3-3-86

# Punjab Vidhan Sabha Debates

3rd March, 1986

Vol. II—No. 1

OFFICIAL REPORT



CONTENTS

**Monday, the 3rd March, 1986**



PUNJAB VIDHAN SABHA SECRETARIAT, CHANDIGARH

**Price : Rs.** 12.50

## PUNJAB VIDHAN SABHA

*Monday, the 3rd March, 1986*

*The Vidhan Sabha met in the Punjab Vidhan Sabha Hall, Vidhan Bhavan, Chandigarh, at 4.30 P.M. of the Clock. Mr. Speaker (Sardar Ravi Inder Singh) in the Chair.*

---

## ANNOUNCEMENT BY THE SPEAKER *RE.* GOVERNOR'S ADDRESS

**Mr. Speaker :** In pursuance of Rule 18 of the Rules of Procedure and Conduct of Business in the Punjab Vidhan Sabha (Punjab Legislative Assembly), I have to report that the Governor has been pleased to address the Punjab Vidhan Sabha on the 3rd March, 1986 under Article 176 (1) of the Constitution.

A copy of the address is laid on the Table of the House.

ਮਾਨਯੋਗ ਸਪੀਕਰ ਸਾਹਿਬ ਅਤੇ ਮੈਂਬਰ ਸਾਹਿਬਾਨ, (ਥੰਪਿੰਗ)

ਮੈਂ ਨੌਵੀਂ ਪੰਜਾਬ ਵਿਧਾਨ ਸਭਾ ਦੇ ਇਸ ਇਜਲਾਸ ਵਿੱਚ ਆਪ ਜੀ ਨੂੰ ਹਾਰਦਿਕ ਜੀ ਆਇਆਂ ਕਹਿੰਦਾ ਹਾਂ, ਜੋ ਕਿ ਕਈ ਪੱਖਾਂ ਤੋਂ ਇਕ ਅਹਿਮ ਇਜਲਾਸ ਹੋਵੇਗਾ। ਪਿਛਲੇ ਪੰਜ ਮਹੀਨਿਆਂ ਤੋਂ ਪੰਜਾਬ ਦੇ ਲੋਕਾਂ ਨੇ ਤਲਖੀ, ਦੁੱਖ ਅਤੇ ਨਿਰਾਸ਼ਾ ਨੂੰ ਖਤਮ ਕਰਨ ਵਿਚ ਮੇਰੀ ਸਰਕਾਰ ਦਾ ਸਾਥ ਦਿੱਤਾ ਹੈ। ਪਰ ਨਵੀਆਂ ਵੰਗਾਰਾਂ ਨੇ ਸਿਰ ਚੁੱਕ ਲਿਆ ਹੈ, ਜਿਨ੍ਹਾਂ ਦਾ ਸਾਹਮਣਾ ਉਸੇ ਸੂਝ ਭਰੀ ਤਰਕੀਬ ਅਤੇ ਦ੍ਰਿੜ੍ਹਤਾ ਨਾਲ ਕਰਨਾ ਪਵੇਗਾ, ਜਿਹੜੀ ਲੋਕਾਂ ਨੇ ਰਾਜ ਵਿਚ ਲੋਕ ਰਾਜੀ ਕਾਰਜਵਿਧੀਆਂ ਮੁੜ ਲਿਆਉਣ ਵਿਚ ਦਰਸਾਈ ਸੀ।

ਰਾਜ ਵਿਚਲੇ ਵੱਖ ਵੱਖ ਫਿਰਕਿਆਂ ਦਰਮਿਆਨ ਪਰੰਪਰਾਗਤ ਸਦਭਾਵਨਾ ਅਤੇ ਸੁਮੇਲ ਵਿਰੋਧੀ ਕੁਝ ਤਾਕਤਾਂ, ਹਾਲਤ ਵਿਚ ਉਥਲ ਪੁਥਲ ਪੈਦਾ ਕਰਨ ਲਈ ਤੁਲੀਆਂ ਹੋਈਆਂ ਹਨ। ਉਨ੍ਹਾਂ ਦਾ ਨਿਸ਼ਾਨਾ ਦੇਸ਼ ਵਿਚ ਅਤੇ ਦੇਸ਼ ਤੋਂ ਬਾਹਰ ਰਾਜ ਦੀ ਮਾਣਹਾਨੀ ਕਰਨਾ ਅਤੇ ਇਸ ਦੇ ਲੋਕਾਂ ਵਿਚ ਤਸ਼ੱਦਦ ਅਤੇ ਦੁਰਦਸ਼ਾ ਲਿਆਉਣਾ ਜਾਪਦਾ ਹੈ। ਇਹ ਤਾਕਤਾਂ ਮੇਰੀ ਸਰਕਾਰ ਦੀਆਂ ਵੱਖ ਵੱਖ ਖੇਤਰਾਂ ਵਿਚਲੀਆਂ ਪ੍ਰਾਪਤੀਆਂ ਨੂੰ ਨਿਸਫਲ ਬਣਾਉਣ ਅਤੇ ਪਿਛਲੇ ਸਤੰਬਰ ਵਿੱਚ ਪ੍ਰਾਪਤ ਹੋਏ ਵਿਸ਼ਾਲ ਲੋਕ ਮਤ ਦਾ ਮੌਜੂ ਵੀ ਉਡਾਉਣਾ ਚਾਹੁੰਦੀਆਂ ਹਨ। ਸਾਡੇ ਸਾਹਮਣੇ ਸਮਾਂ ਸਚਮੁੱਚ ਨਾਜ਼ਕ ਹੈ, ਪਰ ਰਾਜ ਲਈ ਲੋਕਾਂ ਦੀ ਸਦਭਾਵਨਾ ਅਤੇ ਪਿਆਰ ਸਦਕਾ, ਮੇਰਾ ਵਿਸ਼ਵਾਸ ਹੈ ਕਿ ਇਸ ਨੂੰ ਆਸ਼ਾ ਅਤੇ ਪੂਰਤੀ ਦੇ ਸਮੇਂ ਵਿਚ ਵੀ ਬਦਲਿਆ ਜਾ ਸਕਦਾ ਹੈ। ਇਸੇ ਗੱਲ ਦੀ ਲੋੜ ਹੈ ਕਿ ਅਸੀਂ ਤੰਗ ਸਿਆਸੀ ਖਿਆਲਾਂ ਤੋਂ ਉਪਰ ਉਠ ਕੇ ਪੰਜਾਬੀ ਸਮਾਜ ਦੇ ਦੁਸ਼ਮਣਾਂ ਦੇ ਖਿਲਾਫ ਜੱਥੇਬੰਦ ਹੋਈਏ।

ਸਵਰਗਵਾਸੀ ਸੰਤ ਹਰਚੰਦ ਸਿੰਘ ਲੌਂਗੋਵਾਲ ਅਤੇ ਪ੍ਰਧਾਨ ਮੰਤਰੀ ਸ੍ਰੀ ਰਾਜੀਵ ਗਾਂਧੀ ਦੁਆਰਾ ਹਸਤਾਖਰਤ ਸਮਝੌਤੇ ਦੇ ਮੈਮੋਰੰਡਮ ਨੂੰ ਕੁਝ ਰੁਕਾਵਟਾਂ ਪੈਦਾ ਹੋਈਆਂ, ਜਿਨ੍ਹਾਂ ਕਰਕੇ ਸਮਝੌਤੇ ਦੇ ਨਾਲ ਜੋ ਆਮ ਵਰਗੀ ਹਾਲਤ ਪੈਦਾ ਹੋਣੀ ਅਰੰਭ ਹੋ ਗਈ ਸੀ ਉਸ ਦੀ ਰਫਤਾਰ ਮੱਠੀ ਪੈ ਗਈ। ਮੇਰੀ ਸਰਕਾਰ ਗੰਭੀਰਤਾ ਨਾਲ ਮਹਿਸੂਸ ਕਰਦੀ ਹੈ ਕਿ ਨਿਸ਼ਚਿਤ ਮਿਤੀ ਤੇ ਚੰਡੀਗੜ੍ਹ ਪੰਜਾਬ ਨੂੰ ਦੇਣ ਵਿਚ

[ਸ੍ਰੀ ਸਪੀਕਰ]
ਹੋਈ ਦੇਰੀ ਕਰਕੇ ਫੁੱਟ ਪਾਊ ਤਾਕਤਾਂ ਨੂੰ ਰਾਜ ਵਿੱਚ ਰਾਸ਼ਟਰ ਵਿਰੋਧੀ ਭਾਵਨਾ ਫੈਲਾਉਣ ਦਾ ਮੌਕਾ ਮਿਲਿਆ ਹੈ। ਇਹ ਸਮਝੌਤਾ ਹੀ ਪੰਜਾਬ ਦੇ ਮਸਲੇ ਦਾ ਇੱਕੋ ਇਕ ਹੱਲ ਹੈ ਅਤੇ ਸਮੁੱਚੇ ਰਾਸ਼ਟਰੀ ਹਿੱਤ ਲਈ ਇਸ ਨੂੰ ਛੇਤੀ ਹੀ ਲਾਗੂ ਕੀਤਾ ਜਾਣਾ ਚਾਹੀਦਾ ਹੈ ਤਾਂ ਜੋ ਅਨਿਸ਼ਚਿਤਤਾ, ਸੰਦੇਹ ਅਤੇ ਅਵਿਸ਼-ਵਾਸ ਦੇ ਵਾਤਾਵਰਨ ਨੂੰ ਦੂਰ ਕੀਤਾ ਜਾ ਸਕੇ। ਮੇਰੀ ਸਰਕਾਰ ਸਮਝਦੀ ਹੈ ਕਿ ਸਮਝੌਤੇ ਦੇ ਵਿਰੁੱਧ ਤਾਕਤਾਂ, ਕੌਮੀ ਏਕਤਾ ਅਤੇ ਸਦਭਾਵਨਾ ਦੇ ਨਾਲ ਖੇਡ ਰਹੀਆਂ ਹਨ ਅਤੇ ਪ੍ਰਧਾਨ ਮੰਤਰੀ ਜੀ ਨੂੰ ਸਮਝੌਤਾ ਲਾਗੂ ਕਰਨ ਵਿੱਚ ਤੁਰਤ ਉਪਾਅ ਕਰਨੇ ਚਾਹੀਦੇ ਹਨ। ਇਸ ਸਮਝੌਤੇ ਦਾ ਹਸਤਾਖਰਤ ਹੋਣਾ ਹੀ ਇਸ ਤੱਥ ਦੀ ਹਾਮੀ ਭਰਦਾ ਹੈ ਕਿ ਅੱਤਵਾਦ ਅਤੇ ਆਤੰਕਵਾਦ ਦੇ ਵਧਣ ਦੇ ਰਾਜਸੀ ਕਾਰਨ ਸਨ ਅਤੇ ਇਨ੍ਹਾਂ ਦਾ ਕੇਵਲ ਰਾਜਸੀ ਹੱਲ ਹੀ ਹੋ ਸਕਦਾ ਹੈ। ਇਸ ਲਈ ਪੰਜਾਬ ਵਿਚ ਸ਼ਾਂਤੀ ਸਿੱਧੇ ਤੌਰ ਤੇ ਸਮਝੌਤੇ ਦੇ ਲਾਗੂ ਹੋਣ ਤੇ ਨਿਰਭਰ ਕਰਦੀ ਹੈ। ਇਨ੍ਹਾਂ ਦੋਹਾਂ ਨੂੰ ਵੱਖ ਵੱਖ ਕਰਨ ਦਾ ਕੋਈ ਵੀ ਯਤਨ ਸਰਬੰਗੀ ਰਾਜਸੀ ਦ੍ਰਿਸ਼ਟੀ ਦੀ ਅਣਹੋਂਦ ਵੱਲ ਧਕੇਲੇ ਜਾਣ ਦੇ ਖਤਰੇ ਦਾ ਸੰਕੇਤ ਹੋ ਸਕਦਾ ਹੈ। ਰਾਜ ਵਿਚ ਪਿਛੇ ਜਿਹੇ ਹੋਈਆਂ ਚੋਣਾਂ ਵਿਚ ਇਹ ਸਮਝੌਤਾ ਇਕ ਮੁੱਖ ਵਿਸ਼ਾ ਸੀ। ਇਸ ਲਈ ਇਸ ਨੂੰ ਲਾਗੂ ਨਾ ਕਰਨਾ ਚੋਣਕਾਰਾਂ ਦੇ ਜ਼ਬਰਦਸਤ ਫਰਮਾਨ ਨੂੰ ਠੁਕਰਾਉਣ ਦੇ ਬਰਾਬਰ ਹੋਵੇਗਾ। ਪੰਜਾਬ ਨੂੰ ਚੰਡੀਗੜ੍ਹ ਦੇਣ ਬਾਰੇ ਹੋਣ ਵਾਲੀ ਕੋਈ ਵੀ ਹੋਰ ਦੇਰੀ ਇਸ ਖੇਤਰ ਵਿਚ ਸ਼ਾਂਤੀ ਅਤੇ ਸਥਿਰਤਾ ਲਈ ਗੰਭੀਰ ਉਲਝਣਾਂ ਪੈਦਾ ਕਰੇਗੀ। ਪੰਜਾਬ ਦੀ ਸਮੱਸਿਆ ਅਜੇ ਵੀ ਸਿਆਸੀ ਸੰਕਟ ਬਣੀ ਹੋਈ ਹੈ ਅਤੇ ਸਿਆਸੀ ਸਾਹਸ ਅਤੇ ਸਿਆਣਪ ਨਾਲ ਹੀ ਇਸ ਨੂੰ ਹੱਲ ਕੀਤਾ ਜਾ ਸਕਦਾ ਹੈ।

ਮਾਨਯੋਗ ਮੈਂਬਰ ਸਾਹਿਬਾਨ ਨੂੰ ਯਾਦ ਹੋਵੇਗਾ ਕਿ ਜਿਵੇਂ ਕਿ ਮੇਰੇ ਪੂਰਵ ਪਦ-ਅਧਿਕਾਰੀ ਦੇ ਭਾਸ਼ਣ ਵਿਚ ਦੱਸਿਆ ਗਿਆ ਸੀ, ਮੇਰੀ ਸਰਕਾਰ ਦਾ ਮੁੱਖ ਕੰਮ ਰਾਜ ਵਿਚ ਸ਼ਾਂਤੀ, ਸੁਰੱਖਿਆ ਅਤੇ ਆਮ ਵਰਗੀ ਸਥਿਤੀ ਲਿਆਉਣਾ ਅਤੇ ਯੁਵਕਾਂ ਅਤੇ ਉਨ੍ਹਾਂ ਫੌਜੀਆਂ ਨੂੰ, ਜੋ ਜਜ਼ਬਾਤੀ ਰੌ ਵਿੱਚ ਬੈਰਕਾਂ ਛੱਡ ਗਏ ਸਨ, ਮੁੜ ਵਸਾਉਣਾ ਹੈ। ਮੇਰੀ ਸਰਕਾਰ ਨੇ ਕਾਨੂੰਨ ਅਤੇ ਵਿਵਸਥਾ ਦੀ ਸਥਿਤੀ ਨੂੰ ਪਰਮ ਅਗੇਤ ਦਿਤੀ ਹੈ ਕਿਉਂ ਜੋ ਰਾਜ ਦੇ ਵਿਕਾਸ ਲਈ ਇਹ ਮੁਢਲੀ ਲੋੜ ਹੈ। ਮੇਰੀ ਸਰਕਾਰ ਉਨ੍ਹਾਂ ਅੱਤਵਾਦੀਆਂ ਅਤੇ ਰਾਸ਼ਟਰ ਵਿਰੋਧੀ ਅਨਸਰਾਂ, ਜੋ ਖਲਬਲੀ ਪੈਦਾ ਕਰਨ ਲਈ ਤੁਲੇ ਹੋਏ ਹਨ ਦੀਆਂ ਗਤੀ ਵਿਧੀਆਂ ਨੂੰ ਰੋਕਣ ਲਈ ਦ੍ਰਿੜ੍ਹ ਹੈ। ਮੇਰੀ ਸਰਕਾਰ ਨੇ ਮਾਨਯੋਗ ਜਸਟਿਸ ਅਜੀਤ ਸਿੰਘ ਬੈਂਸ ਦੀ ਪ੍ਰਧਾਨਗੀ ਹੇਠ ਇਕ ਚਾਰ ਮੈਂਬਰੀ ਕਮੇਟੀ ਉਨ੍ਹਾਂ ਵਿਅਕਤੀਆਂ ਦੇ ਕੇਸਾਂ ਤੇ ਵਿਚਾਰ ਕਰਨ ਲਈ ਬਣਾਈ ਹੈ, ਜਿਨ੍ਹਾਂ ਤੇ 1 ਅਗਸਤ, 1981 ਨੂੰ ਜਾਂ ਇਸ ਤੋਂ ਪਿਛੋਂ ਰਜਿਸਟਰ ਹੋਏ ਅਤੇ ਪੰਜਾਬ ਵਿਚ ਸਿਆਸੀ ਅੰਦੋਲਨਾਂ ਕਾਰਣ ਜਾਂ ਉਨ੍ਹਾਂ ਦੇ ਸਬੰਧ ਵਿਚ ਪੈਦਾ ਹੋਏ ਫੌਜਦਾਰੀ ਮੁਕੱਦਮੇਂ ਚੱਲ ਰਹੇ ਹਨ ਉਨ੍ਹਾਂ ਵਿਚ ਦੋਸ਼ੀ ਠਹਿਰਾਏ ਗਏ ਹਨ। ਫਲਸਰੂਪ, ਸਰਕਾਰ ਨੇ 17 ਫਰਵਰੀ, 1986 ਤਕ 2,162 ਵਿਅਕਤੀਆਂ ਦੇ ਵਿਰੁੱਧ ਕੇਸ ਵਾਪਸ ਲੈ ਲਏ/ਛੱਡ ਦਿਤੇ ਹਨ। ਇਸ ਨਾਲ ਰਾਜ ਵਿਚ ਆਮ ਵਰਗੇ ਹਾਲਾਤ ਪੈਦਾ ਹੋਣ ਵਿਚ ਭਾਰੀ ਮੱਦਦ ਮਿਲੇਗੀ।

ਮੇਰੀ ਸਰਕਾਰ ਨੂੰ ਉਨ੍ਹਾਂ ਵਿਅਕਤੀਆਂ ਦੀ ਰਿਹਾਈ ਵਿੱਚ ਦੇਰੀ ਬਾਰੇ ਗਹਿਰੀ ਚਿੰਤਾ ਹੈ, ਜਿਹੜੇ ਓਪਰੇਸ਼ਨ ਬਲਿਊ ਸਟਾਰ ਉਪਰੰਤ ਗੋਲਡਨ ਟੈਂਪਲ ਕੰਪਲੈਕਸ ਵਿਚੋਂ ਗ੍ਰਿਫਤਾਰ ਕੀਤੇ ਗਏ ਸਨ ਅਤੇ ਰਾਜ ਵਿਰੁੱਧ ਲੜਾਈ ਆਰੰਭ ਕਰਨ ਦੇ ਕੇਸ ਦੀ ਲਪੇਟ ਵਿਚ ਹਨ। ਹੁਣ ਉਹ ਜੋਧਪੁਰ ਜੇਲ੍ਹ ਵਿਚ ਨਜ਼ਰਬੰਦ ਕੀਤੇ ਹੋਏ ਹਨ। ਇਸ ਬਾਰੇ ਸਹਿਮਤੀ ਸੀ ਕਿ ਉਨ੍ਹਾਂ ਦੀ ਰਿਹਾਈ ਦੇ ਸੁਆਲ ਤੇ ਵਿਚਾਰ ਕਰਨ ਲਈ ਇਕ ਰੀਵੀਊ ਕਮੇਟੀ ਸਥਾਪਤ ਕੀਤੀ ਜਾਵੇਗੀ। ਭਾਵੇਂ ਹੁਣ ਰੀਵੀਊ ਕਮੇਟੀ ਸਥਾਪਤ ਕੀਤੀ

ਜਾ ਚੁੱਕੀ ਹੈ, ਪਰ ਅਜੇ ਤਕ ਉਨ੍ਹਾਂ ਦੀ ਰਿਹਾਈ ਲਈ ਕੋਈ ਕਾਰਗਰ ਉਪਾਅ ਨਹੀਂ ਕੀਤੇ ਗਏ ਹਨ। ਮੇਰੀ ਸਰਕਾਰ ਇਨ੍ਹਾਂ ਵਿਅਕਤੀਆਂ ਨੂੰ ਰਿਹਾ ਕਰਵਾਉਣਾ ਚਾਹੁੰਦੀ ਹੈ।

ਮੇਰੀ ਸਰਕਾਰ ਨੇ ਨਵੰਬਰ, 1984 ਦੀ ਗੜਬੜੀ ਕਾਰਨ ਪਰਵਾਸੀ ਪਰਿਵਾਰਾਂ ਨੂੰ ਰਾਹਤ ਦੇਣ ਅਤੇ ਉਨ੍ਹਾਂ ਦੇ ਮੁੜ ਵਸੇਬੇ ਲਈ ਮੁੱਖ ਪਾਲਸੀ ਫੈਸਲੇ ਕੀਤੇ ਹਨ। ਜ਼ਿਲ੍ਹਾ ਪੱਧਰ ਦੀਆਂ ਕਮੇਟੀਆਂ ਬਣਾਈਆਂ ਗਈਆਂ ਹਨ ਜਿਨ੍ਹਾਂ ਵਿਚ ਦੋ ਐਮ. ਐਲ. ਏ. ਅਤੇ ਦੰਗਾ ਪੀੜਤ ਸਭਾਵਾਂ ਦੇ ਨੁਮਾਇੰਦੇ ਹਨ। ਹਰੇਕ ਪਰਵਾਸੀ ਪਰਿਵਾਰ ਨੂੰ ਸ਼ਨਾਖਤੀ ਕਾਰਡ ਜਾਰੀ ਕੀਤੇ ਜਾ ਰਹੇ ਹਨ। ਵਿਧਵਾਵਾਂ, ਬੇਸਹਾਰਾ ਤੇ ਨਕਾਰਾ ਵਿਅਕਤੀਆਂ ਨੂੰ ਐਲ. ਆਈ. ਜੀ. ਟਾਈਪ ਮਕਾਨ ਮੁਫਤ ਅਲਾਟ ਕਰਨ ਦਾ ਫੈਸਲਾ ਕੀਤਾ ਗਿਆ ਹੈ। ਹੋਰਨਾ ਪਰਵਾਸੀ ਪਰਿਵਾਰਾਂ ਨੂੰ ਨਿਯਤ ਮੁੱਲ ਤੇ ਮਕਾਨ ਖਰੀਦਣ ਦੀ ਰਿਆਇਤ ਦਿੱਤੀ ਗਈ ਹੈ, ਜਿਸ ਦੀ ਅਦਾਇਗੀ ਦੋ ਸਾਲਾਂ ਦੇ ਸਥਗਨ ਕਾਲ ਸਹਿਤ 25 ਸਾਲਾਂ ਦੀਆਂ ਆਸਾਨ ਕਿਸ਼ਤਾਂ ਵਿਚ ਅਤੇ $4\frac{1}{2}$ ਫੀਸਦੀ ਵਿਆਜ ਦੀ ਘਟਾਈ ਗਈ ਦਰ ਤੇ ਕੀਤੀ ਜਾਵੇਗੀ। ਪਰਵਾਸੀਆਂ ਲਈ ਸ਼ਹਿਰੀ ਮਿਲਖਾਂ ਅਤੇ ਨਗਰ ਸੁਧਾਰ ਟਰਸਟਾਂ ਵਿਚ 5 ਫੀਸਦੀ ਰਿਹਾਇਸ਼ੀ ਪਲਾਟ ਨਿਯਤ ਮੁੱਲ ਤੋਂ 20 ਫੀਸਦੀ ਘੱਟ ਮੁੱਲ ਤੇ ਰਾਖਵੇਂ ਕੀਤੇ ਗਏ ਹਨ। ਇਸ ਮੰਤਵ ਲਈ 20 ਫੀਸਦੀ ਵਪਾਰਕ ਪਲਾਟ ਵੀ ਰਾਖਵੇਂ ਕੀਤੇ ਗਏ ਹਨ। ਇਨ੍ਹਾਂ ਪਰਿਵਾਰਾਂ ਨੂੰ ਉਦਯੋਗਿਕ ਪਲਾਟਾਂ ਅਤੇ ਉਦਯੋਗਿਕ ਬਿਜਲੀ ਦੇ ਕੁਨੈਕਸ਼ਨਾਂ ਦੇ ਸਬੰਧ ਵਿਚ ਤਰਜੀਹ ਦਿਤੀ ਜਾਵੇਗੀ। ਸਰਕਾਰ ਦੁਆਰਾ ਵਿਧਵਾਵਾਂ ਨੂੰ 45 ਸਾਲ ਦੀ ਉਮਰ ਤਕ ਛੋਟ ਦੇ ਕੇ ਅਤੇ ਸ਼ਰਤਾਂ ਨੂੰ ਨਰਮ ਕਰਕੇ ਰੋਜ਼ਗਾਰ ਵਿਚ ਅਗੇਤਤਾ ਦੇਣ ਦਾ ਫੈਸਲਾ ਕੀਤਾ ਗਿਆ ਹੈ। ਪਰਵਾਸੀ ਪਰਿਵਾਰਾਂ ਦੇ ਬੱਚਿਆਂ ਨੂੰ ਵਜ਼ੀਫੇ ਦੇਣ ਅਤੇ ਖਿਡਾਰੀਆਂ ਨੂੰ ਵੀ ਉਤਸ਼ਾਹਤ ਕਰਨ ਅਤੇ ਉਨ੍ਹਾਂ ਨੂੰ ਡਾਕਟਰੀ ਇਲਾਜ ਮੁਹੱਈਆ ਕਰਨ ਲਈ 50.00 ਲੱਖ ਰੁਪਏ ਦਾ ਧਰਮਾਰਥ ਫੰਡ ਬਣਾਇਆ ਗਿਆ ਹੈ।

ਮੇਰੀ ਸਰਕਾਰ ਨੇ 1 ਅਗਸਤ, 1982 ਤੋਂ ਸਾਰਿਆਂ ਅੰਦੋਲਨਾਂ ਅਤੇ ਕਾਰਵਾਈਆਂ ਵਿਚ ਮਾਰੇ ਗਏ ਵਿਅਕਤੀਆਂ ਦੇ ਪਰਿਵਾਰਾਂ ਨੂੰ ਰਾਹਤ ਮੁਹੱਈਆ ਕਰਨ ਲਈ ਰਾਹਤ ਦੀ ਰਕਮ 10,000 ਰੁਪਏ ਤੋਂ ਵਧਾ ਕੇ 20,000 ਰੁਪਏ ਕਰ ਦਿੱਤੀ ਹੈ ਅਤੇ ਮਿਰਤਕ ਦੇ ਉਸ ਨਿਕਟਤਮ ਰਿਸ਼ਤੇਦਾਰ ਨੂੰ 10,000 ਰੁਪਏ ਦੀ ਵਧੀਕ ਰਕਮ ਦਿਤੀ ਗਈ ਹੈ, ਜਿਸ ਨੂੰ ਪਹਿਲਾਂ ਹੀ 10,000 ਰੁਪਏ ਦੀ ਰਾਹਤ ਦਿੱਤੀ ਗਈ ਸੀ। ਬਲਿਊ-ਸਟਾਰ ਉਪਰੇਸ਼ਨ ਦੌਰਾਨ ਮਾਰੇ ਗਏ ਨਿਰਦੋਸ਼ ਵਿਅਕਤੀਆਂ ਦੇ ਪਰਿਵਾਰਾਂ ਦੇ ਦੁੱਖ ਹੌਲੇ ਕਰਨ ਦੇ ਵਿਚਾਰ ਨਾਲ ਮੇਰੀ ਸਰਕਾਰ ਨੇ ਹਰੇਕ ਮਾਰੇ ਗਏ ਵਿਅਕਤੀ ਦੇ ਸਬੰਧ ਵਿਚ 20,000 ਰੁਪਏ ਦੀ ਰਾਹਤ ਦਿੱਤੀ ਹੈ। ਇਸ ਸਬੰਧ ਵਿਚ 2.22 ਕਰੋੜ ਰੁਪਏ ਦੀ ਰਕਮ ਦਿਤੀ ਜਾ ਚੁੱਕੀ ਹੈ। ਸਰਕਾਰ ਨੇ 1 ਅਗਸਤ, 1982 ਤੋਂ ਬਾਅਦ ਅੰਦੋਲਨਾਂ ਅਤੇ ਕਾਰਵਾਈਆਂ ਵਿਚ ਮਾਰੇ ਗਏ ਨਿਰਦੋਸ਼ ਵਿਅਕਤੀਆਂ ਦੇ ਸਬੰਧ ਵਿਚ ਅਤੇ ਚਲ ਤੇ ਅਚਲ ਜਾਇਦਾਦ ਅਤੇ ਵਪਾਰਕ ਤੇ ਘਰੇਲੂ ਵਸਤਾਂ ਦੇ ਹੋਏ ਨੁਕਸਾਨ ਦੇ ਸਬੰਧ ਵਿਚ ਹੁਣ ਤਕ 5.01 ਕਰੋੜ ਰੁਪਏ ਦੀ ਰਕਮ ਰਾਹਤ ਵਜੋਂ ਦਿਤੀ ਹੈ (ਥੰਪਿੰਗ)।

ਕੁਝ ਕੁ ਪੰਜਾਬ ਵਿਰੋਧੀ ਤੇ ਰਾਸ਼ਟਰ ਵਿਰੋਧੀ ਤੱਤਾਂ ਦੀਆਂ ਗਤੀਵਿਧੀਆਂ ਕਾਰਨ ਕਈ ਘਰਾਂ ਵਿਚ ਮਾਤਮ ਦੀ ਸੱਫ ਵਿਛ ਗਈ ਹੈ। ਮੇਰੀ ਸਰਕਾਰ ਰਾਜ ਦੇ ਪਿੰਡੇ ਉਤੇ ਲਗੇ ਇਨ੍ਹਾਂ ਗਹਿਰੇ ਜ਼ਖਮਾਂ ਨੂੰ ਭਰਨ ਦੇ ਕੰਮ ਨੂੰ ਪਰਮ ਅਗੇਤ ਦਿੰਦੀ ਹੈ। ਇਸ ਅਨੁਸਾਰ ਦਹਿਸ਼ਤ ਪਸੰਦਾਂ ਦੀਆਂ ਕਾਰਵਾਈਆਂ ਦੇ ਸ਼ਿਕਾਰ ਵਿਅਕਤੀਆਂ ਲਈ ਭਾਰੀ ਸਹਾਇਤਾ-ਉਪਾਵਾਂ ਦਾ ਐਲਾਨ ਕੀਤਾ ਗਿਆ ਹੈ। ਇਸ ਵਿਚ ਸ਼ਿਕਾਰ ਹੋਏ ਵਿਅਕਤੀ ਦੇ ਪਰਿਵਾਰ ਨੂੰ 20,000 ਰੁਪਏ ਗ੍ਰਾਂਟ ਸ਼ਾਮਲ ਹੈ (ਥੰਪਿੰਗ)। ਅਜਿਹੇ ਪਰਿਵਾਰ ਦੇ ਪਾਤਰ ਕਿਸੇ ਇੱਕ ਵਿਅਕਤੀ ਲਈ ਸਰਕਾਰੀ ਨੌਕਰੀ ਦੀ ਪੇਸ਼ਕਸ਼ ਵੀ ਕੀਤੀ ਜਾਵੇਗੀ।

[ਸ੍ਰੀ ਸਪੀਕਰ]

ਇਹ ਸਾਰੀਆਂ ਸਹੂਲਤਾਂ ਸ਼ਿਕਾਰ ਹੋਏ ਵਿਅਕਤੀ ਦੀ ਜ਼ਾਤ, ਧਰਮ ਜਾਂ ਫਿਰਕੇ ਨੂੰ ਧਿਆਨ ਵਿਚ ਰਖੇ ਬਗੈਰ ਦਿਤੀਆਂ ਜਾਣਗੀਆਂ (ਥੰਪਿੰਗ)।

ਸਰਕਾਰ ਨੇ ਸੇਵਾ ਮੁਕਤ ਕੀਤੇ ਗਏ ਫੌਜੀ ਕਰਮਚਾਰੀਆਂ ਦੇ ਮੁੜ ਵਸੇਬੇ ਲਈ ਬਹੁਤ ਸਾਰੇ ਉਪਾਅ ਕੀਤੇ ਹਨ। ਇਸ ਸਬੰਧ ਵਿਚ ਸਮਝੌਤੇ ਦੇ ਮੈਮੋਰੰਡਮ ਦੀ ਮੱਦ ਨੰ: 4 ਨੂੰ ਅਮਲ ਵਿਚ ਲਿਆ-ਉਣ ਸਬੰਧੀ ਉਪਾਅ ਸੁਝਾਉਣ ਲਈ ਇਕ ਉਚ-ਪੱਧਰੀ ਕਮੇਟੀ ਬਣਾਈ ਗਈ ਸੀ। ਫਲਸਰੂਪ, ਮੇਰੀ ਸਰਕਾਰ ਨੇ ਪੀੜਤ ਫੌਜੀ ਕਰਮਚਾਰੀਆਂ ਨੂੰ ਅਤੇ ਉਨ੍ਹਾਂ ਦੇ ਪਰਿਵਾਰਾਂ/ਆਸਰਿਤਾਂ ਨੂੰ ਰਾਹਤ ਦੇਣ ਲਈ ਚਾਲੂ ਵਿੱਤੀ ਸਾਲ ਦੌਰਾਨ 63.00 ਲੱਖ ਰੁਪਏ ਮਨਜ਼ੂਰ ਕੀਤੇ ਹਨ (ਥੰਪਿੰਗ)। 500 ਰੁਪਏ ਦੀ ਮਾਸਕ ਗੁਜ਼ਾਰਾ-ਗ੍ਰਾਂਟ ਨਿਮਨ ਨੂੰ ਦਿੱਤੀ ਜਾਵੇਗੀ :—

ਉਨ੍ਹਾਂ ਦੇ ਪਰਿਵਾਰਾਂ ਨੂੰ, ਜੋ ਫੌਜੀ ਦਸਤਿਆਂ ਜਾਂ ਪੁਲਸ ਨਾਲ ਮੁੱਠ ਭੇੜ ਉਪਰੰਤ ਮਾਰੇ ਗਏ/ਗੁੰਮ ਹੋ ਗਏ ਸਨ ਜਦੋਂ ਕਿ ਉਨ੍ਹਾਂ ਨੇ ਓਪਰੇਸ਼ਨ ਬਲੂ-ਸਟਾਰ ਦੇ ਸਿੱਟੇ ਵਜੋਂ ਆਪਣੀਆਂ ਯੂਨਿਟ-ਲਾਈਨਾਂ ਛੱਡ ਦਿਤੀਆਂ ਸਨ ਜਾਂ ਫੜੇ ਗਏ ਸਨ ਅਤੇ ਜਿਨ੍ਹਾਂ ਨੂੰ ਉਮਰ ਕੈਦ ਦੀ ਸਜ਼ਾ ਦਿੱਤੀ ਗਈ ਸੀ ;

ਉਨ੍ਹਾਂ ਦੇ ਪਰਿਵਾਰਾਂ ਨੂੰ, ਜਿਨ੍ਹਾਂ ਨੂੰ ਜਨਰਲ ਕੋਰਟ ਮਾਰਸ਼ਲ ਦੁਆਰਾ ਨੌਕਰੀ ਦੀ ਬਰ-ਖਾਸਤਗੀ ਸਹਿਤ ਸਿਵਲ ਜੇਲ੍ਹ ਵਿਚ ਬਾਮੁਸ਼ੱਕਤ ਕੈਦ ਦੀ ਸਜ਼ਾ ਦਿੱਤੀ ਗਈ ਸੀ ;

ਉਨ੍ਹਾਂ ਨੂੰ ਜਿਨ੍ਹਾਂ ਨੂੰ ਸੇਵਾ ਤੋਂ ਬਰਖਾਸਤਗੀ ਤੋਂ ਬਗੈਰ ਅਠਾਰਾਂ ਮਹੀਨੇ ਦੀ ਸਜ਼ਾ ਦਿੱਤੀ ਗਈ ਸੀ ਜਾਂ ਉਨ੍ਹਾਂ ਨੂੰ ਜਿਨ੍ਹਾਂ ਨੂੰ ਨੌਕਰੀ ਤੋਂ ਬਰਖਾਸਤਗੀ ਦੀ ਸਜ਼ਾ ਦਿੱਤੀ ਗਈ ਸੀ ; ਅਤੇ

ਉਨ੍ਹਾਂ ਨੂੰ ਜਿਨ੍ਹਾਂ ਤੇ ਮੁਕੱਦਮਾ ਚੱਲ ਰਿਹਾ ਹੈ ।

250 ਰੁਪਏ ਦੀ ਮਾਸਕ ਗੁਜ਼ਾਰਾ-ਗ੍ਰਾਂਟ ਉਨ੍ਹਾਂ ਨੂੰ ਦਿੱਤੀ ਜਾਵੇਗੀ, ਜੋ ਬਲੂ-ਸਟਾਰ ਓਪਰੇਸ਼ਨ ਦੇ ਫਲਸਰੂਪ ਹੋਰਨਾਂ ਫੌਜੀ ਦਸਤਿਆਂ ਅਤੇ ਪੁਲਿਸ ਨਾਲ ਮੁਠ-ਭੇੜ ਵਿਚ ਜ਼ਖਮੀ/ਨਕਾਰਾ ਹੋ ਗਏ ਸਨ। 2,000 ਰੁਪਏ ਤੋਂ 10,000 ਰੁਪਏ ਤਕ ਦੀ ਐਕਸਗ੍ਰੇਸ਼ੀਆ ਗ੍ਰਾਂਟ ਵੀ ਉਪ੍ਰੋਕਤ ਸ਼੍ਰੇਣੀਆਂ ਨੂੰ ਦਿੱਤੀ ਜਾਵੇਗੀ (ਥੰਪਿੰਗ)। ਓਪਰੇਸ਼ਨ ਬਲਿਊ-ਸਟਾਰ ਵਿਚ ਮਾਰੇ ਗਏ/ਗੁੰਮ ਹੋ ਗਏ ਵਿਅਕਤੀਆਂ ਦੇ ਪਰਿਵਾਰਾਂ ਨੂੰ ਪੰਜ ਏਕੜ ਜ਼ਰਾਇਤੀ ਭੌਂ ਜਾਂ ਉਸ ਦੇ ਬਦਲੇ ਆਪਣੀ ਪਸੰਦ ਦੇ ਸ਼ਹਿਰ/ਕਸਬੇ ਵਿੱਚ ਐਲ. ਆਈ. ਜੀ ਫਲੈਟ/250 ਵਰਗ ਗਜ਼ ਦਾ ਪਲਾਟ ਦਿਤਾ ਜਾਵੇਗਾ (ਥੰਪਿੰਗ)। ਅਜਿਹੇ ਰਖਿਆ ਕਰਮਚਾਰੀਆਂ ਦੇ ਪਰਿਵਾਰਾਂ ਲਈ ਯੂਨੀਵਰਸਿਟੀ ਪੱਧਰ ਤਕ ਮੁਫਤ ਸਿਖਿਆ ਅਤੇ ਹੋਰ ਵਿਦਿਅਕ ਸਹੂਲਤਾਂ ਦੇ ਉਪਬੰਧ ਵੀ ਕੀਤੇ ਗਏ ਹਨ। 1 ਜਨਵਰੀ, 1986 ਤੋਂ ਗੁਜ਼ਾਰਾ ਗ੍ਰਾਂਟ ਉਸ ਸਮੇਂ ਤਕ ਦਿਤੀ ਜਾਵੇਗੀ ਜਦੋਂ ਤਕ ਇੱਕ ਆਸਰਿਤ ਵਿਅਕਤੀ ਜਾਂ ਸੇਵਾ ਮੁਕਤ ਕੀਤਾ ਕਰਮਚਾਰੀ ਖੁਦ ਮੁੜ ਸਥਾਪਤ ਨਹੀਂ ਹੋ ਜਾਂਦਾ।

ਜਦੋਂ ਤੋਂ ਮੇਰੀ ਸਰਕਾਰ ਨੇ ਕਾਰਜ ਭਾਰ ਸੰਭਾਲਿਆ ਹੈ, ਉਦਯੋਗੀਕਰਣ ਦੀ ਰਫਤਾਰ ਨੂੰ ਕਾਫੀ ਤੇਜ਼ ਕੀਤਾ ਗਿਆ ਹੈ। ਸਰਕਾਰ ਨੇ ਇਹ ਯਕੀਨੀ ਬਣਾਉਣ ਲਈ ਸਾਰੇ ਉਪਾਅ ਕੀਤੇ ਹਨ ਕਿ ਸਨਅੱਤਕਾਰਾਂ ਵਿੱਚ ਮੁੜ ਪੈਦਾ ਹੋਏ ਵਿਸ਼ਵਾਸ ਦੇ ਸਿੱਟੇ ਵਜੋਂ ਵਪਾਰ ਅਤੇ ਉਦਯੋਗ ਦੀ ਗਤੀ ਮੁੜ ਤੇਜ਼ ਹੋ ਜਾਵੇ। ਸਾਲ 1985-86 ਵਿੱਚ ਛੋਟੇ ਵੱਡੇ ਅਤੇ ਦਰਮਿਆਨੇ ਸੈਕਟਰਾਂ ਵਿਚ 6,510 ਯੂਨਿਟਾਂ ਕਾਇਮ ਕੀਤੀਆਂ ਗਈਆਂ ਹਨ, ਜਿਨ੍ਹਾਂ ਸਦਕਾ 18,939 ਵਿਅਕਤੀਆਂ ਲਈ ਰੋਜ਼ਗਾਰ ਪੈਦਾ ਹੋਇਆ ਹੈ। ਇਸ

ਸਮੇਂ ਦੌਰਾਨ 16 ਵੱਡੀਆਂ ਅਤੇ ਦਰਮਿਆਨੀਆਂ ਯੂਨਿਟਾਂ ਉਤੇ 58.96 ਕਰੋੜ ਰੁਪਏ ਦੀ ਪੂੰਜੀ ਲਾਈ ਗਈ ਹੈ। ਇਸ ਤੋਂ ਇਲਾਵਾ, ਰੇਲਵੇ ਦੁਆਰਾ ਜ਼ਿਲ੍ਹਾ ਕਪੂਰਥਲਾ ਵਿਚ 200 ਕਰੋੜ ਰੁਪਏ ਦੀ ਪੂੰਜੀਗਤ ਲਾਗਤ ਨਾਲ ਇਕ ਇੰਟੈਗਰਲ ਕੋਚ ਫੈਕਟਰੀ ਸਥਾਪਤ ਕੀਤੀ ਜਾ ਰਹੀ ਹੈ। ਇਸ ਪ੍ਰਾਜੈਕਟ ਦੇ ਸਿੱਟੇ ਵਜੋਂ ਇਸ ਖੇਤਰ ਵਿੱਚ ਭਾਰੀ ਗਿਣਤੀ ਵਿਚ ਸਹਾਇਕ ਉਦਯੋਗਾਂ ਦਾ ਵਿਕਾਸ ਹੋਣ ਦੀ ਸੰਭਾਵਨਾ ਹੈ। ਅਗਲੇ ਵਿੱਤੀ ਸਾਲ 1986-87 ਦੌਰਾਨ ਰਾਜ ਵਿਚ 25 ਵੱਡੀਆਂ ਅਤੇ ਦਰਮਿਆਨੀਆਂ ਯੂਨਿਟਾਂ ਅਤੇ 8.000 ਛੋਟੇ ਪੈਮਾਨੇ ਦੀਆਂ ਯੂਨਿਟਾਂ ਚਾਲੂ ਹੋ ਜਾਣ ਦੀ ਆਸ ਹੈ, (ਥੰਪਿੰਗ) ਜਿਨ੍ਹਾਂ ਨਾਲ 7ਵੀਂ ਪੰਜ ਸਾਲਾ ਯੋਜਨਾ ਦੇ ਅੰਤ ਤਕ ਵੱਡੇ ਅਤੇ ਦਰਮਿਆਨੇ ਉਦਯੋਗਾਂ ਦੀ ਕੁਲ ਗਿਣਤੀ 330 ਤੋਂ ਵੱਧ ਕੇ 455 ਅਤੇ ਛੋਟੇ ਪੈਮਾਨੇ ਦੀਆਂ ਯੂਨਿਟਾਂ ਦੀ ਕੁਲ ਗਿਣਤੀ 1,40,900 ਹੋ ਜਾਵੇਗੀ। ਰਾਜ ਵਿੱਚ ਚਾਲੂ ਵਿੱਤੀ ਸਾਲ ਦੌਰਾਨ ਸਵੈ-ਰੋਜ਼ਗਾਰ ਸਕੀਮ ਅਧੀਨ 15,000 ਯੁਵਕਾਂ ਨੂੰ 25,000 ਰੁਪਏ ਤਕ ਪ੍ਰਤੀ ਯੁਵਕ ਕਰਜ਼ਾ ਦੇ ਕੇ ਲਾਭ ਪਹੁੰਚਾਉਣ ਦੀ ਸੰਭਾਵਨਾ ਹੈ।

ਰਾਜ ਵਿੱਚ ਸਨਅਤੀ ਸਰਗਰਮੀਆਂ ਨੂੰ ਉਤਸਾਹਤ ਕਰਨ ਵਿੱਚ ਰਾਜ ਦੇ ਨਿਗਮ ਵੀ ਅਹਿਮ ਰੋਲ ਅਦਾ ਕਰਦੇ ਰਹੇ ਹਨ। ਸਾਲ 1985-86 ਦੌਰਾਨ, ਪੰਜਾਬ ਰਾਜ ਉਦਯੋਗਿਕ ਵਿਕਾਸ ਨਿਗਮ 80 ਕਰੋੜ ਰੁਪਏ ਤੋਂ ਵੱਧ ਪੂੰਜੀਗਤ ਲਾਗਤ ਵਾਲੇ ਪ੍ਰਾਜੈਕਟ ਚਾਲੂ ਕਰਨ ਦੇ ਸਮਰੱਥ ਰਿਹਾ ਹੈ। ਇਨ੍ਹਾਂ ਵਿੱਚ ਹਲਕੀਆਂ ਵਪਾਰਕ ਗੱਡੀਆਂ, ਬਲਬ ਅਤੇ ਫਲਾਰੇਸੈਂਟ ਟਿਊਬਾਂ, ਜੈਲਿਟਿਨ ਕੈਪਸੂਲ ਅਤੇ ਅੰਕੜਾ ਗ੍ਰਹਿਣ ਪ੍ਰਣਾਲੀ ਜਿਹੇ ਪ੍ਰਾਜੈਕਟ ਸ਼ਾਮਲ ਹਨ। ਹੋਰ ਪ੍ਰਾਜੈਕਟ, ਜਿਨ੍ਹਾਂ ਤੇ 107 ਕਰੋੜ ਰੁਪਏ ਦੀ ਪੂੰਜੀ ਲੱਗਣ ਦੀ ਆਸ ਹੈ ਅਤੇ ਜਿਨ੍ਹਾਂ ਤੋਂ 2,500 ਵਿਅਕਤੀਆਂ ਲਈ ਰੋਜ਼ਗਾਰ ਸਮਰੱਥਾ ਪੈਦਾ ਹੋਵੇਗੀ, ਅਮਲ ਅਧੀਨ ਹਨ। ਇਨ੍ਹਾਂ ਵਿੱਚ ਟੈਲੀਫੋਨ ਕੇਬਲਜ਼, ਕਲਰ ਪਿਕਚਰ ਟਿਊਬਾਂ, ਇਲੈਕਟਰਾਨਿਕ ਟਾਈਪ-ਰਾਈਟਰ ਅਤੇ ਸਿੰਗਲ ਸੁਪਰ ਫਾਸਫੇਟ ਜਿਹੇ ਪ੍ਰਾਜੈਕਟ ਸ਼ਾਮਲ ਹਨ। 10,000 ਨਾਲੋਂ ਵੀ ਵੱਧ ਵਿਅਕਤੀਆਂ ਲਈ ਰੋਜ਼ਗਾਰ ਸੰਭਾਵਨਾ ਪੈਦਾ ਕਰਨ ਵਾਲੇ 500 ਕਰੋੜ ਰੁਪਏ ਦੀ ਲਾਗਤ ਵਾਲੇ 25 ਹੋਰ ਪ੍ਰਾਜੈਕਟ ਅਮਲ ਦੀਆਂ ਵੱਖ ਵੱਖ ਸਟੇਜਾਂ ਤੇ ਹਨ। ਰਾਜ ਸਰਕਾਰ, ਉਦਯੋਗਾਂ ਦੇ ਵਿਕਾਸ ਦੇ ਸਬੰਧ ਵਿਚ ਬਣਾਏ ਹੋਏ ਸਮੁੱਚੇ ਉਤਸ਼ਾਹ ਸਮੂਹ ਨੂੰ ਹੋਰ ਵਧੇਰੇ ਆਧੁਨਿਕ ਤੇ ਕਾਰਗਰ ਬਣਾਉਣ ਦੀ ਦ੍ਰਿਸ਼ਟੀ ਨਾਲ ਉਸ ਤੇ ਪੁਨਰਵਿਚਾਰ ਕਰ ਰਹੀ ਹੈ ਅਤੇ ਉਸ ਨੂੰ ਸੋਧ ਰਹੀ ਹੈ।

ਸਰਕਾਰ ਰਾਜ ਦੀਆਂ ਸਿੰਜਾਈ ਲੋੜਾਂ ਵੱਲ ਵੀ ਪੂਰਾ ਧਿਆਨ ਦੇ ਰਹੀ ਹੈ। ਰਾਜ ਦੇ ਦੱਖਣੀ ਜ਼ਿਲ੍ਹਿਆਂ ਅੰਦਰ, ਖਾਲ ਤੇ ਰਜਵਾਹੇ ਪੱਕੇ ਕਰਕੇ, ਸੇਮ ਨੂੰ ਰੋਕਣ ਅਤੇ ਜਲ ਦੀ ਸੰਭਾਲ ਕਰਨ ਦੇ ਯਤਨ ਕੀਤੇ ਜਾ ਰਹੇ ਹਨ। ਕੰਡੀ ਖੇਤਰ ਦੇ ਗਿਆਰਾਂ ਨਦੀ-ਖੇਤਰਾਂ ਵਿਚ ਡੈਮ ਅਤੇ ਟਿਊਬਵੈੱਲ ਦੇ ਕੰਮਾਂ ਨੂੰ ਸਾਲ 1987 ਦੇ ਅੰਤ ਤਕ ਮੁਕੰਮਲ ਕਰ ਲੈਣ ਦੇ ਯਤਨ ਕੀਤੇ ਜਾਣਗੇ ਅਤੇ ਕੰਡੀ ਖੇਤਰ ਵਿੱਚ ਡੂੰਘੇ ਟਿਊਬਵੈੱਲ ਵੀ ਲਗਾਏ ਜਾਣਗੇ। ਸਰਕਾਰ ਦੀ ਤਜਵੀਜ਼ ਹੈ ਕਿ ਪੰਜਾਬ ਸਰਕਾਰ ਦੇ ਮੁੱਖ ਤੌਰ ਤੇ ਦੱਖਣ-ਪੱਛਮੀ ਜ਼ਿਲ੍ਹਿਆਂ ਵਿਚਲੀ ਖਾਰਾਪਨ ਤੇ ਸੇਮ ਦੀ ਸਮੱਸਿਆ ਹੱਲ ਕਰਨ ਲਈ ਇਸ ਪਾਣੀ ਦੀ ਸਮੁੱਚੀ ਵਰਤੋਂ ਬਾਰੇ ਅਧਿਐਨ ਕੀਤਾ ਜਾਵੇ।

ਮੇਰੀ ਸਰਕਾਰ ਨੇ 1986-87 ਦੇ ਦੌਰਾਨ 10,000 ਸਨਅਤੀ ਕੁਨੈਕਸ਼ਨ ਅਤੇ 50,000 ਟਿਊਬਵੈੱਲ ਕੁਨੈਕਸ਼ਨ ਦੇਣ ਦਾ ਫੈਸਲਾ ਕੀਤਾ ਹੈ (ਥੰਪਿੰਗ) ਜਿਸ ਨਾਲ ਸਨਅਤੀ ਕੁਨੈਕਸ਼ਨਾਂ ਅਤੇ ਟਿਊਬਵੈੱਲ ਕੁਨੈਕਸ਼ਨਾਂ ਦੇ ਸਬੰਧ ਵਿੱਚ ਕਟ-ਆਫ ਮਿਤੀ ਕ੍ਰਮਵਾਰ ਮਾਰਚ, 1983 ਤੋਂ ਮਾਰਚ, 1986 ਅਤੇ ਦਸੰਬਰ 1980 ਤੋਂ ਦਸੰਬਰ, 1982 ਹੋ ਜਾਵੇਗੀ। ਸਰਕਾਰ ਦੀ ਤੀਬਰ ਇੱਛਾ ਹੈ ਕਿ ਉਹ ਚੱਲ ਰਹੇ ਦੋ ਅਹਿਮ ਬਿਜਲੀ ਪ੍ਰਾਜੈਕਟਾਂ, ਅਰਥਾਤ ਰੋਪੜ ਥਰਮਲ ਪਲਾਂਟ ਸਟੇਜ-II 420 ਮੈਗਾਵਾਟ ਅਤੇ ਮੁਕੇਰੀਆਂ ਹਾਈਡਲ ਪ੍ਰਾਜੈਕਟ ਸਟੇਜ-II 162 ਮੈਗਾਵਾਟ ਨੂੰ ਫੰਡਾਂ ਦੀ ਘਾਟ ਦੇ ਬਾਵਜੂਦ ਵੀ 7ਵੀਂ ਯੋਜਨਾ ਦੇ ਅੰਤ ਤਕ ਚਾਲੂ

[ਸ੍ਰੀ ਸਪੀਕਰ]

ਕਰ ਦੇਵੇ। ਭਾਰਤ ਸਰਕਾਰ ਦੀ ਸਹਾਇਤਾ ਨਾਲ ਅਸੀਂ ਥੀਨ ਡੈਮ ਪ੍ਰਾਜੈਕਟ ਦੇ ਕੰਮ ਨੂੰ ਤੇਜ਼ ਕਰਨ ਦੇ ਸਮਰੱਥ ਹੋਏ ਹਾਂ। ਝੋਨੇ ਦੀ ਪਰਾਲੀ ਉੱਤੇ ਆਧਾਰਤ ਇਕ ਥਰਮਲ ਪਲਾਂਟ ਕਾਇਮ ਕੀਤੇ ਜਾਣ ਦੀ ਸੰਭਾਵਨਾ ਹੈ। ਅਨੁਮਾਨ ਹੈ ਕਿ ਜ਼ਾਇਆ ਜਾਂਦੀ ਇਸ ਪਰਾਲੀ ਨਾਲ ਪੰਜਾਬ ਵਿਚ 900 ਮੈਗਾਵਾਟ ਬਿਜਲੀ ਪੈਦਾ ਕੀਤੀ ਜਾ ਸਕਦੀ ਹੈ (ਥੰਪਿੰਗ)।

ਪੰਜਾਬ ਹਰੇ ਇਨਕਲਾਬ ਦੇ ਮੋਢੀ ਵਜੋਂ ਪ੍ਰਸਿੱਧ ਹੈ। ਮੇਰੀ ਸਰਕਾਰ ਨੇ ਜਦੋਂ ਤੋਂ ਕਾਰਜਭਾਰ ਸੰਭਾਲਿਆ ਹੈ ਉਦੋਂ ਤੋਂ ਖਾਦਾਂ, ਘਾਹ-ਫੂਸ ਨਾਸ਼ਕ ਦਵਾਈਆਂ ਤੇ ਕੀਟ-ਨਾਸ਼ਕ ਦਵਾਈਆਂ ਅਤੇ ਉੱਨਤ ਕਿਸਮ ਦੇ ਬੀਜਾਂ ਵਰਗੀਆਂ ਜ਼ਰੂਰੀ ਵਸਤਾਂ ਦੀ ਚੋਖੀ ਸਪਲਾਈ ਕਰ ਕੇ ਅਤੇ ਸਹਿਕਾਰੀ ਸਭਾਵਾਂ ਰਾਹੀਂ ਕਰਜ਼ਾ ਸਹੂਲਤਾਂ ਦੇ ਕੇ ਅਨਾਜ ਦੀ ਉਪਜ ਵਧਾਉਣ ਉਤੇ ਵਧੇਰੇ ਜ਼ੋਰ ਦਿੱਤਾ ਗਿਆ ਹੈ। ਇਸ ਦੇ ਸਿੱਟੇ ਵਜੋਂ ਅਨਾਜ ਉਤਪਾਦਨ ਦੀ 1985-86 ਦੇ ਦੌਰਾਨ 155 ਲੱਖ ਮੀਟ੍ਰਿਕ ਟਨ ਦੇ ਨਵੇਂ ਟੀਚੇ ਪ੍ਰਾਪਤ ਕਰਨ ਦੀ ਸੰਭਾਵਨਾ ਹੈ। ਖਰੀਫ 1985 ਦੀ ਝੋਨੇ ਦੀ ਫਸਲ ਲਈ 48.50 ਲੱਖ ਮੀਟ੍ਰਿਕ ਟਨ ਦਾ ਟੀਚਾ ਮਿਥਿਆ ਗਿਆ ਸੀ, ਪਰ ਇਸ ਦੇ 7.00 ਲੱਖ ਮੀਟ੍ਰਿਕ ਟਨ ਤਕ ਵਧਣ ਦੀ ਸੰਭਾਵਨਾ ਹੈ। ਸਾਲ 1984-85 ਦੇ ਦੌਰਾਨ ਕਪਾਹ ਦੀ ਉਪਜ 12.38 ਲੱਖ ਗੰਢਾਂ ਸੀ। ਐਪਰ, ਸਾਲ 1985-86 ਦੇ ਦੌਰਾਨ ਇਸ ਦੇ ਵਧ ਕੇ 14.50 ਲੱਖ ਗੰਢਾਂ ਹੋਣ ਦੀ ਸੰਭਾਵਨਾ ਹੈ।

ਜੰਗਲਾਤ, ਰਾਜ ਵਿੱਚ ਭੋਂ-ਪ੍ਰਬੰਧ ਦਾ ਅਹਿਮ ਭਾਗ ਹੈ ਅਤੇ ਇਹ ਵਾਤਾਵਰਣ ਦੇ ਸੰਤੁਲਨ ਨੂੰ ਕਾਇਮ ਰਖਣ ਲਈ ਵੀ ਜ਼ਰੂਰੀ ਹੈ। ਇਸ ਨੂੰ ਵਧੇਰੇ ਜ਼ੋਰਦਾਰ ਬਣਾਉਣ ਲਈ 1985-86 ਦੇ ਦੌਰਾਨ 300 ਲੱਖ ਪੌਦੇ ਜਨਤਾ ਨੂੰ ਸਪਲਾਈ ਕਰਨ ਦੀ ਯੋਜਨਾ ਸੀ, ਅਤੇ ਸਾਲ 1986-87 ਲਈ 350 ਲੱਖ ਪੌਦੇ ਸਪਲਾਈ ਕਰਨ ਦਾ ਟੀਚਾ ਮਿਥੇ ਜਾਣ ਦੀ ਸੰਭਾਵਨਾ ਹੈ। "ਜੰਗਲਾਤ", "ਭੋਂ ਸੰਭਾਲ" ਅਤੇ "ਐਨ. ਆਰ. ਈ. ਪਰੋਗਰਾਮ" ਦੀਆਂ ਮੱਦਾਂ ਅਧੀਨ ਸਾਲ 1985-86 ਦੇ ਦੌਰਾਨ 8.31 ਕਰੋੜ ਰੁਪਏ ਦੇ ਮੁਕਾਬਲੇ ਸਾਲ 1986-87 ਲਈ ਸੰਭਾਵਤ ਯੋਜਨਾ ਖ਼ਰਚ 8.45 ਕਰੋੜ ਰੁਪਏ ਦਾ ਹੈ।

ਮੇਰੀ ਸਰਕਾਰ ਵਿਸ਼ੇਸ਼ ਤੌਰ ਤੇ ਸੀਮਾਂਤੀ ਕਿਸਾਨਾਂ, ਭੂਮੀਹੀਣ ਕਾਮਿਆਂ ਅਤੇ ਦਿਹਾਤੀ ਲੋਕਾਂ ਦੇ ਉਨ੍ਹਾਂ ਹੋਰ ਵਰਗਾਂ ਨੂੰ, ਜੋ ਆਰਥਕ ਤੌਰ ਤੇ ਕਮਜ਼ੋਰ ਹਨ, ਕਰਜ਼ਾ ਤੇ ਇਨਪੁਟਸ ਦੇਣ ਲਈ ਸਹਿਕਾਰੀ ਸਭਾਵਾਂ ਨੂੰ ਚੋਖੀਆਂ ਜ਼ਿੰਮੇਵਾਰੀਆਂ ਸੌਂਪਦੀ ਰਹੇਗੀ। ਮੇਰੀ ਸਰਕਾਰ ਦਾ ਵਧੇਰੇ ਜ਼ੋਰ ਸਹਿਕਾਰੀ ਕਰਜ਼ਾ ਢਾਂਚੇ ਨੂੰ ਮਜ਼ਬੂਤ ਕਰਨ ਅਤੇ ਖੇਤੀ ਆਧਾਰਤ ਉਦਯੋਗ ਕਾਇਮ ਕਰਨ ਉੱਤੇ ਹੋਵੇਗਾ। ਮੌਜੂਦਾ ਚਾਰ ਖੰਡ ਮਿੱਲਾਂ ਤੋਂ ਇਲਾਵਾ, ਫਾਜ਼ਿਲਕਾ ਵਿਖੇ ਇਕ ਹੋਰ ਖੰਡ ਮਿਲ ਹਾਲ ਹੀ ਵਿਚ ਚਾਲੂ ਕੀਤੀ ਗਈ ਹੈ। ਤਰਨ ਤਾਰਨ ਅਤੇ ਦੋਰਾਹਾ ਵਿਖੇ ਦੋ ਹੋਰ ਸਹਿਕਾਰੀ ਖੰਡ ਮਿਲਾਂ 1986 ਦੇ ਅੰਤ ਤਕ ਅਤੇ ਨਕੋਦਰ ਵਿਖੇ ਖੰਡ ਮਿਲ 1987 ਦੇ ਦੌਰਾਨ ਚਾਲੂ ਹੋ ਜਾਣ ਦੀ ਸੰਭਾਵਨਾ ਹੈ (ਥੰਪਿੰਗ) ਗੋਇੰਦਵਾਲ ਅਤੇ ਤਪਾ ਵਿਖੇ ਦੋ ਹੋਰ ਸਹਿਕਾਰੀ ਕਤਾਈ ਮਿਲਾਂ 20.60 ਕਰੋੜ ਰੁਪਏ ਦੀ ਲਾਗਤ ਨਾਲ ਕਾਇਮ ਕੀਤੀਆਂ ਜਾ ਰਹੀਆਂ ਹਨ। (ਥੰਪਿੰਗ)

ਪੰਜਾਬ ਸਰਕਾਰ ਆਪਣੇ ਲਗਾਤਾਰ ਯਤਨਾਂ ਰਾਹੀਂ "ਸਫੇਦ ਇਨ-ਕਲਾਬ" ਦੇ ਟੀਚੇ ਵੱਲ ਤੇਜ਼ੀ ਨਾਲ ਵੱਧ ਰਹੀ ਹੈ। ਵੱਖ ਵੱਖ ਡੇਅਰੀ ਵਿਕਾਸ ਪ੍ਰੋਗਰਾਮਾਂ ਨੂੰ ਅਮਲੀ ਰੂਪ ਦੇਣ ਸਦਕਾ ਦੁੱਧ ਦੀ ਪ੍ਰਤੀ-ਜੀਅ ਪ੍ਰਤੀ ਦਿਨ ਉਪ ਲਬਧਤਾ ਲਗਭਗ 575 ਗ੍ਰਾਮ ਹੈ ਅਤੇ ਸਾਲਾਨਾ ਦੁੱਧ ਉਤਪਾਦਨ ਲਗਭਗ 38 ਲੱਖ ਮੀਟ੍ਰਿਕ ਟਨ ਤਕ ਹੈ। ਬਦੇਸ਼ੀ ਦੋਗਲਾਕ੍ਰਿਤ ਪਸ਼ੂਆਂ ਤੋਂ ਚੰਗੀ ਨਸਲ ਦੇ ਸਾਨ੍ਹ ਪੈਦਾ ਕਰਨ ਲਈ ਵੱਡੇ ਪੈਮਾਨੇ ਤੇ ਪਸ਼ੂ ਦੋਗਲਾਕਰਣ ਪ੍ਰੋਗਰਾਮ ਆਰੰਭ ਕੀਤਾ ਗਿਆ ਹੈ। ਕੰਡੀ ਇਲਾਕਿਆਂ ਦੇ

ਵਿਕਾਸ ਲਈ ਇਕ ਵਿਸ਼ੇਸ਼ ਵਿਸ਼ਵ ਬੈਂਕ ਪ੍ਰਾਜੈਕਟ ਦੇ ਕੰਮ ਨੂੰ ਹੱਥ ਵਿਚ ਲਿਆ ਗਿਆ ਹੈ। ਇਸ ਪ੍ਰੋਗਰਾਮ ਅਧੀਨ ਘੱਟ ਦੁੱਧ ਦੇਣ ਵਾਲੇ ਦੇਸੀ ਪਸ਼ੂਆਂ ਦੀ ਥਾਂ ਤੇ ਵੱਧ ਦੁੱਧ ਦੇਣ ਵਾਲੀਆਂ ਮੱਝਾਂ/ ਦੋਗਲੀਆਂ ਗਾਂਵਾਂ ਦਾ ਪ੍ਰਬੰਧ ਕੀਤਾ ਜਾਣਾ ਹੈ।

ਮੇਰੀ ਸਰਕਾਰ ਆਮਦਨ ਅਤੇ ਰੋਜ਼ਗਾਰ ਪੈਦਾ ਕਰਨ ਵਾਲੇ ਕੇਂਦਰੀ ਸਹਾਇਤਾ-ਪ੍ਰਾਪਤ ਵੱਖ ਵੱਖ ਪ੍ਰੋਗਰਾਮਾਂ ਰਾਹੀਂ ਦਿਹਾਤੀ ਗਰੀਬ ਲੋਕਾਂ ਦੀ ਹਾਲਤ ਸੁਧਾਰਨ ਲਈ ਵਚਨਬੱਧ ਹੈ। ਭਾਰਤ ਸਰਕਾਰ ਨੇ ਸਾਲ 1985-86 ਲਈ ਸੰਗਠਤ ਦਿਹਾਤੀ ਵਿਕਾਸ ਪ੍ਰੋਗਰਾਮ ਵਾਸਤੇ 5.31 ਕਰੋੜ ਰੁਪਏ ਦੇ ਟਿੱਕਣ ਨੂੰ ਵਧਾ ਕੇ 9.44 ਕਰੋੜ ਰੁਪਏ ਤਕ ਕਰ ਦਿੱਤਾ ਹੈ ਅਤੇ ਇਸ ਸੋਧੇ ਹੋਏ ਟਿੱਕਣ ਨਾਲ ਇਸ ਸਾਲ 55,512 ਲਾਭਪਾਤਰ ਕਵਰ ਹੋਣ ਦੀ ਆਸ ਹੈ। ਦਸੰਬਰ, 1935 ਤਕ ਬੈਂਕਾਂ ਦੁਆਰਾ 20,942 ਲਾਭ-ਪਾਤਰਾਂ ਨੂੰ ਦਿੱਤੇ ਗਏ ਕਰਜ਼ਿਆਂ ਦੀ ਰਕਮ 5.24 ਕਰੋੜ ਰੁਪਏ ਬਣਦੀ ਸੀ ਅਤੇ ਇਸ ਦੇ ਮੁਕਾਬਲੇ ਦਿੱਤੇ ਗਏ ਉਪਦਾਨ ਦੀ ਰਕਮ 2.30 ਕਰੋੜ ਰੁਪਏ ਬਣਦੀ ਸੀ। ਇਨ੍ਹਾਂ ਲਾਭਪਾਤਰਾਂ ਵਿਚੋਂ 52 ਪ੍ਰਤਿਸ਼ਤ ਅਨੁਸੂਚਿਤ ਜਾਤੀਆਂ ਦੇ ਵਿਅਕਤੀ ਸਨ।

ਮੇਰੀ ਸਰਕਾਰ ਆਮ ਲੋਕਾਂ ਨੂੰ, ਵਿਸ਼ੇਸ਼ ਕਰਕੇ ਸਮਾਜ ਦੇ ਆਰਥਕ ਤੌਰ ਤੇ ਕਮਜ਼ੋਰ ਵਰਗਾਂ ਨੂੰ, ਮਕਾਨ ਸਹੂਲਤਾਂ ਮੁਹੱਈਆ ਕਰਨ ਲਈ ਵਚਨਬੱਧ ਹੈ। ਸਾਲ 1985-86 ਦੇ ਦੌਰਾਨ ਗੰਦੀਆਂ ਬਸਤੀਆਂ ਦੇ 50,000 ਵਾਸੀਆਂ ਨੂੰ ਕਵਰ ਕਰਨਾ ਹੈ ਅਤੇ ਆਸ ਹੈ ਕਿ ਸਰਕਾਰ ਇਸ ਟੀਚੇ ਨੂੰ ਪਾਰ ਕਰ ਜਾਵੇਗੀ।

ਮੇਰੀ ਸਰਕਾਰ ਨੇ ਰਾਜ ਵਿਚ ਵੱਖ ਵੱਖ ਥਾਵਾਂ ਤੇ ਨਵੀਆਂ ਸ਼ਹਿਰੀ ਮਿਲਖਾਂ ਦਾ ਵਿਕਾਸ ਕਰਨ ਲਈ ਪਹਿਲਾਂ ਹੀ 6938 ਏਕੜ ਭੂਮੀ ਪ੍ਰਾਪਤ ਕਰ ਲਈ ਹੈ। ਇੱਕ ਮੋਟੇ ਜਿਹੇ ਅਨੁਮਾਨ ਤੋਂ ਪਤਾ ਲਗਦਾ ਹੈ ਕਿ ਸਰਕਾਰ ਦੁਆਰਾ ਪਹਿਲਾਂ ਹੀ ਪ੍ਰਾਪਤ ਕੀਤੀ ਇਸ ਭੂਮੀ ਉੱਤੇ ਵਿਕਾਸ ਕਾਰਜ ਮੁਕੰਮਲ ਕਰਨ ਲਈ 47.00 ਕਰੋੜ ਰੁਪਏ ਦੀ ਲੋੜ ਹੈ। ਇਸ ਤੋਂ ਇਲਾਵਾ ਸਿੱਖ ਪਰਵਾਸੀਆਂ ਨੂੰ ਮਕਾਨ ਅਤੇ ਰਿਹਾਇਸ਼ੀ ਤੇ ਵਪਾਰਕ ਪਲਾਟਾਂ ਦੀ ਅਲਾਟਮੈਂਟ ਸਬੰਧੀ ਉਦਾਰ ਰਿਆਇਤਾਂ ਵੀ ਦਿੱਤੀਆਂ ਗਈਆਂ ਹਨ।

ਮੇਰੀ ਸਰਕਾਰ ਨੇ ਰਾਜ ਦੇ ਸਾਰੇ ਭਾਗਾਂ ਵਿੱਚ, ਵਿਸ਼ੇਸ਼ ਕਰਕੇ ਦਿਹਾਤੀ ਖੇਤਰਾਂ ਵਿੱਚ, ਸਿਹਤ ਸੰਭਾਲ ਸਹੂਲਤਾਂ ਨੂੰ ਵਧਾਉਣ ਦਾ ਕੰਮ ਪੂਰੇ ਉਤਸ਼ਾਹ ਨਾਲ ਆਰੰਭ ਕੀਤਾ ਹੈ। ਬਹੁਤ ਸਾਰੇ ਹਸਪਤਾਲ, ਪ੍ਰਾਇਮਰੀ ਸਿਹਤ ਕੇਂਦਰ ਅਤੇ ਉਪ-ਕੇਂਦਰ ਸਥਾਪਤ ਕਰਨ ਅਤੇ ਇਨ੍ਹਾਂ ਨੂੰ ਅਪ-ਗਰੇਡ ਕਰਨ ਦੇ ਪ੍ਰੋਗਰਾਮ ਅਮਲ ਅਧੀਨ ਹਨ। ਅੰਮ੍ਰਿਤਸਰ, ਪਟਿਆਲਾ ਅਤੇ ਫਰੀਦਕੋਟ ਦੇ ਤਿੰਨ ਮੈਡੀਕਲ ਕਾਲਜਾਂ ਦਾ ਵਿਸਤਾਰ ਕਰਨ ਦੀ ਵੀ ਤਜਵੀਜ਼ ਹੈ। ਹੋਰ ਰਾਸ਼ਟਰੀ ਪਰੋਗਰਾਮ ਅਰਥਾਤ ਤਪਦਿਕ ਕੁਸ਼ਟ ਰੋਗ ਦਾ ਖਾਤਮਾ ਕਰਨ, ਅੰਨ੍ਹਾਪਣ ਅਤੇ ਮਲੇਰੀਆ ਕੰਟਰੋਲ ਕਰਨ ਲਈ ਸਰਕਾਰ ਮਿਥੇ ਟੀਚੇ ਪ੍ਰਾਪਤ ਕਰਦੀ ਰਹੀ ਹੈ ਅਤੇ ਇਹ ਆਪਣੇ ਯਤਨਾਂ ਨੂੰ ਹੋਰ ਵੀ ਤੇਜ਼ ਕਰੇਗੀ।

ਮੇਰੀ ਸਰਕਾਰ ਮੌਜੂਦਾ ਸਿੱਖਿਆ ਪ੍ਰਣਾਲੀ ਨੂੰ ਗੁਣਨਾਤਮਕ ਅਤੇ ਗਿਣਨਾਤਮਕ ਦੋਵੇਂ ਪੱਖੋਂ ਸੁਧਾਰਨ ਲਈ ਦ੍ਰਿੜ੍ਹ ਹੈ। ਰਾਜ ਪੱਧਰ ਵਿਕਾਸ ਕੌਂਸਲ ਅਤੇ ਹਰ ਸਕੂਲ ਅਤੇ ਕਾਲਜ ਲਈ ਸਕੂਲ ਅਤੇ ਕਾਲਜ ਵਿਕਾਸ ਕੌਂਸਲ ਸਥਾਪਤ ਕਰ ਕੇ ਵਿਦਿਅਕ ਸੰਸਥਾਵਾਂ ਦੇ ਵਿਕਾਸ ਵਿੱਚ ਸਮੂਹਿਕ ਸ਼ਮੂਲੀਅਤ ਨੂੰ ਯਕੀਨੀ ਬਣਾਇਆ ਜਾਵੇਗਾ। ਦਿਹਾਤੀ ਖੇਤਰਾਂ ਦੇ ਪ੍ਰਤਿਭਾਸ਼ਾਲੀ ਵਿਦਿਆਰਥੀਆਂ ਨੂੰ ਮੌਕੇ ਮੁਹੱਈਆ ਕਰਨ ਲਈ ਰਾਜ ਵਿਚ ਆਦਰਸ਼ ਸਕੂਲ ਚਲਾਉਣ ਲਈ ਪੰਜਾਬ ਆਦਰਸ਼ ਸਕੂਲ ਸੰਗਠਨ ਸਥਾਪਤ ਕਰਨ ਦੀ ਤਜ-ਵੀਜ਼ ਹੈ (ਥੰਪਿੰਗ)। ਅਗਲੇ ਵਿਦਿਅਕ ਸੈਸ਼ਨ ਤੋਂ ਚੋਣਵੇਂ ਸਕੂਲਾਂ ਅਤੇ ਕਾਲਜਾਂ ਵਿਚ 10+2 ਸਿੱਖਿਆ

[ਸ੍ਰੀ ਸਪੀਕਰ]

ਪ੍ਰਣਾਲੀ ਅਰੰਭ ਕੀਤੀ ਜਾਵੇਗੀ। ਅਕਾਦਮਿਕ ਪੱਧਰ ਉਚਾ ਕਰਨ ਦੇ ਮੰਤਵ ਨਾਲ ਪ੍ਰਾਇਮਰੀ ਸਿੱਖਿਆ ਦੇ ਢਾਂਚੇ ਦਾ ਪੁਨਰ-ਨਿਰਮਾਣ ਕਰਨ ਲਈ ਯੋਜਨਾ ਬਣਾਈ ਜਾ ਰਹੀ ਹੈ।

ਮੇਰੀ ਸਰਕਾਰ ਰਾਜ ਵਿੱਚ ਸੜਕਾਂ ਅਤੇ ਪੁਲਾਂ ਦਾ ਇਕ ਸ਼ਾਨਦਾਰ ਜਾਲ ਕਾਇਮ ਕਰਨ ਦੀ ਲੋੜ ਸਬੰਧੀ ਚੇਤੰਨ ਹੈ। ਪਿੰਡ ਪਹੁੰਚ-ਸੜਕਾਂ ਸਮੇਤ ਸਾਰੀਆਂ ਸੜਕਾਂ ਦੇ ਹੋਰ ਸੁਧਾਰ ਨੂੰ ਪਰਮ ਅਗੇਤ ਦੇਣ ਲਈ ਤਜਵੀਜ਼ ਕੀਤੀ ਗਈ ਹੈ। ਸਾਲ 1986-87 ਲਈ ਰਾਜ ਸੜਕਾਂ ਅਤੇ ਪੁਲਾਂ ਲਈ ਯੋਜਨਾ ਉਪਬੰਧ ਵਧਾ ਕੇ 14.80 ਕਰੋੜ ਰੁਪਏ ਕਰ ਦਿਤਾ ਗਿਆ ਹੈ। ਵਿਸ਼ਵ ਬੈਂਕ ਦੀ ਸਹਾਇਤਾ ਨਾਲ 120 ਕਿਲੋਮੀਟਰ ਸ਼ੇਰ ਸ਼ਾਹ ਸੂਰੀ ਮਾਰਗ, ਜਲੰਧਰ-ਸਰਹਿੰਦ ਸੈਕਸ਼ਨ ਨੂੰ ਚਾਰ ਲੇਨ ਵਾਲਾ ਕਰਨ ਲਈ 82.00 ਕਰੋੜ ਰੁਪਏ ਦਾ ਪ੍ਰਾਜੈਕਟ ਅਰੰਭ ਕੀਤਾ ਗਿਆ ਹੈ। ਸੜਕਾਂ, ਪੁਲਾਂ ਅਤੇ ਇਮਾਰਤਾਂ ਦੀ ਉਸਾਰੀ ਅਤੇ ਸੰਭਾਲ ਦੇ ਕੰਮ ਵਿਚ ਆਧੁਨਿਕ ਤਕਨਾਲੋਜੀ ਅਤੇ ਅਮਲਾਂ ਨੂੰ ਪ੍ਰਚਲਤ ਕਰਨ ਲਈ ਸਰਕਾਰ ਨੇ ਇਕ ਤਕਨੀਕੀ ਕਮੇਟੀ ਬਣਾਈ ਹੈ।

ਸਰਕਾਰ ਉਨ੍ਹਾਂ ਪਿੰਡਾਂ ਵਿਚ ਪਾਈਪ ਰਾਹੀਂ ਜਲ ਸਪਲਾਈ ਮੁਹੱਈਆ ਕਰਨ ਲਈ ਵਚਨਬੱਧ ਹੈ, ਜਿਥੇ ਉਪਲਬਧ ਜਲ ਪੀਣ ਯੋਗ ਨਹੀਂ ਹੈ ਜਾਂ ਪਾਣੀ ਦਾ ਸਾਧਨ ਸੁਵਿਧਾਜਨਕ ਥਾਂ ਤੇ ਨਹੀਂ ਹੈ। ਪਹਿਲੀ ਵਾਰ 3,712 ਅਜਿਹੇ ਪਿੰਡ ਚੁਣੇ ਗਏ ਸਨ। ਇਨ੍ਹਾਂ ਵਿਚੋਂ 2.647 ਪਿੰਡ ਮਾਰਚ, 1986 ਤਕ ਲਗਭਗ 96 ਕਰੋੜ ਰੁਪਏ ਦੀ ਕੁੱਲ ਲਾਗਤ ਨਾਲ ਕਵਰ ਕੀਤੇ ਜਾਣਗੇ। ਸਾਲ 1986-87 ਵਿਚ ਇਸ ਸਕੀਮ ਲਈ ਪੂਰਵ-ਅਨੁਮਾਨਤ ਉਪਬੰਧ 20 ਕਰੋੜ ਰੁਪਏ ਤੋਂ ਵੱਧ ਹੋਵੇਗਾ, ਜਿਸ ਨਾਲ 240 ਹੋਰ ਪਿੰਡ ਇਸ ਸਕੀਮ ਅਧੀਨ ਲਿਆਂਦੇ ਜਾਣਗੇ।

ਮੇਰੀ ਸਰਕਾਰ ਕਣਕ ਅਤੇ ਧਾਨ ਦੀ ਪ੍ਰਾਪਤੀ ਨੂੰ ਵਧੇਰੇ ਮਹੱਤਤਾ ਦਿੰਦੀ ਹੈ ਤਾਂ ਜੋ ਉਤਪਾਦਕਾਂ ਨੂੰ ਲਾਹੇਵੰਦ ਕੀਮਤ ਮਿਲ ਸਕੇ। ਸਾਲ 1985-86 ਦੀ ਖਰੀਫ਼ ਦੌਰਾਨ ਵੱਖ-ਵੱਖ ਸਰਕਾਰੀ ਏਜੰਸੀਆਂ ਅਤੇ ਪ੍ਰਾਈਵੇਟ ਵਪਾਰੀਆਂ ਨੇ 735 ਖ਼ਰੀਦ ਕੇਂਦਰਾਂ ਰਾਹੀਂ ਸਪੋਰਟ ਮੁੱਲ ਤੇ 70.61 ਲੱਖ ਮੀਟ੍ਰਿਕ ਟਨ ਧਾਨ ਖ਼ਰੀਦਿਆ। ਸਰਕਾਰ ਨੇ ਨਿਸ਼ਚਿਤ ਪ੍ਰਤੀਸ਼ਤਤ ਤੋਂ ਵੱਧ ਨਮੀ ਵਾਲੇ ਧਾਨ ਖ਼ਰੀਦ ਕੇ ਉਤਪਾਦਕਾਂ ਦਾ ਨਿਸਤਾਰਾ ਕੀਤਾ। ਰਾਜ ਸਰਕਾਰ ਅਤੇ ਇਸ ਦੀਆਂ ਏਜੰਸੀਆਂ ਨੇ ਪਿਛਲੇ ਸਾਲ 7 ਲੱਖ ਮੀਟ੍ਰਿਕ ਟਨ ਦੇ ਮੁਕਾਬਲੇ ਇਸ ਸਾਲ ਲਗਭਗ 16 ਲੱਖ ਮੀਟ੍ਰਿਕ ਟਨ ਧਾਨ ਖ਼ਰੀਦਿਆ। ਰਬੀ 1986-87 ਲਈ ਸਰਕਾਰ ਉਤਪਾਦਕਾਂ ਨੂੰ ਵਾਜਬ ਕੀਮਤਾਂ ਦਿਵਾਉਣਾ ਯਕੀਨੀ ਬਣਾਉਣ ਲਈ ਵਾਫਰ ਕਣਕ ਪ੍ਰਾਪਤ ਕਰਨ ਦੇ ਸਿਰ ਤੋੜ ਯਤਨ ਕਰੇਗੀ।

ਵਧੇ ਹੋਏ ਜ਼ਰਾਇਤੀ ਉਤਪਾਦਨ ਦੇ ਲਾਭ ਪੂਰੀ ਤਰ੍ਹਾਂ ਨਹੀਂ ਮਾਣੇ ਜਾ ਸਕਦੇ ਜੇ ਭੂਮੀ ਦੀ ਵਧੇਰੇ ਸੁਨੀਤੀਪੂਰਬਕ ਵੰਡ ਦਾ ਆਸਰਾ ਨਾ ਲਿਆ ਜਾਵੇ। ਖੇਤੀ-ਬਾੜੀ ਸਬੰਧੀ ਸੁਧਾਰ ਲਾਗੂ ਕਰਨ ਦੇ ਕੰਮ ਨੂੰ ਪਰਮ ਅਗੇਤ ਦਿੱਤੀ ਗਈ ਹੈ।

ਪੰਜਾਬ ਰਾਜ ਨੂੰ 1985-86 ਦੇ ਦੌਰਾਨ ਦੋ ਕੁਦਰਤੀ ਆਫ਼ਤਾਂ ਦਾ ਸਾਹਮਣਾ ਕਰਨਾ ਪਿਆ। ਇਨ੍ਹਾਂ ਵਿੱਚੋਂ ਪਹਿਲੀ ਕੁਦਰਤੀ ਆਫ਼ਤ ਰਬੀ 1985 ਦੇ ਦੌਰਾਨ ਔੜ ਕਾਰਨ ਸੀ, ਜਿਸ ਦਾ ਪਟਿਆਲਾ, ਹੁਸ਼ਿਆਰਪੁਰ, ਰੂਪਨਗਰ ਅਤੇ ਗੁਰਦਾਸਪੁਰ ਜ਼ਿਲ੍ਹਿਆਂ ਉੱਤੇ ਪ੍ਰਭਾਵ ਪਿਆ। ਭਾਰਤ ਸਰਕਾਰ ਨੇ ਕੇਵਲ 8.50 ਕਰੋੜ ਰੁਪਏ ਦੀ ਕੇਂਦਰੀ ਸਹਾਇਤਾ ਮਨਜ਼ੂਰ ਕੀਤੀ ਸੀ। ਹੁਣ ਇਸ ਸਹਾਇਤਾ ਦੀ ਵਰਤੋਂ ਵੱਖ ਵੱਖ ਵਿਭਾਗ, ਰੋਜ਼ਗਾਰ ਪੈਦਾ ਕਰਨ, ਅਨੁਪੂਰਕ ਪੌਸ਼ਟਿਕ ਖ਼ੁਰਾਕ ਤੇ ਡਾਕਟਰੀ ਸਹੂਲਤਾਂ ਮੁਹੱਈਆ

ਕਰਨ, ਪਸ਼ੂਆਂ ਲਈ ਚਾਰਾ ਜਲ-ਸਪਲਾਈ ਵਧਾਉਣ ਆਦਿ ਲਈ ਕਰ ਰਹੇ ਹਨ। ਉਪਰੋਕਤ ਮੰਤਵਾਂ ਲਈ 31 ਦਸੰਬਰ, 1985 ਤੱਕ 5.14 ਕਰੋੜ ਰੁਪਏ ਦੀ ਰਕਮ ਵਰਤੀ ਜਾ ਚੁੱਕੀ ਹੈ ਅਤੇ ਬਾਕੀ ਦੀ 31 ਮਾਰਚ, 1986 ਤਕ ਵਰਤੀ ਜਾਣੀ ਹੈ। ਜੁਲਾਈ-ਅਗਸਤ, 1985 ਵਿੱਚ ਭਾਰੀ ਬਾਰਸ਼ਾਂ ਕਾਰਣ ਬੇਮਿਸਾਲ ਹੜ੍ਹ ਆਏ ਸਨ। ਤੁਰਤ ਹੀ 60.88 ਕਰੋੜ ਰੁਪਏ ਦੀ ਕੇਂਦਰੀ ਸਹਾਇਤਾ ਪ੍ਰਾਪਤ ਕੀਤੀ ਗਈ। ਇਸ ਰਕਮ ਵਿਚੋਂ ਵੱਖ ਵੱਖ ਵਿਭਾਗਾਂ ਨੇ 31 ਦਸੰਬਰ, 1985 ਤਕ 19.31 ਕਰੋੜ ਰੁਪਏ ਦੀ ਰਕਮ ਵਰਤ ਲਈ ਸੀ। ਡਿਪਟੀ ਕਮਿਸ਼ਨਰਾਂ ਰਾਹੀਂ 20 ਜਨਵਰੀ, 1986 ਤੱਕ 33.52 ਕਰੋੜ ਰੁਪਏ ਮੁਫਤ ਰਾਹਤ ਵਜੋਂ ਵਾਸਤਵਿਕ ਤੌਰ ਤੇ ਵੰਡੇ ਜਾ ਚੁੱਕੇ ਹਨ।

ਮੇਰੀ ਸਰਕਾਰ ਰਾਜ ਦੀਆਂ ਅਨੁਸੂਚਿਤ ਜਾਤੀਆਂ ਅਤੇ ਪਛੜੀਆਂ ਸ਼੍ਰੇਣੀਆਂ ਦੀ ਸਮਾਜਿਕ ਅਤੇ ਆਰਥਿਕ ਹਾਲਤ ਸੁਧਾਰਨ ਲਈ ਵਧੇਰੇ ਅਗੇਤ ਦਿੰਦੀ ਹੈ। ਉਨ੍ਹਾਂ ਦੀ ਹਾਲਤ ਬਿਹਤਰ ਬਣਾਉਣ ਲਈ ਸਰਕਾਰ ਨੇ ਕਈ ਕਦਮ ਉਠਾਏ ਹਨ। 6 ਸਾਲ ਦੀ ਆਯੂ-ਗਰੁੱਪ ਵਾਲੇ 2,18,000 ਬੱਚੇ ਅਤੇ ਗਰਭ-ਵਤੀ ਤੇ ਦੁੱਧ ਚੁੰਘਾਉਂਦੀਆਂ ਮਾਵਾਂ, 34 ਬਲਾਕਾਂ ਵਿਚ ਸੰਗਠਤ ਬਾਲ ਵਿਕਾਸ ਸੇਵਾਵਾਂ ਸਕੀਮ ਅਧੀਨ 3,658 ਆਂਗਨਵਾੜੀਆਂ ਰਾਹੀਂ ਬਹੁਤ ਸਾਰੀਆਂ ਸੇਵਾਵਾਂ ਦਾ ਲਾਭ ਉਠਾ ਰਹੀਆਂ ਹਨ। 76,260 ਬਿਰਧ ਵਿਅਕਤੀਆਂ, 23,570 ਵਿਧਵਾਵਾਂ ਅਤੇ ਨਿਆਸਰਾ ਇਸਤਰੀਆਂ ਅਤੇ 7,106 ਆਸਰਿਤ ਬੱਚਿਆਂ ਨੂੰ ਵਿੱਤੀ ਸਹਾਇਤਾ ਦਿੱਤੀ ਜਾ ਰਹੀ ਹੈ। 12.7 ਲੱਖ ਰੁਪਏ ਅਪਾਹਜ ਵਿਅਕਤੀਆਂ ਦੀ ਭਲਾਈ ਉਤੇ ਖ਼ਰਚ ਕੀਤੇ ਜਾਣਗੇ, ਜਿਨ੍ਹਾਂ ਵਿਚ ਨਕਾਰਾ ਵਿਅਕਤੀਆਂ ਨੂੰ ਵਿੱਤੀ ਸਹਾਇਤਾ ਦੇਣ ਲਈ 9 ਲੱਖ ਰੁਪਏ ਦੀ ਰਕਮ ਸ਼ਾਮਲ ਹੈ। ਵੱਖ ਵੱਖ ਸੰਸਥਾਈ ਸੇਵਾਵਾਂ ਅਧੀਨ ਲਾਭ ਪ੍ਰਾਪਤ ਕਰ ਰਹੇ ਲਗ ਭਗ 3,500 ਲੋੜਵੰਦ ਵਿਅਕਤੀਆਂ ਉੱਤੇ 50 ਲੱਖ ਰੁਪਏ ਖਰਚ ਕੀਤੇ ਜਾਣਗੇ।

ਸਮਾਜ ਭਲਾਈ ਵਿਭਾਗ ਦੰਗਾ ਪੀੜਤ ਪਰਵਾਸੀ ਵਿਧਵਾਵਾਂ ਨੂੰ 250 ਰੁਪਏ ਪ੍ਰਤੀ ਮਹੀਨਾ ਦੀ ਦਰ ਨਾਲ ਵਿਧਵਾ ਪੈਨਸ਼ਨ ਵੀ ਵੰਡ ਰਿਹਾ ਹੈ। ਸਾਲ 1986-87 ਲਈ 12.36 ਲੱਖ ਰੁਪਏ ਦਾ ਉਪਬੰਧ ਕੀਤਾ ਗਿਆ ਹੈ। ਇਸ ਤੋਂ ਇਲਾਵਾ, ਪੰਜਾਬ ਇਸਤਰੀ ਅਤੇ ਬਾਲ ਵਿਕਾਸ ਤੇ ਭਲਾਈ ਨਿਗਮ ਦੀ, ਇਨ੍ਹਾਂ ਪਰਵਾਸੀ ਵਿਧਵਾਵਾਂ ਨੂੰ 10,000 ਰੁਪਏ ਦੀ ਔਸਤ ਦਰ ਨਾਲ ਕਰਜ਼ਾ-ਤੇ-ਉਪਦਾਨ ਦੇਣ ਦੀ ਤਜਵੀਜ਼ ਹੈ। ਇਨ੍ਹਾਂ ਵਿਧਵਾਵਾਂ ਨੂੰ ਹੱਥ ਬਲਾਕ, ਛਪਾਈ, ਬੁਣਾਈ ਅਤੇ ਸ਼ਟਲ-ਕਾਕ ਬਣਾਉਣ ਦੀ ਸਿਖਲਾਈ ਦਿੱਤੀ ਜਾ ਰਹੀ ਹੈ। ਉਕਤ ਨਿਗਮ ਦੀ ਇਨ੍ਹਾਂ ਸਿਖਲਾਈ ਕੇਂਦਰਾਂ ਨੂੰ ਉਤਪਾਦਨ ਯੂਨਿਟਾਂ ਵਿਚ ਬਦਲਣ ਦੀ ਤਜਵੀਜ਼ ਹੈ।

ਜਦੋਂ ਮੇਰੀ ਸਰਕਾਰ ਨੇ ਕਾਰਜਭਾਰ ਸੰਭਾਲਿਆ ਸੀ ਉਦੋਂ ਸਾਰੇ ਪਾਸੇ ਆਰਥਿਕ ਹਾਲਤ ਮੰਦੀ ਅਤੇ ਨਿਰਾਸ਼ਾਜਨਕ ਸੀ। ਰਾਜਨੀਤਿਕ ਅਤੇ ਆਰਥਿਕ ਪਹਿਲੂਆਂ ਤੇ ਭਿੰਨ ਭਿੰਨ ਕਿਸਮ ਦੀਆਂ ਚੁਣੌਤੀਆਂ ਅਤੇ ਬੇਹੱਦ ਰੁਕਾਵਟਾਂ ਦਾ ਸਾਹਮਣਾ ਕਰਦੇ ਹੋਏ ਮੇਰੀ ਸਰਕਾਰ ਦ੍ਰਿੜ੍ਹਤਾ ਨਾਲ ਅੱਗੇ ਵਧੀ ਹੈ। ਮੇਰੀ ਸਰਕਾਰ ਗਰੀਬੀ ਨੂੰ ਖ਼ਤਮ ਕਰਨ, ਯੁਵਕਾਂ ਨੂੰ ਰੋਜ਼ਗਾਰ ਦੇਣ, ਖੇਤੀਬਾੜੀ ਨੂੰ ਆਧੁਨਿਕ ਅਤੇ ਵਿਭਿੰਨ ਬਣਾਉਣ, ਉਦਯੋਗ, ਵਿਸ਼ੇਸ਼ ਕਰਕੇ ਖੇਤੀ ਆਧਾਰਤ ਉਦਯੋਗ ਨੂੰ ਸ਼ਕਤੀਸ਼ਾਲੀ ਬਣਾਉਣ ਸਬੰਧੀ ਪ੍ਰੋਗ-ਰਾਮਾਂ ਨੂੰ ਲਾਗੂ ਕਰਨ ਲਈ ਭਰਪੂਰ ਯਤਨ ਕਰ ਰਹੀ ਹੈ। ਉਪਰੋਕਤ ਉਦੇਸ਼ਾਂ ਦੀ ਪੂਰਤੀ ਲਈ ਪ੍ਰਬੰਧਕੀ ਮਸ਼ੀਨਰੀ ਨੂੰ ਤੇਜ਼ ਕੀਤਾ ਗਿਆ ਹੈ।

ਇਨ੍ਹਾਂ ਮਨੋਰਥਾਂ ਨੂੰ ਪੂਰਾ ਕਰਨ ਅਤੇ ਆਰਥਿਕਤਾ ਨੂੰ ਮੁੜ-ਸੁਰਜੀਤ ਕਰਨ ਲਈ ਵਧੇਰੇ ਸਾਧਨਾਂ ਦੀ ਲੋੜ ਹੈ ਅਤੇ ਨਵੇਂ ਵਸੀਲੇ ਵਰਤਣੇ ਪੈਣਗੇ। ਇਸ ਮੰਤਵ ਲਈ ਸਰਕਾਰ ਵਧੇਰੇ ਸਾਧਨ ਜੁਟਾਉਣ ਲਈ ਜ਼ਰੂਰੀ ਕਦਮ ਉਠਾਏਗੀ।

[ਸ੍ਰੀ ਸਪੀਕਰ]

ਰਾਜ ਦੀਆਂ ਚੁਣੌਤੀਆਂ ਅਤੇ ਸਮੱਸਿਆਵਾਂ ਉਤੇ ਵਿਚਾਰ ਕਰਨ ਅਤੇ ਉਨ੍ਹਾਂ ਦਾ ਹੱਲ ਲਭਣ ਵਾਸਤੇ ਇਥੇ ਇਕੱਠੇ ਹੋਣ ਲਈ ਮੈਂ ਆਪ ਸਭ ਦਾ ਧੰਨਵਾਦ ਕਰਦਾ ਹਾਂ। ਸਰਕਾਰ ਦੇ ਲਈ ਨੀਤੀ ਤੇ ਸੇਧਾਂ ਨਿਰਧਾਰਤ ਕਰਨ ਵਾਸਤੇ ਭਰਪੂਰ ਦ੍ਰਿੜ੍ਹਤਾ ਅਤੇ ਸਿਆਣਪ ਦੀ ਲੋੜ ਹੋਵੇਗੀ। ਮੈਨੂੰ ਵਿਸ਼ਵਾਸ ਹੈ ਕਿ ਲੋਕਾਂ ਦੀ ਭਲਾਈ ਲਈ ਆਪ, ਸਰਕਾਰ ਦਾ ਕੰਮ-ਕਾਜ ਚਲਾਉਣ ਵਿਚ ਵਡਮੁੱਲਾ ਯੋਗਦਾਨ ਪਾਓਗੇ।

ਜੈ ਹਿੰਦ (ਥੰਪਿੰਗ)

**Mr. Speaker** : Secretary to make an announcement.

---

## ANNOUNCEMENT BY THE SECRETARY

**ਸ੍ਰੀ ਸਕੱਤਰ** : ਮੈਂ ਉਨ੍ਹਾਂ ਬਿੱਲਾਂ ਦੀ ਸਟੇਟਮੈਂਟ ਸਦਨ ਦੀ ਮੇਜ਼ ਤੇ ਰੱਖਦਾ ਹਾਂ ਜੋ 9ਵੀਂ ਪੰਜਾਬ ਵਿਧਾਨ ਸਭਾ ਦੁਆਰਾ ਇਸ ਦੇ ਪਹਿਲੇ ਸਮਾਗਮ ਦੇ ਦੌਰਾਨ ਪਾਸ ਕੀਤੇ ਗਏ ਅਤੇ ਜਿਨ੍ਹਾਂ ਨੂੰ ਰਾਜਪਾਲ ਦੁਆਰਾ ਸਹਿਮਤੀ ਦੇ ਦਿੱਤੀ ਗਈ ਹੈ।

ਉਨ੍ਹਾਂ ਬਿਲਾਂ ਨੂੰ ਦਰਸਾਉਂਦਾ ਵਿਵਰਣ ਜੋ ਪੰਜਾਬ ਵਿਧਾਨ ਸਭਾ ਦੁਆਰਾ ਇਸ ਦੇ ਪਹਿਲੇ ਸਮਾਗਮ ਦੇ ਦੌਰਾਨ ਪਾਸ ਕੀਤੇ ਗਏ ਅਤੇ ਜਿਨ੍ਹਾਂ ਨੂੰ ਰਾਜਪਾਲ ਦੁਆਰਾ ਸਹਿਮਤੀ ਦੇ ਦਿੱਤੀ ਗਈ ਹੈ।

1. ਪੰਜਾਬ ਨਮਿੱਤਣ (ਨੰ: 4) ਬਿੱਲ, 1985
2. ਪੰਜਾਬ ਪੰਚਾਇਤ ਸਮਿਤੀਆਂ ਅਤੇ ਜ਼ਿਲ੍ਹਾ ਪਰਿਸ਼ਦ (ਆਰਜ਼ੀ ਅਧਿਲੰਘਣ) ਸੋਧਨਾ ਬਿਲ, 1985
3. ਪੰਜਾਬ ਜ਼ਰਾਇਤੀ ਪੈਦਾਵਾਰ ਦੀਆਂ ਮੰਡੀਆਂ (ਸੋਧਨਾ) ਬਿਲ, 1985
4. ਪੰਜਾਬ ਮਿਊਨਿਸਪਲ (ਦੂਜੀ ਸੋਧਨਾ) ਬਿਲ, 1985
5. ਪੂਰਬੀ ਪੰਜਾਬ ਸ਼ਹਿਰੀ ਕਿਰਾਏ ਤੇ ਰੋਕ (ਸੋਧਨਾ) ਬਿਲ, 1985
6. ਪੰਜਾਬ ਨਮਿੱਤਣ (ਨੰ: 5) ਬਿਲ, 1985

---

## OBITUARY REFERENCES

**ਸ੍ਰੀ ਸਪੀਕਰ** : ਬੜੇ ਅਫ਼ਸੋਸ ਨਾਲ ਕਹਿਣਾ ਪੈਂਦਾ ਹੈ ਕਿ 7 ਸਾਬਕਾ ਮੈਂਬਰ ਇਸ ਵਿਧਾਨ ਸਭਾ ਦੀ ਪਿਛਲੀ ਵਿਧਾਨ ਸਭਾ ਦੀ ਮੀਟਿੰਗ ਦੇ ਬਾਅਦ ਗੁਜ਼ਰ ਗਏ ਹਨ। ਉਨ੍ਹਾਂ ਦੇ ਨਾਮ ਇਸ ਪ੍ਰਕਾਰ ਹਨ—ਸ੍ਰੀ ਪ੍ਰਬੋਧ ਚੰਦਰ, ਜਿਹੜੇ ਕਿ ਸਾਬਕਾ ਸਪੀਕਰ ਸਨ। ਅਚਾਰੀਆ ਪ੍ਰਿਥਵੀ ਸਿੰਘ ਅਜ਼ਾਦ, ਸਾਬਕਾ ਵਜ਼ੀਰ ਰਹੇ ਹਨ। ਸਰਦਾਰ ਹਰਚੰਦ ਸਿੰਘ ਫੱਤਨਵਾਲਾ ਸਾਡੇ ਨਾਲ ਐਮ. ਐਲ. ਏ. ਰਹੇ ਹਨ। ਸਰਦਾਰ ਮੁਹਿੰਦਰ ਸਿੰਘ ਬੱਬੇਹਾਲੀ, ਸਰਦਾਰ ਨੌਰੰਗ ਸਿੰਘ, ਸਾਬਕਾ ਐਮ. ਐਲ. ਏਜ਼. ਰਹੇ ਹਨ। ਸਰਦਾਰ ਭਗਵੰਤ

ਸਿੰਘ ਸਿੱਧੂ ਜੋ ਕਿ ਕਾਂਗਰਸ ਦੇ ਮੈਂਬਰ ਰਹੇ ਹਨ, ਉਹ ਐਡਵੋਕੇਟ ਜਨਰਲ ਵੀ ਰਹੇ ਹਨ, ਉਹ ਪਹਿਲੇ ਐਮ. ਐਲ. ਏ. ਰਹੇ ਹਨ। ਸ੍ਰੀ ਬਦਲੂ ਰਾਮ ਜੀ ਸਨ। ਸਰਦਾਰ ਸੁਰਜੀਤ ਸਿੰਘ ਜੀ, ਸ਼ੁਰੂ ਕਰੋ।

**ਮੁੱਖ ਮੰਤਰੀ** (ਸਰਦਾਰ ਸੁਰਜੀਤ ਸਿੰਘ ਬਰਨਾਲਾ) : ਸਪੀਕਰ ਸਾਹਿਬ, ਗਹਿਰੇ ਦੁੱਖ ਨਾਲ, ਮੈਂ ਸ੍ਰੀ ਪ੍ਰਬੋਧ ਚੰਦਰ ਨੂੰ ਸਰਧਾਂਜਲੀ ਪੇਸ਼ ਕਰਦਾ ਹਾਂ, ਜੋ ਇਕ ਮਹਾਨ ਦੇਸ਼ ਭਗਤ ਸਨ ਅਤੇ ਜਿਨ੍ਹਾਂ ਨੇ ਬਦੇਸ਼ੀ ਗੁਲਾਮੀ ਤੋਂ ਮਾਤ-ਭੂਮੀ ਨੂੰ ਆਜ਼ਾਦ ਕਰਵਾਉਣ ਲਈ ਘੋਲ ਕੀਤਾ। ਉਹ ਆਜ਼ਾਦੀ ਦੀ ਲਹਿਰ ਵਿਚ ਮੂਹਰਲੀ ਕਤਾਰ ਵਿਚ ਰਹੇ। ਸੁਤੰਤਰਤਾ ਅਤੇ ਕ੍ਰਾਂਤੀਕਾਰੀ ਸਰਗਰਮੀਆਂ ਕਾਰਨ ਉਹ 1929 ਵਿਚ ਬੰਬ ਕੇਸ ਵਿਚ ਗ੍ਰਿਫਤਾਰ ਕਰ ਲਏ ਗਏ ਅਤੇ ਸੁਤੰਤਰਤਾ ਅੰਦੋਲਨ ਦੌਰਾਨ ਕਈ ਵਾਰ ਉਨ੍ਹਾਂ ਨੇ ਜੇਲ੍ਹ ਦੇ ਤਸੀਹੇ ਸਹਾਰੇ। ਉਹ ਸੁਭਾਸ਼ ਚੰਦਰ ਬੋਸ, ਪੰਡਿਤ ਜਵਾਹਰ ਲਾਲ ਨਹਿਰੂ ਅਤੇ ਮੌਲਾਨਾ ਆਜ਼ਾਦ ਦੇ ਨਜ਼ਦੀਕੀ ਸਾਥੀ ਸਨ। ਉਨ੍ਹਾਂ ਨੇ ਫਿਰਕਾਪ੍ਰਸਤੀ, ਜਾਤੀਵਾਦ ਅਤੇ ਪ੍ਰਾਂਤਵਾਦ ਦੀਆਂ ਤਾਕਤਾਂ ਦੇ ਖਿਲਾਫ ਮਿਸ਼ਨਰੀ ਉਤਸ਼ਾਹ ਨਾਲ ਘੋਲ ਕੀਤਾ।

ਉਹ 1945-46 ਵਿਚ ਪੰਜਾਬ ਅਸੈਂਬਲੀ ਦੇ ਮੈਂਬਰ ਵਜੋਂ ਚੁਣੇ ਗਏ ਅਤੇ 1951 ਵਿਚ ਮੁੱਖ ਸੰਸਦੀ ਸਕੱਤਰ ਨਿਯੁਕਤ ਕੀਤੇ ਗਏ। ਉਹ 1970 ਤੋਂ 1977 ਤੱਕ ਲੋਕ ਸਭਾ ਦੇ ਮੈਂਬਰ ਵੀ ਰਹੇ। ਉਨ੍ਹਾਂ ਨੂੰ ਪੰਜਾਬ ਵਿਧਾਨ ਸਭਾ ਦੇ ਸਪੀਕਰ ਦਾ ਉੱਚਾ ਅਹੁਦਾ ਦਿੱਤਾ ਗਿਆ ਅਤੇ ਉਹ ਇਸ ਉਤੇ 1962 ਤੋਂ 1964 ਤਕ ਰਹੇ। ਉਹ ਸਿੱਖਿਆ, ਸਿਹਤ ਤੇ ਸਥਾਨਕ ਸਰਕਾਰ ਮੰਤਰੀ ਵੀ ਰਹੇ। ਸਮਾਜਕ ਜੀਵਨ ਵਿਚ ਜਾਂ ਮੰਤਰੀ ਵਜੋਂ ਜਾਂ ਪੰਜਾਬ ਵਿਧਾਨ ਸਭਾ ਦੇ ਸਪੀਕਰ ਵਜੋਂ ਉਹ ਲੋਕਤੰਤਰ ਤੇ ਸਮਾਜਵਾਦ ਅਤੇ ਵੱਧ ਤੋਂ ਵੱਧ ਮਾਤਭੂਮੀ ਲਈ ਪਿਆਰ ਵਿਚ ਆਪਣੇ ਅਡੋਲ ਵਿਸ਼ਵਾਸ ਸਦਕਾ ਵਿਲੱਖਣ ਹੋ ਨਿਬੜੇ।

ਉਨ੍ਹਾਂ ਦੀ ਮਿਰਤੂ ਕਾਰਨ, ਅਸੀਂ ਇਕ ਮਹਾਨ ਦੇਸ਼ ਭਗਤ, ਜੋਸ਼ੀਲੇ ਸੁਤੰਤਰਤਾ ਸੰਗਰਾਮੀਏ, ਡੂੰਘੀ ਨੇਕ ਨੀਤੀ ਵਾਲੇ ਇਨਸਾਨ ਅਤੇ ਇਕ ਸਿਆਸੀ ਨੇਤਾ ਨੂੰ ਗਵਾਇਆ ਹੈ।

ਅਚਾਰੀਆ ਪ੍ਰਿਥਵੀ ਸਿੰਘ ਅਜ਼ਾਦ, ਜੋ ਕਿ ਸੁਤੰਤਰਤਾ ਸੰਗਰਾਮੀ ਅਤੇ ਸਮਾਜ ਸੇਵਕ ਸਨ, ਉਨ੍ਹਾਂ ਨੇ ਅਨੁਸੂਚਿਤ ਜਾਤੀਆਂ, ਪਛੜੀਆਂ ਸ਼੍ਰੇਣੀਆਂ ਅਤੇ ਆਮ ਤੌਰ ਤੇ ਗਰੀਬ ਵਰਗਾਂ ਦੀ ਉੱਨਤੀ ਲਈ ਆਪਣਾ ਜੀਵਨ ਲਾ ਦਿਤਾ। ਉਹ ਪੰਜਵੇਂ ਦਹਾਕੇ ਦੇ ਦੌਰਾਨ ਸਵਰਗਵਾਸ ਸ੍ਰੀ ਡਾਕਟਰ ਗੋਪੀ ਚੰਦ ਭਾਰਗਵਾ ਦੇ ਮੰਤਰੀ ਮੰਡਲ ਵਿਚ ਕੁਝ ਸਮੇਂ ਲਈ ਮੰਤਰੀ ਸਨ ਅਤੇ ਆਰੀਆ ਸਮਾਜ ਅੰਦੋਲਨ ਵਿਚ ਸਰਗਰਮੀ ਨਾਲ ਭਾਗ ਲੈਂਦੇ ਰਹੇ ਹਨ। ਉਹ ਕਨਸਟੀਚੁਐਂਟ ਅਸੈਂਬਲੀ ਦੇ ਵੀ ਮੈਂਬਰ ਸਨ। ਉਨ੍ਹਾਂ ਦੀ ਮੌਤ ਨਾਲ ਅਸੀਂ ਇਕ ਮਹਾਨ ਸਮਾਜ ਸੇਵਕ ਅਤੇ ਤਜ਼ਰਬੇਕਾਰ ਸੁਤੰਤਰਤਾ ਸੰਗਰਾਮੀ ਤੋਂ ਵਾਂਝੇ ਹੋ ਗਏ ਹਾਂ।

ਸਪੀਕਰ ਸਾਹਿਬ, ਸਰਦਾਰ ਹਰਚੰਦ ਸਿੰਘ ਫੱਤਨਵਾਲਾ ਸਾਡੇ ਹਾਊਸ ਦੇ ਮੈਂਬਰ ਰਹੇ ਹਨ। ਸਾਡੇ ਨਾਲ ਰਹੇ ਹਨ। ਉਨ੍ਹਾਂ ਦੀਆਂ ਖੂਬੀਆਂ ਤੋਂ ਇਸ ਹਾਊਸ ਦੇ ਬਹੁਤ ਸਾਰੇ ਮੈਂਬਰ ਜਾਣੂ ਹਨ। ਉਨ੍ਹਾਂ ਨੇ ਪੰਜਾਬ ਦੀ ਨਿਵੇਕਲੀ ਸੇਵਾ ਕੀਤੀ ਅਤੇ ਪੰਜਾਬ ਦੀ ਸਿਆਸਤ ਵਿਚ ਇਕ ਅਹਿਮ ਭੂਮਿਕਾ ਨਿਭਾਈ। ਉਹ 1954 ਤੋਂ 1959 ਤਕ ਐਸ. ਜੀ. ਪੀ. ਸੀ. ਦੇ ਮੈਂਬਰ ਰਹੇ। ਉਹ 1959 ਵਿਚ ਐਸ. ਜੀ. ਪੀ. ਸੀ. ਦੇ ਕਾਰਜਕਾਰੀ ਮੈਂਬਰ ਰਹੇ। ਉਹ 8 ਸਾਲਾਂ ਲਈ ਬਲਾਕ ਸੰਮਤੀ ਦੇ ਚੇਅਰਮੈਨ ਰਹੇ। ਉਨ੍ਹਾਂ ਨੇ ਸਮਾਜ ਦੇ ਗਰੀਬ ਅਤੇ ਲਿਤਾੜੇ ਹੋਏ ਤਬਕੇ ਦੇ ਲੋਕਾਂ ਦੀ ਭਲਾਈ ਵਿਚ ਗਹਿਰੀ ਦਿਲਚਸਪੀ ਲਈ। ਉਹ 1980 ਵਿਚ ਸਰਦਾਰ ਹਰਚਰਨ ਸਿੰਘ ਕਾਂਗਰਸ (ਆਈ) ਨੇਤਾ ਨੂੰ ਹਰਾ ਕੇ ਪੰਜਾਬ ਵਿਧਾਨ ਸਭਾ ਦੇ ਮੈਂਬਰ ਚੁਣੇ ਗਏ ਅਤੇ ਆਪਣੇ ਇਲਾਕੇ ਦੀ ਸੇਵਾ ਕਰਦੇ ਰਹੇ। ਇਲਾਕਾ ਉਨ੍ਹਾਂ ਨੂੰ ਅੱਜ ਯਾਦ ਕਰਦਾ ਹੈ।

[ਮੁੱਖ ਮੰਤਰੀ]

ਉਨ੍ਹਾਂ ਦੀ ਮਿਰਤੂ ਕਾਰਨ ਰਾਜ ਨੇ ਇਕ ਤਜਰਬਾਕਾਰ ਵਿਧਾਨਕਾਰ ਅਤੇ ਇਕ ਸਮਾਜ ਸੇਵਕ ਗੁਆ ਲਿਆ ਹੈ। ਇਸ ਸਭਾ ਵਿਚ ਜਦੋਂ ਵੀ ਉਨ੍ਹਾਂ ਨੂੰ ਬੋਲਣ ਦਾ ਮੌਕਾ ਮਿਲਦਾ ਰਿਹਾ ਉਹ ਬੜੀ ਦਿਲਚਸਪੀ ਨਾਲ ਸਦਨ ਦੀ ਕਾਰਵਾਈ ਵਿਚ ਹਿੱਸਾ ਪਾਉਂਦੇ ਰਹੇ ਜੋ ਕਿ ਸਾਨੂੰ ਅੱਜ ਵੀ ਯਾਦ ਹੈ।

ਸਰਦਾਰ ਮੁਹਿੰਦਰ ਸਿੰਘ ਬੱਬੇਹਾਲੀ ਵੀ ਸਾਡੇ ਨਾਲ ਇਸ ਸਭਾ ਦੇ ਮੈਂਬਰ ਰਹੇ ਹਨ। ਉਹ 1969 ਵਿਚ ਪੰਜਾਬ ਵਿਧਾਨ ਸਭਾ ਦੇ ਮੈਂਬਰ ਚੁਣੇ ਗਏ ਸਨ। ਉਹ ਇਕ ਹੰਢੇ ਹੋਏ ਪਾਰਲੀਮੈਂਟੇਰੀਅਨ ਸਨ ਅਤੇ ਵਿਧਾਨ ਮੰਡਲ ਦੇ ਖੇਤਰ ਵਿਚ ਉਨ੍ਹਾਂ ਦੇ ਯੋਗਦਾਨ ਸ਼ਲਾਘਾਯੋਗ ਅਤੇ ਸਤਿਕਾਰਯੋਗ ਹਨ। ਉਹ ਜ਼ਿਲ੍ਹਾ ਅਕਾਲੀ ਜਥਾ, ਗੁਰਦਾਸਪੁਰ ਦੇ ਮੀਤ ਪ੍ਰਧਾਨ ਅਤੇ ਕੇਂਦਰੀ ਸਹਿਕਾਰੀ ਬੈਂਕ ਗੁਰਦਾਸਪੁਰ ਦੇ ਡਾਇਰੈਕਟਰ ਰਹੇ। ਉਹ ਇਕ ਸਮਾਜ ਸੇਵਕ ਸਨ ਅਤੇ ਉਨ੍ਹਾਂ ਨੇ ਆਪਣੇ ਚੋਣ ਹਲਕੇ ਦੇ ਅਤੇ ਰਾਜ ਦੇ ਲੋਕਾਂ ਦੀ ਬਿਹਤਰੀ ਲਈ ਬੜੇ ਉਤਸ਼ਾਹ ਨਾਲ ਕੰਮ ਕੀਤਾ ਅਤੇ ਸੇਵਾ ਕੀਤੀ। ਉਨ੍ਹਾਂ ਦੀ ਮਿਰਤੂ ਕਾਰਨ ਰਾਜ ਵਿਚੋਂ ਇਕ ਯੋਗ ਪਾਰਲੀਮੈਂਟੇਰੀਅਨ ਅਤੇ ਇਕ ਸਿਦਕੀ ਸਮਾਜ ਸੇਵਕ ਚਲਾ ਗਿਆ ਹੈ।

ਸਪੀਕਰ ਸਾਹਿਬ, ਸਰਦਾਰ ਨੌਰੰਗ ਸਿੰਘ, ਜੋ ਸਾਡੇ ਇਥੇ ਐਮ. ਐਲ. ਏ. ਰਹੇ ਹਨ, ਮੈਂ ਉਨ੍ਹਾਂ ਨੂੰ ਵੀ ਆਪਣੀ ਸ਼ਰਧਾਂਜਲੀ ਪੇਸ਼ ਕਰਦਾ ਹਾਂ। ਉਹ ਸਾਲ 1952 ਅਤੇ 1969 ਵਿਚ ਖੰਨਾ ਤੋਂ ਪੰਜਾਬ ਵਿਧਾਨ ਸਭਾ ਦੇ ਮੈਂਬਰ ਚੁਣੇ ਗਏ ਸਨ। ਉਹ 1961 ਵਿਚ ਅਤੇ ਫੇਰ 1966 ਵਿਚ ਸ਼ਰੋਮਣੀ ਗੁਰਦੁਵਾਰਾ ਪ੍ਰਬੰਧਕ ਕਮੇਟੀ ਦੇ ਮੈਂਬਰ ਚੁਣੇ ਗਏ ਸਨ। ਉਹ ਸਿੱਖ ਪ੍ਰਤਿਨਿਧੀ ਬੋਰਡ ਦੇ ਪ੍ਰਧਾਨ ਵੀ ਸਨ। ਉਨ੍ਹਾਂ ਨੇ ਪੰਜਾਬੀ ਸੂਬਾ ਅੰਦੋਲਨ ਦੇ ਸਬੰਧ ਵਿਚ ਪੰਜ ਵਾਰ ਕੈਦ ਕੱਟੀ। ਉਹ ਤਜਰਬੇਕਾਰ ਪਾਰਲੀਮੈਂਟੇਰੀਅਨ ਅਤੇ ਮਹਾਨ ਰਾਜਨੀਤਿਕ ਆਗੂ ਸਨ। ਪਤਵੰਤੇ ਰਾਜਨੀਤੀ ਨੇਤਾ ਅਤੇ ਜਨਤਾ ਦੇ ਮਿੱਤਰ ਦੇ ਸਵਰਗਵਾਸ ਹੋ ਜਾਣ ਨਾਲ ਰਾਜ ਹੋਰ ਵੀ ਨਿਤਾਣਾ ਹੋ ਗਿਆ ਹੈ। ਉਨ੍ਹਾਂ ਨੇ ਜੀਵਨ ਭਰ ਲਗਨ ਅਤੇ ਆਪਣੇ ਫਰਜ਼ਾਂ ਨੂੰ ਨਿਭਾਉਣ ਲਈ ਵਿਸ਼ੇਸ਼ ਸੇਵਾ ਆਪਣੇ ਇਲਾਕੇ ਦੀ ਕੀਤੀ।

ਸਰਦਾਰ ਬੀ. ਐਸ. ਸਿੱਧੂ, ਸਾਬਕਾ ਐਡਵੋਕੇਟ ਜਨਰਲ, ਪੰਜਾਬ ਸਨ। ਉਨ੍ਹਾਂ ਨੂੰ ਮੈਂ ਆਪਣੀ ਸ਼ਰਧਾਂਜਲੀ ਦੇ ਫੁੱਲ ਪੇਸ਼ ਕਰਦਾ ਹਾਂ। ਉਹ ਨਾ ਸਿਰਫ ਬਾਰ ਦੇ ਹੀ ਆਗੂ ਮੈਂਬਰ ਰਹੇ ਬਲਿਕ ਉਹ ਪਰਜਾ ਮੰਡਲ ਅੰਦੋਲਨ ਅਤੇ ਪੈਪਸੂ ਪ੍ਰਾਂਤਿਕ ਕਾਂਗਰਸ ਵਿਚ ਸਰਗਰਮ ਹਿੱਸਾ ਲੈਂਦੇ ਰਹੇ ਸਨ। ਉਹ ਪੈਪਸੂ ਅਤੇ ਪੰਜਾਬ ਵਿਧਾਨ ਸਭਾ ਅਤੇ ਪੰਜਾਬ ਵਿਧਾਨ ਪਰਿਸ਼ਦ ਦੇ ਮੈਂਬਰ ਰਹੇ ਸਨ। ਉਨ੍ਹਾਂ ਦੀ ਮੌਤ ਨਾਲ ਅਸੀਂ ਇਕ ਉਘੇ ਪੰਜਾਬੀ ਨੂੰ ਗੁਆਇਆ ਹੈ, ਜਿਨ੍ਹਾਂ ਨੇ ਲੋਕਾਂ ਦੀ ਭਲਾਈ ਲਈ ਆਪਣਾ ਜੀਵਨ ਦਾ ਬਹੁਤ ਸਾਰਾ ਹਿੱਸਾ ਪਾਇਆ ਹੈ।

ਸਪੀਕਰ ਸਾਹਿਬ, ਮੈਂ ਦੱਸਣਾ ਚਾਹੁੰਦਾ ਹਾਂ ਕਿ ਸਰਦਾਰ ਸਿੱਧੂ ਮੇਰੇ ਕਲਾਸ ਫੈਲੋ ਵੀ ਸਨ। ਛੋਟੀ ਉਮਰ ਵਿਚ ਜਦੋਂ ਉਹ 8ਵੀਂ ਜਮਾਤ ਵਿਚ ਹੀ ਪੜ੍ਹਦੇ ਸਨ ਤਾਂ ਉਸ ਵੇਲੇ ਉਨ੍ਹਾਂ ਦੇ ਵਾਰੰਟ ਜਾਰੀ ਹੁੰਦੇ ਸਨ। ਛੋਟੀ ਉਮਰ ਵਿਚ ਉਨ੍ਹਾਂ ਨਾਲ ਇਸ ਤਰ੍ਹਾਂ ਹੁੰਦੀ ਸੀ। ਉਸ ਛੋਟੀ ਉਮਰ ਵਿਚ ਉਹ ਕਈ ਮਹੀਨੇ ਸਕੂਲ ਤੋਂ ਗਾਇਬ ਰਹਿੰਦੇ ਸਨ। ਮਗਰ ਉਨ੍ਹਾਂ ਨੂੰ ਉਸ ਵੇਲੇ ਲਗਨ ਬਹੁਤ ਸੀ ਅਤੇ ਉਹ ਸਿਆਸਤ ਦੇ ਅਖਾੜੇ ਵਿਚ ਖਿੱਚੇ ਆਉਂਦੇ ਸਨ। ਉਨ੍ਹਾਂ ਨੇ ਸਿਆਸਤ ਵਿਚ ਬਹੁਤ ਵੱਡਾ ਹਿੱਸਾ ਪਾਇਆ ਹੈ। ਉਹ ਕਾਂਗਰਸ ਦੇ ਬਹੁਤ ਵੱਡੇ ਆਗੂ ਰਹੇ ਹਨ।

ਸਪੀਕਰ ਸਾਹਿਬ, ਮੈਂ ਸ੍ਰੀ ਬਦਲੂ ਰਾਮ ਨੂੰ ਆਪਣੀ ਸ਼ਰਧਾਂਜਲੀ ਪੇਸ਼ ਕਰਦਾ ਹਾਂ। ਉਹ 1952 ਵਿਚ ਪੰਜਾਬ ਵਿਧਾਨ ਸਭਾ ਦੇ ਮੈਂਬਰ ਰਹੇ। ਉਹ ਇਕ ਹੰਢੇ ਹੋਏ ਸਿਆਸੀ ਨੇਤਾ ਅਤੇ ਇਕ ਉਘੇ ਨੀਤੀਵਾਨ ਸਨ। ਉਨ੍ਹਾਂ ਨੇ ਪੰਜਾਬ ਦੀ ਬੇਹੱਦ ਸੇਵਾ ਕੀਤੀ ਅਤੇ ਪੰਜਾਬ ਦੀ ਸਿਆਸਤ ਵਿਚ ਇਕ ਅਹਿਮ ਰੋਲ

ਅਦਾ ਕੀਤਾ। ਵਿਧਾਨ ਮੰਡਲ ਦੇ ਖੇਤਰ ਵਿਚ ਉਨ੍ਹਾਂ ਦਾ ਯੋਗਦਾਨ ਸ਼ਲਾਘਾਯੋਗ ਹੈ। ਉਨ੍ਹਾਂ ਦੀ ਮਿਰਤੂ ਕਾਰਨ ਅਸੀਂ ਇਕ ਯੋਗ ਸਿਆਸਤਦਾਨ ਅਤੇ ਤਜ਼ਰਬੇਕਾਰ ਪਾਰਲੀਮੈਂਟੇਰੀਅਨ ਖੋਹ ਬੈਠੇ ਹਾਂ।

ਮੈਂ, ਸਪੀਕਰ ਸਾਹਿਬ, ਅਰਜ਼ ਕਰਦਾ ਹਾਂ ਕਿ ਸਦਨ ਦੇ ਸਾਰੇ ਮੈਂਬਰ ਸਾਥੀ ਉਨ੍ਹਾਂ ਵਿਛੜੀਆਂ ਸਾਰੀਆਂ ਮਹਾਨ ਸਖਸ਼ੀਅਤਾਂ ਨੂੰ ਆਪਣੀ ਸ਼ਰਧਾਂਜਲੀ ਪੇਸ਼ ਕਰਨ ਲਈ ਦੋ ਮਿੰਟ ਮੋਨ ਧਾਰਨਗੇ ਅਤੇ ਮੈਂ ਬੇਨਤੀ ਕਰਾਂਗਾ ਕਿ ਸਦਨ ਦੀ ਗਹਿਰੀ ਹਮਦਰਦੀ ਉਨ੍ਹਾਂ ਦੇ ਪਰਿਵਾਰਾਂ ਨੂੰ ਵੀ ਭੇਜ ਦਿਤੀ ਜਾਵੇਗੀ।

**ਆਵਾਜ਼ਾਂ :** ਡਾ : ਐਮ. ਐਸ. ਰੰਧਾਵਾ ਦਾ ਨਾਮ ਨਹੀਂ ਆਇਆ।

**ਮੁੱਖ ਮੰਤਰੀ :** ਉਹ ਹਾਊਸ ਦੇ ਮੈਂਬਰ ਨਹੀਂ ਸਨ।

**ਸਰਦਾਰਨੀ ਗੁਰਬਿੰਦਰ ਕੌਰ ਬਰਾੜ** (ਮੁਕਤਸਰ): ਸ੍ਰੀ ਪ੍ਰਬੋਧ ਚੰਦਰ ਜੀ ਦਾ ਜਨਮ 24 ਅਕਤੂਬਰ, 1911 ਵਿਖੇ ਹੋਇਆ। ਪੋਲੀਟੀਕਲ ਐਕਟਿਵਿਟੀਜ਼ ਦੇ ਕਾਰਨ ਅਨੇਕਾਂ ਤਕਲੀਫਾਂ ਝਲੀਆਂ। ਉਨ੍ਹਾਂ ਦੀਆਂ ਐਜੂਕੇਸ਼ਨਲ ਕੁਆਲੀਫਿਕੇਸ਼ਨਜ਼ ਐਮ. ਏ. (ਹਿਸਟਰੀ), ਪੀ. ਐਚ. ਡੀ. ਇਨ ਹਿਸਟਰੀ ਅਤੇ ਐਮ. ਏ. (ਪੋਲੀਟੀਕਲ ਸਾਇੰਸ) ਸਨ ਅਤੇ ਸੋਲ੍ਹਾਂ ਸਾਲ ਦੀ ਉਮਰ ਤੋਂ ਪੋਲੀਟੀਕਲ ਕੈਰੀਅਰ ਸ਼ੁਰੂ ਕੀਤਾ ਸੀ। 1927 ਵਿੱਚ ਸ੍ਰੀ ਸੁਭਾਸ਼ ਚੰਦਰ ਬੋਸ ਜੀ ਨੇ ਸਟੂਡੈਂਟ ਮੂਵਮੈਂਟ ਸ਼ੁਰੂ ਕੀਤੀ ਸੀ ਔਰ ਆਪ ਉਸ ਦੇ ਫਾਊਂਡਰ ਮੈਂਬਰ ਸਨ। 1929 ਵਿੱਚ ਮੁਲਤਾਨ ਬੰਬ ਕੇਸ ਵਿਚ ਕੈਦ ਹੋਏ। ਬਹੁਤ ਅਰਸਾ ਜੇਲ੍ਹ ਵਿੱਚ ਰਹੇ। 1945-46 ਵਿੱਚ ਗੁਰਦਾਸਪੁਰ ਤੋਂ ਐਮ. ਐਲ. ਏ. ਬਣੇ। 1962-64 ਵਿੱਚ ਪੰਜਾਬ ਵਿਧਾਨ ਸਭਾ ਦੇ ਸਪੀਕਰ ਰਹੇ। ਐਜੂਕੇਸ਼ਨ ਹੈਲਥ ਅਤੇ ਲੋਕਲ ਸੈਲਫ ਗੌਰਮਿੰਟ ਦੇ ਵਜ਼ੀਰ ਰਹੇ। 7 ਫਰਵਰੀ, 1986 ਨੂੰ 75 ਸਾਲ ਦੀ ਉਮਰ ਵਿਚ ਅਕਾਲ ਚਲਾਣਾ ਕਰ ਗਏ। ਉਹ ਬੜੇ ਭਾਰੇ ਸੁਤੰਤਰਤਾ ਸੰਗਰਾਮੀ ਸਨ ਔਰ ਉਨ੍ਹਾਂ ਦੇ ਜਾਣ ਨਾਲ ਪੰਜਾਬ ਨੂੰ ਬਹੁਤ ਘਾਟਾ ਪਿਆ ਹੈ।

ਅਚਾਰੀਆ ਪ੍ਰਿਥਵੀ ਸਿੰਘ ਅਜ਼ਾਦ ਦਾ ਜਨਮ 9 ਅਗਸਤ, 1905 ਵਿੱਚ ਬਡਾਲਾ ਜ਼ਿਲ੍ਹਾ ਰੋਪੜ ਵਿਚ ਹੋਇਆ। ਆਪਣਾ ਜੀਵਨ ਹਰੀਜਨਾਂ, ਮਜ਼ਦੂਰਾਂ ਅਤੇ ਪਿਛੜੇ ਵਰਗਾਂ ਦੀ ਸੇਵਾ ਵਿਚ ਗੁਜ਼ਾਰਿਆ ਅਤੇ ਉਨ੍ਹਾਂ ਦੀ ਇਕਨਾਮਿਕ ਸੋਸ਼ਲ ਔਰ ਪੋਲੀਟੀਕਲ ਹਾਲਤ ਸੁਧਾਰਨ ਵਿੱਚ ਹਿੱਸਾ ਲਿਆ। 1930 ਵਿਚ ਉਨ੍ਹਾਂ ਨੇ ਸਵੀਪਰ ਯੂਨੀਅਨ ਚਲਾਈ ਸੀ ਔਰ ਟੈਂਪਲ ਐਂਟਰੀ ਮੂਵਮੈਂਟ ਵਿੱਚ ਕਈ ਦਫਾ ਜੇਲ੍ਹ ਗਏ। ਲਾਹੌਰ ਤੋਂ 1942 ਵਿੱਚ ਹਰੀਜਨ ਵੀਕਲੀ ਪਬਲਿਸ਼ ਕੀਤੀ। ਪੰਜਾਬ ਹਰੀਜਨ ਸੇਵਕ ਸੰਘ ਪੰਜਾਬ ਭਾਰਤ ਸੇਵਕ ਸਮਾਜ ਅਤੇ ਹੋਰ ਕਈ ਸੰਸਥਾਵਾਂ ਦੇ ਮੈਂਬਰ ਸੀ। ਉਹ 1946 ਵਿੱਚ ਐਮ. ਐਲ. ਏ. ਅਤੇ 1947 ਵਿਚ ਵਜ਼ੀਰ ਬਣੇ। ਉਹ ਐਮ. ਐਲ. ਸੀ. ਵੀ ਰਹੇ। ਮੈਨੂੰ ਯਾਦ ਹੈ ਕਿ ਜਦੋਂ ਮੈਂ ਐਮ. ਐਲ. ਏ. ਸੀ ਤਾਂ ਉਹ ਵੀ ਐਮ. ਐਲ. ਏ. ਸਨ ਅਤੇ ਉਹ ਬਹੁਤ ਅੱਛਾ ਬੋਲਦੇ ਸਨ। He was very good Speaker. ਉਹ ਬਹੁਤ ਅੱਛੇ ਪਾਰਲੀਮੈਂਟੇਰੀਅਨ ਸਨ। ਲਿਟ-ਰੇਚਰ ਵਿੱਚ ਉਹ ਬਹੁਤ ਹੀ ਦਿਲਚਸਪੀ ਰਖਦੇ ਸਨ। ਆਪ ਵਕਤ ਬਿਲਕੁਲ ਨਹੀਂ ਸੀ ਜ਼ਾਇਆ ਕਰਦੇ। ਉਹ 9 ਦਸੰਬਰ, 1985 ਨੂੰ ਅਕਾਲ ਚਲਾਣਾ ਕਰ ਗਏ ਔਰ ਸਾਨੂੰ ਸਦਾ ਲਈ ਵਿਛੋੜਾ ਦੇ ਗਏ।

ਸਰਦਾਰ ਹਰਚੰਦ ਸਿੰਘ ਫੱਤਨਵਾਲਾ ਮੇਰੇ ਇਲਾਕੇ ਦੇ ਹੀ ਸਨ। ਉਨ੍ਹਾਂ ਦਾ ਜਨਮ 1918 ਵਿੱਚ ਫੱਤਨਵਾਲਾ ਵਿੱਚ ਹੋਇਆ। 1953 ਵਿੱਚ ਉਹ ਸਰਪੰਚ ਬਣੇ। ਉਹ ਬਲਾਕ ਸੰਮਤੀ ਦੇ ਚੇਅਰਮੈਨ ਵੀ ਰਹੇ ਅਤੇ 1980 ਵਿੱਚ ਐਮ. ਐਲ. ਏ. ਬਣੇ। 68 ਸਾਲ ਦੀ ਉਮਰ ਵਿੱਚ 10 ਫਰਵਰੀ, 1986 ਵਿੱਚ ਹਾਰਟ ਅਟੈਕ ਕਰਕੇ ਅਕਾਲ ਚਲਾਣਾ ਕਰ ਗਏ।

[ ਸਰਦਾਰਨੀ ਗੁਰਬ੍ਰਿੰਦਰ ਕੌਰ ਬਰਾੜ ]

ਸਰਦਾਰ ਮਹਿੰਦਰ ਸਿੰਘ ਬੱਬੇਹਾਲੀ ਦਾ 1 ਜੂਨ, 1917 ਵਿੱਚ ਜਨਮ ਹੋਇਆ। ਉਹ ਐਕਸ-ਐਮ.ਐਲ.ਏ.ਸਨ ਔਰ ਸਰਪੰਚ ਵੀ ਰਹੇ। ਕਈ ਕੋਆਪਰੇਟਿਵ ਸੋਸਾਇਟੀਆਂ ਦੇ ਮੈਂਬਰ ਵੀ ਰਹੇ। ਸੈਂਟਰਲ ਕੋਆਪਰੇਟਿਵ ਬੈਂਕ ਗੁਰਦਾਸਪੁਰ ਦੇ ਡਾਇਰੈਕਟਰ ਵੀ ਰਹੇ। 17 ਫਰਵਰੀ, 1986 ਨੂੰ ਉਹ ਅਕਾਲ ਚਲਾਣਾ ਕਰ ਗਏ।

ਸਰਦਾਰ ਨਾਰੰਗ ਸਿੰਘ 1952 ਤੋਂ 1957 ਤਕ ਐਮ. ਐਲ. ਏ. ਰਹੇ ਅਤੇ 1969 ਤੋਂ 1971 ਤਕ ਸ਼ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਮੈਂਬਰ ਵੀ ਰਹੇ। ਉਹ ਪ੍ਰੈਜ਼ੀਡੈਂਟ ਸਿੱਖ ਪ੍ਰਤੀਨਿਧੀ ਬੋਰਡ, ਵੀ ਰਹੇ। ਉਹ 13 ਨਵੰਬਰ, 1985 ਨੂੰ ਅਕਾਲ ਚਲਾਣਾ ਕਰ ਗਏ।

ਚੌਧਰੀ ਬਦਲੂ ਰਾਮ 1950-51 ਅਤੇ 1952-57 ਵਿੱਚ ਐਮ. ਐਲ. ਏ. ਰਹੇ। ਉਹ ਬਹੁਤ ਸਾਰੀਆਂ ਸੋਸ਼ਲ ਅਤੇ ਐਜੂਕੇਸ਼ਨਲ ਆਰਗੇਨਾਈਜੇਸ਼ਨਜ਼ ਨਾਲ ਐਸੋਸੀਏਟਿਡ ਸਨ ਅਤੇ ਬਹੁਤ ਵੱਡੇ ਫਰੀਡਮ ਫਾਈਟਰ ਸਨ। ਉਹ ਸਟੇਟ ਚ ਆਰੀਆ ਸਮਾਜਿਸਟ ਸਨ ਔਰ ਸੋਸ਼ਲ ਈਵਲਜ਼ ਜਿਸ ਤਰ੍ਹਾਂ ਕਿ ਅਨਟੱਚੇਬਿਲਟੀ, ਇਲਿਟਰੇਸੀ ਅਤੇ ਕਾਸਟਿਜ਼ਿਮ ਦੇ ਖਿਲਾਫ ਲੜਦੇ ਰਹੇ। ਇਸ ਦੁਨੀਆਂ ਵਿੱਚ ਕੰਮ ਕਰਕੇ 24 ਜਨਵਰੀ, 1986 ਨੂੰ 60 ਸਾਲ ਦੀ ਉਮਰ ਵਿਚ ਆਪ ਅਕਾਲ ਚਲਾਣਾ ਕਰ ਗਏ।

ਸਰਦਾਰ ਭਗਵੰਤ ਸਿੰਘ ਸਿੱਧੂ ਦਾ 19 ਅਕਤੂਬਰ, 1925 ਵਿਚ ਜਨਮ ਹੋਇਆ। ਉਨ੍ਹਾਂ ਨੇ ਕੁਇਟ ਇੰਡੀਆ ਮੂਵਮੈਂਟ ਵਿੱਚ ਵੱਧ ਚੜ੍ਹ ਕੇ ਹਿੱਸਾ ਲਿਆ। ਉਹ ਪਰਜਾ ਮੰਡਲ ਨਾਭਾ ਸਟੇਟ ਦੇ ਮੈਂਬਰ ਵੀ ਰਹੇ। ਉਹ ਪੈਪਸੂ ਪ੍ਰਦੇਸ਼ ਕਾਂਗਰਸ ਦੇ ਜਨਰਲ ਸੈਕਟਰੀ ਅਤੇ ਪੈਪਸੂ ਲੈਜਿਸਲੇਟਿਵ ਅਸੈਂਬਲੀ ਦੇ ਮੈਂਬਰ ਵੀ ਰਹੇ। ਅਸੈਂਬਲੀ ਦੀਆਂ ਕਈ ਕਮੇਟੀਆਂ ਦੇ ਚੇਅਰਮੈਨ ਵੀ ਰਹੇ। ਉਨ੍ਹਾਂ ਨੇ ਕੈਦਾਂ ਕੱਟੀਆਂ ਔਰ ਘਾਲਾਂ ਘਾਲੀਆਂ। ਕਈ ਦਫਾ ਹੰਗਰ ਸਟਰਾਈਕਸ ਵਿੱਚ ਵੀ ਭਾਗ ਲਿਆ। ਉਹ ਪੰਜਾਬ ਸਰਕਾਰ ਦੇ ਐਡਵੋਕੇਟ ਜਨਰਲ ਵੀ ਰਹੇ। ਅਚਾਨਕ ਹਾਰਟ ਅਟੈਕ ਦੇ ਨਾਲ 22 ਜਨਵਰੀ, 1986 ਵਿੱਚ ਇਸ ਦੁਨੀਆਂ ਤੋਂ ਚਲੇ ਗਏ। ਉਨ੍ਹਾਂ ਦੀ ਮੌਤ ਨਾਲ ਪੰਜਾਬ ਨੂੰ ਬਹੁਤ ਹੀ ਘਾਟਾ ਪਿਆ ਹੈ। ਸਪੀਕਰ ਸਾਹਿਬ, ਮੈਂ ਆਪਣੇ ਲੀਡਰ ਆਫ ਦੀ ਹਾਊਸ ਨਾਲ ਸਹਿਮਤ ਹਾਂ ਅਤੇ ਜੋ ਸਾਨੂੰ ਵਿਛੋੜਾ ਦੇ ਗਏ ਹਨ, ਉਨ੍ਹਾਂ ਦੇ ਪ੍ਰੀਵਾਰਾਂ ਨੂੰ ਸ਼ਰਧਾਂਜਲੀ ਭੇਜੀ ਜਾਵੇ।

**ਸ੍ਰੀ ਰਾਧਾ ਕ੍ਰਿਸ਼ਨ (ਫਾਜ਼ਿਲਕਾ)**: ਸਪੀਕਰ ਸਾਹਿਬ, ਸ੍ਰੀ ਪ੍ਰਬੋਧ ਚੰਦਰ ਜੀ ਅਤੇ ਅਚਾਰੀਆ ਪ੍ਰਿਥਵੀ ਸਿੰਘ ਆਜ਼ਾਦ ਔਰ ਦੂਸਰੇ ਵਿਅਕਤੀ ਜੋ ਇਸ ਲਿਸਟ ਵਿੱਚ ਹਨ ਉਨ੍ਹਾਂ ਵਿਚ ਜ਼ਿਆਦਾ ਤਰ ਤਾਂ ਉਹੀ ਹਨ ਜਿਨ੍ਹਾਂ ਨੇ ਆਪਣੇ ਦੇਸ਼ ਨੂੰ ਆਜ਼ਾਦ ਕਰਾਉਣ ਲਈ ਕਾਫੀ ਕੁਰਬਾਨੀਆਂ ਦਿੱਤੀਆਂ ਔਰ ਆਪਣੀਆਂ ਜਵਾਨੀਆਂ ਦੇਸ਼ ਅਜ਼ਾਦ ਕਰਾਉਣ ਵਾਸਤੇ ਵਾਰ ਦਿੱਤੀਆਂ ਅਤੇ ਸੋਸ਼ਲ ਤੇ ਸਿਆਸੀ ਕੰਮ ਕੀਤੇ। ਮੈਂ ਜ਼ਿਆਦਾ ਵਕਤ ਨਾ ਲੈਂਦਾ ਹੋਇਆ ਸ੍ਰੀ ਐਮ. ਐਸ. ਰੰਧਾਵਾ ਜਿਹੜੇ ਸਾਡੇ ਐਗਰੀਕਲਚਰਲ ਯੂਨੀਵਰਸਿਟੀ ਦੇ ਵਾਈਸ ਚਾਂਸਲਰ ਰਹੇ ਉਨ੍ਹਾਂ ਦਾ ਜ਼ਿਕਰ ਕਰਾਂਗਾ ਕਿਉਂਕਿ ਉਹ ਐਸੇ ਸੱਜਣ ਸਨ ਜਿਨ੍ਹਾਂ ਨੇ ਪੰਜਾਬ ਨੂੰ ਆਪਣੀ ਬੜੀ ਦੇਣ ਦਿਤੀ ਔਰ ਪੰਜਾਬ ਦੇ ਕਿਸਾਨਾਂ ਦੀ ਜੋ ਉਨ੍ਹਾਂ ਨੇ ਸੇਵਾ ਕੀਤੀ ਉਹ ਭੁਲਾਈ ਨਹੀਂ ਜਾ ਸਕਦੀ। ਇਨ੍ਹਾਂ ਸਾਰਿਆਂ ਦੇ ਪ੍ਰਤੀ, ਜਿਨ੍ਹਾਂ ਦਾ ਨਾਮ ਲਿਸਟ ਵਿਚ ਆਇਆ ਹੈ, ਮੇਰੀ ਪਾਰਟੀ ਬੜਾ ਦੁੱਖ ਦਾ ਪ੍ਰਗਟਾਵਾ ਕਰਦੀ ਹੈ ਅਤੇ ਸ਼ਰਧਾਂਜਲੀ ਪੇਸ਼ ਕਰਦੀ ਹੈ।

**ਸਰਦਾਰ ਕਿਰਪਾਲ ਸਿੰਘ (ਅੰਮ੍ਰਿਤਸਰ ਦੱਖਣੀ)**: ਸਪੀਕਰ ਸਾਹਿਬ, ਅਸੀਂ ਉਨ੍ਹਾਂ ਵਿਅਕਤੀਆਂ ਨੂੰ ਸ਼ਰਧਾਂਜਲੀ ਪੇਸ਼ ਕਰ ਰਹੇ ਹਾਂ ਜਿਨ੍ਹਾਂ ਨੇ ਇਸ ਦੇਸ਼ ਦੀ ਮਿੱਟੀ ਨੂੰ ਆਪਣੇ ਖੂਨ ਪਸੀਨੇ ਨਾਲ ਸਿੰਜਿਆ ਅਤੇ ਜਿਨ੍ਹਾਂ ਦੀ ਬਦੌਲਤ ਅਸੀਂ ਆਜ਼ਾਦ ਹਿੰਦੁਸਤਾਨ ਵਿਚ ਸਾਹ ਲੈ ਰਹੇ ਹਾਂ ਇਨ੍ਹਾਂ ਔਰ ਅਸੈਂਬਲੀਆਂ

ਵਿੱਚ ਬੈਠੇ ਹਾਂ। ਉਨ੍ਹਾਂ ਨੇ ਆਜ਼ਾਦੀ ਦਾ ਇਕ ਸਰੂਪ ਬਣਾਇਆ ਸੀ ਔਰ ਇਸ ਦੇ ਲਈ ਉਨ੍ਹਾਂ ਨੇ ਆਪਣੀਆਂ ਕੁਰਬਾਨੀਆਂ ਦਿੱਤੀਆਂ। ਉਹ ਜਾਣਦੇ ਸਨ ਅਤੇ ਸ਼ਾਇਦ ਇਸ ਭੁਲੇਖੇ ਵਿੱਚ ਨਹੀਂ ਸੀ ਕਿ ਉਹ ਆਪਣੀਆਂ ਅੱਖਾਂ ਨਾਲ ਇਸ ਆਜ਼ਾਦੀ ਨੂੰ ਦੇਖ ਵੀ ਸਕਣਗੇ ਕਿ ਨਹੀਂ ਕਿਉਂਕਿ ਉਸ ਵੇਲੇ ਅੰਗਰੇਜ਼ਾਂ ਦੀ ਬਹੁਤ ਤਕੜੀ ਗੱਰਿਪ ਸੀ। ਜਿਨ੍ਹਾਂ ਨੇ ਇਸ ਦੇਸ਼ ਦੀ ਖ਼ਾਤਰ ਆਪਣੀਆਂ ਕੁਰਬਾਨੀਆਂ ਦਿੱਤੀਆਂ, ਜਿਸ ਸਾਹਸ ਅਤੇ ਹੌਂਸਲੇ ਨਾਲ, ਜਿਸ ਇੱਛਾ ਨਾਲ ਅਤੇ ਜਿਸ ਸਪਿਰਟ ਨਾਲ ਉਨ੍ਹਾਂ ਨੇ ਇਸ ਦੇਸ਼ ਦੇ ਲਈ ਕੁਰਬਾਨੀਆਂ ਦਿੱਤੀਆਂ ਕੀ ਉਨ੍ਹਾਂ ਦੇ ਸੁਪਨਿਆਂ ਦਾ ਭਾਰਤ, ਉਨ੍ਹਾਂ ਦੇ ਸੁਪਨਿਆਂ ਦਾ ਪੰਜਾਬ ਬਣਾਉਣ ਵਿੱਚ ਅਸੀਂ ਕਦੇ ਕਾਮਯਾਬ ਹੋਵਾਂਗੇ? ਮੈਂ ਇਹ ਲਫ਼ਜ਼ ਸੁਤੰਤਰਤਾ ਸੰਗਰਾਮੀ ਸ੍ਰੀ ਪ੍ਰਬੋਧ ਚੰਦਰ ਜੀ ਵਾਸਤੇ ਇਸਤੇਮਾਲ ਕਰ ਰਿਹਾ ਹਾਂ ਜਿਨ੍ਹਾਂ ਨਾਲ ਮੈਨੂੰ ਜੇਲ੍ਹ ਵਿੱਚ ਰਹਿਣ ਦਾ ਸੁਭਾਗ ਪ੍ਰਾਪਤ ਹੋਇਆ ਹੈ। ਦੂਸਰੇ ਵੀ ਜਿਨ੍ਹਾਂ ਦੇ ਨਾਮ ਲਿਸਟ ਵਿਚ ਆਏ ਹਨ ਕਿੰਨੀਆਂ ਪੋਸਟਾਂ ਤੇ ਰਹੇ ਹਨ, ਕਿੰਨੀਆਂ ਥਾਵਾਂ ਤੇ ਰਹੇ ਹਨ ਜਿਨ੍ਹਾਂ ਦੇ ਬਾਰੇ ਚੀਫ ਮਨਿਸਟਰ ਸਾਹਿਬ ਨੇ ਔਰ ਭੈਣ ਜੀ ਨੇ ਕਿਹਾ ਹੈ ਮੈਂ ਉਨ੍ਹਾਂ ਦੀ ਲਫ਼ਜ਼-ਬ-ਲਫ਼ਜ਼ ਤਾਈਦ ਕਰਦਾ ਹਾਂ।

"ਜੋ ਬਾਦਾਕਸ਼ ਥੇ ਪੁਰਾਨੇ ਵੋ ਉਠਤੇ ਜਾਤੇ ਹੈਂ,
ਕਹੀਂ ਸੇ ਆਬੇ ਬਕਾਏ ਦਵਾਮ ਲਾ ਸਾਕੀ।"

ਅੱਜ ਉਹ ਸੂਰਤਾਂ ਜਿਨ੍ਹਾਂ ਦੀ ਵਜ੍ਹਾ ਨਾਲ ਅਸੀਂ ਆਜ਼ਾਦੀ ਦਾ ਆਨੰਦ ਮਾਣ ਰਹੇ ਹਾਂ ਉਹ ਸਾਡੇ ਤੋਂ ਗੈਰਹਾਜ਼ਰ ਹੁੰਦੀਆਂ ਜਾ ਰਹੀਆਂ ਹਨ। ਉਨ੍ਹਾਂ ਸਾਰਿਆਂ ਬਾਰੇ ਜੋ ਸ਼ਰਧਾਂਜਲੀ ਪੇਸ਼ ਕੀਤੀ ਗਈ ਹੈ ਉਸ ਦੀ ਲਫ਼ਜ਼-ਬ-ਲਫ਼ਜ਼ ਮੈਂ ਤਾਈਦ ਕਰਦਾ ਹਾਂ।

ਡਾਕਟਰ ਐਮ. ਐਸ. ਰੰਧਾਵਾ ਬੜੇ ਕੋਮਲ ਹਿਰਦੇ ਵਾਲੇ ਸਨ। ਉਹ ਕੋਮਲ ਆਰਟ ਵਿੱਚ ਯਕੀਨ ਰਖਦੇ ਸਨ ਅਤੇ ਉਨ੍ਹਾਂ ਦਾ ਫੁੱਲਾਂ ਨਾਲ ਪਿਆਰ ਸੀ। 1947 ਵਿਚ ਜਦੋਂ ਲੋਕ ਉਜੜ ਕੇ ਦਿੱਲੀ ਵਿੱਚ ਆਏ ਤਾਂ ਉਨ੍ਹਾਂ ਨੇ ਲੋਕਾਂ ਦੇ ਅਥਰੂ ਪੂੰਝੇ। ਇਕ ਇਕ ਘਰ ਰੰਧਾਵਾ ਸਾਹਿਬ ਨੂੰ ਯਾਦ ਕਰਦਾ ਹੈ।

ਅੱਜ ਪੰਜਾਬ ਦਾ ਇਕ ਇਕ ਕਿਸਾਨ ਉਨ੍ਹਾਂ ਦੀਆਂ ਉਪਲੱਬਧੀਆਂ ਵਾਸਤੇ ਉਨ੍ਹਾਂ ਨੂੰ ਯਾਦ ਕਰਦਾ ਹੈ। ਮੈਂ ਉਨ੍ਹਾਂ ਨਾਲ ਪੰਜਾਬ ਬਿਊਟੀਫਿਕੇਸ਼ਨ ਕਮੇਟੀ ਵਿੱਚ ਰਿਹਾ ਹਾਂ। ਉਸ ਦੇ ਵਿਚ ਜੋ ਉਨ੍ਹਾਂ ਦੇ ਖਿਆਲ ਸੀ ਆਪਣੇ ਪੰਜਾਬ ਨੂੰ ਕਿੰਨਾ ਸੁੰਦਰ ਕਿੰਨਾ ਸਫਲ ਅਤੇ ਕਿੰਨਾ ਖੁਸ਼ਹਾਲ ਬਣਾਉਣਾ ਚਾਹੁੰਦੇ ਸਨ। ਅੱਜ ਉਹ ਸਾਰੀਆਂ ਚੀਜ਼ਾਂ ਉਨ੍ਹਾਂ ਦੇ ਨਾਲ ਇਕ ਸੁਪਨਾ ਬਣ ਗਈਆਂ ਹਨ। ਉਨ੍ਹਾਂ ਨੂੰ ਰਿਪਲੇਸ ਕਰਨ ਵਾਲੀ ਕੋਈ ਸਖਸੀਅਤ ਨਜ਼ਰ ਨਹੀਂ ਆਉਂਦੀ। ਐਡਾ ਵੱਡਾ ਕੌਮੀ ਘਾਟਾ ਪਿਆ ਹੈ, ਕੌਮ ਨੂੰ। ਮੈਂ ਆਪਣੀ ਜਨਤਾ ਪਾਰਟੀ ਵਲੋਂ ਉਨ੍ਹਾਂ ਨੂੰ ਸ਼ਰਧਾਂਜਲੀ ਭੇਂਟ ਕਰਦਾ ਹਾਂ ਅਤੇ ਉਨ੍ਹਾਂ ਦੇ ਇਥੋਂ ਚਲੇ ਜਾਣ ਦਾ ਬੜਾ ਦੁੱਖ ਮਹਿਸੂਸ ਕਰਦਾ ਹੋਇਆ ਈਸ਼ਵਰ ਅਗੇ ਪ੍ਰਾਰਥਨਾ ਕਰਦਾ ਹਾਂ ਕਿ ਉਹ ਆਪਣੇ ਚਰਨਾਂ ਵਿਚ ਉਨ੍ਹਾਂ ਨੂੰ ਨਿਵਾਸ ਬਖਸ਼ੇ ਅਤੇ ਸਾਨੂੰ ਸਮਰੱਥਾ ਬਖਸ਼ੇ ਕਿ ਅਸੀਂ ਉਨ੍ਹਾਂ ਦੇ ਸੁਪਨਿਆਂ ਦਾ ਪੰਜਾਬ ਬਨਾਉਣ ਵਿਚ ਸਫਲ ਹੋਈਏ।

**ਸ੍ਰੀ ਸਪੀਕਰ :** ਮੈਂ ਹਾਊਸ ਅਗੇ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਹਾਊਸ ਦੀਆਂ ਪਰੰਪਰਾਵਾਂ ਨੂੰ ਮੁੱਖ ਰਖਦੇ ਹੋਏ ਇਕ ਲਿਸਟ ਉਨ੍ਹਾਂ ਸੱਜਣਾਂ ਦੀ ਬਣਾਈ ਗਈ ਸੀ ਜਿਹੜੇ ਕਿ ਇਸ ਹਾਊਸ ਦੇ ਕਦੇ ਨਾ ਕਦੇ ਮੈਂਬਰ ਰਹੇ ਸਨ। ਰੰਧਾਵਾ ਸਾਹਿਬ ਦਾ ਜ਼ਿਕਰ ਉਨ੍ਹਾਂ ਵਿਚ ਨਹੀਂ ਆਇਆ। ਉਨ੍ਹਾਂ ਦੀ ਪੋਜ਼ੀਸ਼ਨ ਜੋ ਕੁਝ ਸੀ, ਸਭ ਨੂੰ ਪਤਾ ਹੈ। ਮੈਨੂੰ ਚੀਫ ਮਨਿਸਟਰ ਸਾਹਿਬ ਨੇ ਦਸਿਆ ਸੀ ਕਿ ਉਨ੍ਹਾਂ ਨੇ ਵੱਖਰੇ ਹੋ ਕੇ ਆਪਣੇ ਵਲੋਂ ਇਕ ਸਟੇਟਮੈਂਟ ਦਿਤੀ ਹੈ। ਮੈਂ ਮੈਂਬਰ ਸਾਹਿਬਾਨ ਨੂੰ ਬੇਨਤੀ ਕਰਾਂਗਾ ਕਿ ਸਾਡੇ

[ਸ਼੍ਰੀ ਸਪੀਕਰ]

ਵਿਚੋਂ ਜੋ ਵਿੱਛੜ ਗਏ ਮੈਂਬਰ ਸਾਹਿਬਾਨ ਹਨ ਉਨ੍ਹਾਂ ਦੀਆਂ ਰੂਹਾਂ ਦੀ ਸ਼ਾਂਤੀ ਖਾਤਰ ਇਸ ਅਫਸੋਸ ਦੇ ਮਤੇ ਵਿਚ ਸ਼ਾਮਲ ਹੋਣ ਲਈ ਆਪਣੇ ਆਪਣੇ ਸਥਾਨ ਤੇ ਖੜ੍ਹੇ ਹੋ ਕੇ ਦੋ ਮਿੰਟਾਂ ਲਈ ਮੌਨ ਧਾਰਨ ਕਰੀਏ।

(ਇਸ ਸਮੇਂ ਸਾਰੇ ਮੈਂਬਰ ਸਾਹਿਬਾਨ ਨੇ ਆਪਣੇ ਆਪਣੇ ਸਥਾਨ ਤੇ ਖੜ੍ਹੇ ਹੋ ਕੇ ਦੋ ਮਿੰਟਾਂ ਲਈ ਮੌਨ ਧਾਰਨ ਕੀਤਾ।)

**Mr. Speaker**: The House stands adjourned till 9.00 A.M. on Tuesday, the 4th March, 1986.

***4.52 P.M.** *(The Sabha then *adjourned till 9.00 A.M. on Tuesday, the 4th March, 1986.)*

21244/PVS—Govt. Press, U.T. Chd.

# Punjab Vidhan Sabha Debates

*6th March, 1986*

**Vol. II—No. 4**

OFFICIAL REPORT

CONTENTS

**Thursday, the 6th March, 1986**




**Punjab Vidhan Sabha Secretariat, Chandigarh.**

**Price: Rs,——** 6 4

# *ERRATA*

TO

## PUNJAB VIDHAN SABHA DEBATES,

VOL. II—NO. 4

*Dated 6th March, 1986*

| *Read* | *For* | *Page* | *Line* |
|---|---|---|---|
| ਨਵੰਬਰ | ਨਬਵੰਤ | (4)26 | 5 |
| ਪੁਜਦੇ | ਪਜਦੇ | (4)35 | 16th from below |
| ਹੁਣ | ਹਣ | (4)38 | 3rd from below |
| ਕਾਂਗਰਸ | ਕਾਂਗਾਤਸ | (4)39 | 15 |
| ਇਸ | ਇਕ | (4)43 | 17 |
| ਜਿਹੜੇ | ਜਿਹੜ | (4)46 | 2 |
| ਰੈਜ਼ੋਲਿਊਸ਼ਨ | ਰੈਲਿਊਸ਼ਨ | (4)50 | 11th from below |
| ਹੁੰਦੀ | ਹੁਦੀ | (4)52 | 22 |
| ਗਾਲ | ਗੱਲ | (4)54 | 16 |
| Mr. Chairman | Mr. Speaker | (4)57 | 19 |
| ਸਟੂਡੈਂਟਸ | ਸਟੂਡੈਂਸਟ | (4)57 | 5th from below |
| ਐਕਸਪੰਜ | ਐਕਪੰਜ | (4)59 | 3 |
| ਰਿਕੁਮੈਂਡ | ਕਿਕੁਮੈਂਡ | (4)65 | 14 |
| Legislation | Legilation | (4)68 | 3rd from below |
| ਰੈਲੇਵੈਂਟ | ਰੈਲੇਵੇਂਟ | (4)69 | 11 |
| Printed | Printe | © | 1 |

## PUNJAB VIDHAN SABHA

*Thursday, the 6th March,* 1986.

*The Vidhan Sabha met in the Punjab Vidhan Sabha Hall, Vidhan Bhavan, Chandigarh, at* 9.00 *A.M. of the Clock. Mr. Speaker (Sardar Ravi Inder Singh) in the Chair.*

---

## STARRED QUESTIONS AND ANSWERS

### Creation of a new Block of Amloh in District Patiala

***72. Sardar Dalip Singh Pandhi,** : Will the Minister for Agriculture and Forests be pleased to state—

(a) whether there is any proposal/decision under the consideration of the Government to create a new block of Amloh in district Patiala or any Committee had recommended for the same; if so, the time by which it is likely to be implemented;

(b) whether it is a fact that the Sirhind block is the biggest block in the State and sub-Tehsil Amloh is situated at a great distance;

(c) if the reply to part (b) above be in the affirmative, whether the Government proposes to create a new block of Amloh keeping in view the difficulties being faced by the residents of the said Tehsil ?

**ਸਰਦਾਰ ਹਰਭਜਨ ਸਿੰਘ ਸੰਧੂ** (ਰਾਜ ਮੰਤਰੀ, ਤਕਨੀਕੀ ਸਿਖਿਆ ਤੇ ਉਦਯੋਗਿਕ ਸਿਖਲਾਈ) :

(ੳ) ਹਾਂ ਜੀ। ਅਮਲੋਹ ਵਿਖੇ ਇਕ ਨਵਾਂ ਬਲਾਕ ਬਣਾਉਣ ਦੀ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ। ਇਸ ਸਬੰਧੀ ਕਿਸੇ ਵੀ ਕਮੇਟੀ ਦਾ ਗਠਨ ਨਹੀਂ ਕੀਤਾ ਗਿਆ ਅਤੇ ਇਸ ਕਰਕੇ ਉਸ ਦੀਆਂ ਸਿਫਾਰਸ਼ਾਂ ਦਾ ਕੋਈ ਸਵਾਲ ਹੀ ਪੈਦਾ ਨਹੀਂ ਹੁੰਦਾ।

(ਅ) ਸਰਹੰਦ ਬਲਾਕ ਰਾਜ ਦਾ ਸਭ ਤੋਂ ਵੱਡਾ ਬਲਾਕ ਨਹੀਂ ਹੈ। ਅਮਲੋਹ ਸਬ ਤਹਿਸੀਲ ਸਰਹੰਦ ਤੋਂ ਬਹੁਤੇ ਫ਼ਾਸਲੇ ਤੇ ਨਹੀਂ।

(ੲ) ਨਹੀਂ ਜੀ। ਇਹ (ਅ) ਮੁਤਾਬਕ ਨਹੀਂ ਹੈ। ਜਿਸ ਤਰ੍ਹਾਂ ਉਪਰੋਕਤ 'ੳ' ਵਿਚ ਦਸਿਆ ਗਿਆ ਹੈ ਕਿ ਅਮਲੋਹ ਵਿਖੇ ਨਵਾਂ ਬਲਾਕ ਬਣਾਉਣ ਸਬੰਧੀ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ।

**ਸਰਦਾਰ ਦਲੀਪ ਸਿੰਘ ਪਾਂਧੀ:** ਕੀ ਮੰਤਰੀ ਸਾਹਿਬ ਕਿਰਪਾ ਕਰਕੇ ਦੱਸਣਗੇ ਕਿ ਕਾਫੀ ਚਿਰ ਤੋਂ ਪੰਜਾਬ ਵਿਚ ਕੇਵਲ 116 ਬਲਾਕ ਹਨ ਔਰ ਜੇ ਕੋਈ ਬਲਾਕ ਨਵਾਂ ਬਣਾਉਣਾ ਹੁੰਦਾ ਹੈ ਤਾਂ ਸੈਂਟਰ ਦੀ ਪ੍ਰਵਾਨਗੀ ਲੈਣੀ ਪੈਂਦੀ ਹੈ। ਇਕ ਕਾਂਗਰਸ ਦੇ ਵਜ਼ੀਰ ਨੇ 117ਵਾਂ ਬਲਾਕ ਬਣਾ ਲਿਆ। ਮੈਂ ਸਰਹਿੰਦ ਬਾਰੇ ਅਰਜ਼ ਕਰਾਂਗਾ ਕਿ ਸਬ-ਤਹਿਸੀਲ ਅਮਲੋਹ ਵਿਚ 95 ਪਿੰਡ ਪੈਂਦੇ ਹਨ ਅਤੇ ਸਬ ਤਹਿਸੀਲ ਨੂੰ ਐਸ.ਡੀ.ਐਮ., ਨਾਭਾ ਕੰਟਰੋਲ ਕਰਦਾ ਹੈ। ਫਤਿਹਗੜ੍ਹ ਸਾਹਿਬ ਦੀ ਸਬ-ਤਹਿਸੀਲ ਨੂੰ ਐਸ.ਡੀ.ਐਮ. ਫਤਹਿਗੜ੍ਹ ਸਾਹਿਬ ਕੰਟਰੋਲ ਕਰਦਾ ਹੈ। ਅਮਲੋਹ ਸਬ-ਤਹਿਸੀਲ ਦੇ ਪਿੰਡਾਂ ਦੇ ਲੋਕਾਂ

[ਸਰਦਾਰ ਦਲੀਪ ਸਿੰਘ ਪਾਂਧੀ]

ਨੂੰ ਸਰਹਿੰਦ ਜਾਣਾ ਪੈਂਦਾ ਹੈ ਅਤੇ ਉਨ੍ਹਾਂ ਨੂੰ ਬੜੀ ਮੁਸ਼ਕਲ ਪੇਸ਼ ਆਉਂਦੀ ਹੈ । ਕੀ ਲੋਕਾਂ ਦੀਆਂ ਮੁਸ਼ਕਲਾਂ ਨੂੰ ਮੱਦੇ ਨਜ਼ਰ ਰਖਦੇ ਹੋਏ ਅਮਲੋਹ ਬਲਾਕ ਛੇਤੀ ਕਾਇਮ ਕੀਤਾ ਜਾਵੇਗਾ ?

ਰਾਜ ਮੰਤਰੀ : ਅਮਲੋਹ ਬਲਾਕ ਛੇਤੀ ਤੋਂ ਛੇਤੀ ਕਾਇਮ ਕਰਨ ਲਈ ਔਰ ਪਿੰਡਾਂ ਦੇ ਲੋਕਾਂ ਦੀਆਂ ਤਕਲੀਫਾਂ ਨੂੰ ਦੂਰ ਕਰਨ ਵਾਸਤੇ ਵਿਚਾਰ ਕੀਤਾ ਜਾਵੇਗਾ ।

ਸ੍ਰੀ ਸਪੀਕਰ : ਜੇ ਇਸੇ ਤੇਜ਼ ਰਫਤਾਰ ਨਾਲ ਕੰਮ ਚਲੇ ਤਾਂ ਜਲਦੀ ਖ਼ਤਮ ਹੋ ਸਕਦਾ ਹੈ।

## Diversification of Crops-Pattern

*94 **Doctor Kewal Krishan** : Will the Minister for Agriculture and Forest be pleased to state whether the Government has decided to diversify the pattern of crop cultivation by the farmers in the State ; if so, the reasons therefor alongwith the details of the concrete proposal for achieving the purpose of such diversification ?

ਸਰਦਾਰ ਹਰਭਜਨ ਸਿੰਘ ਸੰਧੂ (ਰਾਜ ਮੰਤਰੀ, ਤਕਨੀਕੀ ਸਿਖਿਆ ਤੇ ਉਦਯੋਗਿਕ ਸਿਖਲਾਈ) : ਹਾਂ ਜੀ, ਸਰਕਾਰ ਨੇ ਫਸਲਾਂ ਦੀ ਤਬਦੀਲੀ ਦੇ ਵਿਸ਼ੇ ਦਾ ਅਧਿਐਨ ਕਰਨ ਲਈ ਹੇਠ ਲਿਖੀ ਕਮੇਟੀ ਬਣਾਈ ਹੈ :—

| | | |
|---|---|---|
| 1. | ਡਾਕਟਰ ਐਸ.ਐਸ. ਜੌਹਲ, ਵੀ.ਸੀ. ਪੰਜਾਬੀ ਯੂਨੀਵਰਸਿਟੀ, ਪਟਿਆਲਾ। | ... ਪ੍ਰਧਾਨ |
| 2. | ਡਾਕਟਰ ਦਲਬੀਰ ਸਿੰਘ ਦੇਵ, ਡੀਨ ਖੇਤੀਬਾੜੀ ਕਾਲਜ, ਪੰਜਾਬ ਖੇਤੀਬਾੜੀ ਯੂਨੀਵਰਸਿਟੀ, ਲੁਧਿਆਣਾ। | ... ਮੈਂਬਰ |
| 3. | ਸ: ਸੁਖਦੇਵ ਸਿੰਘ, ਨਿਰਦੇਸ਼ਕ, ਖੇਤੀਬਾੜੀ, ਪੰਜਾਬ, ਚੰਡੀਗੜ੍ਹ। | ... ਮੈਂਬਰ/ਸਕੱਤਰ |
| 4. | ਡਾਕਟਰ ਜੀ.ਐਸ. ਨਿਜੱਰ, ਨਿਰਦੇਸ਼ਕ, ਬਾਗਵਾਨੀ, ਪੰਜਾਬ, ਚੰਡੀਗੜ੍ਹ। | ... ਮੈਂਬਰ |
| 5. | ਸ: ਏ.ਐਸ. ਸਿਧੂ, ਮੁੱਖ ਵਣ ਪਾਲ, ਪੰਜਾਬ, ਚੰਡੀਗੜ੍ਹ। | ... ਮੈਂਬਰ |
| 6. | ਨਿਰਦੇਸ਼ਕ, ਖੋਜ, ਪੰਜਾਬ ਖੇਤੀਬਾੜੀ ਯੂਨੀਵਰਸਿਟੀ, ਲੁਧਿਆਣਾ । | ... ਮੈਂਬਰ |

ਕਮੇਟੀ ਮਿਤੀ 30 ਅਪਰੈਲ, 1986 ਤੱਕ ਸਰਕਾਰ ਨੂੰ ਆਪਣੀ ਰਿਪੋਰਟ ਪੇਸ਼ ਕਰੇਗੀ।

ਡਾਕਟਰ ਕੇਵਲ ਕ੍ਰਿਸ਼ਨ : ਸਪੀਕਰ ਸਾਹਿਬ, ਮੈਂ ਮਨਿਸਟਰ ਸਾਹਿਬ ਨੂੰ ਪੁੱਛਣਾ ਚਾਹਾਂਗਾ ਕਿ ਇਸ ਕਮੇਟੀ ਦੀਆਂ ਟਰਮਜ਼ ਐਂਡ ਕੰਡੀਸ਼ਨਜ਼ ਕੀ ਹਨ ਔਰ ਇਹ ਕਮੇਟੀ ਆਪਣੀ ਰਿਪੋਰਟ ਕਦੋਂ

ਤਕ ਦੇ ਦੇਵੇਗੀ ? ਔਰ ਇਸ ਦੇ ਨਾਲ ਹੀ ਇਹ ਵੀ ਪੁੱਛਣਾ ਚਾਹੁੰਦਾ ਹਾਂ ਕਿ ਕਿੰਨਾ ਕੁ ਏਰੀਆ ਪੈਡੀ ਔਰ ਵ੍ਹੀਟ ਪੈਦਾ ਕਰਦਾ ਹੈ ਅਤੇ ਕੀ ਇਸ ਡਾਈਵਰਸੀਫੀਕੇਸ਼ਨ ਦੇ ਪੈਟਰਨ ਨਾਲ ਇਹ ਘੱਟ ਤਾਂ ਨਹੀਂ ਜਾਵੇਗਾ ?

**ਸ੍ਰੀ ਸੇਵਾ ਰਾਮ ਅਰੋੜਾ**: ਸਪੀਕਰ ਸਾਹਿਬ, ਮੈਂ ਤੁਹਾਡੀ ਪ੍ਰੋਟੈਕਸ਼ਨ ਚਾਹੁੰਦਾ ਹਾਂ। ਮੇਰੇ ਜੋ ਸਵਾਲ ਹਨ ਉਨ੍ਹਾਂ ਦਾ ਜਵਾਬ ਮੈਨੂੰ ਹੁਣ ਤਕ ਨਹੀਂ ਮਿਲਿਆ।

**Mr. Speaker** : I will check it up.

**ਰਾਜ ਮੰਤਰੀ**: ਸਪੀਕਰ ਸਾਹਿਬ, ਕਮੇਟੀ ਨੇ ਕਈ ਪਹਿਲੂਆਂ ਤੋਂ ਦੇਖਣਾ ਹੁੰਦਾ ਹੈ। ਜਿੰਨੇ ਵੀ ਖੇਤੀਬਾੜੀ ਨਾਲ ਸਬੰਧਤ ਮਾਮਲੇ ਹਨ ਉਨ੍ਹਾਂ ਨੂੰ ਦੇਖਣਾ ਹੈ ਔਰ ਕਮੇਟੀ ਆਪਣੀ ਰਿਪੋਰਟ 30 ਅਪਰੈਲ, 1986 ਤਕ ਦੇ ਦੇਵੇਗੀ।

**ਸ੍ਰੀ ਸੇਵਾ ਰਾਮ ਅਰੋੜਾ** : ਟੇਬਲ ਤੇ ਤਾਂ ਰਿਪਲਾਈ ਆਉਣਾ ਚਾਹੀਦਾ ਹੈ।

**Mr. Speaker** : I will check it up. (Interruption by Sardar Baldev Singh Mann) Please address the Chair. The problem is here. I am the one who can solve it.

**Shri Sewa Ram Arora** : Sir, I am making a complaint.

**Mr. Speaker** : I am sorry for it. You should have intimated me in the evening. It will certainly be looked into.

**ਡਾਕਟਰ ਕੇਵਲ ਕ੍ਰਿਸ਼ਨ** : ਸਪੀਕਰ ਸਾਹਿਬ, ਮੈਂ ਪੁੱਛਣਾ ਚਾਹਾਂਗਾ ਕਿ ਇਸ ਡਾਈਵਰਸੀਫੀਕੇਸ਼ਨ ਨਾਲ ਜਾਂ ਇਹ ਪੈਟਰਨ ਜੋ ਹੈ ਇਸ ਨੂੰ ਚੇਂਜ ਕਰਨ ਨਾਲ ਕੀ ਮਨਿਸਟਰ ਸਾਹਿਬ ਦੱਸਣਗੇ ਕਿ ਇਸ ਦੇ ਨਾਲ ਗੰਦਮ ਦੀ ਕਾਸਟ ਔਰ ਪੈਡੀ ਦੀ ਕਾਸਟ ਤੇ ਕੋਈ ਫਰਕ ਤਾਂ ਨਹੀਂ ਪਵੇਗਾ ? ਕੀ ਪੰਜਾਬ ਦੇ ਕਿਸਾਨ ਦਾ ਸੈਂਟਰ ਦੇ ਖਿਲਾਫ਼ ਕੋਈ ਗੁੱਸਾ ਤਾਂ ਨਹੀਂ ਕਿ ਉਹ ਮਹਿਸੂਸ ਕਰਦੇ ਹਨ ਕਿ ਉਨ੍ਹਾਂ ਦਾ ਅਨਾਜ ਨਹੀਂ ਚੁੱਕਿਆ ਜਾਂਦਾ ਇਸ ਕਰਕੇ ਡਾਈਵਰਸੀਫੀਕੇਸ਼ਨ ਕਰ ਰਹੇ ਹੋ ?

**ਰਾਜ ਮੰਤਰੀ**: ਸਪੀਕਰ ਸਾਹਿਬ, ਇਸ ਦੇ ਨਾਲ ਕੋਈ ਫਰਕ ਨਹੀਂ ਪਵੇਗਾ ਨਾ ਗੰਦਮ ਦੀ ਫਸਲ ਨੂੰ ਅਤੇ ਨਾ ਝੋਨੇ ਦੀ ਫਸਲ ਨੂੰ, ਇਸ ਦੇ ਨਾਲ ਕਿਸਾਨਾਂ ਨੂੰ ਲਾਭ ਹੋਵੇਗਾ। ਇਹ ਕਿਸਾਨਾਂ ਦੀ ਆਮਦਨ ਵਧਾਏ ਜਾਣ ਦਾ ਸਾਧਨ ਹੈ।

---

**Construction of building for Adarsh School, Khatkar Kalan Tehsil Nawan Shahar, District Jalandhar**

***140: Sardar Dilbagh Singh**: Will the Minister for Education be pleased to state—

(a) whether the building of Adarsh School Khatkar Kalan, Tehsil Nawanshahar, District Jullundur, is likely to be constructed during the next financial year 1986-87 for which the land has already been donated by the villages;

(b) if the building mentioned in part (a) above is not likely to be constructed in the year 1986-87, the reasons therefor ?

**ਸਰਦਾਰ ਸ਼ਸ਼ਪਾਲ ਸਿੰਘ** (ਰਾਜ ਮੰਤਰੀ,ਪਸ਼ੂ ਪਾਲਣ): (ੳ) ਅਤੇ (ਅ) ਪੰਜਾਬ ਸਕੂਲ ਸਿਖਿਆ ਬੋਰਡ ਵਲੋਂ ਅਜੇ ਖਟਕੜ ਕਲਾਂ ਵਿਖੇ ਆਦਰਸ਼ ਸਕੂਲ ਦੀ ਇਮਾਰਤ ਲਈ ਕੋਈ ਉਪਬੰਧ ਨਹੀਂ ਕੀਤਾ ਗਿਆ ਹੈ । ਪਰ ਫਿਰ ਵੀ ਆਦਰਸ ਸਕੂਲ ਖੋਲ੍ਹਣ ਅਤੇ ਇਨ੍ਹਾਂ ਸਕੂਲਾਂ ਦਾ ਪ੍ਰਬੰਧ ਚਲਾਉਣ ਲਈ ਇਕ ਨਵੀਂ ਸੁਸਾਈਟੀ ਪੰਜਾਬੀ ਆਦਰਸ਼ ਸਕੂਲ ਆਰਗੇਨਾਈਜੇਸ਼ਨ ਦੀ ਸਥਾਪਨਾ ਕਰਨ ਲਈ ਇਕ ਤਜਵੀਜ ਸਰਕਾਰ ਦੇ ਵਿਚਾਰ ਅਧੀਨ ਹੈ ਪੰਜਾਬ ਆਦਰਸ਼ ਸਕੂਲ ਆਰਗੇ-ਨਾਈਜੇਸ਼ਨ ਰਜਿਸਟਰਡ ਹੋਣ ਉਪਰੰਤ ਖਟਕੱੜ ਕਲਾਂ ਸਕੂਲ ਦੀ ਬਿਲਡਿੰਗ ਦੀ ਉਸਾਰੀ ਦੇ ਮਾਮਲੇ ਤੇ ਵਿਚਾਰ ਕਰੇਗੀ।

**ਸਰਦਾਰ ਦਿਲਬਾਗ ਸਿੰਘ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਨਿਸਟਰ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਮੇਰਾ ਸਵਾਲ ਇਹ ਸੀ ਕਿ ਇਹ ਸਰਦਾਰ ਭਗਤ ਸਿੰਘ ਸ਼ਹੀਦ ਦਾ ਪਿੰਡ ਹੈ ਔਰ ਇਸ ਸਕੂਲ ਵਾਸਤੇ ਪਿੰਡ ਦੇ ਲੋਕਾਂ ਨੇ 10 ਸਾਲ ਤੋਂ ਜ਼ਮੀਨ ਦਿੱਤੀ ਹੋਈ ਹੈ, ਆਇਆ ਉਸ ਪਿੰਡ ਵਿੱਚ, ਸ਼ਹੀਦ ਭਗਤ ਸਿੰਘ ਦੇ ਪਿੰਡ ਵਿੱਚ ਇਸ ਸਾਲ ਸਕੂਲ ਦੀ ਬਿਲਡਿੰਗ ਬਣਾਉਣ ਵਾਸਤੇ ਤਿਆਰ ਹਨ ਜਾਂ ਨਹੀਂ ? ਇਹ ਗਲ ਕਹਿਣਾ ਕਿ ਸੁਸਾਇਟੀ ਬਣੇਗੀ ਔਰ ਉਹ ਰਜਿਸਟਰ ਹੋਵੇਗੀ ਤੇ ਫਿਰ ਕੰਸਿਡਰ ਕਰੇਗੀ, ਉਹ ਸੁਸਾਇਟੀ ਕਰੇ ਜਾਂ ਨਾ ਇਹ ਤਾਂ ਮੇਰਾ ਸਵਾਲ ਹੀ ਨਹੀਂ।

**ਰਾਜ ਮੰਤਰੀ** : ਸਪੀਕਰ ਸਾਹਿਬ, ਸੁਸਾਇਟੀ ਬਣਾਉਣ ਦੀ ਜਿਹੜੀ ਸਕੀਮ ਹੈ ਇਹ ਸੁਸਾਇਟੀ ਸਾਰੇ ਆਦਰਸ਼ ਸਕੂਲ ਜੋ ਹੋਣਗੇ ਉਨ੍ਹਾਂ ਨੂੰ ਕੰਟਰੋਲ ਕਰੇਗੀ । ਅਜੇ ਇਸ ਸਾਲ ਇਸ ਸਕੂਲ ਦੀ ਇਮਾਰਤ ਦੇ ਵਾਸਤੇ ਕੋਈ ਤਜਵੀਜ਼ ਨਹੀਂ ਰਖੀ ਗਈ। ਸੁਸਾਇਟੀ ਬਣਾਉਣ ਦੇ ਬਾਦ ਇਸ ਦੇ ਮੁਤੱਲਕ ਵਿਚਾਰ ਕੀਤਾ ਜਾਵੇਗਾ ।

---

## Construction of new Buildings for Civil Hospitals at Amloh and Gobindgarh

***73. Sardar Dalip Singh Pandhi :** Will the Minister for Health and Family Welfare be pleased to state—

(a) whether it is a fact that the buildings of Civil Hospitals at Amloh and Gobindgarh are inadequate to meet the requirements;

(b) if the reply to part (a) above be in the affirmative whether the Government proposes to construct new buildings for the said Hospitals; if so, the time by which that is likely to be done.

**ਸਰਦਾਰ ਬਸੰਤ ਸਿੰਘ ਖਾਲਸਾ** : (ੳ) ਹਾਂ ਜੀ ।

(ਅ) ਫੰਡਾਂ ਦੀ ਘਾਟ ਕਾਰਨ ਇਸ ਸਮੇਂ ਇਹ ਦੱਸਣਾਂ ਮੁਸ਼ਕਲ ਹੈ ਕਿ ਇਹਨਾਂ ਹਸਪਤਾਲਾਂ ਦੀਆਂ ਇਮਾਰਤਾਂ ਦੀ ਉਸਾਰੀ ਕਦੋਂ ਚਾਲੂ ਕੀਤੀ ਜਾਵੇਗੀ ।

**ਸਰਦਾਰ ਦਲੀਪ ਸਿੰਘ ਪਾਂਧੀ** : ਸਪੀਕਰ ਸਾਹਿਬ, ਅਮਲੋਹ ਹਸਪਤਾਲ ਤੇ ਗੋਬਿੰਦਗੜ੍ਹ ਹਸਪਤਾਲ ਸਾਲ 1979 ਵਿੱਚ 25 ਤੋਂ 50 ਬਿਸਤਰਿਆਂ ਦੇ ਬਣਾਏ ਗਏ ਸਨ। ਇਨ੍ਹਾਂ ਦੀਆਂ ਇਮਾਰਤਾਂ ਸਟੇਟ ਦੇ ਵਕਤ ਦੀਆਂ ਪੁਰਾਣੀਆਂ ਹਨ। ਮੰਤਰੀ ਜੀ ਨੇ ਕਹਿ ਦਿੱਤਾ ਕਿ ਪੈਸੇ ਹੋਣਗੇ ਤਾਂ ਉਸਾਰੀ ਕੀਤੀ ਜਾਵੇਗੀ । ਪੈਸੇ ਤਾਂ ਹਜ਼ਾਰਾਂ ਸਾਲਾਂ ਨੂੰ ਹੋਣਗੇ । ਕੀ ਲੋਕਾਂ ਦੀ ਦਿੱਕਤ ਨੂੰ ਮੱਦੇ ਨਜ਼ਰ ਰਖਦੇ ਹੋਏ, ਇਹ ਜੁਆਇੰਟ ਰਿਸਪਾਂਸੀਬਿਲਟੀ ਹੈ, ਪੈਸਿਆਂ ਦਾ ਫੌਰੀ ਤੌਰ ਤੇ ਪ੍ਰਬੰਧ ਕਰਕੇ ਜਿਹੜੀਆਂ ਲੋਕਾਂ ਦੀਆਂ ਜ਼ਰੂਰੀ ਮੰਗਾਂ ਹਨ ਮੁਲਾਜ਼ਮਾਂ ਦੀਆਂ ਜਾਂ ਹੋਰਨਾਂ ਦੀਆਂ, ਕੀ ਇਹ ਛੇਤੀ ਕੋਈ ਪ੍ਰਬੰਧ ਕਰਨਗੇ ਇਮਾਰਤ ਨੂੰ ਲੋੜ ਅਨੁਸਾਰ ਬਣਾਉਣ ਦਾ ?

**ਮੰਤਰੀ :** ਸਪੀਕਰ ਸਾਹਿਬ, ਅਮਲੋਹ ਲਈ 20 ਲੱਖ ਰੁਪਿਆ ਅਤੇ ਗੋਬਿੰਦਗੜ੍ਹ ਲਈ 30 ਲੱ ਰੁਪਿਆ ਅਸੀਂ ਰੱਖ ਰਹੇ ਹਾਂ । ਕਿਉਂਕਿ ਉਹ ਫੇਸ ਦੇ ਵਿੱਚ ਖਰਚਣਾ ਹੈ ਔਰ ਉਸਾਰੀ ਹੌਲੀ ਹੌਲ ਖਤਮ ਹੋਵੇਗੀ । ਇਸ ਵੇਲੇ ਇਹ ਨਹੀਂ ਦੱਸਿਆ ਜਾ ਸਕਦਾ ਕਿ ਕਦੋਂ ਉਸਾਰੀ ਖ਼ਤਮ ਹੋਵੇਗੀ

**ਸਰਦਾਰ ਦਲੀਪ ਸਿੰਘ ਪਾਂਧੀ :** ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਇਸ ਉਸਾਰੀ ਲਈ ਇਨ੍ਹਾਂ ਨੇ ਕੀ ਸਟੈਪਸ ਲਏ ਹਨ। ਕੀ ਕੋਈ ਨਕਸ਼ਾ ਵਗੈਰਾ ਬਣਾਇਆ ਹੈ ਔਰ ਫਾਈਨਾਂਸ ਡੀਪਾਰਟਮੈਂਟ ਨੂੰ ਕੋਈ ਕੇਸ ਭੇਜਿਆ ਹੈ ਔਰ ਜੇ ਭੇਜਿਆ ਹੈ ਤਾਂ ਉਹ ਕੇਸ ਕਿਸ ਸਟੇਜ ਤੇ ਹੈ ? ਇਹ ਬਿਲਡਿੰਗ ਕਦੋਂ ਤੱਕ ਅਰੰਭ ਹੋ ਜਾਵੇਗੀ ?

**ਮੰਤਰੀ :** ਸਪੀਕਰ ਸਾਹਿਬ, ਇਸ ਵੇਲੇ ਜਿਹੜੀਆਂ ਬਿਲਡਿੰਗਾਂ ਹਨ ਸਹੀ ਮਾਅਨਿਆਂ ਵਿਚ ਉਨ੍ਹਾਂ ਵਿਚ ਹੀ ਵਾਧਾ ਕਰਨਾ ਹੈ। ਅਸੀਂ ਨਕਸ਼ੇ ਵਗੈਰਾ ਤਿਆਰ ਕਰ ਲਏ ਹਨ। ਫੇਸ-ਵਾਈਜ਼ ਅਸੀਂ ਉਨ੍ਹਾਂ ਨੂੰ ਬਹੁਤ ਜਲਦੀ ਸ਼ੁਰੂ ਕਰ ਦੇਵਾਂਗੇ ।

**ਸਰਦਾਰ ਮਹਿੰਦਰ ਸਿੰਘ ਸਾਂਈਆਂਵਾਲਾ :** ਸਪੀਕਰ ਸਾਹਿਬ, ਬਾਦਲ ਸਾਹਿਬ ਦੀ ਸਰਕਾਰ ਵੇਲੇ ਤਲਵੰਡੀ ਭਾਈ ਵਿਚ ਇਕ ਹਸਪਤਾਲ ਖੋਲ੍ਹਿਆ ਸੀ ਅਤੇ ਉਹ ਬਿਲਡਿੰਗ ਮਿਉਂਸਪਲ ਕਮੇਟੀ ਨੂੰ ਦਿੱਤੀ ਹੋਈ ਹੈ ਉਹ ਹਸਪਤਾਲ ਠੀਕ ਤਰ੍ਹਾਂ ਕੰਮ ਨਹੀਂ ਕਰ ਰਿਹਾ, ਕੀ ਉਥੇ ਨਵੀਂ ਬਿਲਡਿੰਗ ਬਣਾਉਣ ਦੀ ਖੇਚਲ ਕਰਨਗੇ ?

**ਮੰਤਰੀ :** ਸਪੀਕਰ ਸਾਹਿਬ, ਇਹ ਪਹਿਲਾਂ ਦਸੱਣ ਕਿ ਆਇਆ ਉਹ 25 ਬੈਡ ਹਸਪਤਾਲ ਹੈ ? ਇਸ ਦਾ ਨੋਟਿਸ ਦੇ ਦੇਣ ਕਿਉਂਕਿ ਜਿਹੜੇ 25 ਬੈਡ ਹਸਪਤਾਲ ਸਨ ਉਨ੍ਹਾਂ ਲਈ ਸੈਂਟਰ ਸਰਕਾਰ ਨੇ ਫੰਡਜ਼ ਦਿੱਤੇ ਸਨ। ਉਹ ਕਿਹੜੇ ਪੈਟਰਨ ਦਾ ਹਸਪਤਾਲ ਹੈ ?ਜਦੋਂ ਦਸਣਗੇ ਤਾਂ ਉਸ ਦੇ ਮੁਤਾਬਕ ਜਵਾਬ ਦਿੱਤਾ ਜਾਵੇਗਾ ।

**ਸਰਦਾਰ ਸੁਖਦੇਵ ਸਿੰਘ ਢਿਲੋਂ :** ਸਪੀਕਰ ਸਾਹਿਬ, ਮਨਿਸਟਰ ਸਾਹਿਬ ਨੇ ਦਸਿਆ ਹੈ ਕਿ ਅਮਲੋਹ ਵਗੈਰਾ ਲਈ 50 ਲੱਖ ਰੁਪਿਆ ਰਖਿਆ ਗਿਆ ਹੈ । ਸਾਡੇ ਰਾਮਪੁਰਾ ਅਤੇ ਫੂਲ ਦੇ ਜਿਹੜੇ ਹਸਪਤਾਲ ਹਨ ਉਨ੍ਹਾਂ ਦੀਆਂ ਬਿਲਡਿੰਗਜ਼ ਦੀ ਬੜੀ ਖਸਤਾ ਹਾਲਤ ਹੈ । ਉਥੇ ਬੀਮਾਰੀ ਤੋਂ ਘੱਟ ਡਰ ਲਗਦਾ ਹੈ ਅਤੇ ਛੱਤ ਡਿਗਣ ਤੋਂ ਵੱਧ, ਕੀ ਉਥੇ ਲਈ ਵੀ 50 ਲੱਖ ਰੁਪਏ ਮਨਜ਼ੂਰ ਕਰਕੇ ਉਹ ਹਸਪਤਾਲ ਬਣਾ ਦੇਣਗੇ ?

**ਮੰਤਰੀ :** ਸਪੀਕਰ ਸਾਹਿਬ, ਇਹ ਨੋਟਿਸ ਦੇਣ, ਦਸ ਦਿਆਂਗੇ । ਵੈਸੇ ਸੱਤਵੇਂ ਪੰਜ ਸਾਲ ਪਲਾਨ ਵਿਚ ਵੀ ਉਪਬੰਧ ਹੈ ਅਤੇ ਇਸ ਸਾਲ ਵਿਚ ਵੀ ਪੈਸੇ ਖਰਚ ਕਰਨੇ ਹਨ । ਇਹ ਦੱਸ ਦੇ ਕਿ ਉਹ ਕਿਹੜਾ ਹਸਪਤਾਲ ਹੈ ?

**ਸ੍ਰੀ ਨੁਸਰਤ ਅਲੀ ਖਾਂ :** ਸਪੀਕਰ ਸਾਹਿਬ, ਮਲੇਰਕੋਟਲਾ ਵਿਚ ਲੋਕਾਂ ਨੇ ਡੋਨੇਸ਼ਨ ਦੇ ਕੇ 25 ਬੈਡ ਹਸਪਤਾਲ ਬਣਾਇਆ ਹੈ। ਸਰਕਾਰ ਨੇ ਡੇਢ ਲੱਖ ਰੁਪਿਆ ਉਸ ਨੂੰ ਮੁਕੰਮਲ ਕਰਨ ਵਾਸਤੇ ਮਨਜ਼ੂਰ ਕੀਤਾ ਹੋਇਆ ਹੈ ਪਰ ਹਾਲੇ ਤਕ ਉਥੇ ਕੁਝ ਖਰਚ ਨਹੀਂ ਹੋ ਰਿਹਾ । ਮੈਨੂੰ ਜਾਪਦਾ ਹੈ ਕਿ ਉਹ ਰੁਪਿਆ 31 ਮਾਰਚ ਤਕ ਖਰਚ ਨਹੀਂ ਹੋ ਸਕੇਗਾ। ਇਸ ਦੇ ਲਈ ਇਹ ਪੇਸ਼ ਕਦਮੀ ਕਰ ਦੇਣ ਕਿ ਕਿਹੜੇ ਅਰਸੇ ਵਿਚ ਉਹ ਰੁਪਿਆ ਖਰਚ ਕਰਕੇ ਹਸਪਤਾਲ ਮੁਕੰਮਲ ਕੀਤਾ ਜਾਵੇਗਾ ?

**ਮੰਤਰੀ :** ਉਹ ਹਸਪਤਾਲ ਮੈਂ ਖੁਦ ਇਨ੍ਹਾਂ ਨਾਲ ਵੇਖ ਕੇ ਆਇਆ ਸੀ, ਮੈਂ ਵਿੱਤ ਮੰਤਰੀ ਤੋਂ ਇਕ ਲੱਖ ਰੁਪਿਆ ਮਨਜ਼ੂਰ ਕਰਵਾਇਆ ਸੀ । ਉਹ ਜਲਦੀ ਰਿਲੀਜ਼ ਹੋ ਜਾਵੇਗਾ ਤੇ ਕੰਮ ਸ਼ੁਰੂ ਹੋ ਜਾਵੇਗਾ।

ਸ੍ਰੀ ਓਮ ਪ੍ਰਕਾਸ਼ ਗੁਪਤਾ : ਮਾਨਯੋਗ ਮੰਤਰੀ ਸਾਹਿਬ ਦਾ ਆਪਣਾ ਇਲਾਕਾ ਹੈ ਉਥੇ 25 ਬੈਡ ਹਸਪਤਾਲ ਹੈ, ਉਹ ਬੜੀ ਮੁਸ਼ਕਲ ਤੇ ਚਲ ਰਿਹਾ ਹੈ ਔਰ ਬੜੀ ਮੁਸ਼ਕਲ ਨਾਲ ਮਨਜ਼ੂਰ ਕਰਵਾਇਆ ਸੀ, ਕੀ ਮੰਤਰੀ ਸਾਹਿਬ ਉਸ ਦੇ ਲਈ ਕੋਈ ਫੰਡਜ਼ ਦੇਣਗੇ ਤਾਂ ਕਿ ਉਹ ਕੰਪਲੀਟ ਹੋ ਸਕੇ ?

ਮੰਤਰੀ : ਸੁਪੀਕਰ ਸਾਹਿਬ, ਉਹ ਤਾਂ ਪੁਰਾਣਾ ਹਸਪਤਾਲ ਕੋਈ 400 ਬੈਡ ਦਾ ਹੈ। ਬਹੁਤ ਵੱਡਾ ਹਸਪਤਾਲ ਹੈ। ਮੈਂ ਆਪ ਵੀ ਉਥੇ ਗਿਆ ਸੀ, ਗੁਪਤਾ ਸਾਹਿਬ ਨੇ ਵੀ ਇਤਲਾਹ ਦਿਤੀ ਸੀ। ਉਸ ਦੇ ਲਈ ਅਸੀਂ ਆਪਣੀ ਸਰਕਾਰ ਵਲੋਂ 15 ਲੱਖ ਰੁਪਿਆ ਦਿੱਤਾ ਹੈ। ਮਿਉਂਸਪੈਲਿਟੀ ਨੂੰ ਕਿਹਾ ਹੈ ਅਤੇ 10 ਲੱਖ ਰੁਪਿਆ ਉਹ ਦੇ ਦੇਣਗੇ ਔਰ 5 ਲੱਖ ਰੁਪਿਆ ਰੈਡ ਕਰਾਸ ਵਾਲੇ ਦੇਣਗੇ। ਇਸ ਦਾ ਮਤਲਬ ਹੈ ਕਿ ਉਹ ਬਿਲਡਿੰਗ ਛੇਤੀ ਕੰਪਲੀਟ ਕੀਤੀ ਜਾਵੇਗੀ।

ਸ੍ਰੀ ਸਪੀਕਰ : ਮੈਂਬਰ ਸਾਹਿਬ ਤਾਂ 25 ਬੈਡ ਦਾ ਕਹਿੰਦੇ ਸੀ, ਇਹ ਤਾਂ 400 ਬੈਡ ਦਾ ਹੈ।

ਸ੍ਰੀ ਓਮ ਪ੍ਰਕਾਸ਼ ਗੁਪਤਾ : ਸਪੀਕਰ ਸਾਹਿਬ, ਪੁਰਾਣਾ 25 ਬੈਡ ਦਾ ਸੀ ਉਹੀ ਚਲ ਰਿਹਾ ਹੈ। ਉਥੇ ਦਸ ਲੱਖ ਦੀ ਆਬਾਦੀ ਹੈ ਅਤੇ ਜ਼ਿਆਦਾਤਰ ਉਥੇ ਗਰੀਬ ਤੇ ਮਜ਼ਦੂਰ ਰਹਿੰਦੇ ਹਨ, ਇਸ ਲਈ ਮੈਂ ਪੁੱਛਣਾ ਚਾਹੁੰਦਾ ਹਾਂ ਕਿ ਇਹ ਜਿਹੜਾ ਨਵਾਂ ਸਾਲ ਆ ਰਿਹਾ ਹੈ ਉਸ ਦੇ ਲਈ ਉਸ ਵਿਚ ਕੋਈ ਪ੍ਰੋਵੀਜ਼ਨ ਕੀਤਾ ਹੈ ?

ਸ੍ਰੀ ਸਪੀਕਰ : ਮੰਤਰੀ ਸਾਹਿਬ ਨੇ ਪਹਿਲਾਂ ਹੀ ਜਵਾਬ ਦੇ ਦਿੱਤਾ ਹੈ।

ਸ੍ਰੀ ਰਾਮ ਪ੍ਰਕਾਸ਼ ਬਾਲੀ : ਸਪੀਕਰ ਸਾਹਿਬ, ਮੈਂ ਮੰਤਰੀ ਜੀ ਤੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਭੁਲਾਣ ਦਾ ਜਿਹੜਾ ਹਸਪਤਾਲ ਹੈ ਉਸ ਦੀ 75—80 ਪ੍ਰਤੀਸ਼ਤ ਬਿਲਡਿੰਗ ਕੰਪਲੀਟ ਹੋ ਚੁੱਕੀ ਹੈ, ਕੀ ਉਸ ਨੂੰ ਮੁਕੰਮਲ ਕਰਨ ਲਈ ਕੋਈ ਫੰਡਜ਼ ਰਖਣਗੇ ਅਤੇ ਉਹ ਕਦੋਂ ਤਕ ਕੰਪਲੀਟ ਕਰ ਦੇਣਗੇ ?

ਮੰਤਰੀ : ਉਹ ਹਸਪਤਾਲ 25 ਬੈਡ ਦਾ ਹੈ, ਮੈਂ ਆਪ ਵੇਖ ਕੇ ਆਇਆ ਹਾਂ, ਅਸੀਂ ਛੇਤੀ ਕਰਾਂਗੇ। ਸੀ.ਐਮ. ਸਾਹਿਬ ਨੇ ਕਿਹਾ ਹੈ ਕਿ ਇਹ ਜਿਹੜੇ 25 ਬੈਡ ਦੇ ਹਸਪਤਾਲ ਹਨ, ਜਿਹੜੇ ਅਸੀਂ ਸ਼ੁਰੂ ਕੀਤੇ ਸੀ, ਉਹ ਕੰਪਲੀਟ ਕਰਨੇ ਹਨ। ਉਹ ਇਨ੍ਹਾਂ ਨੇ (ਵਿਰੋਧੀ ਧਿਰ ਵਲ ਇਸ਼ਾਰਾ) ਬੰਦ ਕਰ ਦਿਤੇ ਸੀ।

ਸਰਦਾਰਨੀ ਗੁਰਬ੍ਰਿੰਦਰ ਕੌਰ ਬਰਾੜ : ਵਜ਼ੀਰ ਸਾਹਿਬ ਨੂੰ ਮੈਂ ਗੁਜ਼ਾਰਿਸ਼ ਕਰਦੀ ਹਾਂ ਕਿ ਬਹੁਤ ਸਾਰੇ ਹਸਪਤਾਲ ਚਲ ਤਾਂ ਰਹੇ ਹਨ ਪਰ ਜਾਂ ਤਾਂ ਉਨ੍ਹਾਂ ਵਿਚ ਡਾਕਟਰ ਨਹੀਂ ਔਰ ਜਾਂ ਫਿਰ ਪੂਰੀ ਤਰ੍ਹਾਂ ਦਵਾਈਆਂ ਮੁਹੱਈਆ ਨਹੀਂ। ਮੇਰੀ ਰਿਕੁਐਸਟ ਹੈ ਕਿ ਇਨ੍ਹਾਂ ਸਾਰੇ ਹਸਪਤਾਲਾਂ ਲਈ ਇਕ ਕਮੇਟੀ ਮੁਕਰਰ ਕੀਤੀ ਜਾਵੇ ਜਿਹੜੀ ਇਹ ਸਾਰੇ ਹਸਪਤਾਲ ਵੇਖ ਕੇ ਤੇ ਆਪਣੀ ਰਾਏ ਦੇਵੇ ਕਿ ਕਿਥੇ ਬਿਲਡਿੰਗ ਕੰਪਲੀਟ ਨਹੀਂ, ਕਿਥੇ ਡਾਕਟਰ ਨਹੀ; ਆਦਿ। ਕੀ ਇਹ ਕੋਈ ਕਮੇਟੀ ਬਣਾਉਣ ਤੇ ਵਿਚਾਰ ਕਰਨਗੇ ?

ਮੰਤਰੀ : ਇਹ ਸੁਜੈਸ਼ਨ ਹੈ, ਮੈਂ ਸਹੀ ਮਾਅਨਿਆਂ ਵਿਚ ਤੁਹਾਡੀ ਗੱਲ ਸੀ.ਐਮ. ਸਾਹਿਬ ਨੂੰ ਰੈਫਰ ਕਰਾਂਗਾ ਜਿਵੇਂ ਉਹ ਚਾਹੁੰਣਗੇ ਉਹ ਕਰਨਗੇ।

ਪ੍ਰੋਫੈਸਰ ਦਰਬਾਰੀ ਲਾਲ : ਸਪੀਕਰ ਸਾਹਿਬ, ਮੇਰੀ ਅਰਜ਼ ਹੈ ਕਿ ....(ਵਿਘਨ)

**Mr. Speaker ;** Next question.

ਪ੍ਰੋਫੇਸਰ ਦਰਬਾਰੀ ਲਾਲ : ਸਪੀਕਰ ਸਹਿਬ, ਉਥੇ 2 ਕਰੋੜ ਰੁਪਿਆ ਖਰਚ ਕਰ ਦਿੱਤਾ ਗਿਆ ਹੈ ਗੁਲੂਕੋਸ ਦਾ ਪਲਾਂਟ ਲਾਉਣ ਵਾਸਤੇ, ਮਸ਼ੀਨਰੀ ਆ ਗਈ ਹੈ, ਪ੍ਰਾਈਵੇਟ ਫਰਮਾਂ ਨੇ ਰੋਕਿਆ ਹੋਇਆ ਹੈ ਉਹ ਚਾਲੂ ਨਹੀਂ ਕਰਨ ਦਿੰਦੇ। ਮਾਰਕੀਟ ਵਿਚ 15 ਰੁਪਏ ਦੀ ਗੁਲੂਕੋਸ ਦੀ ਬੋਤਲ ਮਿਲਦੀ ਹੈ ਔਰ ਅਗਰ ਇਹ ਪਲਾਂਟ ਚਾਲੂ ਹੋ ਜਾਏ ਤਾਂ ਦੋ ਰੁਪਏ ਦੀ ਬੋਤਲ ਪਏਗੀ।

**Mr. Speaker :** I am sorry. ਮੈਂ ਨੈਕਸਟ ਕੁਐਸਚਨ ਕਾਲ ਅਪਾਨ ਕਰ ਲਿਆ ਹੈ।

### Starred Question Nos. 93 and 99

**Mr. Speaker :** Extension has been asked for in respect of starred Question Numbers 93 and 99.*

### Government Offices Complex at Nawanshahar

***141. Sardar Dilbagh Singh :** Will the Minister for Revenue and Rehabilitation be pleased to state whether any land for the construction of new building for all the Government Offices Complex at Nawanhshahar (Jalandhar) has been acquired; if so, the time by which the construction work thereon is likely to be started together with the time by which the same is likely to be completed.

ਸਰਦਾਰ ਮੇਜਰ ਸਿੰਘ ਉਬੋਕੇ : ਹਾਂ ਜੀ, ਉਸਾਰੀ ਦਾ ਕੰਮ ਮਾਲੀ ਸਾਲ 1986-87 ਵਿਚ ਸ਼ੁਰੂ ਕੀਤਾ ਜਾਵੇਗਾ ਇਹ ਕੰਮ ਅਗਲੇ 2-3 ਸਾਲਾਂ ਵਿਚ ਪੂਰਾ ਹੋਣ ਦੀ ਸੰਭਾਵਨਾ ਹੈ ਬਸ਼ਰਤੇ ਕਿ ਫੰਡਜ਼ ਉਪਲਬਧ ਹੋਣ।

ਸਰਦਾਰ ਦਿਲਬਾਗ ਸਿੰਘ : ਮੰਤਰੀ ਜੀ ਨੇ ਕਿਹਾ ਹੈ ਕਿ 60 ਲੱਖ ਰੁਪਿਆ ਖਰਚ ਕਰਨਾ ਹੈ ਅਤੇ 26 ਲੱਖ ਰੁਪਏ ਇਸ ਸਾਲ ਖਰਚ ਕਰਨੇ ਹਨ ਅਤੇ ਇਸ ਲਈ 3 ਸਾਲਾਂ ਵਿਚ ਇਹ ਮੁਕੰਮਲ ਕੀਤਾ ਜਾਵੇਗਾ। ਇਥੇ ਜਿਹੜੀ ਪੁਰਾਣੀ ਤਹਿਸੀਲ ਬਣੀ ਹੋਈ ਹੈ ਉਸ ਵਿਚ ਰਿਕਾਰਡ ਛਾਇਆ ਹੋ ਰਿਹਾ ਹੈ। ਮੇਰੀ ਇਹ ਸੁਜੈਸ਼ਨ ਹੈ ਕਿ ਉਹ ਬਿਲਡਿੰਗ ਸ਼ਹਿਰ ਵਿਚ ਹੈ ਔਰ ਘੱਟੋ ਘੱਟ 60—70 ਲੱਖ ਰੁਪਏ ਦੀ ਵਿਕ ਜਾਵੇਗੀ। ਅਗਰ ਉਸ ਨੂੰ ਆਕਸ਼ਨ ਦੇ ਜ਼ਰੀਏ ਜਾਂ ਹੋਰ ਤਰੀਕੇ ਨਾਲ ਵੇਚ ਕੇ ਫੰਡਜ਼ ਅਵੇਲੇਬਲ ਕਰ ਲੈਣ ਅਤੇ ਉਸ ਦੇ ਨਾਲ ਉਹ ਨਵੀਂ ਬਿਲਡਿੰਗ ਕੰਪਲੀਟ ਹੋ ਸਕਦੀ ਹੈ।

ਮੰਤਰੀ : ਸਪੀਕਰ ਸਾਹਿਬ, 24 ਲੱਖ 40 ਹਜ਼ਾਰ ਰੁਪਿਆ ਇਸ ਸਾਲ ਉਸ ਲਈ ਰਖਿਆ ਹੈ ਔਰ ਇਹ ਬਿਲਡਿੰਗ 2, 3 ਸਾਲਾਂ ਵਿਚ ਕੰਪਲੀਟ ਹੋ ਜਾਵੇਗੀ। ਤੁਹਾਨੂੰ ਪਤਾ ਹੈ ਕਿ ਪਲਾਨਿੰਗ ਡਿਪਾਰਟਮੈਂਟ ਵਾਲੇ ਜੋ ਫੰਡਜ਼ ਹਨ ਉਨ੍ਹਾਂ ਵਿਚ ਕਮੀ ਹੈ ਇਸ ਦੇ ਬਾਵਜੂਦ ਵੀ ਅਸੀਂ ਇਸ ਕੰਪ-ਲੈਕਸ ਨੂੰ ਇਸ ਥੋੜ੍ਹੇ ਸਮੇਂ ਵਿਚ ਮੁਕੰਮਲ ਕਰ ਰਹੇ ਹਾਂ।

ਸਰਦਾਰ ਦਿਲਬਾਗ ਸਿੰਘ : ਜਿਥੇ ਆਲਰੇਡੀ ਤਹਿਸੀਲ ਹੈ ਇਹ ਵੇਚ ਕੇ ਤੇ ਉਸ ਦੇ ਫੰਡਜ਼ ਨਾਲ ਇਹ ਨਵੀਂ ਬਿਲਡਿੰਗ ਮੁਕੰਮਲ ਹੋ ਸਕਦੀ ਹੈ....

ਸ਼੍ਰੀ ਸਪੀਕਰ : ਤੁਸੀਂ ਇਹ ਸੁਜੈਸ਼ਨਜ਼ ਬਾਦ ਵਿਚ ਦੇ ਦੇਣਾ ਤੇ ਆਪਸ ਵਿਚ ਸਲਾਹ ਕਰ ਲੈਣਾ।

---

*For Starred Question Nos. 93 and 99 and replies thereto please see Punjab Vidhan Sabha Debate Vol. II No 18, dated 25-3-1986

ਸਰਦਾਰ ਹਰਦਿਆਲ ਸਿੰਘ ਰਾਜਲਾ : ਸਪੀਕਰ ਸਾਹਿਬ, ਸਾਡੇ ਸਮਾਣਾ ਸਬ-ਡਵੀਜ਼ਨ ਹੈ ਰ ਉਥੇ ਕੋਈ ਜੁਡੀਸ਼ਰੀ ਨਹੀਂ ਹੈ ਅਤੇ 100 ਕਿਲੋ ਮੀਟਰ ਤੇ ਪਟਿਆਲਾ ਵਿਖੇ ਜਾਣਾ ਪੈਂਦਾ ਹੈ, ੀ ਮੰਤਰੀ ਜੀ ਇਧਰ ਧਿਆਨ ਦੇਣਗੇ ?

ਮੰਤਰੀ : ਸਪੀਕਰ ਸਾਹਿਬ, ਮੇਰੇ ਮਹਿਕਮੇ ਦੀ ਪਲਾਨਿੰਗ ਹੈ ਕਿ ਇਸ ਦੇ ਲਈ ਵੱਖਰੀਆਂ ਖਰੀਆਂ ਥਾਵਾਂ ਤੇ ਦੋ ਕਰੋੜ 50 ਲੱਖ ਰੁਪਿਆ ਖਰਚਣਾ ਹੈ ।

---

**Starred Question No. 152**

**Mr. Speaker:** Extension has been asked for in respect of Starred Question Number 152*

---

**Contract of Thein Dam to some Foreign Firm**

***115. Shri Sewa Ram Arora:** Will the Chief Minister be pleased to state whether there is any proposal under the consideration of the Government to give contract for the construction of the Thein Dam to some foreign firm; if so, the reasons therefor ?

ਸਰਦਾਰ ਸੁਰਜੀਤ ਸਿੰਘ ਬਰਨਾਲਾ : ਹਾਂ ਜੀ ਵਿਦੇਸ਼ੀ ਫਰਮਾਂ/ਕਨਜ਼ਾਰਟੀਅ ਤੋਂ ਭਿੰਨ ਤਜਵੀਜ਼ਾਂ ਪ੍ਰਾਪਤ ਹੋਈਆਂ ਹਨ । ਉਹ ਕਰਜੇ ਦੇਣ ਅਤੇ ਸਮਾਂ-ਬੰਧ ਉਸਾਰੀ ਕਰਨ ਦੀ ਪੇਸਕਸ਼ ਕਰ ਰਹੀਆਂ ਹਨ । ਉਨਾਂ ਦੀਆਂ ਤਜਵੀਜਾਂ ਇਹ ਪਤਾ ਲਾਉਣ ਲਈ ਵਿਚਾਰੀਆਂ ਜਾ ਰਹੀਆਂ ਹਨ ਕਿ ਕੀ ਉਨਾਂ ਤੋ ਕੰਮ ਕਰਵਾਉਣ ਨਾਲ ਰਾਜ ਨੂੰ ਕੋਈ ਲਾਭ ਹੁੰਦਾ ਹੈ ।

ਸ੍ਰੀ ਸੇਵਾ ਰਾਮ ਅਰੋੜਾ: ਸਪੀਕਰ ਸਾਹਿਬ, ਮੈਂ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਕੀ ਪੰਜਾਬ ਗੌਰਮਿੰਟ ਨੇ ਆਪ ਸਕੀਮਾਂ ਇਨਵਾਈਟ ਕੀਤੀਆਂ ਜਾਂ ਇਸ ਦੇ ਲਈ ਟੈਂਡਰ ਮੰਗੇ ਜਾਂ ਉਹ ਫਰਮਾਂ ਆਪਣੇ ਆਪ ਆਈਆਂ ? ਨੰਬਰ 2 ਕਿ ਗੌਰਮਿੰਟ ਆਫ ਇੰਡੀਆ ਨੇ ਇਕ ਕਮੇਟੀ ਮੁਕੱਰਰ ਕੀਤੀ ਹੈ ਥੀਨ ਡੈਮ ਦੇ ਸਬਜੈਕਟ ਨੂੰ ਰਿਵਿਊ ਕਰਨ ਵਾਸਤੇ। ਪੰਜਾਬ ਦੇ ਮੰਤਰੀ ਨੂੰ ਹਦਾਇਤਾਂ ਹੋਈਆਂ ਹਨ ਕਿ ਉਸ ਮੀਟਿੰਗ ਵਿਚ ਉਹ ਸ਼ਾਮਲ ਨਾ ਹੋਵੇ ਕਿਉਂਕਿ ਇਹ ਅਨੰਦਪੁਰ ਦੇ ਮੱਤੇ ਦੇ ਵਿਰੁਧ ਹੈ ।

ਮੁੱਖ ਮੰਤਰੀ : ਮੈਂ ਬੇਨਤੀ ਕਰਨੀ ਚਾਹਵਾਂਗਾ ਕਿ ਇਨ੍ਹਾਂ ਫਰਮਾਂ ਨੇ ਓਫਰਜ਼ ਦਿੱਤੀਆਂ ਹਨ, ਪੰਜਾਬ ਗੌਰਮਿੰਟ ਨੂੰ ਹੀ ਨਹੀਂ ਬਲਕਿ ਗੌਰਮਿੰਟ ਆਫ ਇੰਡੀਆ ਨੂੰ ਵੀ ਦਿੱਤੀਆਂ ਹਨ। ਇਸ ਤੇ ਪੈਸਾ ਬਹੁਤ ਲਗਣਾ ਹੈ। ਇਹ ਜਿਹੜਾ ਅਗਲਾ 5 ਸਾਲਾ ਪਲਾਨ ਹੈ ਉਸ ਵਿਚ 500 ਕਰੋੜ ਰੁਪਿਆ ਇਸ ਪਲਾਨ ਵਿਚ ਪਰੋਵਾਈਡ ਕੀਤਾ ਗਿਆ ਹੈ ਅਤੇ ਉਸ ਨਾਲ ਵੀ ਇਹ ਮੁਕੰਮਲ ਨਹੀਂ ਹੋਣਾ। ਇਸ ਲਈ ਬਹੁਤ ਭਾਰੀ ਖਰਚ ਹੋ ਰਿਹਾ ਹੈ। ਇਹ ਜੋ ਪਰਪੋਜ਼ਲਜ਼ ਆ ਰਹੀਆਂ ਹਨ ਉਨ੍ਹਾਂ ਤੇ ਅਸੀਂ ਵੀ ਵਿਚਾਰ ਕਰ ਰਹੇ ਹਾਂ ਔਰ ਗੌਰਮਿੰਟ ਆਫ ਇੰਡੀਆ ਵੀ ਵਿਚਾਰ ਕਰ ਰਹੀ ਹੈ।

ਸ੍ਰੀ ਸੇਵਾ ਰਾਮ ਅਰੋੜਾ : ਮੈਂ ਮੁੱਖ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਸ੍ਰੀ ਆਰ. ਐਸ. ਗਿੱਲ, ਚੀਫ ਇੰਜੀਨੀਅਰ ਨੇ ਕੀ ਕੋਈ ਐਸੀ ਰਾਏ ਦਿਤੀ ਹੈ ਕਿ ਫੌਰਨ ਕੋਲੇਬੋਰੇਸ਼ਨ ਨਾਲ ਬਣਾਉਣਾ ਨੇਸ਼ਨ ਦੇ ਔਰ ਪੰਜਾਬ ਦੇ ਇੰਟਰੱਸਟ ਦੇ ਅਗੇਂਸਟ ਹੋਵੇਗਾ ?

ਮੁੱਖ ਮੰਤਰੀ : ਐਸੀ ਕੋਈ ਰਾਏ ਨਹੀਂ ਬਲਕਿ he is on the Board of consultants. ਉਹ ਸਾਰੀਆਂ ਓਫਰਜ਼ ਤੇ ਵਿਚਾਰ ਕਰ ਰਹੇ ਹਨ। He is one of those persons who is considering this offer.

---

*For Starred Question No. 152 and reply thereto, please see Punjab Vidhan Sabha Debate Vol. II No. 18, dated 25-3-1986.

(ਇਸ ਵੇਲੇ ਕਈ ਮੈਂਬਰ ਸਾਹਿਬਾਨ ਸਪਲੀਮੈਂਟਰੀ ਕਰਨ ਲਈ ਖੜੇ ਹੋਏ)

**ਸ੍ਰੀ ਸਪੀਕਰ** : ਪਹਿਲੇ ਸ੍ਰੀ ਸੇਵਾ ਰਾਮ ਜੀ ਨੂੰ ਸੈਟਿਸਫਾਈ ਕਰ ਲੈਣ ਦਿਓ ।

**ਸ੍ਰੀ ਸੇਵਾ ਰਾਮ ਅਰੋੜਾ** : ਸਪੀਕਰ ਸਾਹਿਬ, ਬੜਾ ਅਹਿਮ ਮਾਮਲਾ ਹੈ। ਇਸ ਬਾਰੇ ਬਹੁਤ ਗਲੀਆਂ ਬਜ਼ਾਰਾਂ ਵਿਚ ਚਰਚਾ ਹੈ।ਮੈਂ ਇਕ ਗਲ ਕਹਾਂਗਾ ਕਿ ਕੀ ਮੁੱਖ ਮੰਤਰੀ ਸਾਹਿਬ ਹਾਊਸ ਦੇ ਐਮ.ਐਲ. ਏਜ਼ ਦੀ ਕਮੇਟੀ ਮੁਕੱਰਰ ਕਰਨਗੇ ਜਿਹੜੀ ਇਸ ਸਾਰੀ ਗਲ ਤੇ ਵਿਚਾਰ ਕਰੇ ? ਥੀਨ ਡੈਮ ਦਾ ਕੰਟਰੈਕਟ ਦਿੱਤਾ ਜਾਣਾ ਹੈ ਜਾਂ ਨਹੀਂ ਦਿੱਤਾ ਜਾਣਾ ਇਹ ਵੀ ਨਹੀਂ ਦਸਿਆ । ਗੌਰਮਿੰਟ ਆਫ਼ ਇੰਡੀਆ ਨੇ ਜਿਹੜੀ ਮੀਟਿੰਗ ਬੁਲਾਈ ਹੈ ਇਸ ਬਾਰੇ ਵੀ ਕੋਈ ਜਵਾਬ ਨਹੀਂ ਦਿਤਾ।

**ਮੁੱਖ ਮੰਤਰੀ** : ਸਪੀਕਰ ਸਾਹਿਬ, ਕਲ੍ਹ ਵੀ ਇਹ ਆਪਣੇ ਭਾਸ਼ਣ ਵਿਚ ਗਲੀਆਂ ਬਾਜ਼ਾਰਾਂ ਦੀ ਚਰਚਾ ਕਰਦੇ ਰਹੇ ਹਨ ਔਰ ਇਨ੍ਹਾਂ ਨੇ ਬੜੇ ਸੰਗੀਨ ਇਲਜ਼ਾਮ ਲਾਏ ਹਨ ਜਿਹੜੇ ਮੈਂ ਸਮਝਦਾ ਹਾਂ ਕਿ ਘਿਰਣਾਯੋਗ ਹਨ । ਸੈਂਟਰਲ ਗੌਰਮਿੰਟ ਵਲੋਂ ਇਕ ਕਮੇਟੀ ਬਣੀ ਹੋਈ ਹੈ ਜਿਸ ਦੇ ਚੇਅਰ-ਮੈਨ ਤੋਂ ਇਲਾਵਾ ਪਾਵਰ, ਇਕਨੌਮਿਕ ਅਫੇਅਰਜ਼ ਅਤੇ ਸੈਂਟਰਲ ਵਾਟਰ ਕਮਿਸ਼ਨ ਦੇ ਅਫਸਰ ਇਸ ਦੇ ਮੈਂਬਰਜ਼ ਹਨ। ਇਹ ਕੋਈ ਸਾਧਾਰਣ ਗਲ ਨਹੀਂ । ਇਹ ਕੋਈ ਗਲੀਆਂ, ਬਜ਼ਾਰਾਂ ਦੀ ਗਲ ਨਹੀਂ, ਛੋਲੇ ਵੇਚਣ ਦੀ ਗਲ ਨਹੀਂ ਹੈ, ਇਸ ਵਿਚ ਇਕ ਹਜ਼ਾਰ ਕਰੋੜ ਰੁਪਿਆ ਦੀ ਇਨਵੈਸਟਮੈਂਟ ਹੋਣੀ ਹੈ । ਇਸ ਕਰਕੇ ਗੌਰਮਿੰਟ ਆਫ਼ ਇੰਡੀਆ ਦਾ ਵੀ ਕਨਸਰਨ ਹੈ ਔਰ ਹਾਈ ਪਾਵਰ ਕਮੇਟੀ ਬਣਾਈ ਹੈ ਜਿਸ ਦੇ ਚੇਅਰਮੈਨ ਔਰ ਮੈਂਬਰ ਮੈਂ ਦਸੇ ਹਨ। ਸਟੇਟ ਗੌਰਮਿੰਟ ਵਲੋਂ ਵੀ ਕਮੇਟੀ ਨੀਯਤ ਕੀਤੀ ਗਈ ਹੈ ਜਿਹੜੀ ਇਸ ਤੇ ਵਿਚਾਰ ਕਰ ਰਹੀ ਹੈ। ਕਲ੍ਹ ਇਨ੍ਹਾਂ ਨੇ ਬੜੀਆਂ ਗਲਾਂ ਕੀਤੀਆਂ ਜਿਹੜੀਆਂ ਨਜਾਇਜ਼ ਸਨ। ਪਰ ਕਿਉਂਕਿ ਇਹ ਗਵਰਨਰ ਐਡਰੈਸ ਤੇ ਬੋਲ ਰਹੇ ਸਨ, ਇਸ ਕਰਕੇ ਜੋ ਇਹ ਚਾਹੁੰਣ ਕਹਿ ਸਕਦੇ ਸਨ ।

**ਸ੍ਰੀ ਸੇਵਾ ਰਾਮ ਅਰੋੜਾ** : ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਕੀ ਗੌਰਮਿੰਟ ਆਫ਼ ਇੰਡੀਆ ਨੇ ਉਸ ਕਮੇਟੀ ਦੀ ਕੋਈ ਮੀਟਿੰਗ ਬੁਲਾਈ ਹੈ ਔਰ ਜੇ ਬੁਲਾਈ ਹੈ ਤਾਂ ਕੀ ਪੰਜਾਬ ਗੌਰਮਿੰਟ ਉਸ ਵਿਚ ਸ਼ਾਮਲ ਹੋਈ ਹੈ ਜਾਂ ਬਾਈਕਾਟ ਕੀਤਾ ਹੈ ।

**ਮੁੱਖ ਮੰਤਰੀ** : ਅਸੀਂ ਕਿਸੇ ਕਮੇਟੀ ਦਾ ਬਾਈਕਾਟ ਨਹੀਂ ਕਰ ਰਹੇ। ਮੈਂ ਪਾਵਰ ਮਨਿਸਟਰ ਸਾਹਿਬ ਨੂੰ ਆਪ ਮਿਲਿਆ ਹਾਂ ਅਤੇ ਉਨ੍ਹਾਂ ਨਾਲ ਡਿਸਕਸ਼ਨ ਹੋਈ ਹੈ । ਉਨ੍ਹਾਂ ਵਲੋਂ ਵੀ ਪਰਪੋਜ਼ਲਾਂ ਆਈਆਂ ਹਨ ।

**ਸਰਦਾਰ ਦਲੀਪ ਸਿੰਘ ਪਾਂਧੀ** : ਸਪੀਕਰ ਸਾਹਿਬ, ਥੀਨ ਡੈਮ ਬਹੁਤ ਬਹੁਤ ਸਾਲ ਪਹਿਲੇ ਬਣਨਾ ਚਾਹੀਦਾ ਸੀ ਇਹ ਨਾ ਬਣਨ ਦੀ ਜ਼ਿੰਮੇਵਾਰੀ ਇਨ੍ਹਾਂ (ਕਾਂਗਰਸੀ ਬੈਂਚਾਂ ਵਲ ਇਸ਼ਾਰਾ) ਤੇ ਹੈ। ਖਾਹ-ਮਖਾਹ ਇਹ ਪਰੇਸ਼ਾਨ ਕਰਦੇ ਹਨ। ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਜਿਵੇਂ ਦਾਮੋਦਰ ਵੈਲੀ ਕਾਰਪੋਰੇਸ਼ਨ ਹੈ ਉਨ੍ਹਾਂ ਨੇ ਇਕ ਸੌ ਕਰੋੜ ਰੁਪਿਆ ਪਾਕਿਸਤਾਨ ਨੂੰ ਦਿੱਤਾ ਹੈ ਪਰ ਪੰਜਾਬ ਸਰਕਾਰ ਕੋਲ ਪੈਸਾ ਨਹੀਂ ਹੈ। 1977 ਵਿਚ ਡਿਸਾਈ ਸਾਹਿਬ ਨੇ ਇਸ ਡੈਮ ਦੀ ਪ੍ਰਵਾਨਗੀ ਦਿੱਤੀ ਸੀ। ਪੈਸੇ ਦੇ ਰਿਸੋਰਸਿਜ਼ ਸਾਡੇ ਕੋਲ ਘੱਟ ਹਨ। ਇਸ ਕਰਕੇ ਦਿੱਲੀ ਸਰਕਾਰ ਨੂੰ ਥੀਨ ਡੈਮ ਬਣਾਉਣ ਵਾਸਤੇ ਪੂਰਾ ਪੈਸਾ ਦੇਣਾ ਚਾਹੀਦਾ ਹੈ ਤਾਕਿ ਇਹ ਥੀਨ ਡੈਮ ਬਣ ਸਕੇ ।

**ਮੁੱਖ ਮੰਤਰੀ** : ਸਟੇਟ ਗੌਰਮਿੰਟ ਦੀ ਹਮੇਸ਼ਾ ਇਹ ਖਾਹਿਸ਼ ਰਹੀ ਹੈ ਕਿ ਸੈਂਟਰਲ ਗੌਰਮਿੰਟ ਪੂਰਾ ਪੈਸਾ ਦੇਵੇ ਲੇਕਿਨ ਉਹ ਮਿਲਦਾ ਨਹੀਂ ਜਿਹੜਾ ਮਿਲਦਾ ਹੈ ਉਹ ਵੀ ਪੂਰਾ ਨਹੀਂ ਮਿਲਦਾ।

**ਸਰਦਾਰ ਬਲਵਿੰਦਰ ਸਿੰਘ ਭੂੰਦੜ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੁੱਖ ਮੰਤਰੀ ਸਾਹਿਬ ਤੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਪਿਛਲੇ ਸਾਲ ਹੁਸੈਨੀਵਾਲਾ ਵਿਖੇ ਪ੍ਰਾਈਮ ਮਨਿਸਟਰ ਸਾਹਿਬ ਆਏ ਸਨ ਤਾਂ ਉਨ੍ਹਾਂ ਨੇ ਪੰਜਾਬ ਦੇ ਜ਼ਖ਼ਮਾਂ ਤੇ ਮਰਹੱਮ ਲਾਉਣ ਲਈ ਥੀਨ ਡੈਮ ਨੂੰ ਜਲਦੀ ਮੁਕੰਮਲ ਕਰਨ ਲਈ ਕਿਹਾ ਸੀ। ਆਇਆ ਉਸ ਐਸ਼ੋਰੈਂਸ ਨੂੰ ਮੁੱਖ ਰਖਦੇ ਹੋਏ ਕੀ ਕੋਈ ਅਸਿਸਟੈਂਸ ਥੀਨ ਡੈਮ ਵਾਸਤੇ ਪ੍ਰੋਵਾਈਡ ਕੀਤੀ ਹੈ ?

**ਮੁੱਖ ਮੰਤਰੀ** : ਅਸੀਂ ਇਸ ਪਲਾਨ ਵਿਚ 110 ਕਰੋੜ ਰੁਪਿਆ ਇਸ ਵਾਸਤੇ ਰਖਿਆ ਸੀ ਲੇਕਿਨ ਪਲਾਨ ਪੂਰਾ ਨਾ ਹੋਣ ਕਾਰਨ 110 ਦੀ ਬਜਾਏ 75 ਕਰੋੜ ਰੁਪਿਆ ਰਖਣਾ ਪਿਆ ਹੈ।

**ਡਾਕਟਰ ਕੇਵਲ ਕ੍ਰਿਸ਼ਨ** : ਮੈਂ ਚੀਫ ਮਨਿਸਟਰ ਸਾਹਿਬ ਤੋਂ ਇਹ ਜਾਨਣਾ ਚਾਹਵਾਂਗਾ ਕਿ ਕੀ ਸੈਂਟਰਲ ਗੌਰਮਿੰਟ ਨੇ ਪਿਛਲੇ ਤੇ ਇਸ ਸਾਲ ਲੋਨ ਦੀ ਸ਼ਕਲ ਵਿਚ ਜਾਂ ਗਰਾਂਟ ਦੀ ਸ਼ਕਲ ਵਿਚ ਥੀਨ ਡੈਮ ਦੀ ਕੰਸਟ੍ਰਕਸ਼ਨ ਵਾਸਤੇ ਪੈਸਾ ਦਿੱਤਾ ਹੈ ?

**ਵਿੱਤ ਮੰਤਰੀ** : ਸਰ, ਥੀਨ ਡੈਮ ਵਾਸਤੇ ਹੁਸੈਨੀਵਾਲਾ ਵਿਖੇ ਮੁਕੰਮਲ ਕਰਨ ਦਾ ਵਾਇਦਾ ਸੈਂਟਰ ਨੇ ਕੀਤਾ ਸੀ ਔਰ ਇਸ ਵਾਸਤੇ 110 ਕਰੋੜ ਰੁਪਿਆ ਪਲਾਨ ਵਿਚ ਰਖਿਆ ਸੀ ਜਿਹੜੀ ਕਿ 7ਵੀਂ ਪਲਾਨ ਹੈ ਉਸ ਵਿਚ 500 ਕਰੋੜ ਰੁਪਿਆ ਥੀਨ ਡੈਮ ਲਈ ਹੈ ਪਰ ਉਹ ਵੀ ਟਾਰਗੇਟ ਪੂਰਾ ਨਹੀਂ ਹੋ ਰਿਹਾ। ਇਸ ਵਾਸਤੇ ਅਸੀਂ ਪਲਾਨਿੰਗ ਕਮਿਸ਼ਨ ਨਾਲ ਵੀ ਅਤੇ ਪ੍ਰਾਈਮ ਮਨਿਸਟਰ ਸਾਹਿਬ ਨਾਲ ਵੀ ਮੁੱਖ ਮੰਤਰੀ ਨੇ ਤੇ ਮੈਂ ਮੀਟਿੰਗ ਕੀਤੀ ਹੈ ਔਰ ਕਿਹਾ ਹੈ ਕਿ ਇਸ ਕੰਮ ਵਾਸਤੇ ਫੁੱਲੀ ਫਿਨਾਂਸ ਕਰੋ। ਪਰ ਸੈਂਟਰਲ ਗੌਰਮਿੰਟ ਫੁੱਲੀ ਫਨਾਂਸ ਨਹੀਂ ਕਰ ਸਕੀ। 110 ਕਰੋੜ ਰੁਪਿਆ ਰਖਿਆ ਸੀ ਪਰ 75 ਕਰੋੜ ਰੁਪਿਆ ਮਿਲਿਆ ਹੈ। ਇਹ ਟੋਟਲ ਲੋਨ ਹੈ ਜਿਸ ਦਾ ਇੰਟਰਸਟ 8 ਪ੍ਰਤੀਸ਼ਤ ਦੇਣਾ ਪੈਣਾ ਹੈ।

**ਸ਼੍ਰੀ ਰਾਮ ਪ੍ਰਕਾਸ਼ ਬਾਲੀ** : ਮੈਂ ਮੁੱਖ ਮੰਤਰੀ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਕੀ ਸੈਂਟਰਲ ਗੌਰਮਿੰਟ ਨੂੰ ਸਟੇਟ ਗੌਰਮਿੰਟ ਨੇ ਆਪਣੀ ਰਿਕੁਮੈਂਡੇਸ਼ਨ ਭੇਜੀ ਹੈ ਕਿ ਇਸ ਥੀਨ ਡੈਮ ਨੂੰ ਡਿਪਾਰਟਮੈਂਟਲੀ ਬਣਾਇਆ ਜਾਵੇ ਕਿਉਂਕਿ ਬੀ.ਐਸ.ਐਲ. ਤੇ ਏ.ਪੀ.ਐਸ. ਹਾਈਡਲ ਔਰ ਪੌਂਗ ਡੈਮ ਦੇ ਕੰਮ ਤੇ ਜਿਹੜੇ ਕਾਮੇ ਲਗੇ ਹਨ ਉਨ੍ਹਾਂ ਨੂੰ ਉਥੇ ਲਾਇਆ ਜਾ ਸਕੇ ਔਰ ਉਹ ਵਿਹਲੇ ਨਾ ਫਿਰਦੇ ਰਹਿਣ।

**ਮੁੱਖ ਮੰਤਰੀ** : ਜਿਹੜੇ ਕਾਮੇ ਵਿਹਲੇ ਹੋ ਰਹੇ ਹਨ ਉਨ੍ਹਾਂ ਵਿਚੋਂ ਬਹੁਤ ਸਾਰਿਆਂ ਨੂੰ ਇਸ ਪ੍ਰੋਜੈਕਟ ਤੇ ਕੰਮ ਦਿੱਤਾ ਜਾ ਰਿਹਾ ਹੈ ਔਰ ਆਲਰੈਡੀ ਦਿੱਤਾ ਵੀ ਗਿਆ ਹੈ। ਸੈਂਟਰਲ ਗੌਰਮਿੰਟ ਕਨਜ਼ਾਰਟੀਆਂ ਤੋਂ ਕੰਮ ਕਰਵਾਉਣ ਵਾਸਤੇ ਵਿਚਾਰ ਰਹੀ ਹੈ।

**ਸਰਦਾਰ ਕਿਰਪਾਲ ਸਿੰਘ** : ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਪੰਜਾਬ ਦੇ ਇੰਜੀਨੀਅਰਜ਼ ਜਿਨ੍ਹਾਂ ਨੇ ਭਾਖੜਾ ਡੈਮ ਔਰ ਪੌਂਗ ਡੈਮ ਵਗੈਰਾ ਬਣਾਇਆ ਹੈ ਔਰ ਉਹ ਸਭ ਕੁਝ ਜਾਣਦੇ ਹਨ, ਹੋਰ ਸਟੇਟਾਂ ਸਾਡੇ ਕੋਲ ਇਨ੍ਹਾਂ ਡੈਮਜ਼ ਵਾਸਤੇ ਟੈਕਨੀਕਲ ਅਸਿਸਟੈਂਸ ਮੰਗਦੀਆਂ ਹਨ। ਹੁਣ ਜੇ ਇਸ ਡੈਮ ਵਾਸਤੇ ਬਾਹਰੋਂ ਕੰਮ ਕਰਵਾਇਆ ਗਿਆ ਤਾਂ ਉਹ ਸਟੇਟਸ ਇਹ ਜ਼ਰੂਰ ਸੋਚਣਗੀਆਂ ਕਿ ਇਨ੍ਹਾਂ ਦੀ ਟੈਕਨੀਕਲ ਨਉ ਹਾਉ ਇਤਨੀ ਕਮਜ਼ੋਰ ਹੈ ਕਿ ਇਹ ਬਾਹਰੋਂ ਕੰਮ ਕਰਵਾਉਂਦੀਆਂ ਹਨ, ਇਸ ਕਰਕੇ ਇਨ੍ਹਾਂ ਨੂੰ ਕਿਉਂ ਕਨਸਲਟ ਕੀਤਾ ਜਾਵੇ। ਇਹ ਸਾਡੇ ਤੇ ਐਸਪਰਸ਼ਨ ਹੈ, ਸਾਡੇ ਚੀਫ ਇੰਜੀਨੀਅਰਜ਼ ਦੀ ਹੇਠੀ ਹੈ। ਇਸ ਨੂੰ ਧਿਆਨ ਵਿਚ ਰਖਦੇ ਹੋਏ ਕੀ ਸਟੇਟ ਗੌਰਮਿੰਟ, ਗੌਰਮਿੰਟ ਆਫ਼ ਇੰਡੀਆ ਨੂੰ ਇਹ ਕਹੇਗੀ ਕਿ ਅਸੀਂ ਇਹ ਖੁਦ ਬਣਾਵਾਂਗੇ ? ਪੈਸਾ ਦਿਓ, ਬਣਾਵਾਂਗੇ ਅਸੀਂ ਆਪ ?

ਮੁੱਖ ਮੰਤਰੀ : ਸਾਡੇ ਇੰਜੀਨੀਅਰਜ਼ ਬੜੇ ਐਕਸਪੀਰੀਐਂਸਡ ਹਨ ਉਨ੍ਹਾਂ ਨੇ ਪੌਂਗ ਡੈਮ ਅਤੇ ਹੋਰ ਵੱਡੇ ਵੱਡੇ ਡੈਮ ਬਣਾਏ ਹਨ ਉਨ੍ਹਾਂ ਦੀ ਅਸਿਸਟੈਂਸ ਸਿਰਫ਼ ਇੰਡੀਆ ਵਿਚ ਹੀ ਨਹੀਂ ਬਲਕਿ ਬਾਹਰਲੇ ਦੇਸ਼ਾਂ ਵਾਲੇ ਵੀ ਮੰਗਦੇ ਹਨ। ਆਪਣੇ ਚੀਫ਼ ਇੰਜੀਨੀਅਰਜ਼ ਨਾਲ ਵੀ ਰਾਏ ਚਲ ਰਹੀ ਹੈ। ਇਸ ਕੰਮ ਵਾਸਤੇ 76 ਲੱਖ ਰੁਪਿਆ ਖਰਚ ਕੀਤਾ ਹੈ। ਇਹ ਜਿਹੜਾ ਬਾਹਰਲੀਆਂ ਫਰਮਾਂ ਬਾਰੇ ਵਿਚਾਰ ਕਰ ਰਹੇ ਹਾਂ, ਇਹ ਇਸ ਲਈ ਮਹਿਜ਼ ਨਹੀਂ ਕਿ ਸਾਡੇ ਇੰਜੀਨੀਅਰਜ਼ ਕੰਮ ਕਰਨ ਦੇ ਕਾਬਲ ਨਹੀਂ ਬਲਕਿ ਫਾਈਨਾਂਸ਼ੀਅਲ ਅਸਿਸਟੈਂਸ ਦੀ ਗਲ ਹੈ। ਅਸੀਂ ਸੈਂਟਰ ਨੂੰ ਇਹ ਕਿਹਾ ਹੈ ਕਿ ਕੋਈ ਐਸਾ ਢੰਗ ਬਣਾਓ ਜਿਸ ਨਾਲ ਇਹ ਕੰਮ ਛੇਤੀ ਖਤਮ ਹੋ ਸਕੇ।

**ਮਾਸਟਰ ਮੋਹਨ ਲਾਲ :** ਸਪੀਕਰ ਸਾਹਿਬ, ਮੈਂ ਚੀਫ ਮਨਿਸਟਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਆਇਆ ਥੀਨ ਡੈਮ ਦਾ ਠੇਕਾ ਕਿਸੇ ਫਾਰਨ ਕੰਪਨੀ – ਇਟਾਲੀਅਨ ਅਤੇ ਜਾਪਾਨੀ ਕੰਪਨੀ––ਨੂੰ ਇਸ ਕਰਕੇ ਦਿੱਤਾ ਜਾ ਰਿਹਾ ਕਿ ਇਸ ਵਿਚ ਪੰਜਾਬ ਦਾ ਇਕ ਮਨਿਸਟਰ, ਜਿਸ ਦੀ ਪ੍ਰਾਈਮ ਮਨਿਸਟਰ ਹਾਊਸ ਵਿਚ ਪਹੁੰਚ ਹੈ ਉਹ ਥੀਨ ਡੈਮ ਦਾ ਠੇਕਾ ਇਟਾਲੀਅਨ ਕੰਪਨੀ ਨੂੰ ਦੇਣ ਵਿਚ ਦਿਲਚਸਪੀ ਰੱਖਦਾ ਹੈ ? ਕੀ ਮੁੱਖ ਮੰਤਰੀ ਸਾਹਿਬ ਨੂੰ ਇਸ ਬਾਰੇ ਪਤਾ ਹੈ, ਜੇਕਰ ਪਤਾ ਹੈ, ਤਾਂ ਇਹ ਦੱਸ ਦੇਣ ?

ਮੁੱਖ ਮੰਤਰੀ : ਸਪੀਕਰ ਸਾਹਿਬ, ਇਹ ਗੱਲ ਬਿਲਕੁਲ ਗਲਤ ਹੈ। ਕਿਸੇ ਇਟਾਲੀਅਨ ਕੰਪਨੀ ਦੇ ਨਾਂ ਨਾਲ ਪ੍ਰਾਈਮ ਮਨਿਸਟਰ ਸਾਹਿਬ ਦਾ ਨਾਂ ਐਵੇਂ ਜੋੜਿਆ ਜਾ ਰਿਹਾ ਹੈ।

---

**Potential for growth of Industry at Amritsar**

***161. Shri Brij Bhushan Mehra :** Will the Minister for Finance be pleased to state—

(a) whether there is potential for growth of industries at Amritsar;

(b) if the reply to part (a) above is in the affirmative whether the Government proposes to extend existing focal point estates as plots developed have already been allotted and exhausted ?

**Sardar Balwant Singh :** (a) Yes.

(b) A proposal to extend the existing Focal Point is under consideration.

ਸਰ, ਹਾਂ ਜੀ, ਟੋਟਲ ਪਲਾਟ ਸਾਡੇ ਕੋਲ ਡਿਵੈਲਪਡ 194 ਸਨ ਜਿਸ ਵਿਚੋਂ 126 ਪਲਾਟ ਅਲਾਟ ਕੀਤੇ ਗਏ ਸਨ। ਪੀ.ਐਸ.ਆਈ.ਡੀ.ਸੀ. ਵਾਸਤੇ ਰਿਜ਼ਰਵ ਪਲਾਟ 36 ਸਨ। ਐਨ.ਆਈ. ਜਿਹੜੇ ਫਾਰਨ ਕੰਟਰੀਜ਼ ਦੇ ਰਹਿਣ ਵਾਲੇ ਹਨ ਉਨ੍ਹਾਂ ਲਈ ਪਲਾਟ 29 ਸਨ ਔਰ ਬੈਲੈਂਸ 2 ਪਲਾਟ ਪਏ ਹਨ।

**ਸ਼੍ਰੀ ਬ੍ਰਿਜ ਭੂਸ਼ਨ ਮਹਿਰਾ :** ਸਪੀਕਰ ਸਾਹਿਬ, ਇਹ ਮੇਰੇ ਸਵਾਲ ਦਾ ਜਵਾਬ ਨਹੀਂ ਹੈ। ਮੇਰਾ ਸਵਾਲ ਸੀ ਕਿ ਅੰਮ੍ਰਿਤਸਰ ਦੇ ਫੋਕਲ ਪੁਆਇੰਟਸ ਨੂੰ ਐਕਸਟੈਂਡ ਕਰਨ ਬਾਰੇ ਦੱਸਿਆ ਜਾਵੇ। ਜਿਹੜਾ ਲਿਖਤੀ ਜਵਾਬ ਹਾਊਸ ਵਿਚ ਮੇਰੇ ਕੋਲ ਆਇਆ ਹੈ ਉਹ ਹੋਰ ਹੈ ਔਰ ਜਿਹੜਾ ਮਨਿਸਟਰ ਸਾਹਿਬ ਨੇ ਦਿੱਤਾ ਹੈ ਉਹ ਹੋਰ ਜਵਾਬ ਹੈ।

**Mr. Speaker :** The question is regarding potential for growth of Industries at Amritsar.

**Shri Brij Bhushan Mehra:** The written reply which has been received by me it is written "(*b*) *A proposal to extend the existing Focal Point is under consideration*"

The Minister is giving reply to some one else's question.

**Mr. Speaker :** I am sorry. There is some mistake.

**Finance Minister :** My reply regarding (a) is 'yes' and (b) is: 'A proposal to extend the existing Focal Point is under consideration.'

**ਸ਼੍ਰੀ ਬ੍ਰਿਜ ਭੂਸ਼ਨ ਮਹਿਰਾ :** ਸਪੀਕਰ ਸਾਹਿਬ, ਮੈਂ ਇੰਡਸਟਰੀ ਮਨਿਸਟਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਇਸ ਪਰਪੋਜ਼ਲ ਨੂੰ ਐਕਸਟੈਂਡ ਕਰਕੇ ਕਦੋਂ ਤਕ ਕੰਪਲੀਟ ਕਰ ਲੈਣਗੇ ?

**ਸ਼੍ਰੀ ਸਪੀਕਰ :** ਮਹਿਰਾ ਸਾਹਿਬ, ਕੀ ਹੁਣ ਜਵਾਬ ਠੀਕ ਮਿਲ ਗਿਆ ਹੈ ?

**ਸ਼੍ਰੀ ਬ੍ਰਿਜ ਭੂਸ਼ਨ ਮਹਿਰਾ :** ਸਪੀਕਰ ਸਾਹਿਬ, ਮੇਰਾ ਸਵਾਲ ਤਾਂ ਠੀਕ ਸੀ ਪਰ ਮਨਿਸਟਰ ਸਾਹਿਬ ਨੇ ਜਵਾਬ ਗਲਤ ਪੜ੍ਹ ਦਿੱਤਾ ਹੈ ।

**ਮੰਤਰੀ :** ਸਪੀਕਰ ਸਾਹਿਬ, ਮੈਂ ਇਨ੍ਹਾਂ ਦੀ ਗੱਲ ਦਾ ਜਵਾਬ ਦੇ ਰਿਹਾ ਹਾਂ ਕਿ ਸਾਡੀ ਇਹ ਪ੍ਰਾਬਲਮ ਹੈ ਕਿ ਜਿਹੜੇ ਸਾਡੇ ਕੋਲ ਐਗਜ਼ਿਸਟਿੰਗ ਪਲਾਟ ਹਨ ਜਿਨ੍ਹਾਂ ਸਾਰਿਆਂ ਤੇ ਇੰਡਸਟਰੀ ਹਾਲੇ ਤੱਕ ਨਹੀਂ ਲਗੀ ਜਿਸ ਕਰਕੇ ਕੁਝ ਪਲਾਟ ਅਸੀਂ ਕੈਂਸਲ ਕੀਤੇ ਹਨ । ਪਿੱਛਲੇ ਸਾਲ ਅਸੀਂ 126 ਪਲਾਟ ਅਲਾਟ ਕੀਤੇ ਸਨ ਅਤੇ ਇਨ੍ਹਾਂ 126 ਪਲਾਟਾਂ ਉਤੇ ਸਾਰਿਆਂ ਵਿਚ ਇੰਡਸਟਰੀ ਨਹੀਂ ਲਗੀ। ਇਸ ਦੇ ਨਾਲ ਹੀ ਮੈਂ ਦੱਸਣਾ ਚਾਹੁੰਦਾ ਹਾਂ ਕਿ ਅਸੀਂ ਜ਼ਮੀਨ ਦਾ ਇਕ ਹੋਰ ਟੁਕੜਾ ਆਈਡੈਂਟੀਫਾਈ ਕਰ ਲਿਆ ਹੈ ਅਤੇ ਜ਼ਰੂਰਤ ਪੈਣ ਤੇ ਉਸ ਨੂੰ ਐਕਵਾਇਅਰ ਕਰ ਲਵਾਂਗੇ ।

**ਸ਼੍ਰੀ ਬ੍ਰਿਜ ਭੂਸ਼ਨ ਮਹਿਰਾ :** ਸਪੀਕਰ ਸਾਹਿਬ, ਇਨ੍ਹਾਂ ਨੇ ਆਪਣੇ ਜਵਾਬ ਵਿਚ ਕਿਹਾ ਹੈ ਕਿ 126 ਪਲਾਟ ਅਲਾਟ ਕੀਤੇ ਸਨ ਅਤੇ ਸਾਰਿਆਂ ਵਿਚ ਹਾਲੇ ਇੰਡਸਟਰ੍ਰੀ ਲਗੀ ਨਹੀਂ ਹੈ । ਇਸ ਦੇ ਵਿਚ ਟਾਈਮ ਫੈਕਟਰ ਇਨਵਾਲਵ ਹੈ। ਸਾਲ 2 ਸਾਲਾਂ ਬਾਦ ਇੰਡਸਟਰੀ ਲਈ ਪਾਵਰ ਦੇ ਕੁਨੈਕਸ਼ਨ ਮਿਲਦੇ ਹਨ ਔਰ ਹੋਰ ਸਾਰਾ ਪ੍ਰੋਸੈਸ ਇੰਡਸਟਰੀ ਲਗਣ ਤੇ ਹੁੰਦਾ ਹੈ । ਸਾਈਟ ਪਲਾਨਿੰਗ ਮੈਜਾਰਿਟੀ ਆਫ ਦੀ ਕੇਸਿਜ਼ ਵਿੱਚ ਕੰਪਲੀਟ ਹੋ ਚੁੱਕੀ ਹੈ ਔਰ ਉਥੇ ਹੋਰ ਪਲਾਟਾਂ ਦੀ ਮੰਗ ਕੀਤੀ ਜਾ ਰਹੀ ਹੈ । ਸਾਰਿਆਂ ਨੂੰ ਪਲਾਟ ਦੇਣ ਲਈ ਸਰਕਾਰ ਵਲੋਂ ਕੀ ਕਦਮ ਚੁੱਕੇ ਜਾ ਰਹੇ ਹਨ ? ਇਹ ਇਕ ਲਗਾਤਾਰ ਚਲਣ ਵਾਲਾ ਪ੍ਰੋਸੈਸ ਹੈ ।

**ਮੰਤਰੀ :** ਸਪੀਕਰ ਸਾਹਿਬ, ਕੁਝ ਪਲਾਟ 1984 ਵਿਚ ਅਤੇ ਕੁਝ ਪਲਾਟ 1985 ਵਿਚ ਅਲਾਟ ਕੀਤੇ ਗਏ ਸਨ । ਵਿਦਇਨ ਰੂਲਜ਼ ਇੰਡਸਟਰੀ ਉਥੇ ਆਉਣੀ ਚਾਹੀਦੀ ਹੈ। ਬਿਜਲੀ ਦੀ ਪਰਫਾਰਮੈਂਸ ਨਵੀਂ ਸਰਕਾਰ ਦੇ ਆਉਣ ਨਾਲ ਈਜ਼ੀ ਹੋ ਗਈ ਹੈ ਅਤੇ ਅਸੀਂ ਇਹ ਫੈਸਲਾ ਕਰ ਦਿੱਤਾ ਹੈ ਕਿ ਇੰਡਸਟਰੀ ਨੂੰ ਪਾਵਰ ਕੁਨੈਕਸ਼ਨ ਜਲਦੀ ਦਿੱਤੇ ਜਾਣ । ਮਹਿਰਾ ਸਾਹਿਬ ਨੂੰ ਪਤਾ ਹੈ ਕਿ ਪਿਛੇ ਜਦੋਂ ਇਨ੍ਹਾਂ ਦੀ ਸਰਕਾਰ ਸੀ ਉਦੋਂ ਅਤੇ ਬਾਅਦ ਵਿਚ ਗਵਰਨਰੀ ਰਾਜ ਵਿਚ 8-8 ਘੰਟੇ ਬਿਜਲੀ ਦਾ ਕੱਟ ਇੰਡਸਟਰੀ ਉਤੇ ਲਗਦਾ ਸੀ ਅਤੇ ਇੰਡਸਟਰੀ ਵਾਸਤੇ 1981 ਦੀਆਂ ਐਪਲੀਕੇਸ਼ਨਾਂ ਜਿਹੜੀਆਂ ਪਾਵਰ ਕੁਨੈਕਸ਼ਨ ਲਈ ਹੁੰਦੀਆਂ ਸਨ ਨੂੰ ਲਿਆ ਜਾਂਦਾ ਸੀ ਔਰ ਉਸੇ ਹਿਸਾਬ ਨਾਲ ਵਾਰੀ ਸਿਰ ਕੁਨੈਕਸ਼ਨ ਮਿਲਦਾ ਸੀ ਪਰ ਅਸੀਂ 1985 ਦੀਆਂ ਐਪਲੀਕੇਸ਼ਨਾਂ ਉਤੇ ਪਾਵਰ ਕੁਨੈਕਸ਼ਨ ਦੇਣੇ ਸ਼ੁਰੂ ਕਰ ਦਿੱਤੇ ਹਨ । ਇਹ 10 ਹਜ਼ਾਰ ਦੇ ਕਰੀਬ ਪਾਵਰ ਕੁਨੈਕਸ਼ਨਜ਼ ਹਨ । ਅਗਲੀ ਸਕੀਮ ਸਰਕਾਰ ਫੋਕਲ ਪੁਆਇੰਟਸ ਨੂੰ ਸੈਲਫ ਫਾਈਨਾਂਸਿੰਗ ਸਕੀਮ ਅੰਡਰ ਕੰਸਿਡਰ ਕਰ ਰਹੀ ਹੈ ਅਤੇ we will advertise and get it done.

**ਸਰਦਾਰ ਕਿਰਪਾਲ ਸਿੰਘ :** ਸਪੀਕਰ ਸਾਹਿਬ, ਜਿਥੋਂ ਤੱਕ ਅੰਮ੍ਰਿਤਸਰ ਦਾ ਤੁਅੱਲਕ ਹੈ ਇਥੇ ਪਿਛਲੇ 4 ਸਾਲਾਂ ਦੇ ਦੌਰਾਨ ਅਕਾਲੀ ਦਲ ਦਾ ਹੈਡ ਕੁਆਟਰ ਹੋਣ ਕਰਕੇ ਬੜੀ ਹਫੜਾ ਦਫੜੀ ਪਈ

ਰਹੀ ਹੈ ਅਤੇ ਉਥੇ ਲੋਕ ਉਜੜਦੇ ਰਹੇ ਹਨ । ਹੁਣ ਅਕਾਲੀ ਪਾਰਟੀ ਦੀ ਸਰਕਾਰ ਹੋਣ ਕਰਕੇ ਇਸ ਸ਼ਹਿਰ ਨੂੰ ਮੁੜ ਵਸਾਉਣ ਲਈ ਇਨ੍ਹਾਂ ਦਾ ਇਖਲਾਕੀ ਫਰਜ ਵੀ ਬਣ ਜਾਂਦਾ ਹੈ। ਇਕ ਸਵਾਲ ਮਹਿਰਾ ਸਾਹਿਬ ਨੇ ਕੀਤਾ ਹੈ, ਬਹੁਤੀਆਂ ਗੱਲਾਂ ਤਾਂ ਮੈਂ ਗਵਰਨਰ ਸਾਹਿਬ ਦੇ ਐਡਰੈਸ ਉਤੇ ਕਰਾਂਗਾ ਪਰ ਇਤਨੀ ਗੱਲ ਮੈਂ ਮਨਿਸਟਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਇਨ੍ਹਾਂ ਨੇ ਕਿਹਾ ਹੈ ਕਿ ਸਾਡੀ ਸਰਕਾਰ ਆਉਣ ਨਾਲ ਪਾਵਰ ਪੁਜ਼ੀਸ਼ਨ ਸੁਧਰ ਗਈ ਹੈ । ਬਿਜਲੀ ਜੇਨਰੇਟਰਜ਼ ਵਿਚ ਤਾਂ ਜ਼ਿਆਦਾ ਪੈਦਾ ਨਹੀਂ ਹੋਈ, ਕੀ ਇਨ੍ਹਾਂ ਦੀਆਂ ਅੱਖਾਂ ਵਿਚ ਬਿਜਲੀ ਵੱਧ ਗਈ ਹੈ?

**Minister**: I would say that it is better management.

### Steps for Implementation of Family Welfare Programme

***109. Shri Jagjit Singh** (Sardar Bhag Singh) : Will the Minister for Health and Family Welfare be pleased to state the steps taken by the Government for the implementation of the Family Welfare Programme.

**ਸਰਦਾਰ ਬਸੰਤ ਸਿੰਘ ਖਾਲਸਾ** : ਪਰਿਵਾਰ ਭਲਾਈ ਪ੍ਰੋਗਰਾਮ ਨੂੰ ਲਾਗੂ ਕਰਨ ਲਈ ਹੇਠ ਲਿਖੇ ਕਦਮ ਉਠਾਏ ਜਾ ਰਹੇ ਹਨ :—

(1) ਪ੍ਰੋਗਰਾਮ ਪ੍ਰਤੀ ਲੋਕਾਂ ਵਿੱਚ ਜਾਗਰਤੀ ਪੈਦਾ ਕਰਨੀ।

(2) ਸਿਹਤ ਵਿਭਾਗ ਵਲੋਂ ਕੀਤੇ ਗਏ ਪ੍ਰਬੰਧ ।

(3) ਪਰਿਵਾਰ ਭਲਾਈ ਵਿਭਾਗ ਵਲੋਂ ਦਿੱਤੇ ਜਾਣ ਵਾਲੇ ਉਤਸ਼ਾਹਾਂ ਦਾ ਵੇਰਵਾ ।

(4) ਓਪਰੇਸ਼ਨ ਕਰਵਾਉਣ ਵਾਲੇ ਸਰਕਾਰੀ ਕਰਮਚਾਰੀਆਂ ਨੂੰ ਰਿਆਇਤਾਂ।

(5) ਯੋਗ ਜੋੜਿਆਂ ਲਈ ਹੋਰ ਸੁਵਿਧਾਵਾਂ।

(6) ਜੱਚਾ-ਬੱਚਾ ਦੀ ਸੰਭਾਲ ਲਈ ਹੋਰ ਵਿਸ਼ੇਸ਼ ਪਰੋਗਰਾਮ ।

(7) ਪਰਿਵਾਰ ਭਲਾਈ ਪ੍ਰੋਗਰਾਮ ਨੂੰ ਲਾਗੂ ਕਰਨ ਲਈ ਉਠਾਏ ਗਏ ਕਦਮਾਂ ਦਾ ਵੇਰਵਾ ਨਾਲ ਨੱਥੀ ਸਟੇਟਮੈਂਟ ਵਿੱਚ ਦਿੱਤਾ ਗਿਆ ਹੈ ਜਿਹੜੀ ਕਿ ਸਦਨ ਦੀ ਟੇਬਲ ਤੇ ਰੱਖੀ ਜਾਂਦੀ ਹੈ ।

ਸਟੇਟਮੈਂਟ

ਪਰਿਵਾਰ ਭਲਾਈ ਪ੍ਰੋਗਰਾਮ ਨੂੰ ਲਾਗੂ ਕਰਨ ਲਈ ਹੇਠ ਲਿਖੇ ਕਦਮ ਚੁੱਕੇ ਗਏ ਹਨ :—

| | |
|---|---|
| 1. ਪ੍ਰੋਗਰਾਮ ਪ੍ਰਤੀ ਲੋਕਾਂ ਵਿਚ ਜਾਗਰਿਤੀ ਪੈਦਾ ਕਰਨੀ। | ਪੋਸਟਰਾਂ ਅਤੇ ਪੈਂਫਲਟਾਂ ਰਾਹੀਂ । |
| | ਓਪੀਨੀਅਨ ਲੀਡਰਾਂ ਲਈ ਓਰੀਐਨਟੇਸ਼ਨ ਕੈਂਪ ਡਰਾਮਿਆਂ ਅਤੇ ਸਕਿਟਾਂ ਰਾਹੀਂ। |
| | ਮਹੱਤਵਪੂਰਣ ਮੌਕਿਆਂ ਤੇ ਨੁਮਾਇਸ਼ਾਂ ਰਾਹੀਂ ਇਸ਼ਤਿਹਾਰਾਂ ਰਾਹੀਂ। |

[ਸਰਦਾਰ ਬਸੰਤ ਸਿੰਘ ਖਾਲਸਾ ]

| | |
|---|---|
| 2. ਸਿਹਤ ਵਿਭਾਗ ਵਲੋਂ ਕੀਤੇ ਗਏ ਪ੍ਰਬੰਧ | ੳ. ਹਰ ਪਿੰਡ ਵਿਚ 1000 ਆਬਾਦੀ ਪਿਛੇ ਇਕ ਸਿਹਤ ਗਾਈਡ ਦਾ ਲਾਉਣਾ । |
| | ਅ. ਹਰ ਸਬ-ਸੈਂਟਰ ਵਿਚ ਬਹੁਮੰਤਵੀ ਕਾਮਿਆਂ (ਇਸਤਰੀ—ਪੁਰਸ਼) ਦਾ ਲਾਉਣਾ । |
| | ੲ. ਹਰ ਸਬਸੀਡੀਅਰੀ ਹੈਲਥ ਸੈਂਟਰ ਵਿਚ ਇਕ ਸਿਹਤ ਦਰਸ਼ਕਾ ਲਾਉਣਾ । |
| | ਸ. ਸਾਰੀਆਂ ਸਿਹਤ ਸੰਸਥਾਵਾਂ ਵਿਚ ਪਰਿਵਾਰ ਭਲਾਈ ਸੇਵਾਵਾਂ ਦਾ ਪ੍ਰਬੰਧ ਕਰਨਾ । |
| | ਹ. ਹਰ ਮੁਢਲਾ ਸਿਹਤ ਕੇਂਦਰ ਵਿੱਚ ਇਕ ਬਲਾਕ ਐਕਸਟੈਨਸ਼ਨ ਐਜੂਕੇਟਰ ਲਗਾਉਣਾ |
| | ਕ. ਵਿਸ਼ੇਸ਼ ਕੈਂਪਸ ਅਤੇ ਉਚੇਚੀ ਮੁਹਿੰਮ ਦਾ ਪ੍ਰਬੰਧ ਕਰਨਾ । |
| 3. ਪਰਿਵਾਰ ਭਲਾਈ ਵਿਭਾਗ ਵਲੋਂ ਦਿੱਤੇ ਜਾਣ ਵਾਲੇ ਉਤਸ਼ਾਹਾਂ ਦਾ ਵੇਰਵਾ | 1. ਨਲਬੰਦੀ/ਨਸਬੰਦੀ ਕਰਵਾਉਣ ਵਾਲਿਆਂ ਨੂੰ ਮੁਫਤ ਖੁਰਾਕ ਅਤੇ ਆਵਾਜਾਈ ਤੋਂ ਇਲਾਵਾ 140 ਰੁਪਏ ਦੇਣਾ । |
| | 2. ਵਿਸ਼ੇਸ਼ ਕੰਪੇਨਾਂ ਦੇ ਸਮੇਂ ਸੇਵਾ ਸੰਮਤੀਆਂ (ਵਲਾਂਟੀਅਰ ਆਰਗਨਾਈਜੇਸ਼ਨਾਂ) ਵਲੋਂ ਵਾਧੂ ਉਤਸ਼ਾਹ ਦਾ ਪ੍ਰਬੰਧ ਕਰਨਾ । |
| | 3. 10 ਰੁਪਏ ਨਲਬੰਦੀ ਅਤੇ 15 ਰੁਪਏ ਨਸਬੰਦੀ ਕੇਸਾਂ ਨੂੰ ਲਿਆਉਣ ਵਾਲਿਆਂ ਨੂੰ ਦੇਣਾ । |
| | 4. ਦੋ ਬੱਚਿਆਂ ਵਾਲੇ ਕੇਸਾਂ ਨੂੰ ਹਰੇ ਕਾਰਡ ਦੇਣਾ । ਉਹਨਾਂ ਲਈ ਪੰਜਾਬ ਹਾਊਸਿੰਗ ਬੋਰਡ ਵਲੋਂ 2 ਪ੍ਰਤੀਸ਼ਤ ਮਕਾਨ ਰਾਖਵੇਂ ਰਖਣਾ । |
| | 5. ਹਰੇ ਕਾਰਡ ਵਾਲਿਆਂ ਨੂੰ ਸਾਰੇ ਹਸਪਤਾਲਾਂ ਵਿਚ ਮੁਫਤ ਸੁਵਿਧਾ ਦੇਣਾ । |
| 4. ਓਪਰੇਸ਼ਨ ਕਰਾਉਣ ਵਾਲੇ ਸਰਕਾਰੀ ਕਰਮਚਾਰੀਆਂ ਨੂੰ ਰਿਆਇਤਾਂ | 6. ਇਕ ਸਾਲਾਨਾ ਤਰੱਕੀ ਜਿਹੜੇ ਦੋ ਜਾਂ 3 ਬੱਚਿਆਂ ਤੋਂ ਬਾਦ ਓਪਰੇਸ਼ਨ ਕਰਵਾਉਣ । |
| | 7. ਹਾਊਸ ਬਿਲਡਿੰਗ ਲੋਨ ½ ਪ੍ਰਤੀਸ਼ਤ ਵਿਆਜ ਦੀ ਰਿਆਇਤ । |
| | 8. 7 ਦਿਨਾਂ ਦੀ ਵਿਸ਼ੇਸ਼ ਛੁੱਟੀ । |

| | |
|---|---|
| 5. ਯੋਗ ਜੋੜਿਆਂ ਲਈ ਹੋਰ ਸੁਵਿਧਾਵਾਂ ... | 9. ਨਿਰੋਧ, ਕਾਪਰਟੀ, ਖਾਣ ਵਾਲੀਆਂ ਗੋਲੀਆਂ ਦੀ ਮੁਫਤ ਵੰਡ । |
| 6. ਜੱਚਾ-ਬੱਚਾ ਦੀ ਸੰਭਾਲ ਲਈ ਹੋਰ ਵਿਸ਼ੇਸ਼ ਪ੍ਰੋਗਰਾਮ | ੳ. ਜੱਚਾ-ਬੱਚਾ ਦੀਆਂ ਸੇਵਾਵਾਂ (ਐਮ.ਸੀ.ਐਚ.)। |
| | ਅ. ਐਕਸਪੈਂਡਿਡ ਪ੍ਰੋਗਰਾਮ ਆਫ ਇਮੁਨਾਈਜੇਸ਼ਨ (ਈ.ਪੀ.ਆਈ.) |
| | ੲ. ਬੱਚਿਆਂ ਨੂੰ ਮਾਰੂ ਰੋਗਾਂ ਤੋਂ ਰੋਕਣ ਲਈ ਟੀਕੇ ਲਾਉਣ ਦਾ ਵਿਸ਼ੇਸ਼ ਪ੍ਰੋਗਰਾਮ । |

**ਸਰਦਾਰ ਭਾਗ ਸਿੰਘ** : ਸਪੀਕਰ ਸਾਹਿਬ, ਮੈਂ ਮਨਿਸਟਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਫੈਮਿਲੀ ਪਲੈਨਿੰਗ ਦੇ ਟਾਰਗੇਟ ਨੂੰ ਪੂਰਾ ਕਰਨ ਲਈ ਅੰਡਰ ਹੈਂਡ ਤਰੀਕੇ ਮਹਿਕਮੇ ਵਲੋਂ ਵਰਤੇ ਜਾਂਦੇ ਹਨ। ਮੈਂ ਇਕ ਮਿਸਾਲ ਦੇਣਾ ਚਾਹੁੰਦਾ ਹਾਂ। ਮੇਰੇ ਨੋਟਿਸ ਵਿਚ ਇਹ ਆਇਆ ਹੈ ਕਿ ਮਹਿਕਮੇ ਵਾਲੇ ਓਪਰੇਸ਼ਨ ਕੀਤੇ ਹੋਏ ਬੰਦਿਆਂ ਨੂੰ ਦੁਬਾਰਾ ਕਾਊਂਟ-ਫਾਰ ਕਰ ਲੈਂਦੇ ਹਨ ਤਾਕਿ ਟਾਰਗੇਟਸ ਦੀ ਫਿਗਰਜ਼ ਘੱਟ ਨਾ ਹੋ ਜਾਣ। ਮੇਰੇ ਜ਼ਿਲ੍ਹੇ ਦਾ ਇਕ ਨੌਜਵਾਨ 22 ਸਾਲਾਂ ਦਾ ਹੈ ਜਿਹੜਾ ਗੂੰਗਾ ਅਤੇ ਬਹਿਰਾ ਵੀ ਹੈ ਉਸ ਦਾ ਮਹਿਕਮੇ ਵਾਲਿਆਂ ਨੇ ਓਪਰੇਸ਼ਨ ਕਰ ਦਿੱਤਾ ਹੈ। ਉਹ ਅਨਮੈਰੀਡ ਹੈ। ਕੀ ਮਨਿਸਟਰ ਸਾਹਿਬ ਇਸ ਗੱਲ ਨੂੰ ਐਨਸ਼ੋਅਰ ਕਰਾਉਣਗੇ ਕਿ ਅੱਗੇ ਤੋਂ ਫੈਮਿਲੀ ਪਲੈਨਿੰਗ ਦੇ ਟਾਰਗੇਟਸ ਨੂੰ ਪੂਰਾ ਕਰਨ ਲਈ ਜਾਲੀ ਤਰੀਕੇ ਇਸਤੇਮਾਲ ਨਹੀਂ ਕੀਤੇ ਜਾਣਗੇ ?

**ਮੰਤਰੀ** : ਸਪੀਕਰ ਸਾਹਿਬ, ਮੈਂ ਇਨ੍ਹਾਂ ਦੇ ਨੋਟਿਸ ਵਿਚ ਲਿਆਉਣਾ ਚਾਹੁੰਦਾ ਹਾਂ ਕਿ ਇਸ ਫੈਮਿਲੀ ਪਲੈਨਿੰਗ ਪ੍ਰੋਗਰਾਮ ਵਿਚ ਸਾਡੇ ਸੂਬੇ ਨੂੰ ਦੂਜੇ ਸੂਬਿਆਂ ਨਾਲੋਂ ਜ਼ਿਆਦਾ ਐਪਰੀਸੀਏਸ਼ਨ ਸੈਂਟਰਲ ਗੌਰਮਿੰਟ ਤੋਂ ਮਿਲੀ ਹੈ ਅਤੇ ਪਿਛਲੀਆਂ 2 ਟਰਮਜ਼ ਵਿਚ ਸਾਨੂੰ ਢਾਈ, ਢਾਈ ਕਰੋੜ ਰੁਪਏ ਇਨਾਮ ਸੈਂਟਰਲ ਗੌਰਮਿੰਟ ਤੋਂ ਮਿਲਿਆ ਹੈ ਔਰ ਉਮੀਦ ਹੈ ਕਿ ਅਸੀਂ ਐਤਕੀ ਵੀ ਇਨਾਮ ਜਿੱਤਾਂਗੇ। ਸਪੀਕਰ ਸਾਹਿਬ, ਬਹੁਤ ਸਾਰੀ ਲੇਬਰ ਪੰਜਾਬ ਵਿਚ ਮਾਈਗਰੇਟਿਡ ਲੇਬਰ ਆਉਂਦੀ ਹੈ ਅਤੇ ਉਹ ਚਲੀ ਵੀ ਜਾਂਦੀ ਹੈ।। 27 ਪ੍ਰਤੀਸ਼ਤ ਸ਼ਡਿਊਲਡ ਕਾਸਟ ਆਬਾਦੀ ਹੈ। ਇਨ੍ਹਾਂ ਗਰੀਬਾਂ ਨੂੰ ਅਟਰੈਕਸ਼ਨ ਵਾਸਤੇ ਬਹੁਤ ਯਤਨ ਕੀਤੇ ਜਾ ਰਹੇ ਹਨ। ਸੈਂਟਰਲ ਸਰਕਾਰ ਦੀ ਸਕੀਮ ਭਾਵੇਂ 100 ਪ੍ਰਤੀਸ਼ਤ ਹੈ। ਸਪੀਕਰ ਸਾਹਿਬ, ਅਸੀਂ ਕਿਸੇ ਵੇਲੇ 40 ਰੁਪਏ ਆਪ ਦਿੰਦੇ ਸੀ ਪਰ ਫਿਰ ਵੀ ਇਸ ਪਾਸੇ ਅਟਰੈਕਸ਼ਨ ਨਹੀਂ ਸੀ ਹੁੰਦੀ। ਅਸੀਂ ਇਸ ਪ੍ਰੋਗਰਾਮ ਨੂੰ ਕਾਮਯਾਬ ਕਰਨਾ ਚਾਹੁੰਦੇ ਹਾਂ। (ਵਿਘਨ) ਉਸ ਬੰਦੇ ਦਾ ਪਤਾ ਨਹੀਂ ਲਗਦਾ ਕਿ ਕਦੋਂ ਆਉਂਦਾ ਹੈ ਅਤੇ ਕਦੋਂ ਵਾਪਿਸ ਚਲਾ ਜਾਂਦਾ ਹੈ। ਸਪੀਕਰ ਸਾਹਿਬ, ਪਹਿਲਾਂ ਐਸਰਜੈਂਸੀ ਵੇਲੇ ਇਸ ਸਬੰਧੀ ਸ਼ਿਕਾਇਤਾਂ ਆਈਆਂ ਸਨ ਅਤੇ ਫਿਰ ਬਾਅਦ ਵਿਚ ਦੂਜੀ ਸਰਕਾਰ ਵੇਲੇ ਵੀ ਸ਼ਿਕਾਇਤਾਂ ਆਈਆਂ ਸਨ ਪਰ ਹੁਣ ਕੋਈ ਸ਼ਿਕਾਇਤ ਨਹੀਂ ਆਈ। ਜਿਸ ਤਰ੍ਹਾਂ ਸਰਦਾਰ ਭਾਗ ਸਿੰਘ ਹੋਰਾਂ ਨੇ ਕਿਹਾ ਹੈ, ਐਸੀ ਗੱਲ ਨਹੀਂ ਹੈ।

(ਇਸ ਵੇਲੇ ਬਹੁਤ ਸਾਰੇ ਮੈਂਬਰ ਸਾਹਿਬਾਨ ਸਪਲੀਮੈਂਟਰੀ ਪੁੱਛਣ ਲਈ ਖੜ੍ਹੇ ਹੋਏ)

**ਸ਼੍ਰੀ ਸਪੀਕਰ** : ਜੇਕਰ ਫੈਮਿਲੀ ਪਲੈਨਿੰਗ ਬਾਰੇ ਸਵਾਲ ਪੁਛੋਗੇ ਤਾਂ ਸਭ ਨੂੰ ਟਾਈਮ ਦੇਵਾਂਗੇ।

**ਪੰਡਿਤ ਸਰਵਣ ਰਾਮ ਮਾਨਸੋਵਾਲੀਆ**: ਇਹ ਜੋ, ਸਪੀਕਰ ਸਾਹਿਬ, ਫੈਮਿਲੀ ਪਲੈਨਿੰਗ ਦਾ ਪ੍ਰੋਗਰਾਮ ਹੈ ਪਿੰਡਾਂ ਵਿਚ ਫੈਮਿਲੀ ਪਲੈਨਿੰਗ ਦੇ ਮੁਲਾਜ਼ਮ ਹਨ ਅਤੇ ਹੋਰ ਕਰਮਚਾਰੀ ਹਨ। ਜੇਕਰ

[ਪੰ ਤ ਸਰਵਣ ਰਾਮ ਮਾਨਸੋਂਵਾਲੀਆ]
ਕੋ ਕਰਮਚਾਰੀ ਦੋ ਜਾਂ ਤਿੰਨ ਬਚਿੱਆਂ ਤੋਂ ਬਾਅਦ ਓਪਰੇਸ਼ਨ ਕਰਵਾਏ ਤਾਂ ਉਸ ਨੂੰ ਇੱਕ ਇਨਕਰੀ- ਮੈਂ ਵਾਧੂ ਮਿਲਦੀ ਹੈ । ਪਰ ਸਾਡੇ ਖਿਆਲ ਵਿਚ ਇਹ ਗੱਲ ਨਹੀਂ ਹੈ। ਇਸ ਤਰ੍ਹਾਂ ਹੋਇਆ ਹੈ ਕਿ ਜਿਸ ਦੇ ਚਾਰ-ਚਾਰ ਜਾਂ ਪੰਜ-ਪੰਜ ਬੱਚੇ ਹਨ, ਉਨ੍ਹਾਂ ਦੇ ਓਪਰੇਸ਼ਨ ਵੀ ਨਹੀਂ ਕੀਤੇ ਪਰ ਲਿਖ ਕੇ ਗਏ ਕਿ ਓਪਰੇਸ਼ਨ ਕਰ ਦਿਤਾ ਅਤੇ ਇਸ ਤਰ੍ਹਾਂ ਉਨ੍ਹਾਂ ਨੇ ਇਨਕਰੀਮੈਂਟ ਲੇ ਲਿਆ ਜਾਂ ਮਹਿਕਮੇ ਨੇ ਉਸ ਦੇ ਪੈਸੇ ਲੈ ਕੇ ਆਪਣੇ ਕੋਲ ਰੱਖ ਲਏ । ਮੇਰੇ ਹਲਕੇ ਦੇ ਹੈਲਥ ਸੈਂਟਰ ਦੀ ਗੱਲ ਹੈ। ਉਥੇ ਕੀ ਮਨਿਸਟਰ ਸਾਹਿਬ ਇਸ ਚੀਜ਼ ਦੀ ਇਨਕੁਆਰੀ ਕਰਵਾਉਣ ਲਈ ਤਿਆਰ ਹਨ ?

**ਮੰਤਰੀ :** ਸਪੀਕਰ ਸਾਹਿਬ, ਇਨ੍ਹਾਂ ਨੇ ਕਿਸੇ ਦੇ ਨਾਂ ਦਾ ਜ਼ਿਕਰ ਨਹੀਂ ਕੀਤਾ। ਇਹ ਇਸ ਲਈ ਨੋਟਿਸ ਦੇ ਦੇਣ ਤਾਂ ਫਿਰ ਇਨਕੁਆਇਰੀ ਕਰਾ ਲਵਾਂਗੇ ।

**ਸਰਦਾਰ ਦਿਲਬਾਗ ਸਿੰਘ :** ਸਪੀਕਰ ਸਾਹਿਬ, ਹੈਲਥ ਮਨਿਸਟਰ ਸਾਹਿਬ ਨੇ ਫੈਮਿਲੀ ਪਲੈਨਿੰਗ ਦੇ ਪ੍ਰੋਗਰਾਮ ਬਾਰੇ ਦੱਸਿਆ ਹੈ। ਮੁਕੰਦਪੁਰ ਵਿੱਚ 3 ਲੱਖ ਰੁਪਿਆ ਫੈਮਿਲੀ ਪਲੈਨਿੰਗ ਦਾ ਦਿਖਾਇਆ ਗਿਆ ਹੈ । ਹਰ ਆਦਮੀ ਦੇ ਹਿੱਸੇ ਹਿਸਾਬ ਨਾਲ 500 ਰੁਪਿਆ ਆਉਂਦਾ ਹੈ । ਸਾਰਾ ਰੁਪਿਆ ਮਿਲ ਮਿਲਾ ਕੇ ਖਾ ਗਏ । ਤੁਸੀਂ ਇਸ ਮਹਿਕਮੇ ਕੋਲੋਂ ਇਨਕੁਆਇਰੀ ਨਾ ਕਰਾਓ ਬਲਕਿ ਕਿਸੇ ਹੋਰ ਮਹਿਕਮੇ ਕੋਲੋਂ ਬੇਸ਼ਕ ਇਨਕੁਆਇਰੀ ਕਰਵਾ ਲਵੋ ਅਤੇ ਕਸੂਰਵਾਰ ਨੂੰ ਸਜ਼ਾ ਦਿਓ ?

**ਸ੍ਰੀ ਸਪੀਕਰ :** ਇਹ ਤਾਂ ਸੁਜੈਸ਼ਨ ਹੈ ।

**ਸਰਦਾਰਨੀ ਗੁਰਬਿੰਦਰ ਕੌਰ ਬਰਾੜ :** ਸਪੀਕਰ ਸਾਹਿਬ, ਫੈਮਿਲੀ ਪਲੈਨਿੰਗ ਪਰੋਗਰਾਮ ਦਾ ਇਨਾਮ ਪੰਜਾਬ ਸਰਕਾਰ ਨੂੰ ਮਿਲਿਆ ਹੈ। ਇਹ 20 ਪੁਆਇੰਟ ਪਰੋਗਰਾਮ ਦਾ ਇਕ ਬਹੁਤ ਵੱਡਾ ਅਹਿਮ ਪੁਆਇੰਟ ਹੈ। ਫੈਮਿਲੀ ਪਲੈਨਿੰਗ ਦੀ ਐਕਸਪਲੇਨੇਸ਼ਨ ਕਰਨ ਵਾਲੀ ਹੈ। ਜਿਸ ਹਿਸਾਬ ਨਾਲ ਆਬਾਦੀ ਵੱਧ ਰਹੀ ਹੈ ਇਹ ਇਕ ਬਹੁਤ ਵੱਡਾ ਖ਼ਤਰਾ ਹੈ। ਮੈਂ, ਸਪੀਕਰ ਸਾਹਿਬ, ਤੁਹਾਡੇ ਰਾਹੀਂ ਮਨਿਸਟਰ ਸਾਹਿਬ ਤੋਂ ਪੁੱਛਣਾ ਚਾਹੁੰਦੀ ਹਾਂ ਕਿ ਕੀ ਤੁਸੀਂ ਕੋਈ ਅਗਲੇ ਸਾਲ ਵਾਸਤੇ ਖਾਸ ਇਨ- ਸੈਂਟਿਵ ਸਟੇਟ ਵਲੋਂ ਰਖਿਆ ਹੈ ? ਸੈਂਟਰਲ ਸਰਕਾਰ ਤਾਂ ਜੋ ਏਡ ਦੇ ਰਹੀ ਹੈ, ਉਹ ਤਾਂ ਠੀਕ ਹੈ ਪਰ ਸਟੇਟ ਵਲੋਂ ਜ਼ਿਆਦਾ ਤੋਂ ਜ਼ਿਆਦਾ ਕੋਸ਼ਿਸ਼ ਕਰਕੇ ਟਾਰਗੇਟ ਨੂੰ ਪੂਰਾ ਕੀਤਾ ਜਾਵੇ ।

**ਮੰਤਰੀ:** ਸਪੀਕਰ ਸਾਹਿਬ, ਬਾਕੀ ਸੰਸਥਾਵਾਂ ਵੀ ਸਹਾਇਤਾ ਕਰਦੀਆਂ ਹਨ ਜਿਵੇਂ ਕਿ ਲਾਇਨਜ਼ ਕਲੱਬ ਹੈ। ਸੈਂਟਰਲ ਸਰਕਾਰ ਪੰਜਾਬ ਸਰਕਾਰ ਨੂੰ 100 ਰੁਪਿਆ ਦਿੰਦੀ ਹੈ। ਪਹਿਲਾਂ 40 ਰੁਪਏ ਪੰਜਾਬ ਸਰਕਾਰ ਆਪ ਦਿੰਦੀ ਸੀ । ਅਸੀਂ ਚਾਹੁੰਦੇ ਹਾਂ ਕਿ ਟਾਰਗੇਟ ਅਚੀਵ ਹੋਵੇ। (ਥੰਪਿੰਗ)

**ਸਰਦਾਰ ਕਰਨੈਲ ਸਿੰਘ ਡੋਡ :** ਸਪੀਕਰ ਸਾਹਿਬ, ਇਹ ਬੜਾ ਸੀਰੀਅਸ ਇਸ਼ੂ ਹੈ। ਮੈਂ ਲੀਡਰ ਆਫ਼ ਦੀ ਆਪੋਜੀਸ਼ਨ ਦੇ ਵਿਚਾਰ ਦੀ ਪ੍ਰੋੜਤਾ ਕਰਦਾ ਹਾਂ । ਮੈਂ ਅਰਜ਼ ਕਰਦਾ ਹਾਂ ਕਿ ਇਹ ਸਕੀਮ ਸਾਰੇ ਹਿੰਦੁਸਤਾਨ ਵਿਚ ਅਤੇ ਹੋਰ ਸਟੇਟਾਂ ਵਿਚ ਚਲਾਈ ਜਾ ਰਹੀ ਹੈ। ਪੰਜਾਬ ਸਰਕਾਰ ਵੀ ਹੋਰ ਇਨਸੈਂਟਿਵ ਦੇਵੇ । ਇਸ ਵਿਚ ਕੋਈ ਦੋ ਰਾਵਾਂ ਨਹੀਂ ਹਨ। ਮੈਂ ਸੁਝਾਓ ਦਿੰਦਾ ਹਾਂ ਕਿ ਜਦ ਤਕ ਇਸ ਸਕੀਮ ਲਈ ਲੇਜਿਸਲੇਟਿਵ ਮਈਅਰਜ਼ ਨਹੀਂ ਕਰਦੇ ਇਹ ਸਕੀਮ ਕਾਮਯਾਬ ਨਹੀਂ ਹੋ ਸਕਦੀ । ਹਿੰਦੁਸਤਾਨ ਦੀ ਸਰਕਾਰ ਨਾਲ ਕਾਨਫਰੰਸਾਂ ਹੁੰਦੀਆਂ ਹਨ ਕੀ ਉਸ ਵਿਚ ਸਾਡੀ ਸਰਕਾਰ ਇਸ ਬਾਰੇ ਸੁਝਾਓ ਦੇ ਰਹੀ ਹੈ ? ਸਪੀਕਰ ਸਾਹਿਬ, ਇਸ ਤੋਂ ਬਿਨਾਂ ਇਹ ਸਕੀਮ ਕਾਮਯਾਬ ਨਹੀਂ ਹੋਣੀ ।

ਸ਼੍ਰੀ ਸਪੀਕਰ : ਮੈਂ ਮੈਂਬਰ ਸਾਹਿਬ ਨੂੰ ਬੇਨਤੀ ਕਰਾਂਗਾ ਕਿ ਉਹ ਕਲੀਅਰ ਕੁਐਸਚਨ ਕਰਨ।

ਸਰਦਾਰ ਕਰਨੈਲ ਸਿੰਘ ਡੋਡ : ਮੈਂ, ਸਪੀਕਰ ਸਾਹਿਬ, ਲੈਜਿਸਲੇਟਿਵ ਮਈਅਰਜ਼ ਬਾਰੇ ਗੱਲ ਪੁੱਛੀ ਹੈ ।

ਮੰਤਰੀ : ਸਪੀਕਰ ਸਾਹਿਬ, ਅਸੀਂ ਆਪਣੀਆਂ ਫਿਗਰਜ਼ ਦੇ ਟਾਰਗੇਟ ਦਿੱਤੇ ਹਨ। ਸਾਡੀ ਸਟੇਟ ਇਸ ਸਕੀਮ ਵਿਚ ਕਾਮਯਾਬ ਹੈ। ਬਾਕੀ ਮੁਲਕ ਵਿਚ ਬਹੁਤ ਪ੍ਰਾਬਲਮਜ਼ ਹਨ। ਸੈਂਟਰ ਕੋਈ ਸਕੀਮ ਸੋਚ ਸਕਦੀ ਹੈ ਪਰ ਅਸੀਂ ਆਪਣੇ ਸੂਬੇ ਵਿਚ ਕਾਮਯਾਬ ਹਾਂ।

ਮਾਸਟਰ ਮੋਹਨ ਲਾਲ : ਸਪੀਕਰ ਸਾਹਿਬ, 1985-86 ਵਿਚ ਓਪਰੇਸ਼ਨ ਕਰਨ ਤੋਂ ਬਾਅਦ ਕਿਤਨੀਆਂ ਮੌਤਾਂ ਹੋਈਆਂ ਹਨ ? ਅਤੇ ਕੀ ਮਨਿਸਟਰ ਸਾਹਿਬ ਦੱਸਣਗੇ ਕਿ ਓਪਰੇਸ਼ਨ ਕਰਨ ਤੋਂ ਬਾਅਦ ਕਿਤਨੇ ਬੱਚੇ ਪੈਦਾ ਹੋਏ ਹਨ ? (ਹਾਸਾ) ਕੀ ਇਹ ਫੈਮਿਲੀ ਪਲੈਨਿੰਗ ਪ੍ਰੋਗਰਾਮ ਐਮ. ਐਲ.ਏਜ਼. ਤੇ ਵੀ ਲਾਗੂ ਹੁੰਦਾ ਹੈ ਜਾਂ ਨਹੀਂ ?

ਸ਼੍ਰੀ ਸਪੀਕਰ : ਤੁਹਾਨੂੰ ਇਕ ਸਵਾਲ ਕਰਨਾ ਚਾਹੀਦਾ ਸੀ ਪਰ ਤੁਸੀਂ ਇਕ ਸਵਾਲ ਵਿਚ ਤਿੰਨ ਸਵਾਲ ਕਰ ਗਏ ਹੋ ?

ਮੰਤਰੀ : ਸਪੀਕਰ ਸਾਹਿਬ, ਜੋ ਮੌਤਾਂ ਦਾ ਸਵਾਲ ਪੁਛਿਆ ਹੈ ਅਤੇ ਹੋਰ ਜਿਸ ਸਬੰਧੀ ਇਹ ਮੈਂਬਰ ਸਾਹਿਬ ਗੱਲ ਕਰਦੇ ਹਨ, ਇਸ ਸਬੰਧੀ ਸੈਪਰੇਟ ਨੋਟਿਸ ਦੇ ਦੇਣ।

## Number of pending enquiry cases in Vigilance Department

*160. **Shri Brij Bhushan Mehra :** Will the Chief Minister be pleased to state—

(a) the number of cases pending at present with the Vigilance Department for enquiry, departmentwise:

(b) the number of cases, out of those referred to in part (a) above which have been lying pending for more than two years ?

ਸਰਦਾਰ ਸੁਰਜੀਤ ਸਿੰਘ ਬਰਨਾਲਾ : (ੳ) ਚੌਕਸੀ ਵਿਭਾਗ ਪਾਸ ਇਸ ਸਮੇਂ ਕੁਲ 803 ਕੇਸ ਇੰਨਕੁਆਇਰੀ ਲਈ ਲੰਬਤ ਹਨ। ਮਹਿਕਮੇ ਵਾਰ ਵੇਰਵਾ ਨਾਲ ਨੱਥੀ ਅਨੁਲੱਗ (ੳ) ਵਿਚ ਦਿੱਤਾ ਗਿਆ ਹੈ ।

(ਅ) 'ੳ' ਵਿੱਚ ਦਿੱਤੇ 803 ਕੇਸਾਂ ਵਿਚੋਂ 423 ਕੇਸ 2 ਸਾਲਾਂ ਤੋਂ ਵੱਧ ਸਮੇਂ ਤੋਂ ਲੰਬਿਤ ਹਨ। ਮਹਿਕਮੇ ਵਾਰ ਵੇਰਵਾ ਅਨੁਲੱਗ 'ਅ' ਵਿੱਚ ਦਿੱਤਾ ਗਿਆ ਹੈ ।

### ਅਨੁਲੱਗ —ੳ

ਚੌਕਸੀ ਵਿਭਾਗ ਵਿਚ ਮਹਿਕਮੇ ਵਾਰ ਲੰਬਿਤ ਕੇਸਾਂ ਦੀ ਸੂਚੀ

| ਲੜੀ ਨੰ : | ਮਹਿਕਮੇ ਦਾ ਨਾਂ | | ਲੰਬਿਤ ਕੇਸਾਂ ਦੀ ਗਿਣਤੀ |
|---|---|---|---|
| 1 | ਆਈ. ਏ. ਐਸ. ਅਫਸਰ | ... | 5 |
| 2 | ਪੀ. ਸੀ. ਐਸ. ਅਫਸਰ | ... | 18 |
| 3 | ਪੁਲਿਸ ਵਿਭਾਗ | ... | 27 |
| 4 | ਲੋਕ ਨਿਰਮਾਣ ਵਿਭਾਗ (ਭ ਤੇ ਮ) | ... | 142 |
| 5 | ਲੋਕ ਨਿਰਮਾਣ ਵਿਭਾਗ (ਪਬਲਿਕ ਹੈਲਥ) | ... | 28 |

[ਮੁੱਖ ਮੰਤਰੀ]

| ਲੜੀ ਨੰ: | ਮਹਿਕਮੇ ਦਾ ਨਾਂ | | ਲੰਬਿਤ ਕੇਸਾਂ ਦੀ ਗਿਣਤੀ |
|---|---|---|---|
| 6 | ਸਿੰਚਾਈ ਵਿਭਾਗ | ... | 155 |
| 7 | ਪੰਜਾਬ ਰਾਜ ਬਿਜਲੀ ਬੋਰਡ | ... | 41 |
| 8 | ਉਦਯੋਗ ਵਿਭਾਗ | ... | 18 |
| 9 | ਮਾਲ ਵਿਭਾਗ | ... | 69 |
| 10 | ਸਿਹਤ ਅਤੇ ਪਰਿਵਾਰ ਭਲਾਈ ਵਿਭਾਗ | ... | 55 |
| 11 | ਦਿਹਾਤੀ ਵਿਕਾਸ ਅਤੇ ਪੰਚਾਇਤ ਅਫਸਰ | ... | 37 |
| 12 | ਪਸ਼ੂ ਪਾਲਣ ਵਿਭਾਗ | ... | 14 |
| 13 | ਸਿੱਖਿਆ ਵਿਭਾਗ | ... | 10 |
| 14 | ਕਰ ਅਤੇ ਆਬਕਾਰੀ ਵਿਭਾਗ | ... | 9 |
| 15 | ਖੇਤੀਬਾੜੀ ਵਿਭਾਗ | ... | 15 |
| 16 | ਭੂਮੀ ਰੱਖਿਆ | ... | 12 |
| 17 | ਖੁਰਾਕ ਤੇ ਸਪਲਾਈ ਵਿਭਾਗ | ... | 26 |
| 18 | ਸਹਿਕਾਰੀ ਸਭਾਵਾਂ | ... | 15 |
| 19 | ਟਰਾਂਸਪੋਰਟ ਵਿਭਾਗ | ... | 14 |
| 20 | ਸਮਾਜ ਭਲਾਈ | ... | 6 |
| 21 | ਸਥਾਨਕ ਸਰਕਾਰ | ... | 29 |
| 22 | ਮੁੜ ਵਸਾਓ ਵਿਭਾਗ | ... | 8 |
| 23 | ਚੱਕ ਬੰਦੀ | ... | 3 |
| 24 | ਪਰਾਸੀਕਿਊਸ਼ਨ ਅਤੇ ਲਿਟੀਗੇਸ਼ਨ | ... | 3 |
| 25 | ਵਣ ਵਿਭਾਗ | ... | 8 |
| 26 | ਜੇਲ੍ਹ ਅਤੇ ਜੁਡੀਸ਼ੀਅਲ | ... | 6 |
| 27 | ਮਾਰਕਿਟ ਕਮੇਟੀ | ... | 7 |
| 28 | ਸ਼ਹਿਰੀ ਵਿਕਾਸ | ... | 3 |
| 29 | ਯਾਤਰਾ ਅਤੇ ਸਭਿਆਚਾਰਕ | ... | 4 |
| 30 | ਵਿੱਤ ਵਿਭਾਗ | ... | 3 |
| 31 | ਡੇਅਰੀ ਵਿਕਾਸ | ... | 1 |
| 32 | ਹੋਮ ਗਾਰਡ | ... | 1 |
| 33 | ਸਿਵਲ ਸਕੱਤਰੇਤ | ... | 3 |
| 34 | ਚੋਣ ਵਿਭਾਗ | ... | 1 |
| 35 | ਕਿਰਤ ਤੇ ਰੋਜ਼ਗਾਰ | ... | 2 |
| 36 | ਕੇਂਦਰ ਸਰਕਾਰ ਕਰਮਚਾਰੀ | ... | 4 |
| 37 | ਖੇਡਾਂ | ... | 1 |
| | ਜੋੜ | ... | 803 |

## ਅਨੁਲੱਗ ਅ

### ਚੌਕਸੀ ਵਿਭਾਗ ਵਿਚ ਦੋ ਸਾਲਾਂ ਤੋਂ ਵੱਧ ਲੰਬਿਤ ਕੇਸਾਂ ਦੀ ਸੂਚੀ

| ਲੜੀ ਨੰ: | ਮਹਿਕਮੇ ਦਾ ਨਾਂ | | ਲੰਬਿਤ ਕੇਸਾਂ ਦੀ ਸੂਚੀ |
|---|---|---|---|
| 1 | ਆਈ. ਏ. ਐਸ. ਅਫਸਰ | ... | 4 |
| 2 | ਪੀ. ਸੀ. ਐਸ. ਅਫਸਰ | ... | 12 |
| 3 | ਪੁਲਿਸ ਵਿਭਾਗ | ... | 12 |
| 4 | ਲੋਕ ਨਿਰਮਾਣ ਵਿਭਾਗ (ਭ ਤੇ ਮ) | ... | 80 |
| 5 | ਲੋਕ ਨਿਰਮਾਣ ਵਿਭਾਗ (ਪਬਲਿਕ ਹੈਲਥ) | ... | 17 |
| 6 | ਸਿੰਚਾਈ ਵਿਭਾਗ | ... | 81 |
| 7 | ਪੰਜਾਬ ਰਾਜ ਬਿਜਲੀ ਬੋਰਡ | ... | 14 |
| 8 | ਉਦਯੋਗ ਵਿਭਾਗ | ... | 12 |
| 9 | ਮਾਲ ਵਿਭਾਗ | ... | 32 |
| 10 | ਸਿਹਤ ਤੇ ਪਰਿਵਾਰ ਭਲਾਈ | ... | 29 |
| 11 | ਦਿਹਾਤੀ ਵਿਕਾਸ ਅਤੇ ਪੰਚਾਇਤ ਅਫਸਰ | ... | 20 |
| 12 | ਪਸ਼ੂ ਪਾਲਣ ਵਿਭਾਗ | ... | 4 |
| 13 | ਸਿੱਖਿਆ ਵਿਭਾਗ | ... | 4 |
| 14 | ਕਰ ਤੇ ਆਬਕਾਰੀ ਵਿਭਾਗ | ... | 3 |
| 15 | ਖੇਤੀਬਾੜੀ ਵਿਭਾਗ | ... | 11 |
| 16 | ਭੂਮੀ ਰੱਖਿਆ | ... | 10 |
| 17 | ਖੁਰਾਕ ਤੇ ਸਪਲਾਈ ਵਿਭਾਗ | ... | 17 |
| 18 | ਸਹਿਕਾਰੀ ਸਭਾਵਾਂ | ... | 11 |
| 19 | ਟਰਾਂਸਪੋਰਟ | ... | 10 |
| 20 | ਸਮਾਜ ਭਲਾਈ | | 1 |
| 21 | ਸਥਾਨਕ ਸਰਕਾਰ | ... | 22 |
| 22 | ਮੁੜ ਵਸਾਓ ਵਿਭਾਗ | ... | 3 |
| 23 | ਚੱਕਬੰਦੀ | ... | 1 |
| 24 | ਪਰਾਸੀਕਿਊਸ਼ਨ ਅਤੇ ਲਿਟੀਗੇਸ਼ਨ | ... | 1 |
| 25 | ਵਣ ਵਿਭਾਗ | ... | 3 |
| 26 | ਜੇਲ੍ਹ ਤੇ ਜੁਡੀਸ਼ੀਅਲ | ... | 3 |
| 27 | ਸ਼ਹਿਰੀ ਵਿਕਾਸ | ... | 2 |
| 28 | ਯਾਤਰਾ ਅਤੇ ਸਭਿਆਚਾਰਕ | ... | 2 |
| 29 | ਕਿਰਤ ਅਤੇ ਰੋਜ਼ਗਾਰ | ... | 1 |
| 30 | ਸਪੋਰਟਸ | ... | 1 |
| | ਜੋੜ | ... | 423 |

**ਸ੍ਰੀ ਬ੍ਰਿਜ ਭੂਸ਼ਨ ਮਹਿਰਾ**: ਸਪੀਕਰ ਸਾਹਿਬ, ਇਨ੍ਹਾਂ ਦੇ ਜਵਾਬ ਦੇ ਮੁਤਾਬਿਕ 423 ਕੇਸਿਜ਼ ਹਨ ਜਿਹੜੇ ਕਿ ਦੋ ਸਾਲਾਂ ਤੋਂ ਪੈਂਡਿੰਗ ਹਨ। ਇਨ੍ਹਾਂ ਵਿਚ ਚਾਰ ਆਈ. ਏ. ਐਸ. ਅਫਸਰ, 12 ਪੀ. ਸੀ. ਐਸ. ਅਫਸਰ ਅਤੇ ਹੋਰ ਬਾਕੀ ਅਫਸਰਾਂ ਦੀ ਗਿਣਤੀ ਬਹੁਤ ਹੀ ਜ਼ਿਆਦਾ ਹੈ। ਮੈਂ, ਸਪੀਕਰ ਸਾਹਿਬ, ਤੁਹਾਡੇ ਰਾਹੀਂ ਸੀ. ਐਮ. ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਕਿਤਨੇ ਟਾਈਮ ਵਿਚ ਵਿਜੀਲੈਂਸ ਡਿਪਾਰਟਮੈਂਟ ਕੇਸ ਕੰਮਪਲੀਟ ਕਰਦਾ ਹੈ ?

**ਮੁੱਖ ਮੰਤਰੀ**: ਸਪੀਕਰ ਸਾਹਿਬ, ਟਾਈਮ ਫਰੇਮ ਵਰਕ ਪਾਸੀਬਲ ਨਹੀਂ ਹੁੰਦਾ ਹੈ। ਕਈ ਕਾਰਨਾਂ ਕਰਕੇ ਕੇਸ ਡੀਲੇਅ ਹੋ ਜਾਂਦੇ ਹਨ ਅਤੇ ਕੋਸ਼ਿਸ਼ ਕੀਤੀ ਜਾਂਦੀ ਹੈ ਕਿ ਕੇਸ ਜਲਦੀ ਨਿਪਟਾਏ ਜਾਣ।

**ਸ੍ਰੀ ਬ੍ਰਿਜ ਭੂਸ਼ਨ ਮਹਿਰਾ**: ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਸੀ. ਐਮ. ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ 1984-85 ਵਿਚ ਕਿਤਨੇ ਕੇਸ ਵਿਜੀਲੈਂਸ ਡਿਪਾਰਟਮੈਂਟ ਨੇ ਇਨਡਿਕਟ ਕੀਤੇ ਅਤੇ ਕਿਤਨੇ ਬਰੀ ਕੀਤੇ ਹਨ ?

**ਮੁੱਖ ਮੰਤਰੀ**: ਸਪੀਕਰ ਸਾਹਿਬ, ਇੰਝ ਡਿਟੇਲਡ ਸਵਾਲ ਇਹ ਅਲੱਗ ਕਰਕੇ ਪੁੱਛ ਲੈਂਦੇ ਤਾਂ ਮੈਂ ਜਵਾਬ ਦੇ ਦਿੰਦਾ। ਇਸ ਤਰ੍ਹਾਂ ਦਾ ਇਨ੍ਹਾਂ ਨੇ ਸਵਾਲ ਕੀਤਾ ਹੀ ਨਹੀਂ।

**ਸ੍ਰੀ ਬਾਲ ਮੁਕੰਦ ਸ਼ਰਮਾ**: ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ........

**ਸ੍ਰੀ ਬ੍ਰਿਜ ਭੂਸ਼ਨ ਮਹਿਰਾ**: ਸਪੀਕਰ ਸਾਹਿਬ, ਹਾਲੇ ਮੇਰਾ ਸਵਾਲ ਪੂਰਾ ਨਹੀਂ ਹੋਇਆ।

**Mr. Speaker** : I will call you later on.

**ਸ੍ਰੀ ਬਾਲ ਮੁਕੰਦ ਸ਼ਰਮਾ**: ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਇਨ੍ਹਾਂ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਕੁਝ ਐਸੇ ਕੇਸਿਜ਼ ਵਿਜੀਲੈਂਸ ਕੋਲ ਪਏ ਹੋਏ ਹਨ ਜਿਹੜੇ ਕਿ ਕੁਝ ਅਫਸਰਾਂ ਦੇ ਖਿਲਾਫ਼ ਹਨ ਅਤੇ ਉਨ੍ਹਾਂ ਅਫਸਰਾਂ ਨੂੰ ਪ੍ਰੋਮੋਸ਼ਨਾਂ ਵੀ ਮਿਲ ਚੁੱਕੀਆਂ ਹਨ। ਕੀ ਇਨ੍ਹਾਂ ਕੇਸਾਂ ਨੂੰ ਪੈਂਡਿੰਗ ਰੱਖਣ ਦੀ ਇਹੀ ਵਜ੍ਹਾ ਤਾਂ ਨਹੀਂ ਕਿ ਇਨ੍ਹਾਂ ਅਫਸਰਾਂ ਨੂੰ ਪ੍ਰੋਮੋਸ਼ਨਾਂ ਮਿਲ ਜਾਣ ?

**ਮੁੱਖ ਮੰਤਰੀ**: ਸਪੀਕਰ ਸਾਹਿਬ, ਕੇਸਿਜ਼ ਇਸ ਵਜ੍ਹਾ ਨਾਲ ਪੈਂਡਿੰਗ ਨਹੀਂ ਰੱਖੇ ਜਾਂਦੇ। ਇਹ ਤਾਂ ਬਲਕਿ ਉਨ੍ਹਾਂ ਅਫਸਰਾਂ ਦੇ ਖਿਲਾਫ ਇਕ ਐਡਵਰਸ ਕੰਸੀਡਰੇਸ਼ਨ ਹੋ ਜਾਂਦੀ ਹੈ ਅਤੇ ਉਨ੍ਹਾਂ ਦੀਆਂ ਤਰੱਕੀਆਂ ਤਾਂ ਰੁਕ ਜਾਂਦੀਆਂ ਹਨ॥

**ਸ੍ਰੀ ਸ਼ਿਵ ਚੰਦ ਮਲੋਟ**: ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੁੱਖ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਕੀ ਕੁਝ ਆਈ. ਪੀ. ਐਸ. ਆਫਿਸਰਜ਼ ਐਸੇ ਹਨ ਜਿਨ੍ਹਾਂ ਦੇ ਖਿਲਾਫ ਵਿਜੀਲੈਂਸ ਦੀ ਇਨਕੁਆਇਰੀ ਚਲ ਰਹੀ ਹੈ ਅਤੇ ਉਨ੍ਹਾਂ ਨੂੰ ਪ੍ਰੋਮੋਟ ਕੀਤਾ ਗਿਆ ਹੈ ?

**ਮੁੱਖ ਮੰਤਰੀ**: ਸਪੀਕਰ ਸਾਹਿਬ, ਇਸ ਬਾਰੇ ਇਹ ਸਪੈਸਿਫਿਕ ਨੋਟਿਸ ਦੇ ਦੇਣ, ਅਸੀਂ ਦੱਸ ਦੇਵਾਂਗੇ।

**ਸਰਦਾਰ ਦਲੀਪ ਸਿੰਘ ਪਾਂਧੀ**: ਸਪੀਕਰ ਸਾਹਿਬ, ਇਹ ਪਤਾ ਨਹੀਂ ਕੀ ਗੱਲ ਹੈ ਕਿ ਹਰ ਸਰਕਾਰ ਦੇ ਸਮੇਂ ਵਿਜੀਲੈਂਸ ਦੀਆਂ ਇਨਕੁਆਰੀਆਂ ਸ਼ੁਰੂ ਹੋ ਜਾਂਦੀਆਂ ਹਨ ਅਤੇ ਜਦੋਂ ਦੂਜੀ ਸਰਕਾਰ ਆਉਂਦੀ ਹੈ, ਤਾਂ ਖਤਮ ਹੋ ਜਾਂਦੀਆਂ ਹਨ ਅਤੇ ਗੱਲ ਉਥੇ ਦੀ ਉਥੇ ਹੀ ਰਹਿ ਜਾਂਦੀ ਹੈ।

ਇਸ ਕੰਮ ਲਈ ਕੁਝ ਐਸਾ ਤਰੀਕਾ ਬਣਾਉਣਾ ਚਾਹੀਦਾ ਹੈ, ਕੁਝ ਟਾਈਮ-ਲਿਮਿਟ ਫਿਕਸ ਕਰਨੀ ਚਾਹੀਦੀ ਹੈ ਤਾਂਕਿ ਇਨ੍ਹਾਂ ਕੇਸਾਂ ਤੇ ਛੇਤੀ ਐਕਸ਼ਨ ਹੋ ਜਾਵੇ। ਕੁਝ ਐਸਾ ਇੰਤਜ਼ਾਮ ਹੋਣਾ ਚਾਹੀਦਾ ਹੈ ਕਿ ਜਿਹੜੀਆਂ ਇਨਕੁਆਰੀਆਂ ਕਿੰਨੀ ਕਿੰਨੀ ਦੇਰ ਦੀਆਂ ਪੈਂਡਿੰਗ ਪਈਆਂ ਹਨ, ਉਨ੍ਹਾਂ ਦਾ ਫੈਸਲਾ ਹੋ ਸਕੇ। ਕੁਰੱਪਸ਼ਨ ਦਾ ਜ਼ੋਰ ਜ਼ਰਬਾ ਵੱਧ ਰਿਹਾ ਹੈ। ਮੈਂ ਸੀ. ਐਮ. ਸਾਹਿਬ ਨੂੰ ਅਰਜ਼ ਕਰਨੀ ਚਾਹੁੰਦਾ ਹਾਂ ਜਿਨ੍ਹਾਂ ਨੇ ਸਾਨੂੰ ਸਾਫ ਸੁਥਰਾ ਪ੍ਰਬੰਧ ਦੇਣ ਦਾ ਵਚਨ ਦਿਤਾ ਹੈ ਕਿ ਇਨ੍ਹਾਂ ਕੇਸਾਂ ਦਾ ਉਹ ਕਦੋਂ ਤਕ ਨਿਪਟਾਰਾ ਕਰ ਦੇਣਗੇ ਤਾਂਕਿ ਇਨ੍ਹਾਂ ਕਾਂਗਰਸ ਵਾਲਿਆਂ ਦੇ ਕੀਤੇ ਹੋਏ ਕੁਰੱਪਸ਼ਨ ਦੇ ਕੇਸ ਖਤਮ ਹੋ ਸਕਣ?

**ਮੁੱਖ ਮੰਤਰੀ:** ਅਸੀਂ ਸਾਰੇ ਮਾਮਲੇ ਦਾ ਰਿਵਿਊ ਕਰਕੇ ਕੋਸ਼ਿਸ਼ ਕਰਾਂਗੇ ਕਿ ਇਨ੍ਹਾਂ ਕੇਸਾਂ ਦਾ ਛੇਤੀ ਫੈਸਲਾ ਹੋ ਸਕੇ।

**ਸ੍ਰੀ ਬ੍ਰਿਜ ਭੂਸ਼ਨ ਮਹਿਰਾ:** ਸਪੀਕਰ ਸਾਹਿਬ, ਜਦੋਂ ਮੈਂ ਆਪਣੀ ਸਪਲੀਮੈਂਟਰੀ ਵਿਚ 1984-85 ਦੇ ਕੇਸਾਂ ਦਾ ਪੂਰਾ ਵੇਰਵਾ ਪੁਛਿਆ ਤਾਂ ਉਨ੍ਹਾਂ ਨੇ ਕਿਹਾ ਕਿ ਨਵਾਂ ਸਵਾਲ ਦੇ ਦਿਓ। ਮੇਰੀ ਸਪਲੀਮੈਂਟਰੀ ਦਾ ਮੇਨ ਕੁਐਸਚਨ ਨਾਲ ਰਿਲੇਸ਼ਨ ਸੀ। ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਜੇ ਇਨ੍ਹਾਂ ਕੋਲ ਜਵਾਬ ਤਿਆਰ ਨਹੀਂ ਤਾਂ ਇਹ ਕਹਿ ਦੇਣ ਅਤੇ ਬਾਅਦ ਵਿਚ ਮੈਨੂੰ ਲਿਖ ਕੇ ਇਨਫਰਮੇਸ਼ਨ ਦੇ ਦੇਣ।

**ਸ੍ਰੀ ਸਪੀਕਰ:** ਇਹ ਪੈਂਡਿੰਗ ਕੇਸਿਜ਼ ਬਾਰੇ ਇਨਫਰਮੇਸ਼ਨ ਈਅਰ-ਵਾਈਜ਼ ਮੰਗਦੇ ਹਨ।

**ਮੁੱਖ ਮੰਤਰੀ:** ਸਪੀਕਰ ਸਾਹਿਬ, ਮਾਨਯੋਗ ਮੈਂਬਰ ਖੁਦ ਵੀ ਸਪੀਕਰ ਰਹੇ ਹਨ। ਜੇਕਰ ਇਸ ਕਿਸਮ ਦਾ ਸਪੈਸਿਫਿਕ ਜਵਾਬ ਲੈਣਾ ਹੋਵੇ ਤਾਂ ਸਪੈਸਿਫਿਕ ਸਵਾਲ ਕਰਨਾ ਪੈਂਦਾ ਹੈ ਜਾਂ ਇਹ ਕਿਸੇ ਸਵਾਲ ਵਿੱਚ ਕੋਈ ਸਬ-ਕਲਾਜ਼ ਜਾਂ ਸਬ-ਪੈਰਾ ਐਡ ਕਰ ਦਿੰਦੇ ਤਾਂ ਵੀ ਜਵਾਬ ਦੇ ਦਿੱਤਾ ਜਾਂਦਾ।

**ਡਾਕਟਰ ਕੇਵਲ ਕ੍ਰਿਸ਼ਨ:** ਸਪੀਕਰ ਸਾਹਿਬ, ਇਨ੍ਹਾਂ ਨੇ ਫਰਮਾਇਆ ਹੈ ਕਿ ਦੋ ਦੋ ਢਾਈ-ਢਾਈ ਸਾਲ ਵਿਜੀਲੈਂਸ ਡਿਪਾਰਟਮੈਂਟ ਕੋਲ ਕੇਸਿਜ਼ ਪੈਂਡਿੰਗ ਪਏ ਰਹਿੰਦੇ ਹਨ। ਕੀ ਇਹ ਟਾਈਮ ਘੱਟ ਨਹੀਂ ਕੀਤਾ ਜਾ ਸਕਦਾ? ਕੀ ਇਹ ਮਹਿਸੂਸ ਨਹੀਂ ਕਰਦੇ ਕਿ ਇਸ ਤਰ੍ਹਾਂ ਨਾਲ ਵਿਜੀਲੈਂਸ ਡਿਪਾਰਟਮੈਂਟ ਦਾ ਕੰਮ ਇਨਇਫੈਕਟਿਵ ਹੋ ਜਾਂਦਾ ਹੈ? ਕੋਈ ਕੇਸ ਫੜਨ ਦਾ ਫਾਇਦਾ ਹੀ ਨਹੀਂ ਰਹਿੰਦਾ ਜਦੋਂ ਤਕ ਉਸਨੂੰ ਟਾਈਮ ਬਾਊਂਡ ਇਨਕੁਆਇਰੀ ਤਹਿਤ ਨਾ ਚਲਾਇਆ ਜਾਵੇ। ਕੀ ਇਹ ਟਾਈਮ ਲਿਮਿਟ ਘਟਾ ਕੇ 2-4 ਜਾਂ 6 ਮਹੀਨੇ ਤਕ ਫਿਕਸ ਨਹੀਂ ਕਰ ਸਕਦੇ?

**Mr. Speaker:** He is as concerned as you are.

**Chief Minister:** I am more concerned than him. ਇਸ ਵਾਸਤੇ ਸਪੀਕਰ ਸਾਹਿਬ, ਕੋਈ ਟਾਈਮ ਫਰੇਮ ਕਰਨਾ ਮੁਸ਼ਕਿਲ ਹੁੰਦਾ ਹੈ। ਕਈ ਦੇ ਡਿਪਾਰਟਮੈਂਟ ਰਿਕਾਰਡ ਹੀ ਨਹੀਂ ਭੇਜਦਾ। ਜੇ ਕੇਸ ਡਿਪਾਰਟਮੈਂਟ ਦੀ ਮਰਜ਼ੀ ਮੁਤਾਬਿਕ ਨਾ ਹੋਵੇ ਤਾਂ ਉਹ ਜਾਣ ਬੁੱਝ ਕੇ ਡਿਲੇਅ ਕਰਦੇ ਹਨ ਜਾਂ ਫਿਰ ਦੋਸ਼ੀ ਦੁਆਰਾ ਡਿਲੇਅ ਕਰਨ ਦੀ ਕੋਸ਼ਿਸ਼ ਕੀਤੀ ਜਾਂਦੀ ਹੈ ਜਾਂ ਫਿਰ ਐਵੀਡੈਂਸ ਹੀ ਡੀਲੇਅ ਹੁੰਦਾ ਚਲਿਆ ਜਾਂਦਾ ਹੈ।
There are so many factors for the delay and it is not possible to mention any specific time.

ਸਰਦਾਰ ਕੁਲਦੀਪ ਸਿੰਘ ਵਡਾਲਾ: ਸਪੀਕਰ ਸਾਹਿਬ, ਇਹ ਦੇਖਣ ਵਿੱਚ ਆਉਂਦਾ ਹੈ ਕਿ ਜਿਹੜੇ ਪੁਲਿਸ ਮਹਿਕਮੇ ਦੇ ਅਫਸਰ ਫੀਲਡ ਵਿੱਚ ਨਾਕਾਮਯਾਬ ਰਹਿੰਦੇ ਹਨ, ਉਨ੍ਹਾਂ ਨੂੰ ਵਿਜਿਲੈਂਸ ਵਿੱਚ ਲਗਾ ਦਿੱਤਾ ਜਾਂਦਾ ਹੈ। ਇਹ ਗੱਲ ਠੀਕ ਨਹੀਂ ਹੈ। ਕੀ ਇਹ ਕੋਈ ਇਸ ਦਾ ਵੱਖਰਾ ਡਾਇਰੈਕਟੋਰੇਟ ਬਣਾ ਦੇਣਗੇ ?

ਮੁੱਖ ਮੰਤਰੀ: ਸਪੀਕਰ ਸਾਹਿਬ, ਡਾਇਰੈਕਟੋਰੇਟ ਤਾਂ ਵਿਜਿਲੈਂਸ ਡਿਪਾਰਟਮੈਂਟ ਦਾ ਹੈ। ਬਾਕੀ ਇਹ ਕਹਿਣਾ ਕਿ ਜੋ ਫੀਲਡ ਵਿੱਚ ਫੇਲ੍ਹ ਹੋ ਜਾਂਦੇ ਹਨ ਉਨ੍ਹਾਂ ਨੂੰ ਵਿਜਿਲੈਂਸ ਡਿਪਾਰਟਮੈਂਟ ਵਿੱਚ ਲਗਾ ਦਿੱਤਾ ਜਾਂਦਾ ਹੈ, ਇਹ ਗਲ ਗਲਤ ਹੈ।

**Damaged roads in Area from Nangal Township to Ganguwal**

***153. Shri Ram Parkash Bali :** Will the Chief Minister be pleased to state—

(a) whether in the area from Nangal Township to Ganguwal, Tehsil Anandpur Sahib, District Ropar, some roads have been damaged due to the construction of Anandpur Sahib Hydel Channel ;

(b) if the reply to part (a) above be in the affirmative; whether the Government proposes to repair the roads on priority basis ?

**ਸਰਦਾਰ ਸੁਰਜੀਤ ਸਿੰਘ ਬਰਨਾਲਾ** : (ੳ) ਹਾਂ ਜੀ।

(ਅ) ਦਿਹਾਤੀ ਲਿੰਕ ਸੜਕਾਂ ਦੀ ਮੁਰੰਮਤ ਸਰਕਾਰ ਦੀ ਉਸ ਪਾਲਿਸੀ ਅਧੀਨ ਕੀਤੀ ਜਾਂਦੀ ਹੈ ਜਿਸ ਅਧੀਨ ਇਨ੍ਹਾਂ ਸੜਕਾਂ ਦੇ ਬਣਾਉਣ ਅਤੇ ਮੁਰੰਮਤ ਲਈ ਪੈਸਾ ਮਾਰਕੀਟਿੰਗ ਬੋਰਡ ਅਤੇ ਸਥਾਨਕ ਮਾਰਕੀਟ ਕਮੇਟੀਆਂ ਦਿੰਦੀਆਂ ਹਨ। ਸਰਕਾਰ ਇਨ੍ਹਾਂ ਸੜਕਾਂ ਦੀ ਮੁਰੰਮਤ ਦਾ ਕੰਮ ਪੈਸੇ ਮਿਲਣ ਤੇ ਜਲਦੀ ਸ਼ੁਰੂ ਕਰ ਦੇਵੇਗੀ।

**ਸ੍ਰੀ ਰਾਮ ਪ੍ਰਕਾਸ਼ ਬਾਲੀ**: ਸਪੀਕਰ ਸਾਹਿਬ, ਮੈਂ ਤੁਹਾਡੀ ਮਾਰਫਤ ਸਤਿਕਾਰਯੋਗ ਮੁੱਖ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਇਹ ਤਾਂ ਇਨ੍ਹਾਂ ਨੇ ਸਾਰੇ ਪੰਜਾਬ ਵਿੱਚ ਆਮ ਪ੍ਰੈਕਟਿਸ ਦਾ ਜ਼ਿਕਰ ਕੀਤਾ ਹੈ। ਮੇਰੇ ਹਲਕੇ ਵਿੱਚ ਅਨੰਦਪੁਰ ਹਾਈਡਲ ਬਣਨ ਨਾਲ ਸਾਰੀਆਂ ਸੜਕਾਂ ਇਰੀਗੇਸ਼ਨ ਡਿਪਾਰਟਮੈਂਟ ਨੇ ਡੈਮੇਜ ਕਰ ਦਿੱਤੀਆਂ ਹਨ ਅਤੇ ਕਈ ਸੜਕਾਂ ਨਹਿਰ ਵਿੱਚ ਆ ਗਈਆਂ ਹਨ ਅਤੇ ਕੁਝ ਸੜਕਾਂ ਪੀ. ਡਬਲਿਯੂ. ਡੀ., ਹਾਈਡਲ ਦੇ ਟਰੈਕਟਰਜ਼ ਹੈਵੀ ਮਸ਼ੀਨਾਂ ਆਉਣ ਨਾਲ ਖਤਮ ਹੋ ਗਈਆਂ ਹਨ। ਕੀ ਇਸ ਲਈ ਇਰੀਗੇਸ਼ਨ ਸੈਕਰੇਟਰੀ ਦੀ ਡਿਊਟੀ ਲਗਾਈ ਜਾਵੇਗੀ ਤਾਂਕਿ ਮਾਰਕਿਟਿੰਗ ਬੋਰਡ ਕੋਲੋਂ ਜਲਦੀ ਤੋਂ ਜਲਦੀ ਪੈਸਾ ਲੈ ਕੇ ਸੜਕਾਂ ਦੀ ਮੁਰੰਮਤ ਕੀਤੀ ਜਾਵੇ ਕਿਉਂਕਿ ਲੋਕਾਂ ਨੂੰ ਤਾਂ ਲੰਘਣ ਲਈ ਵੀ ਕੋਈ ਥਾਂ ਨਹੀਂ ਰਹੀ ਅਤੇ ਉਹ 3-3 ਕਿਲੋਮੀਟਰ ਦੂਰ ਤੋਂ ਹੋ ਕੇ ਆਪਣੇ ਆਪਣੇ ਪਿੰਡ ਆਉਂਦੇ ਹਨ।

**ਮੁੱਖ ਮੰਤਰੀ**: ਸਪੀਕਰ ਸਾਹਿਬ, ਇਨ੍ਹਾਂ ਦੀਆਂ ਮਾਰਕਿਟਿੰਗ ਕਮੇਟੀਆਂ ਤੋਂ ਅਤੇ ਮਾਰਕਿਟਿੰਗ ਬੋਰਡ ਤੋਂ ਵੀ ਕੋਸ਼ਿਸ਼ ਕੀਤੀ ਜਾ ਰਹੀ ਹੈ ਕਿ ਪੈਸਾ ਛੇਤੀ ਤੋਂ ਛੇਤੀ ਮਿਲ ਸਕੇ ਅਤੇ ਹੋਏ ਨੁਕਸਾਨ ਨੂੰ ਸੜਕਾਂ ਦੀ ਛੇਤੀ ਮੁਰੰਮਤ ਕਰਵਾ ਕੇ ਪੂਰਾ ਕੀਤਾ ਜਾ ਸਕੇ।

**ਸ੍ਰੀ ਰਾਮ ਪ੍ਰਕਾਸ਼ ਬਾਲੀ**: ਸਪੀਕਰ ਸਾਹਿਬ, ਅਨੰਦਪੁਰ ਸਾਹਿਬ ਦੀ ਮਾਰਕਿਟਿੰਗ ਕਮੇਟੀ ਤਾਂ ਆਪਣੇ ਮੁਲਾਜ਼ਮਾਂ ਨੂੰ ਤਨਖਾਹਾਂ ਵੀ ਨਹੀਂ ਦੇ ਸਕਦੀ। ਉਸ ਕੋਲ ਪੈਸਾ ਹੀ ਨਹੀਂ ਹੈ।

ਬਲਕਿ ਮਾਰਕਿਟਿੰਗ ਬੋਰਡ ਕੋਲੋਂ 100% ਗਰਾਂਟ ਲਈ ਜਾਂਦੀ ਹੈ ਸੀ। ਕੀ ਇਹ ਇਸ ਕੰਮ ਲਈ ਸਪੈਸ਼ਲ ਕੰਸਿਡਰੇਸ਼ਨ ਕਰਕੇ ਅਤੇ 100% ਗਰਾਂਟ ਦੇ ਬੇਸ ਤੇ ਟਾਈਮ ਬਾਊਂਡ ਪ੍ਰੋਗਰਾਮ ਨਾਲ ਕੰਮ ਪੂਰਾ ਕਰਵਾਉਣ ਦਾ ਯਤਨ ਕਰਵਾਉਣਗੇ ?

**ਮੁੱਖ ਮੰਤਰੀ**: ਸਪੀਕਰ ਸਾਹਿਬ, ਇਹ ਡਿਟਰਮਿਨ ਕਰ ਲਵਾਂਗੇ ਕਿ ਮਾਰਕੀਟਿੰਗ ਕਮੇਟੀਆਂ ਕੋਲ ਪੈਸਾ ਹੈ ਜਾਂ ਨਹੀਂ ਅਤੇ ਮਾਰਕਿਟਿੰਗ ਬੋਰਡ ਨੂੰ ਕਿੰਨਾ ਕੁ ਪੈਸਾ ਦੇਣ ਦੀ ਲੋੜ ਹੈ, ਇਹ ਦੇਖ ਲਵਾਂਗੇ ।

## Construction of Bridges

***184. Pandit Sarwan Ram Mansowalia**: Will the Chief Minister be pleased to state—

(a) whether the Government proposes to construct any bridges on Garhshankar—Nangal road;

(b) if the reply to part (a) above be in the affirmative, the time by which those bridges are likely to be constructed.

**ਸਰਦਾਰ ਸੁਰਜੀਤ ਸਿੰਘ ਬਰਨਾਲਾ** : (ੳ) ਅਤੇ (ਅ) ਸਰਕਾਰ ਗੜ੍ਹਸ਼ੰਕਰ-ਨੰਗਲ ਸੜਕ ਤੇ ਪੁੱਲ ਮੁਹਈਆ ਕਰਨ ਦੀ ਜ਼ਰੂਰਤ ਨੂੰ ਸਮਝਦੀ ਹੈ. ਪਰੰਤੂ ਫੰਡਾਂ ਦੀ ਘਾਟ ਕਾਰਨ ਇਸ ਸੜਕ ਤੇ ਅਜੇ ਕਿਸੇ ਪੁਲ ਦੀ ਮਨਜ਼ੂਰੀ ਨਹੀਂ ਹੋਈ । ਇਸ ਲਈ ਪੁੱਲਾਂ ਦੀ ਉਸਾਰੀ ਲਈ ਸਮਾਂ ਨਹੀਂ ਦਸਿੱਆ ਜਾ ਸਕਦਾ ।

**ਪੰਡਿਤ ਸਰਵਨ ਰਾਮ ਮਾਨਸੋਵਾਲੀਆ**: ਸਪੀਕਰ ਸਾਹਿਬ, ਮੈਂ ਤੁਹਾਡੀ ਮਾਰਫਤ ਮੁੱਖ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਕੀ ਗੜ੍ਹਸ਼ੰਕਰ ਦੇ ਪੁਲਾਂ ਵਾਸਤੇ ਹੀ ਫੰਡਜ਼ ਨਹੀਂ ਹਨ ਜਾਂ ਸਾਰੇ ਪੰਜਾਬ ਦੇ ਪੁਲਾਂ ਵਾਸਤੇ ਹੀ ਨਹੀਂ ਹਨ ?

**ਮੁੱਖ ਮੰਤਰੀ**: ਇਹ ਹੁਣ ਨਵਾਂ ਸਵਾਲ ਕਰਨ ਲਗ ਪਏ ਹਨ। ਇਹ ਏਨੀ ਦੇਰ ਸਰਕਾਰ ਵਿੱਚ ਰਹੇ ਹਨ। ਉਦੋਂ ਇਨ੍ਹਾਂ ਨੇ ਪੁੱਲ ਨਹੀਂ ਬਣਵਾਏ, ਹੁਣ ਮੇਰੇ ਤੇ ਜ਼ੋਰ ਪਾਉਣ ਲਗੇ ਹਨ।

**ਸਰਦਾਰ ਬਲਦੇਵ ਸਿੰਘ ਖਿਆਲਾ** : ਸਪੀਕਰ ਸਾਹਿਬ, ਇਹ ਬੜਾ ਮਹੱਤਵਪੂਰਨ ਸਵਾਲ ਹੈ। ਸਾਰੇ ਪੰਜਾਬ ਵਿੱਚ ਹੀ ਪੁਲ ਕਈ ਟੁੱਟੇ ਪਏ ਹਨ, ਕਈ ਸੂਏ ਭਰੇ ਪਏ ਹਨ ਅਤੇ ਕਈ ਪੁੱਲ ਚੌੜੇ ਕਰਨ ਵਾਲੇ ਹਨ। ਕੀ ਇਹ ਸਾਰੇ ਪੰਜਾਬ ਦੇ ਪੁਲਾਂ ਦਾ ਸਰਵੇ ਕਰਕੇ ਇਨ੍ਹਾਂ ਨੂੰ ਦੁਬਾਰਾ ਬਨਾਉਣ ਦਾ ਯਕੀਨ ਦਿਵਾਉਣਗੇ ?

**ਮੁੱਖ ਮੰਤਰੀ**: ਸਾਰੇ ਪੰਜਾਬ ਦੇ ਪੁਲਾਂ ਨੂੰ ਮੁੜ ਕੇ ਵੇਖਣ ਦਾ ਹਾਲੇ ਕੋਈ ਵਿਚਾਰ ਨਹੀਂ ਹੈ। ਹਾਲੇ ਤਾਂ ਨਵੇਂ ਬਨਾਉਣ ਵਾਲੇ ਹੀ ਰਹਿੰਦੇ ਹਨ। ਪੁਰਾਣਿਆਂ ਨੂੰ ਚੌੜਾ ਕਰਨ ਦਾ ਕੋਈ ਵਿਚਾਰ ਨਹੀਂ ਹੈ ।

**Mr. Speaker** : Question Hour is over. The remaining questions shall be deemed to have been answered under Rule 38 of the Rules of Procedure and Conduct of Business in the Punjab Vidhan Sabha (Punjab Legislative Assembly).

## WRITTEN ANSWERS TO STARRED QUESTIONS LAID ON THE TABLE OF THE HOUSE UNDER RULE 38

### Establishment of Engineering College at Jalandhar

***191. Vaid Om Parkash Datta**: Will the Chief Minister be pleased to state—

(a) whether the establishment of an Engineering College was approved by the Government of India at Jalandhar, the Punjab Government was asked to start the said College and land was acquired at village Lidhran and Chak Zidan on G.T. Road, Jalandhar;

(b) whether it is also a fact that the admission for one session was also made, but on account of non-availability of buildings, the students were shifted to the Engineering Colleges at Patiala and Ludhiana;

(c) the reasons why the scheme for the establishment of the Engineering College referred to in part (a) has not so far been implemented;

(d) the approximate date by which the Engineering College at Jalandhar will start functioning ?

**ਸਰਦਾਰ ਸੁਰਜੀਤ ਸਿੰਘ ਬਰਨਾਲਾ** : (ਏ) ਹਾਂ ਜੀ ।

(ਬੀ) ਹਾਂ ਜੀ ।

(ਸੀ) ਸਰਕਾਰੀ ਇੰਜਨੀਅਰਿੰਗ ਕਾਲਜ ਜਲੰਧਰ ਦੀ ਸਕੀਮ ਨੂੰ ਰੀਜਨਲ ਇੰਜਨੀਅਰਿੰਗ ਕਾਲਜ ਵਿੱਚ ਤਬਦੀਲ ਕਰ ਦਿੱਤਾ ਗਿਆ ਹੈ ਅਤੇ ਸਰਕਾਰੀ ਇੰਜਨੀਅਰਿੰਗ ਕਾਲਜ ਜਲੰਧਰ ਦੀ ਸਥਾਪਨਾ ਦੀ ਤਜ਼ਵੀਜ਼ ਨੂੰ ਰੱਦ ਕਰ ਦਿੱਤਾ ਹੈ ਅਤੇ ਹੁਣ ਜਲੰਧਰ ਵਿਖੇ ਸਰਕਾਰੀ ਰੀਜਨਲ ਇੰਜਨੀਅਰਿੰਗ ਕਾਲਜ ਦੀ ਸਥਾਪਨਾ ਕੀਤੀ ਜ਼ਾ ਰਹੀ ਹੈ।

(ਡੀ) ਜਿੰਨੀ ਛੇਤੀ ਲੋੜੀਂਦਾ ਸਾਜ ਸਮਾਨ ਅਤੇ ਸਹੂਲਤਾਂ ਉਪਲਬਧ ਹੋ ਜਾਣਗੀਆਂ ਸਰਕਾਰੀ ਰੀਜਨਲ ਇੰਜਨੀਅਰਿੰਗ ਕਾਲਜ ਜਲੰਧਰ ਵਿਖੇ ਕੰਮ ਕਰਨਾ ਸ਼ੁਰੂ ਕਰ ਦੇਵੇਗਾ ।

### Maintenance Grant to Private Polytechnics

***192. Vaid Om Parkash Datta** : Will the Chief Minister be pleased to state—

(a) whether the Government is implementing a scheme for the grant of Rs. 350/- per student per annum for private Polytechnics and Technical Institutions as maintenance grant for meeting all sorts of recurring expenditure which included raw material, repair

of buildings, furniture, electricity charges, telephone charges and stationery etc., etc.;

(b) whether it is in the knowledge of the Government that the All India Council for Technical Education has recently enhanced the ceiling of maintenance grant from Rs. 350/- to Rs. 500/- per student per annum for all the private Technical Institutions and Polytechnics;

(c) whether the Government has similarly enhanced the amount of maintenance grant; if not, the reasons therefor and whether contemplates enhancing it, if so, when ?

ਸਰਦਾਰ ਸੁਰਜੀਤ ਸਿੰਘ ਬਰਨਾਲਾ : (ਏ) ਹਾਂ ਜੀ ।

(ਬੀ) ਨਹੀਂ ਜੀ ।

(ਸੀ) ਨਹੀਂ ਜੀ । ਭਾਰਤ ਸਰਕਾਰ ਵਲੋਂ ਜਿਸ ਸਮੇਂ ਤਕਨੀਕੀ ਸਿਖਿਆ ਦੀ ਉਨਤੀ ਲਈ ਗਠਿਤ ਸਰਵ ਭਾਰਤੀ ਤਕਨੀਕੀ ਸਿਖਿਆ ਕੌਂਸਲ ਦੀ ਸਿਫਾਰਸ਼ਾਂ ਤੇ ਆਧਾਰਤ ਲੋੜੀਂਦੀ ਸੂਚਨਾ ਪ੍ਰਾਪਤ ਹੋਵੇਗੀ ਉਸ ਸਮੇਂ ਮੈਨਟੀਨੈਂਸ ਗਰਾਂਟ ਵਧਾਉਣ ਬਾਰੇ ਜ਼ਰੂਰੀ ਕਾਰਵਾਈ ਕੀਤੀ ਜਾਵੇਗੀ ।

## Complaints from a Legislator of District Sangrur to District Transport Officer

*109. **Giani Kundan Singh Patang:** Will the Chief Minister be pleased to state—

(a) the number of complaints received by the District Transport Officer/Government from a Legislator of District Sangrur during the period from 1981 to 1985; if so, the nature and details thereof;

(b) the details of action taken by the Government on the said complaints?

**ਸਰਦਾਰ ਸੁਰਜੀਤ ਸਿੰਘ ਬਰਨਾਲਾ** : (ੳ) ਤਿੰਨ । ਇਹ ਸ਼ਿਕਾਇਤਾਂ ਪਿੰਡ ਸੇਜੜ੍ਹਾਂ ਵਿਖੇ ਬੱਸਾਂ ਨਾ ਖੜ੍ਹੀਆਂ ਕਰਨ ਅਤੇ ਵੱਖ ਵੱਖ ਸਟੇਸ਼ਨਾਂ ਤੋਂ ਉਥੋਂ ਦਾ ਵੱਧ ਕਿਰਾਇਆ ਚਾਰਜ ਕਰਨ ਬਾਰੇ ਸਨ ।

ਇਨ੍ਹਾਂ ਤਿੰਨਾਂ ਸ਼ਿਕਾਇਤਾਂ ਵਿਚੋਂ ਇੱਕ ਜ਼ਿਲਾ ਟਰਾਂਸਪੋਰਟ ਅਫ਼ਸਰ, ਸੰਗਰੂਰ ਅਤੇ ਬਾਕੀ ਦੋ ਸੈਕਟਰੀ, ਰੀਜਨਲ ਟਰਾਂਸਪੋਰਟ ਅਥਾਰਿਟੀ, ਪਟਿਆਲਾ ਪਾਸ ਪ੍ਰਾਪਤ ਹੋਈਆਂ ਸਨ ।

(ਅ) ਸਕੱਤਰ, ਰੀਜਨਲ ਟਰਾਂਸਪੋਰਟ ਅਥਾਰਟੀ, ਪਟਿਆਲਾ ਨੇ ਪਿੰਡ ਸੇਜੜ੍ਹਾਂ ਵਿਖੇ ਬੱਸਾਂ ਖੜ੍ਹੀਆਂ ਕਰਨ ਅਤੇ ਉਸ ਵਲੋਂ ਨਿਰਧਾਰਿਤ ਕੀਤਾ ਕਿਰਾਇਆ ਚਾਰਜ ਕਰਨ ਬਾਰੇ ਸਮੂਹ ਬੱਸ ਓਪਰੇਟਰਾਂ ਨੂੰ ਮਿਤੀ 23 ਦਸੰਬਰ, 1981 ਅਤੇ 20 ਦਸੰਬਰ, 1983 ਨੂੰ ਹਦਾਇਤਾਂ ਜ਼ਾਰੀ ਕੀਤੀਆਂ ਸਨ । ਇਸੇ ਤਰ੍ਹਾਂ,

[ਮੁੱਖ ਮੰਤਰੀ]

ਜ਼ਿਲਾ ਟਰਾਂਸਪੋਰਟ ਅਫ਼ਸਰ, ਸੰਗਰੂਰ ਨੇ ਵੀ ਸਕੱਤਰ, ਰੀਜ਼ਨਲ ਟਰਾਂਸਪੋਰਟ ਅਥਾਰਿਟੀ, ਪਟਿਆਲਾ ਵਲੋਂ ਜਾਰੀ ਕੀਤੀਆਂ ਹਦਾਇਤਾਂ ਦੀ ਇੰਨ ਬਿੰਨ ਪਾਲਣਾ ਕੀਤੇ ਜਾਣ ਲਈ ਮਿਤੀ 7 ਨਵੰਬਰ, 1984 ਨੂੰ ਹਦਾਇਤਾਂ ਜਾਰੀ ਕੀਤੀਆਂ ਸਨ ।

## Town Planning Schemes of Amritsar Municipal Corporation pending with Local Bodies Department

*114. **Shri Sewa Ram Arora** : Will the Chief Minister be pleased to state—

(a) the number of town Planning Schemes of Amritsar Municipal Corporation pending with the Local Government Department, at present for sanction, if so since when ;

(b) the reason for the delay, if any, in sanctioning those schemes;

(e) the approximate time by which the said schemes are likely to be sanctioned.

**ਸਰਦਾਰ ਸੁਰਜੀਤ ਸਿੰਘ ਬਰਨਾਲਾ** : (ੳ) ਚਾਰ ਨਗਰ ਯੋਜਨਾਬੰਦੀ ਸਕੀਮਾਂ ਇਸ ਸਮੇਂ ਮਨਜ਼ੂਰੀ ਲਈ ਪੈਂਡਿੰਗ ਹਨ । ਇਨ੍ਹਾਂ ਸਕੀਮਾਂ ਦੇ ਸਰਕਾਰ ਪਾਸ ਪਹੁੰਚਣ ਦੀ ਮਿਤੀ ਦਰਸਾਉਂਦੀ ਲਿਸਟ ਅਨੁਲੱਗ 'ਏ' ਤੇ ਹੈ ਜੋ ਸਦਨ ਦੀ ਮੇਜ਼ ਤੇ ਰੱਖੀ ਗਈ ਹੈ ।

(ਅ) ਇਹ ਸਕੀਮਾਂ ਪੰਜਾਬ ਰੇਗੂਲੇਸ਼ਨ ਆਫ ਕਲੋਨੀਜ਼ ਐਕਟ, 1975 ਅਤੇ ਪੰਜਾਬ ਮਿਉਂਸਪਲ ਕਾਰਪੋਰੇਸ਼ਨ ਐਕਟ, 1976 ਅਨੁਸਾਰ ਵਿਚਾਰੀਆਂ ਜਾ ਰਹੀਆਂ ਸਨ । ਸਕੀਮਾਂ ਦਾ ਇਨ੍ਹਾਂ ਦੋਨਾਂ ਐਕਟਾਂ ਅਧੀਨ ਪ੍ਰੀਖਣ ਕਰਨਾ ਜ਼ਰੂਰੀ ਸੀ ।

(ੲ) ਇੱਕ ਮਹੀਨੇ ਤਕ ।

### ANNEXURE 'A'

**List of pending Town Planning Schemes of Municipal Corporation, Amritsar alongwith the date of receipt in the Local Government Department**

| Serial No. | Scheme Number | Particulars of area | Date of receipt |
|---|---|---|---|
| 1 | 42 | Town Planning Scheme for the area belonging to M/S Balwant Rai Kumar and others near Chatiwind Gate, Amritsar. | 13-8-85 |
| 2 | 71 | T.P. Scheme for the area bounded by Sher Shah Suri road, Katcha Rasta to village Ghanupur, G.T. road and Khasra Nos. 64,1325/12,8,7 and 5 of Vill. Vadali Guru and Khasra Nos. 7/3, 7/2,4,24/3,24/2,24/1 and 7/2 of village Hamidpura at Chheharta, Amritsar (Part-A) | 4-6-85 |
| 3 | 72 | Ditto (Part-B) | 3-6-85 |
| 4 | 73 | T.P. Scheme for the area bounded by Bank of India Street along northern side of Khasra numbers 501,419 and 416 and Mohan Singh Makkar road at Batala road, Amritsar. | 3-6-85 |

**Veterinary Hospital in village Dalewal, Tehsil Garhshankar (Hoshiarpur)**

*185 **Pandit Sarwan Ram Mansowalia** : Will the Chief Minister be pleased to state—

(a) whether it is a fact that no doctor has been posted in the Veterinary Hospital in village Dalewal in tehsil Garhshankar, District Hoshiarpur ;

(b) if so, the time by which a doctor is likely to be posted there ?

**ਸਰਦਾਰ ਸੁਰਜੀਤ ਸਿੰਘ ਬਰਨਾਲਾ** : (ੳ) ਨਹੀਂ ਜੀ, ਡਾ. ਰਾਮ ਪ੍ਰਕਾਸ਼, ਵੈਟਰਨਰੀ ਅਫ਼ਸਰ, ਸਤੰਬਰ, 1984 ਤੋਂ ਇਸ ਹਸਪਤਾਲ ਵਿਖੇ ਕੰਮ ਕਰ ਰਿਹਾ ਹੈ ।

(ਅ) ਸੁਆਲ ਨਹੀਂ ਉਠਦਾ ।

---

## QUESTION OF PRIVILEGE

**ਡਾਕਟਰ ਕੇਵਲ ਕ੍ਰਿਸ਼ਨ** : ਆਨ ਏ ਪੁਆਇੰਟ ਆਫ ਆਰਡਰ (ਵਿਘਨ)

**ਸ੍ਰੀ ਸਪੀਕਰ** : ਡਾਕਟਰ ਸਾਹਿਬ ਮੈਂ ਐਗਜ਼ਾਮਿਨ ਕਰ ਰਿਹਾ ਹਾਂ (ਵਿਘਨ) (ਸ਼ੋਰ)

I am examining it.

**ਪ੍ਰੋਫੈਸਰ ਦਰਬਾਰੀ ਲਾਲ** : ਉਨ੍ਹਾਂ ਨੇ ਸਾਡੀ ਇਨਸਲਟ ਕੀਤੀ ਹੈ (ਵਿਘਨ)

**Doctor Kewal Krishan** : I have given notice before the commencement......

**ਸ੍ਰੀ ਸਪੀਕਰ** : ਡਾਕਟਰ ਸਾਹਿਬ, ਮੈਨੂੰ ਐਗਜ਼ਾਮਿਨ ਕਰ ਲੈਣ ਦਿਓ । I will examine it. I have received the notice and I am examining it and will inform the House.

**ਡਾਕਟਰ ਕੇਵਲ ਕ੍ਰਿਸ਼ਨ** : ਕੱਲ੍ਹ ਕੁਝ ਕਾਪੀਆਂ ਸਰਕੂਲੇਟ ਨਹੀਂ ਹੋਈਆਂ ਜਦ ਕਿ ਐਫ. ਐਮ. ਸਾਹਿਬ ਨੇ ਕਿਹਾ ਕਿ ਮੈਂ ਐਕਸਾਈਜ਼ ਪਾਲਿਸੀ ਦੀ ਕਾਪੀ ਇਥੇ ਸਦਨ ਦੀ ਮੇਜ਼ ਤੇ ਰੱਖੀ ਹੈ। ਉਸ ਨੇ ਸਦਨ ਦੀ ਮੇਜ਼ ਤੇ ਨਹੀਂ ਰਖੀ ਬਲਿਕ ਆਪਣੀ ਜੇਬ ਵਿਚ ਰਖੀ ਹੈ ।

**Mr. Speaker** : Do not force my hand. I am examining it. I will take appropriate action. I am examining the case. I am sorry. You are interrupting the business of the House.

**Doctor Kewal Krishan** : How long you will examine it? This is very serious. He has insulted the House and it is contempt of the House.

**Mr. Speaker** : This is your opinion. You are entitled to it. I am entitled to my opinion. I am examining the case. ਮੈਂ ਐਗਜ਼ਾਮਿਨ ਕਰਾਂਗਾ ।

**ਸ੍ਰੀ ਸੇਵਾ ਰਾਮ ਅਰੋੜਾ** : ਟੇਬਲ ਤੇ ਪਾਲਿਸੀ ਰਖੀ ਗਈ ਹੈ । ਇਸ ਵਿਚ ਐਗਜ਼ਾਮਿਨ ਕਰਨ ਵਾਲੀ ਕਿਹੜੀ ਗੱਲ ਹੈ। (ਸ਼ੋਰ)

**Mr. Speaker:** Let me examine it.

**ਸਰਦਾਰ ਗੁਰਚਰਨ ਸਿੰਘ ਨਿਹਾਲਸਿੰਘ ਵਾਲਾ:** ਇਹ ਪਰੈਸ ਵਿਚ ਆ ਚੁਕਾ ਹੈ (ਵਿਘਨ) (ਸ਼ੋਰ)

**Mr. Speaker:** Let me examine first.

(ਇਸ ਵੇਲੇ ਕਈ ਆਨਰੇਬਲ ਮੈਂਬਰਜ਼ ਆਪਣੀਆਂ ਆਪਣੀਆਂ ਸੀਟਾਂ ਤੇ ਖੜ੍ਹੇ ਬੋਲ ਰਹੇ ਸਨ ਅਤੇ ਸ਼ੋਰ ਹੋਣ ਕਰਕੇ ਕੁਝ ਸੁਣਾਈ ਨਹੀਂ ਦੇ ਰਿਹਾ ਸੀ। ਇਨ੍ਹਾਂ ਵਿਚ ਮਾਨਯੋਗ ਮੰਤਰੀ, ਸਰਦਾਰ ਬਸੰਤ ਸਿੰਘ ਖਾਲਸਾ ਅਤੇ ਮਾਨਯੋਗ ਮੈਂਬਰ, ਸਰਦਾਰ ਦਲੀਪ ਸਿੰਘ ਪਾਂਧੀ ਵੀ ਖੜ੍ਹੇ ਸਨ ਅਤੇ ਕੁਝ ਬੋਲ ਰਹੇ ਸਨ ) (ਸ਼ੋਰ) (ਵਿਘਨ)

**ਸ੍ਰੀ ਸਪੀਕਰ:** ਜਿਹੜੀ ਗੱਲ ਡਾਕਟਰ ਕੇਵਲ ਕ੍ਰਿਸ਼ਨ ਜੀ ਨੇ ਕੀਤੀ ਹੈ ਇਹ ਮਾਮਲਾ ਮੇਰੇ ਅੰਡਰ ਕੰਸੀਡਰੇਸ਼ਨ ਹੈ। (ਵਿਘਨ)

**ਡਾਕਟਰ ਕੇਵਲ ਕ੍ਰਿਸ਼ਨ:** ਇਹ ਸਾਡਾ ਰਾਈਟ ਹੈ (ਵਿਘਨ)

**ਸ੍ਰੀ ਸਪੀਕਰ:** ਮੈਂ ਤਾਂ ਕਿਹਾ ਹੈ ਕਿ ਮੈਂ ਐਗਜ਼ਾਮਿਨ ਕਰ ਰਿਹਾ ਹਾਂ (ਵਿਘਨ)

The matter is under my consideration.

**Doctor Kewal Krishan:** We have our right to raise a privilege issue.

**Mr. Speaker:** I cannot challenge your right, but I have also some rights.

**ਸਰਦਾਰਨੀ ਗੁਰਬ੍ਰਿੰਦਰ ਕੌਰ ਬਰਾੜ:** ਕੱਲ੍ਹ ਹਾਊਸ ਵਿਚ ਇਹ ਮੈਟਰ ਰੇਜ਼ ਹੋਇਆ। ਇਹ ਅਖਬਾਰਾਂ ਵਿਚ ਚਲਾ ਜਾਏ ਔਰ ਮੈਂਬਰਜ਼ ਨੂੰ ਨਾ ਮਿਲੇ। ਤੁਸੀਂ ਕਹਿੰਦੇ ਹੋ ਕਿ ਵਿਚਾਰ ਅਧੀਨ ਮਾਮਲਾ ਹੈ। (ਵਿਘਨ)

**ਸ੍ਰੀ ਸਪੀਕਰ:** ਉਨ੍ਹਾਂ ਨੇ ਪ੍ਰਿਵਲਿਜ ਬਾਰੇ ਲਿਖ ਕੇ ਮੈਨੂੰ ਨੋਟਿਸ ਦਿੱਤਾ ਹੈ।

My first job is to see whether it constitutes a privilege or it does not constitute a privilege. The next job is to give ruling. I cannot give the ruling just now. If it is a matter of privilege then it will be referred to the Committee of Privileges otherwise not. I have some options and have to exercise those options.

ਜੇਕਰ ਰੌਲਾ ਪਾਉਣਾ ਹੈ ਤਾਂ ਫਿਰ ਤੁਹਾਡੀ ਮਰਜ਼ੀ ਹੈ।

**ਸ੍ਰੀ ਸੇਵਾ ਰਾਮ ਅਰੋੜਾ:** ਤੁਸੀਂ ਐਡੀ ਵੱਡੀ ਕੁਰਸੀ ਤੇ ਬੈਠੇ ਹੋ। ਤੁਸੀਂ ਹਾਊਸ ਦੇ ਕਸਟੋਡੀਅਨ ਹੋ ਤੁਹਾਨੂੰ ਇਹ ਲਫਜ਼ ਸ਼ੋਭਦੇ ਨਹੀਂ ਹਨ। (ਵਿਘਨ)

**ਸਰਦਾਰਨੀ ਗੁਰਬ੍ਰਿੰਦਰ ਕੌਰ ਬਰਾੜ:** ਸਟੇਟਮੈਂਟ ਪਹਿਲਾਂ ਪਰੈਸ ਵਿਚ ਚਲੀ ਜਾਏ ਔਰ ਫਿਰ ਸਾਨੂੰ ਮਿਲੇ ਇਹ ਠੀਕ ਨਹੀਂ ਹੈ।

**ਸ੍ਰੀ ਸਪੀਕਰ:** ਬਿਹਤਰ ਹੋਏਗਾ ਜੇਕਰ ਤੁਸੀਂ ਵਾਕਿਆ ਹੀ ਇਸ ਤਰ੍ਹਾਂ ਮਹਿਸੂਸ ਕਰਦੇ

ਹੋ ਕਿ ਇਹ ਮੈਟਰ ਆਫ ਪ੍ਰਿਵਲਿਜ ਹੈ ਤਾਂ ਫਿਰ ਮੈਂ ਬੇਨਤੀ ਕਰਾਂਗਾ ਕਿ ਤੁਸੀਂ ਆਕੇ ਮੇਰੇ ਨਾਲ ਮੈਟਰ ਨੂੰ ਡਿਸਕਸ ਕਰ ਲਓ। ਤੁਹਾਡੀ ਤਸੱਲੀ ਕਰਕੇ ਗੱਲ ਕਰਾਂਗੇ (ਵਿਘਨ)

**ਸ੍ਰੀ ਸੇਵਾ ਰਾਮ ਅਰੋੜਾ** : ਸਾਨੂੰ ਜਵਾਬ ਇਥੇ ਆ ਕੇ ਦਿੰਦੇ ਹਨ, ਇਸ ਤਰ੍ਹਾਂ ਅਸੀਂ ਸਟੱਡੀ ਨਹੀਂ ਕਰ ਸਕਦੇ ਹਾਂ (ਵਿਘਨ)

**ਸ੍ਰੀ ਸਪੀਕਰ** : ਮੈਂ ਤੁਹਾਡੇ ਨਾਲ ਐਗਰੀ ਕਰਦਾ ਹਾਂ। ਇਹ ਰੌਂਗ ਪ੍ਰੋਸੀਜਰ ਹੈ। ਮੈਂ ਸਰਕਾਰ ਨੂੰ ਲਿਖਿਆ ਹੈ ਕਿ ਜਵਾਬ ਸਾਨੂੰ ਜਲਦੀ ਭੇਜਿਆ ਕਰੋ। ਹੁਣ ਰੈਜ਼ੋਲਿਊਸ਼ਨ ਤੇ ਬੋਲੋ।

**ਸਰਦਾਰ ਕਿਰਪਾਲ ਸਿੰਘ** : ਮੇਰਾ ਪੁਆਇੰਟ ਆਫ ਆਰਡਰ ਇਹ ਹੈ ...... (ਵਿਘਨ)

**ਸ੍ਰੀ ਸਪੀਕਰ** : ਰੈਜ਼ੋਲਿਊਸ਼ਨ ਮੂਵ ਕਰੋ।

(ਇਸ ਸਮੇਂ ਸਰਦਾਰ ਦਲੀਪ ਸਿੰਘ ਪਾਂਧੀ ਰੈਜ਼ੋਲਿਊਸ਼ਨ ਤੇ ਬੋਲਣ ਲਗੇ ਪਰ ਸ੍ਰੀ ਸਪੀਕਰ ਨੇ ਸਰਦਾਰ ਕਿਰਪਾਲ ਸਿੰਘ ਨੂੰ ਰੈਜ਼ੋਲਿਊਸ਼ਨ ਮੂਵ ਕਰਨ ਲਈ ਕਿਹਾ।)

**ਸਰਦਾਰ ਕਿਰਪਾਲ ਸਿੰਘ** : ਸਪੀਕਰ ਸਾਹਿਬ, ਅੱਜ ਦੇ ਵਕਤ ਦੀ ਇਹ ਸਭ ਤੋਂ ਅਹਿਮ ਗੱਲ ਕਰਨ ਵਾਸਤੇ ਮੈਂ ਇਸ ਹਾਊਸ ਵਿਚ ਖੜ੍ਹਾ ਹੋਇਆ ਹਾਂ। ਇਸ ਹਾਊਸ ਦਾ ਸਮਰਥਨ ਅਤੇ ਐਗਰੀ-ਮੈਂਟ ਦਾ ਜਿਥੋਂ ਤਕ ਮੈਂਬਰਾਨ ਨਾਲ ਤੁਅੱਲਕ ਹੈ ਨਜ਼ਰ ਆਉਂਦਾ ਹੈ ਕਿ ਪੰਜਾਬ ਜਿਹੜਾ ਕਈ ਚਿਰਾਂ ਤੋਂ ਐਸੀ ਹਾਲਤ ਵਿਚੋਂ ਗੁਜ਼ਰ ਰਿਹਾ ਸੀ ਜਿਸ ਦੇ ਲਈ ਹਰ ਇਕ ਅਮਨ ਪਸੰਦ ਆਦਮੀ ਬਹੁਤ ਦੁਖੀ ਸੀ ਔਰ ਜਿਸ ਵਕਤ ਪ੍ਰਧਾਨ ਮੰਤਰੀ ਸ੍ਰੀ ਰਾਜੀਵ ਗਾਂਧੀ ਔਰ ਸੰਤ ਲੌਂਗੋਵਾਲ ਜੀ ਦੇ ਦਰਮਿਆਨ ਪੰਜਾਬ ਦਾ (ਵਿਘਨ)

**ਡਾਕਟਰ ਕੇਵਲ ਕ੍ਰਿਸ਼ਨ** : ਆਨ ਏ ਪੁਆਇੰਟ ਆਫ ਆਰਡਰ ਸਰ। ** ** ** ** **

**ਸ੍ਰੀ ਸਪੀਕਰ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ। ਤੁਸੀਂ ਬਿਜ਼ਨਸ ਐਡ-ਵਾਇਜ਼ਰੀ ਕਮੇਟੀ ਵਾਲੀ ਗਲ ਕਰਨਾ ਚਾਹੁੰਦੇ ਹੋ। ਇਹ ਪੁਆਇੰਟ ਆਫ ਆਰਡਰ ਨਹੀਂ ਬਣ ਸਕਦਾ।

**ਡਾਕਟਰ ਕੇਵਲ ਕ੍ਰਿਸ਼ਨ** : ਬਿਜ਼ਨਸ ਐਡਵਾਇਜ਼ਰੀ ਕਮੇਟੀ ਬਿਜ਼ਨੈਸ ਵਾਸਤੇ ਹੈ। ਮੈਂ ਹੁਣ ਵੀ ਬੇਨਤੀ ਕਰਦਾ ਹਾਂ ਕਿ ਪਹਿਲਾਂ ਅਕਾਲੀ ਪਾਰਟੀ ਵਾਲੇ ਮੂਵ ਕਰ ਲੈਣ ਔਰ ਬਾਅਦ ਵਿਚ ਅਸੀਂ ਸੈਕਿੰਡ ਕਰਾਂਗੇ।

**ਸ੍ਰੀ ਸਪੀਕਰ** ਮੇਰਾ ਖਿਆਲ ਹੈ ਕਿ ਜਿਹੜਾ ਰੈਜ਼ੋਲਿਊਸ਼ਨ ਹੈ ਉਹ ਸੱਤ ਮੈਂਬਰਜ਼ ਨੇ ਮੂਵ ਕਰਨਾ ਹੈ, ਸਰਦਾਰ ਬਲਦੇਵ ਸਿੰਘ ਮਾਨ, ਸ੍ਰੀ ਰਾਧਾ ਕ੍ਰਿਸ਼ਨ, ਸਰਦਾਰ ਕਿਰਪਾਲ ਸਿੰਘ ਢਿਲੋਂ, ਸ੍ਰੀ ਓਮ ਪਰਕਾਸ਼ ਗੁਪਤਾ, ਸਰਦਾਰ ਕਿਰਪਾਲ ਸਿੰਘ ਸਰਦਾਰ ਦਲੀਪ ਸਿੰਘ ਪਾਂਧੀ ਅਤੇ ਸਰਦਾਰ ਕਰਨੈਲ ਸਿੰਘ ਡੋਡ। (ਵਿਘਨ)

ਆਵਾਜ਼ਾਂ : (ਸਰਦਾਰ ਬਲਦੇਵ ਸਿੰਘ ਮਾਨ ਨੂੰ ਮੂਵ ਕਰਨਾ ਚਾਹੀਦਾ ਹੈ)

**ਸ੍ਰੀ ਸਪੀਕਰ** : ਹੁਣ ਮੇਰੇ ਕੋਲ ਦੋ ਚਿੱਠੀਆਂ ਆ ਗਈਆਂ ਹਨ ਇੱਕ ਟਰੇਜ਼ਰੀ ਬੈਂਚਿਜ਼ ਵਲੋਂ ਹੈ ਅਤੇ ਇਕ ਤੁਹਾਡੇ ਵੱਲੋਂ ਹੈ।

*Expunjed as ordered by the Chair.

[Mr. Speaker]

It has been mentioned in the letter that 'Another Member should be allowed.' I agreed with that. Instead of Sardar Baldev Singh, Sardar Kirpal Singh should be allowed. He (Sardar Kirpal Singh) is equally a Member of the House. This is a joint resolution.

**Doctor Kewal Krishan :** Sardar Baldev Singh Mann is very much in the House. His name is on the list. I would request you to ask him to initiate the discussion.

**ਸਰਦਾਰ ਕਿਰਪਾਲ ਸਿੰਘ:** ਮੈਂ ਅਰਜ਼ ਕਰ ਰਿਹਾ ਸੀ ਕਿ ਜਿਸ ਵੇਲੇ ਕੁਝ ਐਸੇ ਹਾਲਾਤ ਪੰਜਾਬ ਵਿਚ ਉਠੇ ਜਿਹੜੇ ਕਿ ਖਤਰਨਾਕ ਸਨ। ਫਿਰ ਐਗਰੀਮੈਂਟ ਹੋਇਆ...........

**Doctor Kewal Krishan .** This is injustice. This is breach of confidence.

**ਸ੍ਰੀ ਸਪੀਕਰ:** ਤੁਸੀਂ ਮੇਰੀ ਗੱਲ ਸੁਣੋ।

**ਸ੍ਰੀ ਬ੍ਰਿਜ ਭੂਸ਼ਨ ਮਹਿਰਾ :** ਅਕਾਰਡ ਸਾਡਾ ਅਕਾਲੀਆਂ ਨਾਲ ਹੋਇਆ ਹੈ। ਅਕਾਲੀ ਪਾਰਟੀ ਨਾਲ ਅਸੀਂ ਕੁਆਪ੍ਰੇਟ ਕੀਤਾ। ਅਸੀਂ ਚਾਹੁੰਦੇ ਹਾਂ ਕਿ ਪੰਜਾਬ ਦੇ ਹਿਤ ਵਿਚ ਸਾਂਝਾ ਰੈਜ਼ੋਲਿਊਸ਼ਨ ਲਿਆਂਦਾ ਜਾਵੇ। ਇਹ ਇਨ੍ਹਾਂ ਦੀ ਰੂਲਿੰਗ ਪਾਰਟੀ ਹੈ ਅਤੇ ਅਸੀਂ ਆਪੋਜੀਸ਼ਨ ਪਾਰਟੀ ਹਾਂ। ਅਸੀਂ ਚਾਹੁੰਦੇ ਹਾਂ ਕਿ ਸਾਂਝਾ ਰੈਜ਼ੋਲਿਊਸ਼ਨ ਲਿਆਂਦਾ ਜਾਵੇ। ਅਸੀਂ ਉਸੇ ਹਿਸਾਬ ਨਾਲ ਚਲਾਂਗੇ।

**ਸਰਦਾਰ ਕਿਰਪਾਲ ਸਿੰਘ:** ਸਪੀਕਰ ਸਾਹਿਬ, ਇਸ ਸਮੇਂ ਰੈਜ਼ੋਲਿਊਸ਼ਨ ਪੜਿਆ ਜਾ ਚੁੱਕਾ ਹੈ।

**Mr. Speaker :** Chief Minister is on his legs.

**ਮੁੱਖ ਮੰਤਰੀ:** ਇਹ ਐਸਾ ਇਸ਼ੂ ਸੀ ਜਿਸ ਬਾਰੇ ਸਾਰੀਆਂ ਪਾਰਟੀਆਂ ਵਲੋਂ ਸਾਂਝਾ ਰੈਜ਼ੋ-ਲਿਊਸ਼ਨ ਮੂਵ ਕੀਤਾ ਜਾਵੇ ਕਿਉਂਕਿ ਰੈਜ਼ੋਲਿਊਸ਼ਨ ਪੰਜਾਬ ਦੇ ਹਿਤਾਂ ਦਾ ਹੈ ਪਰ ਪਤਾ ਨਹੀਂ ਇਨ੍ਹਾਂ ਨੇ ਇਸ ਗਲ ਤੇ ਇਤਰਾਜ਼ ਕੀਤਾ ਹੈ ਕਿ ਇਸ ਨੂੰ ਮੂਵ ਅਕਾਲੀ ਪਾਰਟੀ ਵਾਲੇ ਕਿਉਂ ਕਰ ਰਹੇ ਹਨ। ਇਨ੍ਹਾਂ ਨੂੰ ਇਸ ਬਾਰੇ ਇਤਰਾਜ਼ ਤਾਂ ਨਹੀਂ ਸੀ ਕਰਨਾ ਚਾਹੀਦਾ। ਮੈਂ ਬੇਨਤੀ ਕਰਾਂਗਾ ਕਿ ਜੇ ਇਹ ਇਸ ਤਰ੍ਹਾਂ ਸਮਝਦੇ ਹਨ ਤਾਂ ਅਸੀਂ ਉਸ ਪਾਸੇ ਤੋਂ ਮੂਵ ਕਰਵਾ ਦਿੰਦੇ ਹਾਂ।

**ਆਪੋਜ਼ੀਸ਼ਨ ਵਲੋਂ ਅਵਾਜਾਂ :** ਹਾਂ ਜੀ। (ਥੰਪਿੰਗ)

**ਮੁੱਖ ਮੰਤਰੀ:** ਸਾਡੇ ਮੈਂਬਰ ਵਲੋਂ ਮੂਵ ਕਰਨ ਤੇ ਇਨ੍ਹਾਂ ਨੂੰ ਕੋਈ ਇਤਰਾਜ਼ ਨਹੀਂ ਸੀ ਹੋਣਾ ਚਾਹੀਦਾ। ਜੇ ਇਹ ਇਸ ਤੇ ਇਤਰਾਜ਼ ਕਰਦੇ ਹਨ ਤਾਂ ਇਹ ਮੂਵ ਕਰ ਲੈਣ ਅਸੀਂ ਤਾਂ ਚਾਹੁੰਦੇ ਹਾਂ ਕਿ ਇਹ ਰੈਜ਼ੋਲਿਊਸ਼ਨ ਖੂਬਸੂਰਤੀ ਨਾਲ ਡਿਸਕਸ ਹੋਵੇ ਅਤੇ ਹਾਊਸ ਠੀਕ ਤਰ੍ਹਾਂ ਚਲੇ।

**ਸ੍ਰੀ ਸਪੀਕਰ:** ਬਰਨਾਲਾ ਜੀ, ਕੌਣ ਮੂਵ ਕਰੇ।

**ਮੁੱਖ ਮੰਤਰੀ:** ਜੇ ਇਹ ਮੂਵ ਕਰ ਦੇਣ ਤਾਂ ਸਾਨੂੰ ਕੋਈ ਇਤਰਾਜ਼ ਨਹੀਂ।

**ਡਾਕਟਰ ਕੇਵਲ ਕ੍ਰਿਸ਼ਨ:** ਨਿਹਾਲ ਸਿੰਘ ਵਾਲਾ ਕਰਨਗੇ।

**ਸ੍ਰੀ ਸਪੀਕਰ**: ਮੈਂ ਬੜੇ ਅਦਬ ਨਾਲ ਕਹਿਣਾ ਚਾਹੁੰਦਾ ਹਾਂ ਕਿ ਸਰਦਾਰ ਗੁਰਚਰਨ ਸਿੰਘ ਦਾ ਨਾਮ ਇਸ ਰੈਜ਼ੋਲਿਊਸ਼ਨ ਵਿਚ ਨਹੀਂ ਹੈ। He can not be one of the movers.

**ਡਾਕਟਰ ਕੇਵਲ ਕ੍ਰਿਸ਼ਨ**: ਤੁਸੀਂ ਅਲਾਓ ਕਰ ਸਕਦੇ ਹੋ। ਤੁਸੀਂ ਪਹਿਲਾਂ ਕਹਿ ਚੁਕੇ ਹੋ ਕਿ ਮੈਂ ਅਲਾਓ ਕਰ ਦਿੱਤਾ ਹੈ।

**Mr. Speaker**: Sardar Kirpal Singh's name is in the Resolution/ Notice. He is one of the seven movers.

**ਡਾਕਟਰ ਕੇਵਲ ਕ੍ਰਿਸ਼ਨ** : ਗੁਰਚਰਨ ਸਿੰਘ ਜੀ ਤੁਸੀਂ ਮੂਵ ਕਰੋ।

ਸਰਦਾਰ ਪ੍ਰੇਮ ਸਿੰਘ ਲਾਲਪੁਰਾ: ਪੁਆਇੰਟ ਆਫ ਆਰਡਰ, ਸਰ। ਜੋ ਇਸ ਹਾਊਸ ਦੇ ਰੂਲਜ਼ ਆਫ ਪਰੋਸੀਜਰ ਐਂਡ ਕੰਡਕਟ ਆਫ ਬਿਜ਼ਨਸ ਹਨ ਉਨ੍ਹਾਂ ਮੁਤਾਬਿਕ ਬਿਜ਼ਨਸ ਐਡਵਾਇਜ਼ਰੀ ਕਮੇਟੀ ਕੋਈ ਕੰਪੀਟੈਂਟ ਨਹੀਂ ਕਿ ਰੈਜ਼ੋਲਿਊਸ਼ਨ ਇਨ੍ਹਾਂ ਦੀ ਰਾਏ ਨਾਲ ਪੇਸ਼ ਹੋਵੇ। ਰੈਜ਼ੋਲਿਊਸ਼ਨ ਹਰ ਮੈਂਬਰ ਨਾਨ-ਆਫੀਸ਼ਲ ਡੇ ਤੇ ਦੇ ਸਕਦਾ ਹੈ। ਇਸ ਕਰਕੇ ਮੈਂ ਸਮਝਦਾ ਹਾਂ ਕਿ ਇਨ੍ਹਾਂ ਦਾ ਇਤਰਾਜ਼ ਬਿਲਕੁਲ ਅਯੋਗ ਹੈ। ਇਨ੍ਹਾਂ ਨੂੰ ਇਜਾਜ਼ਤ ਨਹੀਂ ਦੇਣੀ ਚਾਹੀਦੀ। ਮੈਂ ਸੀ. ਐਮ. ਸਾਹਿਬ, ਲੀਡਰ ਆਫ ਦੀ ਹਾਊਸ ਨੂੰ ਬੇਨਤੀ ਕਰਾਂਗਾ ਕਿ ਉਹ ਇਹ ਰੈਜ਼ੋਲਿਊਸ਼ਨ ਮੂਵ ਕਰਾਉਣ। (ਵਿਘਨ)

**ਸ੍ਰੀ ਸਪੀਕਰ**: ਮੈਂ ਮੈਂਬਰ ਸਾਹਿਬ ਦਾ ਧਿਆਨ ਇਸ ਬਾਰੇ ਰੂਲ ਦੇ ਮੁਤੱਲਕ ਦਿਵਾਉਣਾ ਚਾਹੁੰਦਾ ਹਾਂ। ਵੈਸੇ ਤਾਂ ਮੈਂ ਮਹਿਸੂਸ ਕਰਦਾ ਹਾਂ ਕਿ ਗਰਮਾ ਗਰਮੀ ਕਾਫੀ ਹੋ ਰਹੀ ਹੈ। ਪੰਜਾਬ ਦਾ ਗੰਭੀਰ ਮਸਲਾ ਤੁਹਾਡੇ ਸਾਹਮਣੇ ਹੈ। ਤੁਸੀਂ ਸਾਰੇ ਇਕੱਠੇ ਹੋਵੋ। ਇਸ ਵਿਚ ਅਕਾਲੀ ਪਾਰਟੀ ਜਾਂ ਕਾਂਗਰਸ ਪਾਰਟੀ ਦੀ ਗੱਲ ਨਹੀਂ ਹੈ। ਸਾਰੇ ਹਾਊਸ ਨੇ ਇਕੱਠੇ ਹੋ ਕੇ ਫੈਸਲਾ ਕੀਤਾ ਹੈ ਕਿ ਜੇ ਤੁਸੀਂ ਇਸ ਵਿਚ ਕੋਈ ਰੱਦੋ ਬਦਲ ਕਰਨੀ ਹੈ ਤਾਂ ਇਸ ਬਾਰੇ ਰੂਲਜ਼ ਆਫ ਪਰੋਸੀਜ਼ਰ ਐਂਡ ਕੰਡਕਟ ਆਫ ਬਿਜ਼ਨੈਸ ਆਫ ਦੀ ਹਾਊਸ ਹੈ, ਉਸ ਨੂੰ ਦੇਖ ਲਓ। ਰੂਲ 153 ਬੜਾ ਸਪੈਸੀਫਿਕ ਹੈ। ਜੇ ਤੁਸੀਂ ਮੈਨੂੰ ਇਜਾਜ਼ਤ ਦਿਓ ਤਾਂ ਮੈਂ ਰੂਲ 153 ਪੜ੍ਹ ਦਿੰਦਾ ਹਾਂ। ਉਹ ਇਸ ਤਰ੍ਹਾਂ ਹੈ:—

> "A member in whose name a resolution stands on the list of business, shall, except when he wishes to withdraw it, when called on move the resolution in which case he shall commence his speech by a formal motion in the terms appearing on the list of business :
>
> Provided that the member may, with the permission of the Speaker, authorise in writing any other member to move it on his behalf, and the member so authorised may move it accordingly."

Unfortunately the name of Sardar Gurcharan Singh Nihalsinghwala does not figure among the movers. This is the problem. The authority letter should be signed by one of the other members. (*Interruptions*) (*Voices*) .

**Pandit Mohan Lal** : The members are to be called one by one and there should be no pick and choose. You have called a member whose name figures at serial No. 5.

**Mr. Speaker :** I am in agreement with you. I am prepared to do it. But it should be according to the Rules. You may send me authority letter and I will allow. ਤੁਸੀਂ ਮੈਨੂੰ ਲਿਖ ਕੇ ਭੇਜ ਦਿਓ।

ਸ੍ਰੀ ਬ੍ਰਿਜ ਭੂਸ਼ਨ ਮਹਿਰਾ: ਭੇਜ ਦਿੰਦੇ ਹਾਂ ਜੀ ।

ਸਰਦਾਰ ਬਲਦੇਵ ਸਿੰਘ ਮਾਨ: ਅਸੀਂ ਸਰਦਾਰ ਕਿਰਪਾਲ ਸਿੰਘ ਨੂੰ ਆਥੋਰਾਈਜ਼ ਕੀਤਾ ਹੈ।

**ਡਾਕਟਰ ਕੇਵਲ ਕ੍ਰਿਸ਼ਨ:** ਸ੍ਰੀ ਓ. ਪੀ. ਗੁਪਤਾ ਜੀ ਮੂਵ ਕਰ ਲੈਣ ।

**ਸ੍ਰੀ ਸਪੀਕਰ:** ਤੁਸੀਂ ਕਾਗਜ਼ ਤੇ ਦੋ ਅੱਖਰ ਲਿਖ ਕੇ ਭੇਜ ਦਿਓ। ਤੁਸੀਂ ਇਕ ਚਿਟ ਭੇਜ ਦਿਓ ।

(ਇਸ ਸਮੇਂ ਇਕ ਚਿੱਟ ਮਾਨਯੋਗ ਸਪੀਕਰ ਨੂੰ ਭੇਜੀ ਗਈ।)

**ਸ੍ਰੀ ਬ੍ਰਿਜ ਭੂਸ਼ਨ ਮਹਿਰਾ:** ਇਹ ਫੈਸਲੇ ਪਾਰਟੀਆਂ ਦੇ ਹੁੰਦੇ ਹਨ ।

**ਸ੍ਰੀ ਸਪੀਕਰ:** ਗੁਪਤਾ ਜੀ, ਤੁਸੀਂ ਮੂਵ ਕਰੋ ।

---

## RESOLUTION RE. TAKING OF STEPS FOR THE FULL IMPLEMENTATION OF THE PUNJAB ACCORD

**ਸ੍ਰੀ ਓਮ ਪ੍ਰਕਾਸ਼ ਗੁਪਤਾ (ਲੁਧਿਆਣਾ ਪੂਰਬੀ):** ਸਪੀਕਰ ਸਾਹਿਬ, ਮੈਂ ਅੱਜ ਦਾ ਜਿਹੜਾ ਰੇਜ਼ੋਲਿਊਸ਼ਨ ਹੈ ਜਿਹੜਾ ਕਿ ਸਾਰੀਆਂ ਪਾਰਟੀਆਂ ਨੇ ਇਕੱਠਾ ਡਰਾਫਟ ਕਰਕੇ ਮਨਜ਼ੂਰ ਕੀਤਾ ਹੈ, ਉਹ ਮੈਂ ਮੂਵ ਕਰਦਾ ਹਾਂ :—

> "This House feels that the delay in the implementation of the Memorandum of Settlement arrived at between late Sant Harchand Singh Longowal and the Prime Minister, Mr. Rajiv Gandhi, has created disappointment among the Punjabis. This House takes this opportunity to reiterate its conviction that the Memorandum of Settlement is the charter for peace and amity in this border State. This House appeals to the Prime Minister and the Union Government to take urgent steps for the full implementation of the Accord in letter and spirit and foil all the attempts to sabotage it."

ਸਪੀਕਰ ਸਾਹਿਬ, ਇਹ ਇਕ ਅਹਿਮ ਮਾਮਲਾ ਹੈ ਇਸ ਵਾਸਤੇ ਮੈਂ ਸਮਝਦਾ ਹਾਂ ਕਿ ਪੰਜਾਬ ਨੇ ਬੜੇ ਭਿਆਨਕ ਦਿਨ ਦੇਖੇ ਸੀ। ਮੈਂ ਇਹ ਵੀ ਦੱਸਾਂਗਾ (ਵਿਘਨ) ਮੈਂ ਉਹ ਵੀ ਦੱਸਾਂਗਾ । ਤੁਸੀਂ ਸਾਰਾ ਕੁਝ ਸੁਣੋ ਅਤੇ ਫਿਰ ਉਸ ਦਾ ਜਵਾਬ ਦੇਣਾ। ਮੈਂ ਬੇਨਤੀ ਕਰ ਰਿਹਾ ਹਾਂ ਕਿ ਪਿਛੇ ਗਵਰਨਰ ਐਡਰੈਸ ਤੇ ਕੁਝ ਇੰਪਰੈਸ਼ਨ ਦੇਣ ਦੀ ਕੋਸ਼ਿਸ਼ ਕੀਤੀ ਗਈ ਕਿ ਸੈਂਟਰਲ ਗੌਰਮਿੰਟ ਜਾਂ ਕਾਂਗਰਸ ਪਾਰਟੀ ਇਸ ਦੀ ਇਕੱਲੀ ਜ਼ਿੰਮੇਵਾਰ ਹੈ। ਮੈਂ ਇਕੱਲੀ ਦਾ ਲਫਜ਼ ਵਰਤਿਆ ਹੈ। ਮਗਰ ਨਹੀਂ। ਮੈਂ ਇਹ ਦੱਸਾਂਗਾ ਕਿ ਕਿਹੜਾ ਐਲੀਮੈਂਟ ਜ਼ਿੰਮੇਵਾਰ ਹੈ ਡਿਲੇਅ ਵਿਚ ਕਿਉਂਕਿ ਕਾਂਗਰਸ ਨੇ ਤਾਂ ਬੁਲਾਕੇ, ਸੱਦ ਕੇ ਸਾਰੀ ਜੋ ਅਵਾਰਡ ਦੀ ਨੈਗੋਸ਼ੀਏਸ਼ਨ ਹੋਈ ਸੀ, ਕਰਵਾਈ। ਸਵਰਗਵਾਸੀ ਸੰਤ ਹਰਚੰਦ ਸਿੰਘ ਲੌਂਗੋਵਾਲ ਅਤੇ ਉਨ੍ਹਾਂ ਦੇ ਨਾਲ ਇਸ ਵੇਲੇ ਜੋ ਸਾਡੇ ਲੀਡਰ ਆਫ ਦੀ ਹਾਊਸ ਸਰਦਾਰ ਬਰਨਾਲਾ ਜੀ ਅਤੇ ਸਰਦਾਰ ਬਲਵੰਤ ਸਿੰਘ ਇਸ ਵਿਚ ਸ਼ਾਮਲ

ਸਨ। ਇਹ ਜੋ ਅਕਾਰਡ ਹੋਇਆ ਹੈ ਉਸ ਬਾਰੇ ਸਾਡੀ ਪਾਰਟੀ ਹਰ ਵੇਲੇ ਕੀਨ ਰਹੀ ਹੈ ਅਤੇ ਕੀਨ ਹੈ ਕਿ ਇਹ ਅਕਾਰਡ ਪੂਰਾ ਸਿਰੇ ਚੜ੍ਹਨਾ ਚਾਹੀਦਾ ਹੈ। ਇਹ ਅਕਾਰਡ ਮੈਂ ਪੜ੍ਹਦਾ ਨਹੀਂ। ਪਰ ਇਸ ਵਿਚ ਜਿਹੜੀਆਂ 2-4 ਗੱਲਾਂ ਹਨ ਉਹ ਜ਼ਰੂਰ ਅਹਿਮ ਹਨ। ਐਗਰੀਮੈਂਟ ਜਿਹੜਾ ਹੁੰਦਾ ਹੈ ਉਹ 2 ਪਾਰਟੀਆਂ ਵਿਚ ਹੋਇਆ ਹੁੰਦਾ ਹੈ ਉਹ ਕਿਸੇ ਇਕ ਪਾਰਟੀ ਦਾ ਨਹੀਂ ਹੁੰਦਾ। ਇਹ ਦੋਨਾਂ ਪਾਰਟੀਆਂ ਦੇ ਸਹਿਯੋਗ ਨਾਲ ਹੁੰਦਾ ਹੈ। ਜੇ ਇਕ ਪਾਰਟੀ ਕਹੇ ਕਿ ਇਹ ਹੋਣਾ ਚਾਹੀਦਾ ਹੈ ਅਤੇ ਦੂਜੀ ਪਾਰਟੀ ਕਹੇ ਕਿ ਇਸ ਤਰ੍ਹਾਂ ਨਹੀਂ ਇਸ ਤਰ੍ਹਾਂ ਹੋਣਾ ਚਾਹੀਦਾ ਹੈ ਤਾਂ ਗਲ ਨਹੀਂ ਬਣਦੀ। ਸਾਡੀ ਪਾਰਟੀ ਕੀਨ ਹੈ ਕਿ ਇਹ ਜਿਹੜਾ ਐਗਰੀਮੈਂਟ ਹੈ ਇਸ ਦੀ ਇੰਪਲੀਮੈਂਟੇਸ਼ਨ ਹੋਵੇ। ਸਾਡੀ ਪਾਰਟੀ, ਸਾਡੇ ਲੀਡਰ, ਸਾਡੇ ਪ੍ਰਾਈਮ ਮਨਿਸਟਰ ਕਿੰਨੇ ਕੀਨ ਹਨ, ਇਸ ਗੱਲ ਵਾਸਤੇ। ਉਨ੍ਹਾਂ ਨੇ ਜੋ ਪਾਰਲੀਮੈਂਟ ਵਿਚ ਕਿਹਾ, ਮੈਂ ਉਨ੍ਹਾਂ ਦੇ ਦੋ ਲਫਜ਼ ਅਕਾਰਡ ਦੇ ਬਾਰੇ ਪੜ੍ਹਨਾ ਚਾਹੁੰਦਾ ਹਾਂ:—

One of the clause of the Accord required a Commission to be set up to look for villages which would be exchanged in lieu of Chandigarh. Unfortunately, the report of the Commission was such that we could not take any action. Going by the original Accord which required us to refer to a Commission, logically we have to then refer to the Report of the Commission and we are going accordingly.

The question of mutual settlement between the two Chief Ministers as suggested by the Commission or of setting up another Commission to go into it is being looked into. There is small question on the other Commission because we cannot give precisely the same terms of reference as we might end up with precisely the same answer. So, that needs a little bit of sorting out between the two Chief Ministers but we are hopeful that we can do this and we will be able to move a head.

**Mr. Speaker :** You should not read the whole written material. This is not your privilege.

**Shri Om Parkash Gupta :** Sir, only last line is here to be read :—

We are also seeing what can be done about the other aspect of that Accord, the SYL Canal, the water allocation, the Capital for Haryana and the other clauses that are part of it.

ਅਕਾਰਡ ਦਾ ਜਿਹੜਾ ਇਸ ਵੇਲੇ ਡਿਸਪਿਊਟ ਪਿਆ ਉਹ ਕਲਾਜ਼ 7 ਹੈ ਜਿਸ ਦੇ ਬਾਰੇ ਇਹ ਹੈ ਕਿ ਚੰਡੀਗੜ੍ਹ ਪੰਜਾਬ ਨੂੰ ਟਰਾਂਸਫਰ ਹੋਣਾ ਸੀ ਔਰ ਉਸ ਦੇ ਵਿਚ ਇਹ ਵੀ ਦੱਸਣਾ ਸੀ ਕਿ ਅਬੋਹਰ ਅਤੇ ਫਾਜ਼ਿਲਕਾ ਦਾ ਇਲਾਕਾ ਪੰਜਾਬ ਵਿਚੋਂ ਜਾਣਾ ਚਾਹੀਦਾ ਹੈ ਕਿ ਨਹੀਂ ਜਾਣਾ ਚਾਹੀਦਾ। ਇਸ ਦੇ ਲਈ ਮੈਥਿਊ ਕਮਿਸ਼ਨ ਮੁਕੱਰਰ ਹੋਇਆ। ਸਪੀਕਰ ਸਾਹਿਬ, ਤੁਹਾਨੂੰ ਪਤਾ ਹੈ ਕਿ ਫੈਸਲਾ ਹੈ ਕਿ ਚੰਡੀਗੜ੍ਹ ਪੰਜਾਬ ਨੂੰ ਦੇ ਦਿੱਤਾ ਗਿਆ ਹੈ। (ਸਰਕਾਰੀ ਬੈਂਚਾਂ ਵਲੋਂ ਕੁਝ ਅਵਾਜ਼ਾਂ: ਦੇ ਦੇਣਾ ਹੈ) ਤੁਸੀਂ ਸੁਣ ਤਾਂ ਲਓ।

**ਸ੍ਰੀ ਸਪੀਕਰ :** ਚੇਅਰ ਨੂੰ ਐਡਰੈਸ ਕਰੋ। ਤੁਸੀਂ ਆਪ ਹੀ ਇਹੋ ਜਿਹੇ ਕੰਮ ਕਰਦੇ ਹੋ।

**ਸ੍ਰੀ ਓਮ ਪ੍ਰਕਾਸ਼ ਗੁਪਤਾ :** ਸੌਰੀ ਸਰ। ਸਪੀਕਰ ਸਾਹਿਬ, ਚੰਡੀਗੜ੍ਹ ਦੇ ਟਰਾਂਸਫਰ ਦੀ ਵੱਡੀ ਪ੍ਰਾਬਲਮ ਸੀ। ਚੰਡੀਗੜ੍ਹ ਦੀ ਟਰਾਂਸਫਰ ਜਿਹੜੀ ਹੈ ਉਹ ਵਰਚੂਅਲੀ ਸਾਡੇ ਹੱਕ ਵਿਚ ਹੈ। ਸਾਡਾ ਫੈਸਲਾ ਵੀ ਹੈ ਔਰ ਅਕਾਰਡ ਵਿੱਚ ਵੀ ਹੈ ਕਿ ਚੰਡੀਗੜ੍ਹ ਪੰਜਾਬ ਦਾ ਹੈ। ਚੰਡੀਗੜ੍ਹ ਨੂੰ ਤਾਂ ਹਰਿਆਣੇ ਦੇ ਮੁੱਖ ਮੰਤਰੀ ਜੀ ਨੇ ਵੀ ਕਹਿ ਦਿੱਤਾ ਹੈ ਕਿ ਇਹ ਪੰਜਾਬ ਦਾ ਹੈ। ਮੈਥਿਊ ਕਮਿਸ਼ਨ ਨੇ ਆਪਣੀ ਰਿਪੋਰਟ ਵਿਚ ਕਿਹਾ ਹੈ ਕਿ ਕੰਦੂ ਖੇੜਾ ਦੇ ਇਲਾਕੇ ਦੇ ਪਿੰਡ ਹਨ ਜੋ ਹਨ ਉਹ ਪੰਜਾਬ ਦੇ ਰਹਿਣੇ ਹਨ ਕਿਉਂਕਿ ਉਥੇ ਰਸਤਾ ਕੋਈ ਨਹੀਂ। ਫਿਰ ਝਗੜਾ ਕੀ ਰਹਿ ਗਿਆ। ਝਗੜਾ ਸਿਰਫ ਇਹ ਰਹਿ ਗਿਆ ਕਿ ਕੁਝ ਲੋਕ ਹਨ ਜਿਹੜੇ ਫੈਸਲਾ ਹੋਣ ਨਹੀਂ ਦੇਣਾ

[ਸ੍ਰੀ ਓਮ ਪ੍ਰਕਾਸ਼ ਗੁਪਤਾ]

ਚਾਹੁੰਦੇ। ਪਿੰਡ ਵੀ ਅਕਾਰਡ ਦੇ ਮੁਤਾਬਿਕ ਹਰਿਆਣੇ ਨੂੰ ਦੇਣੇ ਹਨ, ਇਹ ਕਿਉਂ ਨਹੀਂ ਦੇਣਾ ਚਾਹੁੰਦੇ। ਮੈਂ ਥੋੜੀ ਜਿਹੀ ਇਸਦੀ ਬੈਕ ਗਰਾਊਂਡ ਵਿਚ ਜਾਂਦਾ ਹਾਂ। ਸਪੀਕਰ ਸਾਹਿਬ, ਇਹ ਜਿਹੜੀ ਨੌਬਤ ਆਈ ਹੈ, ਇਸ ਅਕਾਰਡ ਦੀ ਵੀ ਕੋਈ ਨੌਬਤ ਨਹੀਂ ਸੀ ਆਉਣੀ। ਹਿੰਦੁਸਤਾਨ ਆਪਣਾ ਦੇਸ਼ ਹੈ ਔਰ ਹਿੰਦੁਸਤਾਨ ਦਾ ਪੰਜਾਬ ਇਕ ਹਿੱਸਾ ਹੈ। ਅਸੀਂ ਸਾਰੇ ਹਿੰਦੁਸਤਾਨੀ ਹਾਂ। ਪੰਜਾਬ ਵਿੱਚ ਰਹਿੰਦੇ ਹੋਏ ਅਸੀਂ ਪੰਜਾਬੀ ਹਾਂ ਲੇਕਿਨ ਅਸੀਂ ਸਾਰੇ ਹਿੰਦੁਸਤਾਨੀ ਹਾਂ ਔਰ ਹਿੰਦੁਸਤਾਨ ਦਾ ਪਾਰਟ ਹਾਂ। ਇਹ ਝਗੜਾ ਨਹੀਂ ਸੀ ਹੋਣਾ। ਜਦੋਂ, ਸਪੀਕਰ ਸਾਹਿਬ, 1980 ਵਿੱਚ ਅਕਾਲੀ ਜਨਤਾ ਸਰਕਾਰ ਟੁੱਟ ਗਈ ਔਰ ਫਿਰ ਇਲੈਕਸ਼ਨ ਹੋਏ ਤਾਂ ਉਸ ਤੋਂ ਬਾਅਦ ਪੰਜਾਬ ਵਿੱਚ ਕਾਂਗਰਸ ਪਾਰਟੀ ਦੀ ਸਰਕਾਰ ਬਣ ਗਈ ਔਰ ਉਸ ਦੇ ਬਾਅਦ, ਸਪੀਕਰ ਸਾਹਿਬ, ਤੁਹਾਨੂੰ ਪਤਾ ਹੈ ਕਿ ਤੁਸੀਂ ਵੀ ਇਸ ਅਹੁਦੇ ਤੇ 1977 ਤੋਂ 1980 ਤਕ ਮੋਹਤਰਮ ਸਪੀਕਰ ਰਹੇ ਸੀ ਔਰ ਉਦੋਂ ਸਰਦਾਰ ਪ੍ਰਕਾਸ਼ ਸਿੰਘ ਬਾਦਲ ਜੀ ਸਾਡੇ ਮੁੱਖ ਮੰਤਰੀ ਸਨ। ਫਿਰ ਉਨ੍ਹਾਂ ਦੀ ਸਰਕਾਰ ਟੁੱਟ ਗਈ, ਜਿਸ ਤਰ੍ਹਾਂ ਜਨਤਾ ਸਰਕਾਰਾਂ ਟੁੱਟਦੀਆਂ ਰਹੀਆਂ ਉਸੇ ਤਰ੍ਹਾਂ ਉਹ ਅਕਾਲੀ-ਜਨਤਾ ਸਰਕਾਰ ਵੀ ਟੁੱਟ ਗਈ ਉਨ੍ਹਾਂ ਨੂੰ ਤਕਲੀਫ ਹੋਈ। ਇਹ ਤਕਲੀਫ ਬਹੁਤ ਹੁੰਦੀ ਹੈ। ਸਪੀਕਰ ਸਾਹਿਬ, ਕਹਿੰਦੇ ਹਨ ਕਿ ਕੁੱਤੇ ਦਾ ਵੱਢਿਆ ਠੀਕ ਹੋ ਜਾਂਦਾ ਹੈ ਪਰ ਕੁਰਸੀ ਦਾ ਵੱਢਿਆ ਠੀਕ ਨਹੀਂ ਹੁੰਦਾ। (ਸਰਕਾਰੀ ਬੈਂਚਾਂ ਵਲੋਂ ਅਵਾਜ਼ਾਂ: ਤੁਹਾਡਾ ਵੀ ਹਾਲ ਇਹੀ ਹੋਇਆ ਹੈ)। ਸਪੀਕਰ ਸਾਹਿਬ, ਉਸ ਵੇਲੇ ਹਾਲਾਤ ਇਹੋ ਜਿਹੇ ਹੋ ਗਏ ਕਿ ਉਸ ਦੇ ਬਾਅਦ ਇਨ੍ਹਾਂ ਨੇ ਐਸੇ ਫੈਸਲੇ ਕੀਤੇ ਕਿ ਐਜੀਟੇਸ਼ਨਾਂ ਕੀਤੀਆਂ ਜਾਣ। 2-3 ਐਜੀਟੇਸ਼ਨਾਂ ਫੇਲ੍ਹ ਹੋ ਗਈਆਂ। ਆਖਿਰ ਇਕ ਫੈਸਲਾ ਕਰ ਲਿਆ ਜਿਸ ਦੇ ਬਾਰੇ ਸਾਰੀ ਦੁਨੀਆਂ ਕਹਿੰਦੀ ਸੀ ਕਿ ਦਰਬਾਰ ਸਾਹਿਬ ਵਿੱਚ ਐਜੀਟੇਸ਼ਨ ਨਹੀਂ ਕਰਨੀ ਚਾਹੀਦੀ। ਪਰ ਇਨ੍ਹਾਂ ਨੇ ਇਕ ਫੈਸਲਾ ਕਰ ਲਿਆ ਕਿ ਜਿਹੜੀ ਅਗਲੀ ਐਜੀਟੇਸ਼ਨ ਹੈ ਉਹ ਉਥੋਂ ਕਰਨੀ ਹੈ। ਉਸ ਦੇ ਵਿਚ ਉਹ ਆਪੋਜ਼ੀਸ਼ਨ ਪਾਰਟੀਆਂ ਵੀ ਨਾਲ ਸਨ ਜਿਹੜੀ ਅੱਜ ਇਨ੍ਹਾਂ ਦੇ ਮੋਢਿਆਂ ਤੇ ਸਵਾਰ ਹੋ ਕੇ ਬਣੀ ਹੈ। ਉਹ ਇਸ ਦੇ ਵਿਚ ਸ਼ਾਮਲ ਸੀ ਕਿ ਇਹ ਐਜੀ-ਟੇਸ਼ਨ ਦਰਬਾਰ ਸਾਹਿਬ ਤੋਂ ਕੀਤੀ ਜਾਵੇ ਪਵਿੱਤਰ ਸਥਾਨ ਤੋਂ ਕੀਤੀ ਜਾਵੇ। ਇਸ ਦੇ ਬਾਰੇ ਬਾਰ ਬਾਰ ਸਾਡੇ ਸਵਰਗੀਅ ਪ੍ਰਧਾਨ ਮੰਤਰੀ, ਸ੍ਰੀਮਤੀ ਇੰਦਰਾ ਗਾਂਧੀ ਜੀ ਨੇ, ਕਾਂਗਰਸ ਵਾਲਿਆਂ ਨੇ ਔਰ ਬਹੁਤ ਸਾਰੇ ਸਿਆਣੇ ਦਾਨਸ਼ਮੰਦਾਂ ਨੇ ਵੀ ਕਿਹਾ ਕਿ ਇਥੋਂ ਐਜੀਟੇਸ਼ਨ ਨਾ ਕਰੋ। ਇਹ ਐਜੀਟੇਸ਼ਨ ਬਾਹਰੋਂ ਕਰਨੀ ਚਾਹੀਦੀ ਹੈ, ਪਵਿੱਤਰ ਅਸਥਾਨ ਤੋਂ ਨਹੀਂ ਕਰਨੀ ਚਾਹੀਦੀ। ਜਿਸ ਦਾ ਨਤੀਜਾ ਸਪੀਕਰ ਸਾਹਿਬ, ਤੁਹਾਨੂੰ ਪਤਾ ਹੈ, ਮੈਂ ਇਸ ਦੀ ਡੀਟੇਲ ਵਿੱਚ ਨਹੀਂ ਜਾਂਦਾ। ਇਸ ਦੇ ਵਾਸਤੇ ਫਿਰ ਇਹ ਹੋਇਆ ਕਿ ਉਥੋਂ ਜਿਹੜੀ ਐਜੀਟੇਸ਼ਨ ਹੋਈ ਉਸ ਦੇ ਲਈ ਬਹੁਤ ਹੀ ਖੂਨ ਖਰਾਬਾ ਹੋਇਆ। ਪੰਜਾਬ ਵਿੱਚ ਕਾਂਗਰਸੀ ਅਤੇ ਹਿੰਦੂ ਮਾਰੇ ਗਏ, ਦੋ ਚਾਰ ਸਿਖ ਵੀ ਮਰ ਗਏ।

10.27 ਸਵੇਰੇ | (ਇਸ ਸਮੇਂ ਪੈਨਲ ਆਫ ਚੇਅਰਮੈਨ ਦੇ ਮੈਂਬਰ, ਸ੍ਰੀ ਰਾਮ ਕਿਸ਼ਨ ਕਟਾਰੀਆ, ਨੇ ਸਦਨ ਦੀ ਕੁਰਸੀ ਸੰਭਾਲੀ)

ਜਿਸ ਦਾ ਨਤੀਜਾ ਇਹ ਹੋਇਆ ਕਿ ਐਸੀ ਨੌਬਤ ਆਈ। ਸਾਡੀ ਸਰਕਾਰ ਨੂੰ ਵੀ ਕੰਟਰੋਲ ਕਰਨਾ ਮੁਸ਼ਕਿਲ ਹੋ ਗਿਆ ਔਰ ਸਾਡੀ ਸਰਕਾਰ ਇਸੇ ਵਾਸਤੇ ਡਿਸਮਿਸ ਹੋ ਗਈ, ਉਸ ਨੂੰ ਟਰਮੀਨੇਟ ਕਰ ਦਿਤਾ ਗਿਆ ਕਿ ਉਹ ਲਾਅ ਐਂਡ ਆਰਡਰ ਮੇਨਟੇਨ ਨਹੀਂ ਕਰ ਸਕੀ। ਜਿਸ ਦਾ ਨਤੀਜਾ ਇਹ ਨਿਕਲਿਆ ਕਿ ਦਰਬਾਰ ਸਾਹਿਬ ਵਿੱਚ ਕਾਫੀ ਹਥਿਆਰ ਜੰਮਾਂ ਹੋ ਗਏ। ਫਿਰ ਅਕਾਲੀਆਂ ਦੀ ਲੀਡਰਸ਼ਿਪ ਦਾ ਵੀ ਰੌਲਾ ਪਿਆ। ਇਹ ਫੈਸਲਾ ਕਰਨਾ ਔਖਾ ਹੋ ਗਿਆ ਕਿ ਬਾਦਲ ਸਾਹਿਬ ਨੂੰ ਉਪਰ ਕੀਤਾ ਜਾਵੇ ਕਿ ਟੌਹੜਾ ਸਾਹਿਬ ਨੂੰ ਉਪਰ ਕੀਤਾ ਜਾਵੇ। ਇਹ ਕੁਝ

ਦਰਬਾਰ ਸਾਹਿਬ ਦੇ ਅੰਦਰ ਹੋਣ ਕਰਕੇ ਪੋਜੀਸ਼ਨ ਐਸੀ ਹੋ ਗਈ ਕਿ ਇਹ ਉਸ ਨੂੰ ਕੰਟਰੋਲ ਨਾ ਕਰ ਸਕੇ। ਐਸੀ ਹਾਲਤ ਪੈਦਾ ਹੋ ਗਈ ਕਿ ਇਹ ਆਪਣੀ ਗਲ ਭੁਲ ਗਏ ਔਰ ਅਤਿਵਾਦ ਸ਼ੁਰੂ ਹੋ ਗਿਆ। ਇਨ੍ਹਾਂ ਦਾ ਕੋਈ ਕਸੂਰ ਨਹੀਂ ਸੀ। ਇਹ ਅਤਿਵਾਦ ਨਹੀਂ ਸੀ ਚਾਹੁੰਦੇ ਲੇਕਿਨ ਜੋ ਕੁਝ ਹੋਇਆ ਉਹ ਤੁਹਾਡੇ ਸਾਹਮਣੇ ਹੀ ਹੈ। ਉਸ ਤੋਂ ਕੁਝ ਅਰਸੇ ਦੇ ਬਾਅਦ ਜਦੋਂ ਪ੍ਰੈਜ਼ੀਡੈਂਟ ਰੂਲ ਸੀ, ਲਾਅ ਐਂਡ ਆਰਡਰ ਦੀ ਹਾਲਤ ਖਰਾਬ ਹੋ ਗਈ ਸੀ ਤਾਂ ਬਦਕਿਸਮਤੀ ਨਾਲ ਬਲਿਊ ਸਟਾਰ ਐਕਸ਼ਨ ਹੋਇਆ। ਬਲਿਊ ਸਟਾਰ ਐਕਸ਼ਨ ਬਦਕਿਸਮਤੀ ਸੀ, ਪੰਜਾਬ ਵਾਸਤੇ ਬਹੁਤ ਮਾੜੀ ਚੀਜ਼ ਸੀ ਪਰ ਇਸ ਦੇ ਲਈ ਅਕਾਲੀ ਦਲ ਤੇ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਲੀਡਰਾਂ ਦਾ ਕਸੂਰ ਹੈ ਜਿਹੜੇ ਇਸ ਨੂੰ ਰੋਕ ਨਹੀਂ ਸਕੇ। ਇਹ ਕਾਂਗਰਸ ਦਾ ਨਾਮ ਲਈ ਜਾਂਦੇ ਹਨ ਕਿ ਕਾਂਗਰਸ ਨੇ ਕੀਤਾ, ਕਾਂਗਰਸ ਨੇ ਕੀਤਾ। ਹੁਣ ਤੁਹਾਡੇ ਕੋਲ ਮਜ਼ਬੂਤ ਸਰਕਾਰ ਹੈ ਜੇ ਤੁਸੀਂ ਸਮਝਦੇ ਹੋ ਕਿ ਕਾਂਗਰਸੀਆਂ ਨੇ ਕੀਤਾ ਹੈ ਤਾਂ ਤੁਸੀਂ ਕਮਿਸ਼ਨ ਮੁਕੱਰਰ ਕਰੋ। ਤੁਸੀਂ ਨਹੀਂ ਸੀ ਚਾਹੁੰਦੇ ਕਿ ਘਲੂਘਾਰਾ ਹੋਵੇ, ਅਤਿਵਾਦ ਹੋਵੇ ਪਰ ਤੁਹਾਡੇ ਵੱਸ ਦੀ ਗੱਲ ਨਹੀਂ ਸੀ ਜਿਸ ਦਾ ਨਤੀਜਾ ਇਹ ਹੋਇਆ ਕਿ ਗਲ ਇਥੋਂ ਤਕ ਪਹੁੰਚ ਗਈ। ਫਿਰ ਕੁਝ ਅਰਸੇ ਦੇ ਬਾਅਦ ਸਾਡੇ ਮੋਹਤਰਮਾ ਪ੍ਰਧਾਨ ਮੰਤਰੀ, ਸ਼੍ਰੀਮਤੀ ਇੰਦਰਾ ਗਾਂਧੀ ਜੀ ਦਾ ਕਤਲ ਕਰ ਦਿੱਤਾ ਗਿਆ ਔਰ ਕਤਲ ਕਰਨ ਦੇ ਬਾਅਦ ਕੁਝ ਥੋੜਾ ਬਹੁਤ ਨੁਕਸਾਨ ਹੋਇਆ ਔਰ ਸਾਡੇ ਸਿਖ ਭਰਾ ਮਾਰੇ ਗਏ। ਇਸਦਾ ਸਾਨੂੰ ਬੜਾ ਦੁਖ ਹੋਇਆ, ਸਾਰੇ ਦੇਸ਼ ਨੂੰ ਬੜਾ ਦੁਖ ਹੋਇਆ, ਸਾਰੇ ਪਾਸਿਉਂ ਬੜਾ ਦੁੱਖ ਹੋਇਆ। ਉਸ ਦੇ ਲਈ ਇਹ ਜ਼ਿੰਮੇਵਾਰ ਹਨ ਕਿ ਕਿਸੇ ਨੇ ਕੰਡੈਮ ਨਹੀਂ ਕੀਤਾ ਕਿ ਇਹ ਜੋ ਕਤਲ ਹੋਇਆ ਹੈ ਇਹ ਗਲਤ ਹੋਇਆ ਹੈ ਬਲਕਿ ਲੱਡੂ ਵੰਡੇ ਗਏ, ਖੁਸ਼ੀਆਂ ਮਨਾਈਆਂ ਗਈਆਂ। ਦੇਸ਼ ਦੇ ਅੰਦਰ ਐਸੀ ਚੀਜ਼ ਹੋਈ ਕਿ ਜਿਸ ਨੇ ਸਾਰੇ ਦੇਸ਼ ਦੀ ਜ਼ਿੰਮੇਵਾਰੀ ਚੁੱਕੀ ਹੋਈ ਹੋਵੇ, ਦੇਸ਼ ਦੀ ਪ੍ਰਾਈਮ ਮਨਿਸਟਰ ਹੋਵੇ ਔਰ ਉਹ ਵਰਲਡ ਦੀ ਲੀਡਰ ਬਣ ਚੁੱਕੀ ਹੋਵੇ ਔਰ ਬਿਨਾ ਵਜ੍ਹਾ ਉਸ ਦਾ ਦਿਹਾਂਤ ਕਰ ਦਿੱਤਾ ਜਾਵੇ। ਜਾਂ ਤਾਂ ਇਹ ਕਹਿਣ ਕਿ ਸਾਡੀ ਲਾਈਨ ਸੀ, ਜੇ ਲਾਈਨ ਨਹੀਂ ਸੀ ਤਾਂ ਇਨ੍ਹਾਂ ਨੂੰ ਕੰਡੈਮ ਕਰਨਾ ਚਾਹੀਦਾ ਸੀ। ਇਸ ਦਾ ਨਤੀਜਾ ਇਹ ਹੋਇਆ ਕਿ ਇਹ ਅਜ ਤਕ ਕੰਟਰੋਲ ਨਹੀਂ ਹੋ ਸਕਿਆ। ਜੇ ਕਿਸੇ ਨੂੰ ਉਪਰ ਚੜ੍ਹਾਉਂਦੇ ਹੋ ਤਾਂ ਉਸ ਨੂੰ ਥੱਲੇ ਲਿਆਉਣਾ ਬਹੁਤ ਔਖਾ ਹੋ ਜਾਂਦਾ ਹੈ। ਬਰਨਾਲਾ ਸਾਹਿਬ, ਅਸੀਂ ਗੁਰੂਆਂ ਦਾ ਸਤਿਕਾਰ ਕਰਦੇ ਹਾਂ, ਪੂਜਾ ਕਰਦੇ ਹਾਂ। ਹਿੰਦੂ ਪੂਜਦੇ ਹਨ, ਸਿਖ ਵੀ ਪੂਜਦੇ ਹਨ। ਇਹ ਸਾਨੂੰ ਗੁਰਦੁਆਰੇ ਵਿਚ ਨਹੀਂ ਵੜਨ ਦਿੰਦੇ, ਅਸੀਂ ਬਾਹਰੋਂ ਮੱਥਾ ਟੇਕ ਲੈਂਦੇ ਹਾਂ ਤੇ ਇਹ ਅੰਦਰੋਂ ਮੱਥਾ ਟੇਕ ਲੈਂਦੇ ਹਨ। ਸਾਡੇ ਗੁਰੂਆਂ ਦੀ ਹਿਸਟਰੀ ਵਿਚ ਕਿਤੇ ਨਹੀਂ ਲਿਖਿਆ ਹੋਇਆ ਕਿ ਬਿਲਾ ਵਜ੍ਹਾ ਆਪਣੇ ਭਰਾਵਾਂ ਨੂੰ ਕਤਲ ਕੀਤਾ ਜਾਵੇ। ਮੈਂ ਤੁਹਾਡੇ ਸਾਹਮਣੇ ਦੋ ਔਰ ਰੱਖਦਾ ਹਾਂ। ਇਥੇ ਚੰਡੀਗੜ੍ਹ ਵਿਚ ਇਕ ਗੁਰੂ ਗੋਬਿੰਦ ਸਿੰਘ ਫਾਉਂਡੇਸ਼ਨ ਦੀ ਮੀਟਿੰਗ ਹੋਈ ਜਿਸ ਵਿਚ ਸੀ. ਐਮ. ਸਾਹਿਬ. ਸ਼ਾਮਲ ਹੋਏ (ਵਿਘਨ) ਚੇਅਰਮੈਨ ਸਾਹਿਬ, ਉਸ ਮੀਟਿੰਗ ਵਿਚ ਜੋ 2 ਮਾਰਚ ਨੂੰ ਹੋਈ ਸੀ ਉਸ ਵਿਚ ਸਾਡੇ ਡਾਕਟਰ ਜਸਬੀਰ ਸਿੰਘ ਆਹਲੂਵਾਲੀਆ ਜਿਹੜੇ ਕਿ ਸਿਖ ਹਿਸਟਰੀ ਦੇ ਬਹੁਤ ਹੀ ਲਰਨਡ ਆਦਮੀ ਹਨ ਉਨ੍ਹਾਂ ਨੇ ਕਿਹਾ ਜੋ 3 ਮਾਰਚ ਦੇ 'ਇੰਡੀਅਨ ਐਕਸਪ੍ਰੈਸ' ਵਿੱਚ ਆਇਆ ਹੈ, It is like this।

"The heroic revolutionary tradition of Guru Gobind Singh is very much different from the tradition of violence and there is a need to bring the aroused Sikh youth into the mainstream of panthic affairs on the basis of this distinction.

This was stated by Dr. Jasbir Singh Ahluwalia, general secretary of the Guru Gobind Singh Foundation today in his introductory address to the seminar on 'Guru Gobind Singh's futuristic vision' organised by the foundation."

[ ਸ੍ਰੀ ਓਮ ਪ੍ਰਕਾਸ਼ ਗੁਪਤਾ ]

ਇਸ ਦੇ ਬਾਦ ਬਰਨਾਲਾ ਜੀ ਨੇ ਕਿਹਾ ਕਿ ਵਾਕਿਈ ਐਸੀ ਗਲ ਹੋਣੀ ਚਾਹੀਦੀ ਹੈ ਕਿ ਤਸ਼ੱਦਦ ਨਹੀਂ ਹੋਣਾ ਚਾਹੀਦਾ ਅਤੇ ਐਕਸਟਰੀਮਿਸਟਸ ਨਹੀਂ ਹੋਣੇ ਚਾਹੀਦੇ ਔਰ ਨੌਜੁਆਨਾਂ ਨੂੰ ਸਾਡੇ ਨਾਲ ਸ਼ਾਮਲ ਹੋਣਾ ਚਾਹੀਦਾ ਹੈ ਤਾਂਕਿ ਪੰਜਾਬ ਨੂੰ ਅਗੇ ਲਿਜਾਇਆ ਜਾਏ। ਕਹਿਣ ਦਾ ਮਤਲਬ ਇਹ ਹੈ ਕਿ ਪ੍ਰੈਕਟੀਕਲ ਕੁਝ ਹੋਰ ਕਰਦੇ ਹਨ ਅਤੇ ਗਲਾਂ ਕੁਝ ਹੋਰ ਕਰਦੇ ਹਨ। ਗੁਰੂਆਂ ਨੇ ਕਦੇ ਨਹੀਂ ਕਿਹਾ ਸੀ ਕਿ ਆਪਣੀ ਹੀ ਪਨੀਰੀ ਨੂੰ ਉਜਾੜ ਕੇ ਰੱਖ ਦਿਓ। ਸਾਡੇ ਵਿਚੋਂ ਬਹੁਤ ਸਾਰੇ ਐਸੇ ਹਨ ਜਿਹੜੇ ਸਿਖ ਧਰਮ ਵਿਚ ਚਲੇ ਗਏ ਹਨ ਅਤੇ ਹੋਰ ਵੀ ਕਈ ਹਿੰਦੂ ਸਿੱਖ ਬਣ ਰਹੇ ਹਨ, ਕੋਈ ਰੁਕਾਵਟ ਨਹੀਂ। ਮੈਂ ਅਰਜ਼ ਕਰਦਾ ਹਾਂ ਕਿ ਇਹ ਜਿਹੜੀ ਵਾਇਲੈਂਸ ਹੈ ਇਸ ਦੀ ਸਾਰੀ ਜ਼ਿੰਮੇਵਾਰੀ ਅਕਾਲੀ ਦਲ ਤੇ ਹੈ। ਇਸ ਕਰਕੇ ਮੈਂ ਕਹਿੰਦਾ ਹਾਂ ਕਿ ਇਹ ਜਿਹੜੀਆਂ ਚੀਜ਼ਾਂ ਹਨ ਇਹ ਜਲਦੀ ਮੁਕ ਜਾਣ। ਬਰਨਾਲਾ ਜੀ, ਤੁਹਾਨੂੰ ਵੀ ਪਤਾ ਹੈ ਜਦੋਂ ਇਹ ਅਕਾਰਡ ਹੋਇਆ। ਉਥੇ ਹੀ ਤੁਹਾਡੇ ਸਾਹਮਣੇ ਕੁਝ ਲੀਡਰਾਂ ਨੇ ਕਿਹਾ ਕਿ ਇਹ ਅਕਾਰਡ ਨਹੀਂ ਹੋਣਾ ਚਾਹੀਦਾ। ਅਸੀਂ ਉਨ੍ਹਾਂ ਨਾਲ ਨਹੀਂ ਹਾਂ। ਇਹ ਚੀਜ਼ਾਂ ਤੁਹਾਡੇ ਸੀਨੀਅਰ ਲੀਡਰ ਨੇ ਕਹੀਆਂ ਉਹ ਨਹੀਂ ਸੀ ਚਾਹੁੰਦਾ ਕਿ ਤੁਹਾਡੀ ਲੀਡਰਸ਼ਿਪ ਅਗੇ ਆਵੇ। ਪਰ ਉਹ ਅਕਾਰਡ ਹੋਇਆ ਔਰ ਤੁਸੀਂ ਉਸ ਵਿਚ ਹਰ ਵੇਲੇ ਸ਼ਾਮਲ ਰਹੇ। ਜਿਹੜੀਆਂ ਅਕਾਰਡ ਦੀਆਂ ਕਲਾਜ਼ਾਂ ਲਿਖੀਆਂ ਇਹ ਤੁਹਾਡੀਆਂ ਡਰਾਫਟ ਕੀਤੀਆਂ ਹੋਈਆਂ ਹਨ ਜਾਂ ਸਰਦਾਰ ਬਲਵੰਤ ਸਿੰਘ ਦੀਆਂ ਡਰਾਫਟ ਕੀਤੀਆਂ ਹੋਈਆਂ ਹਨ। ਮੈਂ ਅਰਜ਼ ਇਹ ਕਰਨੀ ਚਾਹੁੰਦਾ ਹਾਂ ਕਿ ਸਾਡੇ ਮਹਾਨ ਦੇਵਤਾ ਸੰਤ ਹਰਚੰਦ ਸਿੰਘ ਲੌਂਗੋਵਾਲ ਸ਼ਹੀਦ ਕਰ ਦਿੱਤੇ ਗਏ। ਉਹ ਕਿਉਂ ਸ਼ਹੀਦ ਕਰ ਦਿੱਤੇ ਗਏ ? ਕਿਉਂਕਿ ਉਹ ਚਾਹੁੰਦੇ ਸੀ ਕਿ ਇਹ ਲੀਡਰਸ਼ਿਪ ਕਮਜ਼ੋਰ ਹੋ ਜਾਵੇ। ਇਸ ਦੇ ਨਾਲ ਇਹ ਹੋਇਆ ਕਿ ਐਕਸ-ਟਰੀਮਿਸਟਾਂ ਨੇ ਨਾਹਰਾ ਲਗਾ ਦਿੱਤਾ ਕਿ ਇਹ ਅਕਾਰਡ ਨਹੀਂ ਚਲਣ ਦਿਆਂਗੇ। ਉਹ ਫਿਰ ਦਰਬਾਰ ਸਾਹਿਬ ਵਿਚ ਚਲੇ ਗਏ। ਉਹ ਉਥੇ ਕਾਹਦੇ ਵਾਸਤੇ ਗਏ ? ਉਹ ਇਸ ਲਈ ਗਏ ਕਿ ਉਥੇ ਪ੍ਰੋਟੈਕਸ਼ਨ ਹੈ। ਜੋ ਮਰਜ਼ੀ ਹਥਿਆਰ ਲੈ ਜਾਵੇ, ਜੋ ਮਰਜ਼ੀ ਸਕੀਮਾਂ ਬਣਾਵੇ। ਉਥੇ ਉਹ ਖਾਲਿਸਤਾਨ ਦਾ ਝੰਡਾ ਲਹਿਰਾ ਰਹੇ ਹਨ। ਇਸ ਪਾਸੇ ਸਾਰਿਆਂ ਨੇ ਫੈਸਲਾ ਕੀਤਾ ਅਤੇ ਤੁਹਾਡੀ ਪਾਰਟੀ ਨੇ ਵੀ ਫੈਸਲਾ ਕੀਤਾ ਕਿ ਇਲੈਕਸ਼ਨਜ਼ ਕੀਤੀਆਂ ਜਾਣ ਪਰ ਤੁਹਾਡੇ ਵਿਚੋਂ ਇਕ ਗਰੁੱਪ ਨਹੀਂ ਸੀ ਚਾਹੁੰਦਾ ਕਿ ਇਲੈਕਸ਼ਨਜ਼ ਹੋ ਜਾਣ ਔਰ ਉਨ੍ਹਾਂ ਨੇ ਕਿਹਾ ਵੀ ਕਿ ਉਹ ਤੁਹਾਡਾ ਸਾਥ ਨਹੀਂ ਦੇਣਗੇ। ਪਰ ਇਹ ਇਲੈਕਸ਼ਨਜ਼ ਹੋਈਆਂ। ਇਹ ਤੁਹਾਡੇ ਸਾਹਮਣੇ ਹਨ। ਇਹ ਸੈਂਟਰਲ ਸਰਕਾਰ ਨੇ ਕਰਵਾਈਆਂ ਔਰ ਬੜੀ ਹਿਫਾਜ਼ਤ ਨਾਲ ਕਰਵਾਈਆਂ। ਤੁਸੀਂ ਨਹੀਂ ਕਰ-ਵਾਈਆਂ। ਸੈਂਟਰਲ ਸਰਕਾਰ ਤੁਹਾਡੇ ਨਾਲ ਹੈ ਤੁਸੀਂ ਮੰਨੋ ਜਾਂ ਨਾ ਮੰਨੋ। ਪਿਛਲੀ ਵਾਰੀ ਜੇ ਅਸੀਂ ਕਾਮਯਾਬ ਨਹੀਂ ਹੋ ਸਕੇ ਤਾਂ ਇਸਦਾ ਕਾਰਨ ਇਹ ਸੀ ਕਿ ਸੈਂਟਰ ਤੁਹਾਡੇ ਨਾਲ ਸੀ ਤੁਸੀਂ ਜਾ ਕੇ ਸੈਂਟਰ ਨੂੰ ਕਿਹਾ ਫਲਾਣੇ ਨੂੰ ਟਿਕਟ ਦਿਓ ਫਲਾਣੇ ਨੂੰ ਨਾ ਦਿਓ। ਸੈਂਟਰਲ ਸਰਕਾਰ ਇਸ ਲਈ ਤੁਹਾਡੇ ਨਾਲ ਹੈ ਕਿਉਂਕਿ ਉਹ ਚਾਹੁੰਦੀ ਹੈ ਕਿ ਇਥੇ ਭਾਈਆਂ ਦਾ ਕਤਲੇਆਮ ਨਾ ਹੋਵੇ। ਤੁਸੀਂ ਇਕ ਫੈਸਲਾ ਕੀਤਾ ਸੀ ਕਿ ਸਰਬਤ ਖਾਲਸਾ ਦੀ ਕਾਨਫਰੰਸ ਅੰਮ੍ਰਿਤਸਰ ਵਿੱਚ ਕਰਾਂਗੇ, ਉਨ੍ਹਾਂ ਨੇ ਅੰਦਰੋਂ ਤੁਹਾਨੂੰ ਲਲਕਾਰਾ ਮਾਰਿਆ ਤੇ ਤੁਸੀਂ ਆਪਣਾ ਸਰਬਤ ਖਾਲਸਾ ਅਨੰਦਪੁਰ ਸਾਹਿਬ ਲੈ ਆਏ। ਬਰਨਾਲਾ ਜੀ ਮੈਂ ਆਪਣੇ ਕਿਸੇ ਸਾਥੀ ਨਾਲ ਬੈਠਾ ਗੱਪਾਂ ਮਾਰ ਰਿਹਾ ਸੀ। ਮੈਂ ਉਸ ਨੂੰ ਕਿਹਾ ਹੁਣ ਤੁਸੀਂ ਅੰਮ੍ਰਿਤਸਰ ਤੋਂ ਆਨੰਦਪੁਰ ਸਾਹਿਬ ਲੈ ਆਏ ਹੋ ਜੇ ਫਿਰ ਦਬਕਾ ਮਾਰਿਆ ਤਾਂ ਕਿਥੇ ਜਾਉਗੇ ਤਾਂ ਮੇਰਾ ਸਾਥੀ ਕਹਿਣ ਲੱਗਾ ਕਿ ਫਿਰ ਅਸੀਂ ਪਉਂਟਾ ਸਾਹਿਬ ਲੈ ਜਾਵਾਂਗੇ।

**Mr. Chairman**: Gupta Ji, please wind up. ਕਾਫੀ ਮਾਨਯੋਗ ਮੈਂਬਰਾਂ ਨੇ ਬੋਲਣਾ ਹੈ।

**ਸ੍ਰੀ ਓਮ ਪ੍ਰਕਾਸ਼ ਗੁਪਤਾ**: ਫਿਰ ਸਰਬਤ ਖਾਲਸਾ ਵਿਚ ਜੋ ਮਤਾ ਕੀਤਾ ਔਰ ਤੁਸੀਂ ਫੈਸਲਾ ਕੀਤਾ ਕਿ ਲਾਅ ਐਂਡ ਆਰਡਰ ਮੇਨਟੇਨ ਕਰਾਂਗੇ, ਐਕਸਟਰੀਮਿਸਟਸ ਨੂੰ ਖ਼ਤਮ ਕਰਾਂਗੇ, ਪਰ ਵੇਖ ਲਵੋ ਤੁਹਾਡੇ ਸਾਹਮਣੇ ਹੈ, ਤੁਹਾਡੀ ਪਾਰਟੀ ਦੇ ਸਾਬਕਾ ਚੀਫ ਮਨਿਸਟਰ, ਬਾਦਲ ਸਾਹਿਬ ਨੇ ਕਿਹਾ ਕਿ ਦਰਬਾਰ ਸਾਹਿਬ ਵਿਚ ਪੁਲਿਸ ਨਹੀਂ ਵੜ ਸਕਦੀ, ਨਹੀਂ ਵੜੀ। ਬਰਨਾਲਾ ਸਾਹਿਬ, ਉਹ ਸਾਰੇ ਤੁਹਾਡੇ ਨਾਲ ਨਹੀਂ ਹਨ। ਮੈਂ ਕਹਿੰਦਾ ਹਾਂ ਕਿ ਜੋ ਫੈਸਲਾ ਤੁਸੀਂ ਕੀਤਾ ਹੈ ਉਸ ਨੂੰ ਮੰਨੋ ਪਰ ਉਨ੍ਹਾਂ ਸਾਰਿਆਂ ਨੇ ਉਸੇ ਵੇਲੇ ਐਲਾਨ ਕੀਤਾ ਕਿ ਦਰਬਾਰ ਸਾਹਿਬ ਵਿਚ ਪੁਲਿਸ ਨਹੀਂ ਵੜਨ ਦਿਆਂਗੇ। ਨਤੀਜਾ ਇਹ ਹੈ ਕਿ ਅਜੇ ਤੱਕ ਕਤਲੇ ਆਮ ਹੋ ਰਹੀ ਹੈ। ਉਥੇ ਰੋਜ਼ ਖਾਲਿਸਤਾਨ ਦੇ ਨਾਅਰੇ ਵਜਦੇ ਹਨ, ਖਾਲਿਸਤਾਨ ਦੇ ਝੰਡੇ ਲਗੇ ਹੋਏ ਹਨ। ਅੱਜ ਦੇ 'ਹਿੰਦ ਸਮਾਚਾਰ' ਵਿਚ ਸ੍ਰੀ ਕੁਲਦੀਪ ਨਈਅਰ ਜਿਹੜੇ ਕਿ ਇਕ ਮਹਾਨ ਜਰਨਲਿਸਟ ਹਨ ਔਰ ਜੋ ਹਮੇਸ਼ਾਂ ਕਾਂਗਰਸ ਦੇ ਖਿਲਾਫ ਰਹਿੰਦੇ ਹਨ, ਉਨ੍ਹਾਂ ਨੇ ਲਿਖਿਆ ਹੈ ਤੇ ਉਨ੍ਹਾਂ ਨੇ ਇਕ ਹਿੰਦੂ ਅਤੇ ਇਕ ਸਿੱਖ ਨੂੰ ਮਿਲ ਕੇ ਜਿਹੜਾ ਸਰਵੇ ਕੀਤਾ ਹੈ ਉਸ ਦੀ ਬਿਨ੍ਹਾ ਤੇ ਲਿਖਿਆ ਹੈ। ਉਨ੍ਹਾਂ ਲੋਕਾਂ ਨੇ ਕਿਹਾ ਹੈ ਕਿ ਅਕਾਲੀਆਂ ਨੂੰ ਵੋਟ ਪਾਈ ਤੇ ਕਾਂਗਰਸ ਨੂੰ ਇਸ ਲਈ ਨਹੀਂ ਪਾਈ ਕਿ ਪੰਜਾਬ ਵਿਚ ਪੀਸ ਆਵੇ। ਤੁਸੀਂ ਸੁਣੋ ਕੁਲਦੀਪ ਨਈਅਰ ਕੀ ਲਿਖਦਾ ਹੈ—

'ਲੇਕਿਨ ਵੋਹ ਦੇਖ ਰਹੇ ਹੈਂ ਕਿ ਲੂਟ ਮਾਰ ਔਰ ਕਤਲ ਵ ਗਾਰਤ ਕੀ ਵਹੀ ਦਾਸਤਾਂ ਦੋਹਰਾਈ ਜਾ ਰਹੀ ਹੈ ਔਰ ਅਗਰ ਕੋਈ ਫ਼ਰਕ ਦਿਖਾਈ ਦੇਤਾ ਹੈ ਤੋ ਵੋਹ ਯੇਹ ਹੈ ਕਿ ਹਿੰਦੂ ਔਰ ਸਿਖੋਂ ਮੇਂ ਖ਼ਲੀਜ਼ ਚੌੜੀ ਹੋ ਗਈ ਹੈ। ਲੇਕਿਨ ਮਸਲਾ ਸ਼ਾਇਦ ਮਹਿਜ਼ ਇਤਦਾਲ ਪਸੰਦੋਂ ਔਰ ਈਂਤਹਾ ਪਸੰਦੋਂ ਕੇ ਦਰਮਿਆਨ ਸੀਧੇ ਤਸਾਦਮ ਕਾ ਨਹੀਂ ਹੈ ਵੋਹ ਦੋਨੋਂ ਹੀ ਪੰਜਾਬ ਪਰ ਸਿਖੋਂ ਕਾ ਗਲਬਾ ਚਾਹਤੇ ਹੈਂ। ਇਤਦਾਲ ਪਸੰਦੋਂ ਕਾ ਬਾਹਮੀ ਇਖ਼ਤਲਾਫ਼ ਸਾਫ਼ ਦਿਖਾਈ ਦੇਤਾ ਹੈ ਕਿਉਂਕਿ ਉਨ ਮੇਂ ਦੋ ਬੜੇ ਰਹਿਨੁਮਾ ਗੁਰਦੁਆਰਾ ਪ੍ਰਬੰਧਕ ਕਮੇਟੀ ਕੇ ਸਾਬਕਾ ਸਰਬਰਾਹ ਸਰਦਾਰ ਗੁਰਚਰਨ ਸਿੰਘ ਟੌਹਰਾ ਔਰ ਸਾਬਕਾ ਵਜ਼ੀਰੇ ਆਲਾ ਸਰਦਾਰ ਪ੍ਰਕਾਸ਼ ਸਿੰਘ ਬਾਦਲ ਪਾਰਟੀ ਕੇ ਨਜ਼ਮ ਵ ਜ਼ਬਤ ਔਰ ਇੰਤਹਾਪਸੰਦੋਂ ਕੀ ਕਸ਼ਿਸ਼ ਕੇ ਦਰਮਿਆਨ ਲਟਕੇ ਹੁਏ ਹੈਂ।

**Mr. Chairman**: Gupta ji please wind up.

**ਸ੍ਰੀ ਓਮ ਪ੍ਰਕਾਸ਼ ਗੁਪਤਾ**: ਚੇਅਰਮੈਨ ਸਾਹਿਬ, ਮੈਂ ਕਿਸ ਤਰ੍ਹਾਂ ਵਾਈਂਡ ਅੱਪ ਕਰਾਂ ਮੇਰਾ ਟਾਈਮ ਹੈ। ਤੁਸੀਂ ਸਾਰਿਆਂ ਨੂੰ ਟਾਈਮ ਦਿੰਦੇ ਹੋ, ਮੈਨੂੰ ਵੀ ਬੋਲਣ ਦਿਓ। ਅਗੇ ਉਹ ਲਿਖਦੇ ਹਨ।

'ਉਨ ਕੀ ਨਸਬ ਆਲੀਨ ਤੋਂ ਏਕ ਖੁਦ ਮੁਖਤਿਆਰ ਮੁਲਕ ਹੈ, ਇਸ ਖਾਹਿਸ਼ ਕੀ ਤਸਦੀਕ ਇਸ ਬਾਤ ਸੇ ਹੋ ਜਾਤੀ ਹੈ ਕਿ ਉਨਹੋਂ ਨੇ ਸੁਅਰਨ ਮੰਦਿਰ ਮੇਂ ਭੀ ਏਕ ਸਤੂਨ ਪਰ ਖਾਲਿਸਤਾਨ ਕਾ ਝੰਡਾ ਲਗਾ ਰਖਾ ਹੈ।

**ਸ੍ਰੀ ਨੁਸਰਤ ਅਲੀ ਖਾਂ**: ਚੇਅਰਮੈਨ ਸਾਹਿਬ, ਮੈਂ ਮੈਂਬਰ ਸਾਹਿਬ ਦਾ ਧਿਆਨ ਚੀਫ ਮਨਿਸਟਰ ਸਾਹਿਬ ਦੇ ਬਿਆਨ ਵੱਲ ਦਿਵਾਉਣਾ ਚਾਹੁੰਦਾ ਹਾਂ ਜਦੋਂ ਉਨ੍ਹਾਂ ਨੇ ਕਿਹਾ ਸੀ ਕਿ ਇਹ ਗਲ ਬਿਲਕੁਲ ਗਲਤ ਹੈ ਕਿ ਸੁਅਰਨ ਮੰਦਿਰ ਵਿਚ ਕੋਈ ਖਾਲਿਸਤਾਨ ਦਾ ਝੰਡਾ ਨਹੀਂ ਲਹਿਰਾਇਆ ਗਿਆ ਔਰ ਇਹ ਹਕੀਕਤ ਹੈ। (ਵਿਘਨ)

**ਪ੍ਰੋਫੈਸਰ ਦਰਬਾਰੀ ਲਾਲ :** ਚੇਅਰਮੈਨ ਸਾਹਿਬ, ਇਹ ਤਾਂ ਕਦੇ ਅੰਮ੍ਰਿਤਸਰ ਵੜੇ ਨਹੀਂ, ਅਸੀਂ ਉਥੇ ਹੀ ਰਹਿੰਦੇ ਹਾਂ। ਮੈਂ ਦੱਸਦਾ ਹਾਂ ਕਿ ਜਿਸ ਵੇਲੇ ਅਕਾਲ ਤਖਤ ਤੇ ਕਬਜ਼ਾ ਕੀਤਾ ਗਿਆ ਤਾਂ ਉਥੇ ਖਾਲਿਸਤਾਨ ਦਾ ਝੰਡਾ ਲਹਿਰਾਇਆ ਗਿਆ। ਇਹ ਮੈਂਬਰ ਸਾਹਿਬ ਹਾਊਸ ਨੂੰ ਮਿਸਲੀਡ ਕਰਦੇ ਹਨ।

**ਪ੍ਰੋਫੈਸਰ ਪ੍ਰੇਮ ਸਿੰਘ ਚੰਦੂਮਾਜਰਾ :** ਚੇਅਰਮੈਨ ਸਾਹਿਬ, ਅਗਰ ਮਾਨਯੋਗ ਮੈਂਬਰ ਸਾਹਿਬ ਨੇ ਖਾਲਿਸਤਾਨ ਦਾ ਝੰਡਾ ਦੇਖਿਆ ਹੈ ਤਾਂ ਇਹ ਦੱਸਣ ਕਿ ਕਿਹੋ ਜਿਹਾ ਹੈ ?

**ਸ੍ਰੀ ਓਮ ਪ੍ਰਕਾਸ਼ ਗੁਪਤਾ :** ਚੇਅਰਮੈਨ ਸਾਹਿਬ, ਅਸੀਂ ਸਾਰੇ ਦੇਸ਼ ਵਾਸੀ ਹਾਂ ਔਰ ਦੇਸ਼ ਦੇ ਹਿੱਤ ਲਈ ਸੋਚਦੇ ਹਾਂ। ਇਹ ਕਹਿੰਦੇ ਹਨ ਕਿ ਕਾਂਗਰਸ ਨੇ ਪੰਜਾਬ ਲਈ ਕੁਝ ਨਹੀਂ ਕੀਤਾ। ਮੈਂ ਦੱਸਦਾ ਹਾਂ ਕਿ ਇਨ੍ਹਾਂ 38 ਸਾਲਾਂ ਵਿਚ ਸਿਵਾਏ ਥੋੜ੍ਹੇ ਜਿਹੇ ਸਮੇਂ ਨੂੰ ਛੱਡ ਕੇ ਇਥੇ ਕਾਂਗਰਸ ਦੀ ਸਰਕਾਰ ਹੀ ਰਹੀ ਹੈ। ਅੱਜ ਦੇ ਜੋ ਪੰਜਾਬ ਦੀ ਇਹ ਤਰੱਕੀ ਹੈ ਇਹ ਕਿਸ ਨੇ ਕੀਤੀ ਹੈ ? ਇਹ ਸੈਂਟਰ ਦੀ ਸਰਕਾਰ ਅਤੇ ਪੰਜਾਬ ਦੀ ਕਾਂਗਰਸ ਨੇ ਹੀ ਕੀਤੀ ਹੈ। (ਥੰਪਿੰਗ) ਫਿਰ ਇਹ ਕਹਿੰਦੇ ਹਨ ਕਿ ਸੈਂਟਰ ਕੁਝ ਨਹੀਂ ਕਰਦਾ। ਮੈਂ ਕਹਿੰਦਾ ਹਾਂ ਕਿ ਇਹ ਜੋ ਕੁਝ ਕੀਤਾ ਹੈ ਸੈਂਟਰ ਦੀ ਮਿਹਰਬਾਨੀ ਨੇ ਕੀਤਾ ਹੈ। ਇਹ ਪੰਡਿਤ ਜਵਾਹਰ ਲਾਲ ਨਹਿਰੂ, ਸ੍ਰੀਮਤੀ ਇੰਦਰਾ ਗਾਂਧੀ ਅਤੇ ਸ੍ਰੀ ਰਾਜੀਵ ਗਾਂਧੀ ਨੇ ਕੀਤਾ ਹੈ। ਮੇਰੇ ਸਾਥੀਆਂ ਨੇ ਤਾਂ ਹਮੇਸ਼ਾਂ ਲੜਾਈਆਂ ਹੀ ਪਵਾਈਆਂ। ਪੰਜਾਬੀ ਸੂਬਾ ਲਿਆ ਪਰ ਇਸ ਦੀ ਕਦਰ ਨਹੀਂ ਪਾਈ। ਜਿਹੜੇ ਇਸ ਮੁਲਕ ਵਿਚ ਗ਼ਦਾਰ ਹਨ ਉਹ ਕੌਣ ਹਨ ? ਉਹ ਕਿਤੋਂ ਬਾਹਰੋਂ ਤਾਂ ਨਹੀਂ ਆ ਰਹੇ ?...... (ਵਿਘਨ)

**ਸ੍ਰੀ ਨੁਸਰਤ ਅਲੀ ਖਾਂ :** ਚੇਅਰਮੈਨ ਸਾਹਿਬ, ਇਹ ਦੱਸਣ ਕਿ ਕਿਹੜਾ ਗਦਾਰ ਹੈ ? ਅਸੀਂ ਵਫ਼ਾਦਾਰ ਰਹੇ ਹਾਂ ਔਰ ਵਫ਼ਾਦਾਰ ਹਾਂ। ...... (ਵਿਘਨ)

**ਸ੍ਰੀ ਓਮ ਪ੍ਰਕਾਸ਼ ਗੁਪਤਾ :** ਮੈਂ ਤੁਹਾਨੂੰ ਨਹੀਂ ਕਿਹਾ।

**ਪ੍ਰੋਫੈਸਰ ਪ੍ਰੇਮ ਸਿੰਘ ਚੰਦੂਮਾਜਰਾ।** ਮੈਂ ਮਾਨਯੋਗ ਮੈਂਬਰ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਦੇਸ਼ ਦੇ ਵਿਰੁਧ ਜਿਨ੍ਹਾਂ ਨੇ ਪਿਛੇ ਜਿਹੇ ਸਪਾਇੰਗ ਕੀਤੀ ਅਤੇ ਗ਼ਦਾਰੀ ਵਿਚ ਪਕੜੇ ਗਏ ਕੀ ਉਹ ਸਿੱਖ ਸਨ ? (ਵਿਘਨ)

**ਸ੍ਰੀ ਓਮ ਪ੍ਰਕਾਸ਼ ਗੁਪਤਾ :** ਉਹ ਵੀ ਮੁਲਕ ਦੇ ਗ਼ਦਾਰ ਹਨ।

**ਪ੍ਰੋਫੈਸਰ ਪ੍ਰੇਮ ਸਿੰਘ ਚੰਦੂਮਾਜਰਾ :** ਚਲੋ ਇਹ ਮੰਨਿਆ ਤਾਂ ਹੈ ਕਿ ਕਾਂਗਰਸ ਗ਼ਦਾਰ ਹੈ। (ਵਿਘਨ)

**ਸਰਦਾਰ ਗੁਰਦੇਵ ਸਿੰਘ ਬਾਦਲ :** ਚੇਅਰਮੈਨ ਸਾਹਿਬ, ਜਿਨ੍ਹਾਂ ਨੇ ਦੇਸ਼ ਦੇ ਗੁਝੇ ਭੇਦ ਦੂਜੇ ਮੁਲਕਾਂ ਨੂੰ ਦਿੱਤੇ ਹਨ ਉਹ ਸਾਰੇ ਹਿੰਦੂ ਹਨ, ਇਸ ਲਈ ਸਭ ਤੋਂ ਵੱਡੇ ਦੇਸ਼ ਦੇ ਗਦਾਰ ਹਿੰਦੂ ਹਨ।

**ਸ੍ਰੀ ਓਮ ਪ੍ਰਕਾਸ਼ ਗੁਪਤਾ :** ਮੈਂ ਬਰਨਾਲਾ ਜੀ ਨੂੰ ਦੱਸਣਾ ਚਾਹੁੰਦਾ ਹਾਂ ਕਿਉਂਕਿ ਉਨ੍ਹਾਂ ਕੋਲ ਪੜ੍ਹਨ ਦਾ ਟਾਈਮ ਨਹੀਂ ਹੁੰਦਾ। ਇਹ ਕਾਂਗਰਸ ਨੂੰ ਅਸੀਸ ਦਿਓ ਕਿ ਉਸ ਨੇ ਐਂਟੀ ਡਿਫੈਕਸ਼ਨ ਦਾ ਬਿਲ ਪਾਸ ਕਰ ਦਿੱਤਾ, ਇਸ ਲਈ ਡਿਫੈਕਸ਼ਨ ਨਹੀਂ ਹੋ ਸਕਦੀ, ਨਹੀਂ ਤਾਂ ਇਹ ਹੁਣ ਤਕ ਕਦੋਂ ਦੇ ਟੁਟ ਗਏ ਹੁੰਦੇ। (ਵਿਘਨ) ਮੇਰੀ ਬੇਨਤੀ ਹੈ ਕਿ ਤੁਸੀਂ ਬਾਦਲ ਸਾਹਿਬ ਬਾਰੇ ਪੜ੍ਹ ਲਿਆ ਹੋਣਾ ਹੈ (ਵਿਘਨ) (ਘੰਟੀ) ਬਸ ਜੀ ਮੈਂ ਖਤਮ ਕਰਨ ਲਗਾ ਹਾਂ।

**Mr. Chairman**: Please windup.

ਸ਼੍ਰੀ ਓਮ ਪ੍ਰਕਾਸ਼ ਗੁਪਤਾ: ਮੈਂ ਸਿਰਫ ਤਿੰਨ ਮਿੰਟ ਹੀ ਲਵਾਂਗਾ ਜੀ।

**Mr. Chairman**: Please confine to the subject. Please wind up. All members irrespective of the party affiliations are to participate.

ਕਾਮਰੇਡ ਮਹਿਤਾਬ ਸਿੰਘ: ਚੇਅਰਮੈਨ ਸਾਹਿਬ, ਮੇਰਾ ਪੁਆਇੰਟ ਆਂਫ ਆਰਡਰ ਇਹ ਹੈ ਕਿ ਇਹ ਜਿਹੜਾ ਰੈਜ਼ੋਲਿਊਸ਼ਨ ਹਾਊਸ ਵਿਚ ਪੇਸ਼ ਹੋਇਆ ਹੈ ਇਹ ਸਾਰੇ ਪੰਜਾਬ ਦੀ ਜਨਤਾ ਦਾ ਮਾਮਲਾ ਹੈ। ਤੁਸੀਂ ਹਾਊਸ ਵਿਚ ਲਿਆ ਕੇ ਚੰਗਾ ਕੀਤਾ। ਅਸੀਂ ਸਾਰਿਆਂ ਦੇ ਵਿਚਾਰ ਸੁਣਨੇ ਹਨ। ਮੈਂ ਵੀ ਆਪਣੀ ਪਾਰਟੀ ਦਾ ਨੁਮਾਇੰਦਾ ਹਾਂ ਅਤੇ ਮੈਂ ਆਪਣੀ ਪਾਰਟੀ ਦੇ ਵਿਚਾਰ ਇਸ ਦੇ ਬਾਰੇ ਰਖਣੇ ਹਨ ਇਸ ਲਈ ਸਮੇਂ ਦਾ ਜ਼ਰੂਰ ਧਿਆਨ ਰਖਣਾ ਚਾਹੀਦਾ ਹੈ। (ਵਿਘਨ)

**Shri Om Parkash Gupta**: 'Barnala asks to liberate'. S. Sukhjinder Singh hails AISSF statement'. It appeared in the Paper. ਬਰਨਾਲਾ ਜੀ, ਮੈਂ ਵਾਈਂਡ ਅੱਪ ਕਰਨ ਲਗਾ ਹਾਂ। ਮੈਂ ਦੱਸਣਾ ਚਾਹੁੰਦਾ ਹਾਂ ਕਿ ਸਾਡੀ ਕਾਂਗਰਸ ਪਾਰਟੀ ਨੇ ਹੀ ਤੁਹਾਨੂੰ ਬਚਾਇਆ ਹੋਇਆ ਹੈ। ਉਹ ਤਾਂ ਸਪੋਰਟ ਹੀ ਕਿਸੇ ਹੋਰ ਨੂੰ ਕਰਦੇ ਹਨ। ਕਾਂਗਸਸ ਪਾਰਟੀ ਤੁਹਾਡੇ ਨਾਲ ਹੈ ਪਰ ਤੁਹਾਡੇ ਬੰਦੇ ਨਹੀਂ ਚਾਹੁੰਦੇ ਕਿ ਤੁਸੀਂ ਕਾਮਯਾਬ ਹੋਵੋ। ਤੁਸੀਂ ਆਪਣਾ ਫੈਸਲਾ ਮਜ਼ਬੂਤੀ ਨਾਲ ਕਰੋ। ਇਹ ਜਿਹੜਾ ਅਕਾਰਡ ਹੈ ਇਸ ਵਿਚ ਦਿੱਤਾ ਹੋਇਆ ਹੈ ਕਿ ਜੇ ਚੰਡੀਗੜ੍ਹ ਟਰਾਂਸਫਰ ਹੋਵੇ ਤਾਂ ਉਨ੍ਹਾਂ ਨੂੰ ਬਦਲੇ ਵਿਚ ਪਿੰਡ ਦੇਣੇ ਹਨ। ਅੱਜ ਤਾਈਂ ਤੁਸੀਂ ਕਿਸੇ ਨਤੀਜੇ ਤੇ ਨਹੀਂ ਪਹੁੰਚ ਸਕੇ। ਇਕ ਕਲਾਜ਼ ਤੇ ਐਗਰੀਮੈਂਟ ਨਹੀਂ ਚਲਿਆ ਕਰਦਾ। ਇਕ ਕਲਾਜ਼ ਵੀ ਜੇ ਰੱਦ ਹੋ ਜਾਏ ਤਾਂ ਐਗਰੀਮੈਂਟ ਨੱਲ ਐਂਡ ਵਾਇਡ ਹੋ ਜਾਂਦਾ ਹੈ। ਕਾਂਗਰਸ ਪਾਰਟੀ ਤੁਹਾਡੇ ਨਾਲ ਹੈ, ਤੁਸੀਂ ਖੁਲ ਕੇ ਗਲ ਕਰੋ ਔਰ ਕਤਲੇਆਮ ਬੰਦ ਕਰਾਓ। ਤੁਹਾਡੀ ਬੜੀ ਮੇਹਰਬਾਨੀ।

**Mr. Chairman**: Motion moved—

> "This House feels that the delay in the implementation of the Memorandum of Settlement arrived at between late Sant Harchand Singh Longowal and the Prime Minister, Mr. Rajiv Gandhi, has created disappointment among the Punjabis. This House takes this opportunity to reiterate its conviction that the Memorandum of Settlement is the charter for peace and amity in this border State. This House appeals to the Prime Minister and the Union Government to take urgent steps for the full implementation of the Accord in letter and spirit and foil all the attempts to sabotage it."

**Shri Manmohan Kalia**: On a point of clarification.

ਚੇਅਰਮਨ ਸਾਹਿਬ, ਮੈਂ ਸਿਰਫ ਇਤਨਾ ਕਹਿਣਾ ਚਾਹੁੰਦਾ ਹਾਂ ਕਿ ਅਕਾਰਡ ਦੀ ਕਲਾਜ਼ 9(2) ਮੁਤਾਬਕ ਜਵਾਬ ਵਿਚ ਜ਼ਰੂਰ ਜ਼ਿਕਰ ਕਰ ਦੇਣਾ ਚਾਹੀਦਾ ਹੈ। ਇਸ ਵਿੱਚ ਲਿਖਿਆ ਹੈ।

> "The claims of Punjab and Haryana regarding the shares in their remaining waters".

There is confusion over the word 'their'. Please clarify at the time of the reply by the Chief Minister.

ਇਹ ਜਿਹੜਾ ਦੇਅੱਰ ਵਰਡ ਹੈ ਇਸ ਨਾਲ ਕੰਫਿਊਜ਼ਨ ਹੋ ਰਿਹਾ ਹੈ, ਇਸ ਦੇ ਮੁਤਾਬਿਕ ਤਾਂ ਹਰਿਆਣਾ ਔਰ ਰਾਜਿਸਥਾਨ ਬਣਦਾ ਹੈ, ਪੰਜਾਬ ਉਸ ਵਿਚ ਨਹੀਂ ਆਉਂਦਾ, ਇਸ ਲਈ 9.2 ਦੀ ਕਲੈਰਿਟੀ ਦੇ ਦੇਣ ਤਾਂ ਠੀਕ ਰਹੇਗਾ।

**ਸਰਦਾਰ ਬਲਦੇਵ ਸਿੰਘ ਮਾਨ** (ਦਿੜ੍ਹਬਾ) : ਚੇਅਰਮੈਨ ਸਾਹਿਬ, ਇਹ ਜਿਹੜਾ ਰੈਜ਼ੋਲਿਊਸ਼ਨ ਅੱਜ ਹਾਊਸ ਦੇ ਸਾਹਮਣੇ ਹੈ ਇਹ ਬਹੁਤ ਹੀ ਮਹੱਤਤਾ ਵਾਲਾ ਰੈਜ਼ੋਲਿਊਸ਼ਨ ਹੈ । ਮੈਂ ਸੋਚਦਾ ਸੀ ਕਿ ਜਿਸ ਵਕਤ ਇਹ ਮਤਾ ਲਿਆਵਾਂਗੇ ਉਸ ਦੀ ਸਪੋਰਟ ਨੂੰ ਮੱਦੇ ਨਜ਼ਰ ਰਖਦੇ ਹੋਏ ...... (ਵਿਘਨ) ਪੰਜਾਬ ਦੀ ਸਮੱਸਿਆ ਦਾ ਹੱਲ ਕਰਨ ਲਈ ਪੰਜਾਬ ਅਕਾਰਡ ਹੋਇਆ ਸੀ ਪਰ ਹੁਣ ਸਾਨੂੰ ਉਸ ਦੇ ਲਾਗੂ ਨਾ ਹੋਣ ਤੇ ਨਿਰਾਸ਼ਾ ਹੋ ਰਹੀ ਹੈ। ਅਗਰ ਇਹ ਉਸ ਸਮੇਂ ਦੇ ਵਾਤਾਵਰਨ ਨੂੰ, ਜਿਸ ਵਕਤ ਇਹ ਪੰਜਾਬ ਅਕਾਰਡ ਹੋਇਆ ਸੀ, ਅਤੇ ਇਸ ਦੀਆਂ ਭਾਵਨਾਵਾਂ ਨੂੰ ਵੇਖਣ ਤਾਂ ਇਸ ਨੂੰ ਪੂਰੀ ਤਰ੍ਹਾਂ ਇੰਪਲੀਮੈਂਟ ਕਰ ਦੇਣਾ ਚਾਹੀਦਾ ਸੀ। ਉਸ ਸਮੇਂ ਪੰਜਾਬ ਅਤੇ ਦੇਸ਼ ਦੇ ਸਿੱਖਾਂ ਨੂੰ ਦੇਸ਼ ਦੀ ਮੁੱਖ ਧਾਰਾ ਵਿਚੋਂ ਕੱਢਿਆ ਜਾ ਰਿਹਾ ਸੀ ਅਤੇ ਜੋ ਕੁਝ ਉਨ੍ਹਾਂ ਦੇ ਨਾਲ ਦੇਸ਼ ਵਿਚ ਵਾਪਰ ਰਿਹਾ ਸੀ ਉਸ ਦਾ ਮੈਂ ਇਥੇ ਜ਼ਿਆਦਾ ਜ਼ਿਕਰ ਨਹੀਂ ਕਰਨਾ ਚਾਹੁੰਦਾ ਕਿਉਂਕਿ ਇਸ ਦੇ ਨਾਲ ਫਿਰ ਸਾਡੇ ਜ਼ਖਮ ਤਾਜ਼ਾ ਹੋ ਜਾਣਗੇ। ਇਨ੍ਹਾਂ ਦੀਆਂ ਭਾਵਨਾਂ ਵਾ ਨੂੰ ਵੇਖਦੇ ਹੋਏ ਸਾਡੇ ਸੰਤ ਬਾਬਾ ਹਰਚੰਦ ਸਿੰਘ ਲੌਂਗੋਵਾਲ ਜੀ ਨੇ, ਬਾਹਰ ਦੇ ਸਿੱਖਾਂ ਅਤੇ ਦੇਸ਼ ਦੇ ਸਿੱਖਾਂ ਦਾ ਆਜ਼ਾਦੀ ਵਿਚ ਪਾਏ ਕਾਫੀ ਹਿੱਸੇ ਨੂੰ ਵੇਖਦੇ ਹੋਏ, ਉਨ੍ਹਾਂ ਦੇ ਪਾਏ ਯੋਗ ਦਾਨ ਨੂੰ ਵੇਖਦੇ ਹੋਏ ਔਰ ਸਿੱਖਾਂ ਨੂੰ ਦੇਸ਼ ਦੇ ਇਕ ਨੰਬਰ ਦੇ ਸ਼ਹਿਰੀ ਰਹਿਣ ਦੇ ਹੱਕ ਨੂੰ ਦੇਖਦੇ ਹੋਏ, ਇਸ ਚੁਣੌਤੀ ਦਾ ਸਾਹਮਣਾ ਕਰਨ ਲਈ ਉਨ੍ਹਾਂ ਨੇ ਦਿੱਲੀ ਦੀ ਸਰਕਾਰ ਨਾਲ ਪੰਜਾਬ ਅਕਾਰਡ ਕੀਤਾ ਤਾਕਿ ਸਿੱਖਾਂ ਨੂੰ ਇਕ ਨੰਬਰ ਦੇ ਸ਼ਹਿਰੀ ਦਾ ਅਧਿਕਾਰ ਹੋਵੇ। ਇਸ ਗੱਲ ਲਈ ਦੁਨੀਆਂ ਦੀ ਹਿਸਟਰੀ ਗਵਾਹ ਹੈ ਕਿ ਹਿੰਦੁਸਤਾਨ ਦੀ ਆਜ਼ਾਦੀ ਵਿਚ ਜਿੰਨਾਂ ਯੋਗਦਾਨ ਸਿੱਖਾਂ ਨੇ ਪਾਇਆ ਹੈ ਹੋਰ ਕਿਸੇ ਕੌਮ ਨੇ ਨਹੀਂ ਪਾਇਆ । ਤਾਕਤ ਦੇ ਨਾਲ ਕੋਈ ਰਾਜ ਨਹੀਂ ਕਰ ਸਕਦਾ। ਤਾਕਤ ਦੇ ਨਾਲ ਉਹ ਰਾਜ ਕਰਦੇ ਹਨ ਜਿਹੜੇ ਐਂਟੀ-ਸੋਸ਼ਲ ਐਲੀਮੈਂਟ ਹੁੰਦੇ ਹਨ, ਜਿਹੜੇ ਗਲਤ ਕੰਮ ਕਰਦੇ ਹਨ ਅਤੇ ਜਿਹੜੇ ਲੋਕਾਂ ਦੀਆਂ ਭਾਵ-ਨਾਵਾਂ ਦੇ ਉਲਟ ਕੰਮ ਕਰਦੇ ਹਨ। ਅਗਰ ਤਾਕਤ ਦੇ ਨਾਲ ਰਾਜ ਕੀਤਾ ਜਾਂਦਾ ਤਾਂ ਹਿੰਦੁਸਤਾਨ ਕਦੇ ਅੰਗਰੇਜ਼ਾਂ ਤੋਂ ਆਜ਼ਾਦ ਨਾ ਹੁੰਦਾ। ਅਸੀਂ ਆਪਸੀ ਭਾਈਚਾਰੇ ਅਤੇ ਪਿਆਰ ਦੇ ਨਾਲ ਰਾਜ ਕਰ ਸਕਦੇ ਹਾਂ। ਤਾਕਤ ਕਿਸੇ ਨੂੰ ਦਬਾਅ ਨਹੀਂ ਸਕਦੀ। ਦਿੱਲੀ ਦੀ ਸਰਕਾਰ ਤਾਕਤ ਦੇ ਨਾਲ ਲੋਕਾਂ ਨੂੰ ਦਬਾਅ ਨਹੀਂ ਸਕੀ। ਸੰਤ ਬਾਬਾ ਹਰਚੰਦ ਸਿੰਘ ਲੌਂਗੋਵਾਲ ਜੀ ਨੇ ਇਸ ਭਾਵਨਾ ਨੂੰ ਲੈ ਕੇ ਪੰਜਾਬ ਅਕਾਰਡ ਸੈਂਟਰ ਦੀ ਸਰਕਾਰ ਨਾਲ ਕੀਤਾ ਸੀ ਅਤੇ ਇਸ ਦੀ ਖਾਤਰ ਉਨ੍ਹਾਂ ਨੂੰ ਆਪਣੀ ਕੁਰਬਾਨੀ ਦੇਣੀ ਪਈ ਪਰ ਇਹ ਕਾਂਗਰਸ ਵਾਲੇ ਅੱਜ ਇਧਰ ਉਧਰ ਦੀਆਂ ਗੱਲਾਂ ਕਰਦੇ ਹਨ। ਇਹ ਸੋਚਦੇ ਹਨ ਕਿ ਸੱਚ ਕਹਿਣ ਦੇ ਨਾਲ ਕਿਧਰੇ ਦਿੱਲੀ ਦਾ ਹੁਕਮਰਾਨ ਸਾਡੇ ਨਾਲ ਨਾਰਾਜ਼ ਨਾ ਹੋ ਜਾਵੇ। ਤੁਹਾਨੂੰ ਸੱਚ ਕਹਿਣ ਵਿਚ ਝਿਝਕਣਾ ਨਹੀਂ ਚਾਹੀਦਾ। ਜਦੋਂ ਇਹ ਸਮਝੌਤਾ ਹੋਇਆ ਸੀ ਤਾਂ ਲੋਕਾਂ ਨੇ ਸੁਖ ਦਾ ਸਾਹ ਲਿਆ ਸੀ ਅਤੇ ਲੋਕਾਂ ਵਿਚ ਇਹ ਆਸ ਬੱਝੀ ਸੀ ਕਿ ਹੁਣ ਸ਼ਾਂਤੀ ਹੋ ਜਾਵੇਗੀ। ਇਸ ਸਮਝੌਤੇ ਤੋਂ ਬਾਅਦ ਸੰਤ ਜੀ ਨੂੰ ਉਥੇ ਇਕ ਦਿਨ ਹੋਰ ਰਹਿਣਾ ਪਿਆ ਸੀ ਕਿਉਂਕਿ ਉਨ੍ਹਾਂ ਨੂੰ ਮਿਲਣ ਲਈ ਹਿੰਦੁਸਤਾਨ ਦੇ ਵੱਖ ਵੱਖ ਇਲਾਕੇ ਵਿਚੋਂ ਬਹੁਤ ਸਾਰੇ ਲੋਕ ਆ ਗਏ ਸਨ ਅਤੇ ਆਪਣੀ ਖੁਸ਼ੀ ਦਾ ਇਜ਼ਹਾਰ ਕਰ ਰਹੇ ਸਨ। ਇਸ ਤੋਂ ਬਾਅਦ ਜਦੋਂ ਉਹ ਪੰਜਾਬ ਦੀ ਧਰਤੀ ਤੇ ਆਏ ਸਨ ਤਾਂ ਉਹ ਸਿੱਧੇ, ਬਗੈਰ ਕਿਸੇ ਦੇ ਨੋਟਿਸ ਤੋਂ, ਸੰਗਰੂਰ ਪਹੁੰਚੇ ਸਨ ਅਤੇ ਸੜਕਾਂ ਦੇ ਦੋਨੋਂ ਤਰਫੋਂ ਲੋਕ ਹੱਥ ਜੋੜੀ ਖੜ੍ਹੇ ਸਨ। ਉਨ੍ਹਾਂ ਦੇ ਸਵਾਗਤ ਵਾਸਤੇ ਸਾਰਾ ਸੰਗਰੂਰ ਹੀ ਸੜਕਾਂ ਤੇ ਖੜ੍ਹਾ ਸੀ ਅਤੇ ਉਹ ਲੋਕ ਬਿਨਾਂ ਕਿਸੇ ਭਿੰਨ ਭੇਦ ਦੇ ਖੜ੍ਹੇ ਆਪਣੀ ਖੁਸ਼ੀ ਦਾ ਪ੍ਰਗਟਾਵਾ ਕਰ ਰਹੇ ਸਨ। ਉਨ੍ਹਾਂ ਦੇ ਵਿਚ ਜ਼ਿਆਦਾ ਗਿਣਤੀ ਹਿੰਦੂਆਂ ਦੀ ਸੀ। ਇਸ ਸਮਝੌਤੇ ਦੇ ਨਾਲ ਲੋਕਾਂ ਨੇ ਸੁਖ ਤੇ ਰਾਹਤ ਮਹਿਸੂਸ ਕੀਤੀ ਸੀ। ਇਸ ਸਮਝੌਤੇ ਦੇ ਨਾਲ ਲੋਕਾਂ ਵਿਚ ਇਕ ਖੁਸ਼ੀ ਦੀ ਲਹਿਰ ਦੌੜ ਰਹੀ ਸੀ ਅਤੇ ਸ਼ਾਂਤੀ ਦੀ ਆਸ ਕਰ ਰਹੇ ਸੀ ਪਰ ਇਸ ਅਕਾਰਡ ਦੇ ਲਾਗੂ ਨਾ ਹੋਣ ਦੇ ਨਾਲ ਲੋਕਾਂ ਦੇ ਮਨਾਂ ਵਿਚ ਫਿਰ ਨਿਰਾਸ਼ਾ ਪੈਦਾ ਹੋ ਗਈ ਹੈ। ਜੋ ਕੁਝ ਪਹਿਲੇ ਹੋਇਆ ਸੀ

ਉਨ੍ਹਾਂ ਨੂੰ ਸਾਹਮਣੇ ਰੱਖਦੇ ਹੋਏ ਇਹ ਅਕਾਰਡ ਕੀਤਾ ਗਿਆ ਸੀ। ਹੁਣ ਮੈਂ ਅਕਾਰਡ ਦੀ ਕਲਾਜ਼ ਕੰਪਨਸੇਸ਼ਨ ਟੂ ਇਨੌਸੈਂਟ ਵੱਲ ਆਉਂਦਾ ਹਾਂ। ਇਸ ਦੇ ਵਿਚ ਜੋ ਪੰਜਾਬ ਸਰਕਾਰ ਦਾ ਯੋਗਦਾਨ ਬਣਦਾ ਸੀ। ਇਸ ਵਿਚ ਅਸੀਂ 5 ਕਰੋੜ ਰੁਪਿਆ ਦਿਤਾ। ਫਿਰ ਇਹ ਅਸੈਂਬਲੀ ਵਿਚ ਸਵਾਲ ਪੁਟ ਕਰਦੇ ਹਨ ਕਿ ਕਿੰਨਿਆਂ ਨੂੰ ਰਿਲੀਫ ਦਿੱਤਾ ਗਿਆ, ਕਿੰਨੇ ਮਰਨ ਵਾਲਿਆਂ ਨੂੰ ਰਿਲੀਫ ਦਿੱਤਾ ਹੈ, ਕਿੰਨੇ ਉਜੜ ਕੇ ਆਏ ਲੋਕਾਂ ਨੂੰ ਰਿਲੀਫ ਦਿੱਤਾ ਗਿਆ ਹੈ ? ਇਸ ਤੋਂ ਬਾਦ ਕਲਾਜ਼ ਨੰ: 3 ਇਨਕੁਆਇਰੀ ਇਨਟੂ ਦੀ ਕੇਸਿਜ ਆਫ ਨਵੰਬਰ ਰਾਇਟਸ 1984 ਦੀ ਹੈ। ਇਸ ਨਵੰਬਰ ਰਾਇਟਸ ਵਿਚ ਸਿੱਖਾਂ ਦੇ ਨਾਲ ਜੋ ਸਲੂਕ ਕੀਤਾ ਗਿਆ, ਜ਼ਿਆਦਤੀਆਂ ਕੀਤੀਆਂ ਗਈਆਂ ਅਤੇ ਸਿੱਖਾਂ ਨੂੰ ਜ਼ਿੰਦਾ ਸਾੜਿਆ ਗਿਆ, ਉਸ ਦੀ ਇਨਕੁਆਇਰੀ ਲਈ ਇਕ ਕਮਿਸ਼ਨ ਬਣਾਉਣਾ ਸੀ। ਅਤੇ ਇਹ ਕਮਿਸ਼ਨ ਬਣ ਗਿਆ ਹੈ ਅਤੇ ਅਕਾਰਡ ਹੋਏ ਨੂੰ 9 ਮਹੀਨੇ ਹੋ ਗਏ ਹਨ ਪਰ ਇਸ ਸਬੰਧ ਵਿਚ ਕਮਿਸ਼ਨ ਨੇ ਹਾਲੇ ਤੱਕ ਕੋਈ ਕਦਮ ਨਹੀਂ ਚੁਕੇ ਹਨ। ਇਸ ਤੋਂ ਅਗਲੀ ਕਲਾਜ਼ ਸੀ ਕਿ ਸੈਂਟਰਲ ਗੌਰਮਿੰਟ ਆਪਣੇ ਅਗਲੇ ਪਾਰਲੀਮੈਂਟ ਦੇ ਸੈਸ਼ਨ ਵਿਚ ਆਲ ਇੰਡੀਆ ਗੁਰਦੁਆਰਾ ਐਕਟ ਬਣਾਏਗੀ। ਇਸ ਸਬੰਧ ਵਿਚ ਹੁਣ ਤੱਕ ਸਾਨੂੰ ਕਿਸੇ ਨੇ ਪੁਛਿਆ ਤੱਕ ਨਹੀਂ ਹੈ ਅਤੇ ਨਾ ਹੀ ਸੈਂਟਰਲ ਗੌਰਮਿੰਟ ਵਲੋਂ ਕੋਈ ਕਦਮ ਚੁਕੇ ਗਏ ਹਨ। ਇਹ ਕਦੋਂ ਐਕਟ ਬਣਾਉਣਾਂ ਹੈ ਇਹ ਹਾਲੇ ਕਿਸੇ ਨੂੰ ਪਤਾ ਨਹੀਂ ਹੈ ? ਇਸ ਤੋਂ ਅਗਲੀ ਕਲਾਜ਼ ਬਾਰੇ ਦੱਸਦਾ ਹਾਂ ਕਿ ਕਲਾਜ਼ 6 ਵਿੱਚ ਸੀ ਕਿ ਜੋਧਪੁਰ ਵਿਚ ਜਿਹੜੇ ਬੇਕਸੂਰ ਸਿੱਖਾਂ ਨੂੰ ਨਜ਼ਰਬੰਦ ਕੀਤਾ ਗਿਆ ਹੈ ਉਨ੍ਹਾਂ ਨੂੰ ਰਿਲੀਜ਼ ਕੀਤਾ ਜਾਵੇਗਾ। ਲੇਕਿਨ ਇਸ ਉਤੇ ਵੀ ਹਾਲੇ ਤੱਕ ਸੈਂਟਰਲ ਗੌਰਮਿੰਟ ਵਲੋਂ ਕੋਈ ਕਦਮ ਨਹੀਂ ਚੁੱਕੇ ਗਏ ਹਨ। ਇਸ ਤੋਂ ਬਾਦ ਜਿਹੜੀ ਬੜੀ ਇੰਪਾਰਟੈਂਟ ਕਲਾਜ਼ ਐਗਰੀਮੈਂਟ ਦੀ ਹੈ ਉਹ ਕਲਾਜ਼ 7 ਹੈ ਜਿਸ ਵਿਚ ਟੈਰੀਟੋਰੀਅਲ ਕਲੇਮਜ਼ ਬਾਰੇ ਲਿਖਿਆ ਸੀ ਕਿ ਚੰਡੀਗੜ੍ਹ ਦੇ ਨਾਲ ਪੰਜਾਬ ਨਾਲ ਲਗਦੇ ਇਲਾਕੇ ਅਤੇ ਸੁਖਨਾ ਝੀਲ ਨੂੰ ਪੰਜਾਬ ਦੇ ਨਾਲ ਮਿਲਾਉਣ ਲਈ ਲਿਖਿਆ ਗਿਆ ਸੀ ਅਤੇ ਇਸ ਦੀ ਦੂਜੀ ਕਲਾਜ਼ ਵਿਚ ਇਹ ਦਿੱਤਾ ਹੋਇਆ ਸੀ ਜਿਸ ਨੂੰ ਮੈਂ ਅਕਾਰਡ ਵਿਚੋਂ ਹੀ ਪੜ੍ਹ ਦਿੰਦਾ ਹਾਂ।

The entire Sukhana Lake will be kept as part of the Chandigarh and will thus go to Punjab.

7·2 It has always been maintained by. Smt. Indira Gandhi that when Chandigarh is to go to Punjab, some Hindi speaking territories in Punjab will go to Haryana. A Commission will be constituted to determine the specific Hindi-speaking areas of Punjab which should go to Haryana in lieu of Chandigarh.

The principal of contiguity and linguistic affinity with a village as a unit will be the basis of such determination. The Commission will be required to give its findings by 31st December, 1985 and these will be binding on both sides.

ਚੇਅਰਮੈਨ ਸਾਹਿਬ, ਤੁਸੀਂ ਵੇਖੋ ਕਿ ਕਮਿਸ਼ਨ ਬਣਿਆ ਅਤੇ ਉਸ ਕਮਿਸ਼ਨ ਕੋਲ ਜਿਹੜੀਆਂ ਟਰਮਜ਼ ਆਫ ਰੈਫਰੈਂਸ ਭੇਜੀਆਂ ਗਈਆਂ ਸਨ ਉਹ ਟਰਮਜ਼ ਆਫ ਰੈਫਰੈਂਸ ਦੇ ਨਾਲ ਅਦਰ ਰੈਲੇਵੈਂਟ ਫੈਕਟਰਜ਼ ਨੂੰ ਇਨਕਲੂਡ ਕਰ ਦਿੱਤਾ। ਉਸ ਤੋਂ ਬਾਦ ਅਸੀਂ ਇਥੇ ਹਾਊਸ ਵਿਚ ਨਾਨ-ਆਫੀਸ਼ਲ ਰੈਜ਼ੋਲਿਊਸ਼ਨ ਦੇ ਰਾਹੀਂ ਮਤਾ ਲਿਆਂਦਾ ਕਿ ਇਸ ਕਮਿਸ਼ਨ ਦੀਆਂ ਟਰਮਜ਼ ਆਫ ਰੈਫਰੈਂਸ ਵਿਚੋਂ ਅਦਰ ਰੈਲਵੈਂਟ ਫੈਕਟਰਜ਼ ਨੂੰ ਕਢਿਆ ਜਾਵੇ ਅਤੇ ਉਹ ਮਤਾ ਪਾਸ ਕੀਤਾ ਸੀ ਪਰ ਸਾਡੇ ਸਾਹਮਣੇ ਬੈਠੇ ਭਰਾਵਾਂ ਨੇ ਇਸ ਗੱਲ ਦਾ ਵਿਰੋਧ ਕੀਤਾ ਸੀ। ਇਹ 'ਅਦਰ ਰੈਲੇਵੈਂਟ ਫੈਕਟਰਜ਼' ਵਰਡਜ਼ ਨਾ ਕੱਟਣ ਦਾ ਨਤੀਜਾ ਤੁਸੀਂ ਦੇਖ ਹੀ ਲਿਆ ਹੈ ਕਿ ਕੋਈ ਫੈਸਲਾ ਨਹੀਂ ਹੋ ਸਕਿਆ। ਫਾਜ਼ਿਲਕਾ ਅਤੇ ਅਬੋਹਰ ਦੇ ਇਲਾਕੇ ਦੀ ਰਾਇਸ਼ੁਮਾਰੀ ਕੀਤੀ ਗਈ ਅਤੇ ਉਥੇਂ ਲੋਕਾਂ ਵਿਚ ਆਪਸੀ ਵੈਰ ਨੂੰ ਪੈਦਾ ਕੀਤਾ ਗਿਆ ਜਿਹੜੇ ਭਰਾ ਆਪਸ ਵਿਚ ਮਿਲ ਬੈਠਦੇ ਸਨ। ਇਸ ਕਮਿਸ਼ਨ ਨੇ ਆਪਣੀ ਰਿਪੋਰਟ 31 ਦਸੰਬਰ, 1985 ਤੱਕ ਦੇਣੀ ਸੀ ਕਿ ਚੰਡੀਗੜ੍ਹ ਪੰਜਾਬ ਵਿਚ ਮਿਲਣਾ ਸੀ

[ਸਰਦਾਰ ਬਲਦੇਵ ਸਿੰਘ ਮਾਨ ]

ਅਤੇ ਪੰਜਾਬ ਦੇ ਹਿੰਦੀ ਬੋਲਦੇ ਪਿੰਡ ਹਰਿਆਣੇ ਨੂੰ ਦੇਣੇ ਸਨ। 31 ਦਸੰਬਰ ਵੀ ਲੰਘ ਗਈ ਅਤੇ ਫਿਰ ਰਾਇ ਸੁਮਾਰੀ ਵੀ ਬਾਦ ਵਿਚ ਕੀਤੀ ਗਈ ਔਰ ਰਾਏ ਸੁਮਾਰੀ ਦਾ ਫੈਸਲਾ ਆਉਣ ਤੋਂ ਬਾਦ 26 ਜਨਵਰੀ ਨੂੰ ਚੰਡੀਗੜ੍ਹ ਨੂੰ ਪੰਜਾਬ ਦੇ ਵਿਚ ਲਿਆਉਣਾ ਸੀ ਪਰ ਕੋਈ ਫੈਸਲਾ ਨਹੀਂ ਕੀਤਾ ਗਿਆ। ਇਸ 26 ਜਨਵਰੀ ਦੇ ਲਈ ਕਾਰਡ ਵੀ ਛੱਪ ਗਏ ਸਨ , ਪੁਲਿਸ ਦੀ ਵਰਦੀ ਵੀ ਬਦਲਣ ਦਾ ਫੈਸਲਾ ਕੀਤਾ ਗਿਆ ਸੀ ਪਰ ਫੇਰ ਕਿਹਾ ਗਿਆ ਕਿ ਚੰਡੀਗੜ੍ਹ ਦਾ ਹਾਲੇ ਫੈਸਲਾ ਨਹੀਂ ਹੋ ਸਕਦਾ ਕਿਉਂਕਿ ਇਸ ਦੇ ਲਈ ਇਕ ਹੋਰ ਕਮਿਸ਼ਨ ਬੈਠੇਗਾ। ਪਹਿਲਾ ਕਮਿਸ਼ਨ ਆਪਣਾ ਫੈਸਲਾ ਦੇਣ ਵਿਚ ਫੇਲ੍ਹ ਹੋ ਗਿਆ ਹੈ ਅਤੇ ਦੂਜਾ ਕਮਿਸ਼ਨ ਬੈਠੇਗਾ। ਮੈਂ, ਚੇਅਰਮੈਨ ਸਾਹਿਬ, ਸਮਝਦਾ ਹਾਂ ਕਿ 26 ਜਨਵਰੀ, 1986 ਨੂੰ ਚੰਡੀਗੜ੍ਹ ਪੰਜਾਬ ਨੂੰ ਦੇਣ ਬਾਰੇ ਫੈਸਲਾ ਕਰਨਾ ਚਾਹੀਦਾ ਸੀ। ਪੰਜਾਬ ਸਰਕਾਰ ਜੋ ਆਪਣੀ ਮਰਜ਼ੀ ਨਾਲ ਹਰਿਆਣੇ ਨੂੰ ਪਿੰਡ ਦੇ ਰਹੀ ਸੀ , ਉਹ ਪਿੰਡ ਹਰਿਆਣੇ ਨੂੰ ਦੇ ਦੇਣੇ ਸਨ ਅਤੇ ਜੇਕਰ ਕੋਈ ਹੋਰ ਪਿੰਡਾਂ ਦਾ ਝਗੜਾ ਸੀ ਤਾਂ ਉਸ ਲਈ ਅਗਲਾ ਕਮਿਸ਼ਨ ਫੈਸਲਾ ਕਰ ਦਿੰਦਾ। (ਥੰਪਿੰਗ) ਚੇਅਰਮੈਨ ਸਾਹਿਬ, ਬਾਦਸ਼ਾਹਾਂ ਦੀਆਂ ਕਹਾਣੀਆਂ ਬਹੁਤ ਹਨ। ਇਕ ਬਾਦ-ਸ਼ਾਹ ਦੀ ਕਹਾਣੀ ਮੈਂ ਤੁਹਾਨੂੰ ਦੱਸਦਾ ਹਾਂ। ਰਾਜਾ ਦਸ਼ਰਥ ਨੇ ਆਪਣੀ ਘਰ ਵਾਲੀ ਕੈਕਈ ਨੂੰ ਵਚਨ ਦਿੱਤਾ ਸੀ ਕਿਉਂਕਿ ਉਸ ਨੇ ਮੁਸ਼ਕਲ ਵੇਲੇ ਮਦਦ ਕੀਤੀ ਸੀ। ਕੈਕੱਈ ਨੇ ਉਹ ਵਚਨ ਉਸ ਵੇਲੇ ਨਹੀਂ ਮੰਗਿਆ ਬਲਕਿ ਜਦੋਂ ਸਮਾਂ ਆਇਆ ਤਾਂ ਉਸ ਨੇ ਆਪਣੇ ਪੁੱਤਰ ਨੂੰ ਰਾਜ ਗਦੀ ਤੇ ਬਿਠਾਉਣ ਦੀ ਖਾਤਿਰ ਵਚਨ ਵਾਲੀ ਸ਼ਰਤ ਰਾਜੇ ਕੋਲ ਰੱਖ ਦਿੱਤੀ। ਉਸ ਨੇ ਉਸ ਨੂੰ ਆਪਣਾ ਵਚਨ ਯਾਦ ਕਰਾਇਆ ਅਤੇ ਆਪਣੇ ਪੁੱਤਰ ਨੂੰ ਰਾਜ ਗੱਦੀ ਉਤੇ ਬਿਠਾਉਣ ਲਈ ਕਿਹਾ। ਰਾਜਾ ਨੇ ਆਪਣੇ ਵਚਨ ਨੂੰ ਕਾਇਮ ਰਖਿਆ ਅਤੇ ਕੈਕੱਈ ਦੇ ਪੁੱਤਰ ਨੂੰ ਰਾਜ ਗਦੀ ਦਿੱਤੀ। ਚੇਅਰਮੈਨ ਸਾਹਿਬ, ਇਨ੍ਹਾਂ ਦੀ ਪਾਰਟੀ (ਕਾਂਗਰਸ ਵੱਲ ਇਸ਼ਾਰਾ) ਹਰਿਆਣੇ ਵਿਚ ਚੋਣਾਂ ਹਾਰ ਨਾ ਜਾਵੇ ਜਿਸ ਕਰਕੇ ਪਾਰਟੀ ਦੇ ਮਸਲਿਆਂ ਨੂੰ ਮੁੱਖ ਰਖ ਕੇ ਪ੍ਰਾਈਮ ਮਨਿਸਟਰ ਸਾਹਿਬ ਨੇ ਜੋ ਸਵਰਗਵਾਸੀ ਸੰਤ ਹਰਚੰਦ ਸਿੰਘ ਲੌਂਗੋਵਾਲ ਅਤੇ ਸ੍ਰੀ ਰਾਜੀਵ ਗਾਂਧੀ ਵਿਚਕਾਰ ਸਮਝੌਤਾ ਹੋਇਆ ਸੀ ਚੰਡੀਗੜ੍ਹ ਬਾਰੇ ਫੈਸਲਾ ਉਸ ਦਿਨ ਨਾ ਕੀਤਾ। ਜੇਕਰ ਪ੍ਰਾਈਮ ਮਨਿਸਟਰ ਫੈਸਲਾ ਕਰ ਦਿੰਦੇ ਤਾਂ ਸਾਰੇ ਸੰਸਾਰ ਵਿਚ ਇਸ ਦੀ ਸ਼ੋਭਾ ਹੋਣੀ ਸੀ ਪਰ ਹੁਣ ਉਨ੍ਹਾਂ ਦੀ ਗੱਲ ਤੇ ਕੌਣ ਇਤਬਾਰ ਕਰੇਗਾ। ਬਿਦੇਸ਼ੀ ਕੌਣ ਇਤਬਾਰ ਕਰੇਗਾ। ਚੇਅਰਮੈਨ ਸਾਹਿਬ, ਚੰਡੀਗੜ੍ਹ ਪੰਜਾਬ ਨੂੰ ਦੇ ਦੇਣਾ ਚਾਹੀਦਾ ਹੈ।

ਜਿਥੋਂ ਤਕ ਸੈਂਟਰ ਸਟੇਟ ਦਾ ਤੁਅੱਲਕ ਹੈ, ਪਹਿਲਾਂ ਤਾਂ ਅਨੰਦਪੁਰ ਸਾਹਿਬ ਦੇ ਰੈਜ਼ੋਲਿਊਸ਼ਨ ਨੂੰ ਇਹ ਮੰਨਦੇ ਨਹੀਂ ਸਨ ਅਤੇ ਕਹਿੰਦੇ ਸਨ ਕਿ ਇਹ ਠੀਕ ਨਹੀਂ ਹੈ, ਪਹਿਲਾ ਸ਼ਾਇਦ ਰੈਜ਼ੋਲਿਊਸ਼ਨ ਨੂੰ "ਜੋ ਅਨੰਦਪੁਰ ਸਾਹਿਬ ਦਾ ਮਤਾ ਹੈ, ਪੜ੍ਹਿਆ ਨਹੀਂ ਸੀ ਜਦੋਂ ਪੜ੍ਹ ਲਿਆਂ ਤਾਂ ਫਿਰ ਸਰਕਾਰੀਆ ਕਮਿਸ਼ਨ ਨੂੰ ਦੇ ਦਿਤਾ। ਅਸੀਂ ਅਨੰਦਪੁਰ ਸਾਹਿਬ ਰੈਜ਼ੋਲਿਊਸ਼ਨ ਵਿਚ ਵੱਧ ਅਟਾਨੋਮੀ ਮੰਗਦੇ ਹਾਂ । ਚੇਅਰਮੈਨ ਸਾਹਿਬ, ਸਰਕਾਰੀਆ ਕਮਿਸ਼ਨ ਬਣੇ ਨੂੰ ਕਿਤਨਾ ਸਮਾਂ ਹੋ ਗਿਆ ਹੈ ਪਰ ਅਜੇ ਤਕ ਸਰਕਾਰੀਆ ਕਮਿਸ਼ਨ ਨੇ ਕੋਈ ਰਿਪੋਰਟ ਨਹੀਂ ਦਿੱਤੀ । ਐਗਰੀਮੈਂਟ ਦੀ ਕਲਾਜ਼ ਨੌਵੀਂ ਹੈ । ਚੇਅਰਮੈਨ ਸਾਹਿਬ, ਪੰਜਾਬ ਲਈ ਅਤੇ ਪੰਜਾਬ ਦੇ ਨਾਲ ਲਗਦੇ ਹਰਿਆਣੇ ਵਿਚਕਾਰ ਪਾਣੀ ਦਾ ਮਸਲਾ ਹੈ। ਇਸ ਬਾਰੇ ਜੋ ਅਕਾਰਡ ਕੀਤਾ ਸੀ, ਉਸ ਨੂੰ ਛੱਡ ਕੇ ਅੱਜ ਦਿਲੀ ਦੀ ਸਰਕਾਰ ਹੋਰ ਕਾਨੂੰਨ ਬਣਾ ਰਹੀ ਹੈ। ਇਹ ਕਿਤਨੀ ਮਾੜੀ ਗੱਲ ਹੈ। ਇਹ ਪੰਜਾਬ ਦੇ ਲੋਕਾਂ ਨਾਲ ਧੋਖਾ ਹੈ । ਜਿਨ੍ਹਾਂ ਨੇ ਪੰਜਾਬ ਦੀ ਖਾਤਰ ਜਾਨ ਕੁਰਬਾਨ ਕਰ ਦਿੱਤੀ, ਉਨ੍ਹਾਂ ਨਾਲ ਇਹ ਧੋਖਾ ਕੀਤਾ ਹੈ । ਅਸੀਂ ਅਕਾਰਡ ਕੀਤਾ ਸੀ ਪਰ ਹੁਣ ਪਾਰਲੀਮੈਂਟ ਵਿਚ ਨਵੇਂ ਐਕਟ ਲਿਆਂਦੇ ਜਾ ਰਹੇ ਹਨ । ਇਥੇ ਮੇਰੇ ਵੀਰ ਗੁਪਤਾ ਜੀ ਨੇ ਕਿਹਾ ਕਿ ਅਸੀਂ ਤੁਹਾਡੇ ਨਾਲ ਹਾਂ । ਮੈਂ ਗੁਪਤਾ ਜੀ ਨੂੰ ਦੱਸਣਾ ਚਾਹੁੰਦਾ

ਹਾਂ ਕਿ ਸੀ.ਐਮ. ਸਾਹਿਬ ਦੀ ਪੰਜਾਬ ਸਰਕਾਰ ਚਟਾਨ ਦੀ ਤਰ੍ਹਾਂ ਮਜ਼ਬੂਤ ਹੈ। ਸਾਡੀ ਪਾਰਟੀ ਚਟਾਨ ਦੀ ਤਰ੍ਹਾਂ ਮਜ਼ਬੂਤ ਹੈ। ਚੇਅਰਮੈਨ ਸਾਹਿਬ, ਫਿਰਕਾਪ੍ਰਸਤ ਤਾਕਤਾਂ ਅਕਾਰਡ ਨੂੰ ਫੇਲ੍ਹ ਕਰਨ ਦਾ ਯਤਨ ਕਰ ਰਹੀਆਂ ਹਨ। ਦੂਸਰੇ ਸੂਬਿਆਂ ਵਿਚ ਜਿਹੜੇ ਸਾਡੇ ਸਿਖ ਭਰਾ ਵਸਦੇ ਹਨ ਉਨ੍ਹਾਂ ਨੂੰ ਨੌਕਰੀਆਂ ਨਹੀਂ ਦਿੱਤੀਆਂ ਜਾ ਰਹੀਆਂ ਹਨ। ਅਕਾਰਡ ਵਿਚ ਕਿਹਾ ਗਿਆ ਸੀ ਕਿ ਤੁਹਾਡੇ ਨੁਮਾਇੰਦੇ ਵੀ ਲਏ ਜਾਣਗੇ ਪਰ ਇਕ ਵੀ ਸਾਡਾ ਨੁਮਾਇੰਦਾ ਪਬਲਿਕ ਸਰਵਿਸ ਕਮਿਸ਼ਨ ਵਿਚ ਨਹੀਂ ਲਿੱਤਾ ਗਿਆ। ਹਰਿਆਣੇ ਵਿਚ ਸਿਖਾਂ ਨੂੰ ਨੌਕਰੀ ਨਹੀਂ ਮਿਲਦੀ ਹੈ। ਕਿਸੇ ਸਿਖ ਨੂੰ ਚਪੜਾਸੀ ਤਕ ਭਰਤੀ ਨਹੀਂ ਕੀਤਾ ਜਾਂਦਾ ਅਫ਼ਸਰ ਤਾਂ ਕੀ ਰਖਣੇ ਹਨ? (ਵਿਘਨ)

**ਸਰਦਾਰ ਦਿਲਬਾਗ ਸਿੰਘ :** ਚੇਅਰਮੈਨ ਸਾਹਿਬ, ਮੈਂਬਰ ਸਾਹਿਬ ਨੇ ਕਿਹਾ ਹੈ ਕਿ ਕਿਸੇ ਦੂਸਰੇ ਸੂਬੇ ਵਿਚ ਸਿਖ ਨੂੰ ਚਪੜਾਸੀ ਵੀ ਨਹੀਂ ਕੋਈ ਰਖਦਾ ਹੈ ਇਹ ਕਦੋਂ ਤੋਂ ਕੰਮ ਸ਼ੁਰੂ ਹੋਇਆ ਹੈ?

**ਸਰਦਾਰ ਬਲਦੇਵ ਸਿੰਘ ਮਾਨ :** ਚੇਅਰਮੈਨ ਸਾਹਿਬ, ਉਨ੍ਹਾਂ ਨੂੰ ਸ਼ੁਰੂ ਤੋਂ ਹੀ ਨੌਕਰੀ ਨਹੀਂ ਮਿਲਦੀ। 20 ਲੱਖ ਵਸੋਂ ਹਰਿਆਣੇ ਵਿਚ ਸਿਖਾਂ ਦੀ ਹੈ। ਇਸ ਲਈ ਵਸੋਂ ਦੇ ਹਿਸਾਬ ਨਾਲ ਕਿਸੇ ਨਾ ਕਿਸੇ ਨੂੰ ਮਿਲੀ ਹੋਵੇਗੀ। ਜੇਕਰ ਕਿਸੇ ਇਕ ਨੂੰ ਐਡਜਸਟ ਕਰ ਲਿਆ ਤਾਂ ਇਹ ਸਿਰਫ ਸਰਕਾਰ ਦੇ ਵਿਖਾਉਣ ਵਾਲੀ ਗੱਲ ਹੁੰਦੀ ਹੈ। ਇਸ ਅਕਾਰਡ ਦੀ 11ਵੀਂ ਕਲਾਜ਼ ਪੰਜਾਬੀ ਭਾਸ਼ਾ ਨੂੰ ਦੂਸਰੀਆਂ ਸਟੇਟਾਂ ਵਿਚ ਦੂਜੀ ਭਾਸ਼ਾ ਦਾ ਦਰਜਾ ਦੇਣ ਬਾਰੇ ਸੀ ਪਰੰਤੂ ਤਾਮਿਲਨਾਡੂ ਅਤੇ ਹੋਰ ਸਟੇਟਾਂ ਵਿਚ ਪੰਜਾਬੀ ਭਾਸ਼ਾ ਨੂੰ ਦੂਜੀ ਭਾਸ਼ਾ ਦਾ ਦਰਜਾ ਨਹੀਂ ਦਿੱਤਾ ਗਿਆ। ਚੇਅਰਮੈਨ ਸਾਹਿਬ, ਇਸ ਅਕਾਰਡ ਨੂੰ ਫੇਲ੍ਹ ਕਰਨ ਦੇ ਯਤਨ ਕੀਤੇ ਜਾ ਰਹੇ ਹਨ। ਪਰਾਈਮ ਮਨਿਸਟਰ ਸਾਹਿਬ ਨੂੰ ਖੁਦ ਇਕ ਅਕਾਰਡ ਨੂੰ ਸਿਰੇ ਚੜ੍ਹਾਉਣ ਦੇ ਯਤਨ ਕਰਨੇ ਚਾਹੀਦੇ ਹਨ। ਉਨ੍ਹਾਂ ਨੂੰ ਅਕਾਰਡ ਦੀ ਸਹੀ ਸੇਧ ਦੇਣੀ ਚਾਹੀਦੀ ਹੈ। ਇਥੇ ਸਿਰਫ ਰੌਲਾ ਹੀ ਨਹੀਂ ਪਾਉਣਾ ਚਾਹੀਦਾ ਬਲਕਿ ਅੱਜ ਦਾ ਜਿਹੜਾ ਰੈਜ਼ੋਲਿਉਸ਼ਨ ਹੈ, ਇਹ ਸਭ ਦਾ ਸਾਂਝਾ ਹੈ, ਚੇਅਰਮੈਨ ਸਾਹਿਬ, ਇਸ ਨੂੰ ਸਰਬਸੰਮਤੀ ਨਾਲ ਪਾਸ ਕਰਵਾ ਕੇ ਪ੍ਰਾਈਮ ਮਨਿਸਟਰ ਸਾਹਿਬ ਦੇ ਹਥ ਮਜ਼ਬੂਤ ਕਰੋ ਤਾਕਿ ਉਹ ਪੰਜਾਬ ਦੇ ਸਮਝੌਤੇ ਨੂੰ ਠੀਕ ਤਰ੍ਹਾਂ ਨਾਲ ਲਾਗੂ ਕਰਨ। ਇਨ੍ਹਾਂ ਸ਼ਬਦਾਂ ਨਾਲ ਮੈਂ ਫਿਰ ਪੁਰਜ਼ੋਰ ਚੇਅਰਮੈਨ ਸਾਹਿਬ, ਸਿਫਾਰਸ਼ ਕਰਦਾ ਹਾਂ ਕਿ ਇਸ ਮਤੇ ਨੂੰ ਸਰਬ-ਸੰਮਤੀ ਨਾਲ ਪਾਸ ਕਰਨਾ ਚਾਹੀਦਾ ਹੈ।

**ਸਰਦਾਰ ਕਿਰਪਾਲ ਸਿੰਘ** (ਅੰਮ੍ਰਿਤਸਰ ਦੱਖਣੀ) : ਚੇਅਰਮੈਨ ਸਾਹਿਬ, ਪੰਜਾਬ ਦੇ ਇਸ ਬੜੇ ਹੀ ਅਹਿਮ ਮਸਲੇ ਵੱਲ ਮੇਰੇ ਵੀਰਾਂ ਨੂੰ ਇਹ ਇਤਰਾਜ਼ ਹੈ ਕਿ ਹਾਊਸ ਵਿੱਚ ਜਿੰਨਾ ਚਿਰ ਮੈਂ ਰਹਾਂ, ਇਥੇ ਖਾਮੋਸ਼ ਬੈਠਾ ਰਹਾਂ, ਕਿਉਂਕਿ ਨਾ ਤਾਂ ਮੈਂ ਅਕਾਲੀ ਹਾਂ ਅਤੇ ਨਾ ਹੀ ਕਾਂਗਰਸੀ ਹਾਂ, ਅਕਾਲੀਆਂ ਨੇ ਸਮਝੌਤਾ ਕੀਤਾ ਸ੍ਰੀਮਾਨ ਰਾਜੀਵ ਗਾਂਧੀ ਸਾਹਿਬ ਨਾਲ ਔਰ ਉਨ੍ਹਾਂ ਦੀ ਖਾਨਦਾਨੀ ਰਵਾਇਤ, ਸਮਝੌਤਿਆਂ ਮੁਤੱਲਕ ਜੋ ਡਾਊਟ ਹਨ, ਉਹ ਰਿਕਾਰਡ ਉਤੇ ਹਨ, ਉਹ ਮੈਂ ਜ਼ਰੂਰ ਬਾਹਰ ਕੱਢਣੇ ਹੁੰਦੇ ਹਨ। ਇਨ੍ਹਾਂ ਨੂੰ ਕੋਈ ਲਿਹਾਜ਼ ਹੋਵੇਗਾ, ਮੈਨੂੰ ਕੋਈ ਲਿਹਾਜ਼ ਨਹੀਂ ਤੇ ਰਹੀ ਬਾਕੀ ਇਨ੍ਹਾਂ ਦੋਸਤਾਂ ਦੀ ਗੱਲ, ਕਿਉਂਕਿ ਜ਼ਾਤੀ ਤੌਰ ਤੇ ਜੋ ਇਸ ਹਿੰਦੁਸਤਾਨ ਦੀ ਤਾਰੀਖ਼ੋ ਆਜ਼ਾਦੀ ਵਿੱਚ ਔਰ ਆਜ਼ਾਦੀ ਤੋਂ ਬਾਅਦ ਇਨ੍ਹਾਂ ਦੇ ਕਾਰਨਾਮੇ ਹਨ, ਉਨ੍ਹਾਂ ਦੇ ਮੁਤੱਲਕ ਮੇਰੀ ਜ਼ਬਾਨ ਵਿਚੋਂ ਕੋਈ ਫੁੱਲ ਝੜ ਜਾਂਦਾ ਹੈ ਤਾਂ ਇਹ ਇਨ੍ਹਾਂ ਨੂੰ ਔਖਾ ਲਗਦਾ ਹੈ ਕਿਉਂਕਿ ਇਹ ਬਦਬੂ ਦੇ ਗ੍ਰਾਹਕ ਹਨ, ਖੁਸ਼ਬੂ ਦੇ ਨਹੀਂ ਹੁਣੇ ਹੀ ਇਕ ਐਕਸਾਈਜ਼ ਪਾਲਿਸੀ ਦੀ ਗੱਲ ਆਈ ਸੀ ਐਕਸਾਈਜ਼ ਨਾਲ ਇਨ੍ਹਾਂ ਦਾ ਡਾਇਰੈਕਟ ਤਾਅਲੁੱਕ ਹੈ। ਇਹ ਦਾ ਇਨ੍ਹਾਂ ਨੂੰ ਲੇਟ ਪਤਾ ਲਗਣਾ, ਇਕ ਰਾਤ ਦਾ ਨੁਕਸਾਨ ਗੁਜ਼ਾਰਨ ਵਾਸਤੇ ਇਨਾ ਰੌਲਾ ਸੀ ਕਿ ਅੱਜ ਹੀ ਪਤਾ ਲਗੇ, ਸਾਡੀ ਬੜੀ ਮੋਹਤਬਰ ਜਿਹੜੀ ਪਸੰਦੀਦਾ ਸ਼ਹਿ ਹੈ ਔਰ ਜਿਸ ਦੀ ਥਿਨਾਂ ਦੇ ਉਤੇ ਇਸ ਦੇਸ਼ ਵਿੱਚ ਰਾਜ ਕਰ ਰਹੇ ਹਾਂ ਤੇ ਜਿਸ ਦੀਆਂ ਬੋਤਲਾਂ ਰੁੜ੍ਹਾ ਕੇ ਲੋਕਾਂ ਦਾ ਅਸੀਂ ਈਮਾਨ ਖਰਾਬ ਕਰਦੇ

[ ਸਰਦਾਰ ਕਿਰਪਾਲ ਸਿੰਘ]

ਹਾਂ, ਪਹਿਲਾਂ ਆਪਣਾ, ਫੇਰ ਦੁਨੀਆ ਦਾ, ਉਸ ਦੀ ਪਾਲਿਸੀ ਹੋਵੇ ਤੇ ਸਾਨੂੰ ਉਸ ਦਾ ਦਿਹਾੜੀ ਲੇਟ ਪਤਾ ਲਗੇ, ਬੜਾ ਜ਼ੁਲਮ ਸੀ। ਇਸ ਦੇ ਵਾਸਤੇ ਬੜਾ ਰੌਲਾ ਪਿਆ । ਇਹ ਫੇਰ ਮੈਨੂੰ ਪਸੰਦ ਨਹੀਂ ਕਰਦੇ ਤੇ ਮੈਂ ਕੋਈ ਇਨ੍ਹਾਂ ਕੋਲ ਤਰਲਾ ਨਹੀਂ ਮਾਰਦਾ ਕਿ ਮੈਨੂੰ ਇਹ ਜ਼ਰੂਰ ਪਸੰਦ ਕਰਨ । ਇਸ ਵਾਸਤੇ ਮੈਂ ਬੇਨਤੀ ਕਰਾਂਗਾ ਕਿ ਜਿਹੜਾ ਅੱਜ ਰੈਜ਼ੋਲਿਊਸ਼ਨ ਹੈ, ਇਸ ਦੇ ਵਿੱਚ ਕੋਈ ਕੰਟਰੋਵਰਸੀ ਨਹੀਂ ਸੀ, ਕੁਝ ਵੀ ਬਾਤ ਐਸੀ ਨਹੀਂ। ਮੈਂ ਆਪਣੇ ਮੂੰਹੋ ਨਹੀਂ ਕਹਿੰਦਾ ਮੈਂ ਜਜ਼ਬਾਤੀ ਤੌਰ ਤੇ ਇਸ ਗੱਲ ਦਾ ਕਾਇਲ ਹਾਂ ਕਿ ਇਸ ਦੇਸ਼ ਦੇ ਅੰਦਰ ਜੋ ਸੱਤਾ ਹੈ, ਉਹ ਜਮਹੂਰੀ ਤਰੀਕੇ ਨਾਲ ਚੁਣ ਕੇ ਆਉਂਦੀ ਹੈ, ਉਸ ਦਾ ਅਦਬ ਕਰਨਾ ਸਾਡਾ ਫਰਜ਼ ਬਣਦਾ ਹੈ । ਨੰਬਰ ਦੋ, ਇਹ ਦੇਸ਼ ਸਾਰੇ ਦੇਸ਼-ਵਾਸੀਆਂ ਦਾ ਹੈ, ਇਸ ਦੇ ਵਿੱਚ ਕਿਸੇ ਦੀ ਸੁਪੀਰੀਓਰਟੀ ਬਾਈ-ਕਾਸਟ ਨਹੀਂ ਹੋਣੀ ਚਾਹੀਦੀ ਜਿਹੜੀ ਕਿ ਹੈ, ਲੇਕਿਨ ਹੋਣੀ ਨਹੀਂ ਚਾਹੀਦੀ ਔਰ ਇਹ ਅੱਜ ਤੱਕ ਵੀ ਹੈ । ਉਸ ਦਾ ਨਜ਼ਾਰਾ ਅਸੀਂ ਬਿਹਾਰ ਵਿੱਚ ਬੜੀ ਵਾਰੀ ਵੇਖਿਆ, ਉਸ ਦਾ ਨਜ਼ਾਰਾ ਯੂ.ਪੀ. ਵਿੱਚ ਬੜੀ ਵਾਰੀ ਦੇਖਿਆ ਕਿ ਪਿੰਡਾਂ ਦੇ ਪਿੰਡ ਗਰੀਬਾਂ ਦੇ, ਹਰੀਜਨਾਂ ਦੇ ਉਚੀ ਜਾਤ ਵਾਲੇ ਲੋਕਾਂ ਨੇ ਸਾੜ ਦਿੱਤੇ, ਫੂਕ ਦਿੱਤੇ। ਇਕ ਵਾਰੀ ਜਨਤਾ ਰਾਜ ਵਿੱਚ ਇਕ ਐਸਾ ਵਾਕਿਆ ਹੋਇਆ ਸੀ, ਉਦੋਂ ਦਿੱਲੀ ਤੋਂ ਅੱਥਰੂ ਬਹਾਉਂਦੇ ਹੋਏ ਸਵਰਗਵਾਸੀ ਪ੍ਰਧਾਨ ਮੰਤਰੀ ਗਏ ਸਨ। ਉਨ੍ਹਾਂ ਨੇ ਆਪਣਾ ਜਿਹੜਾ ਉਨ੍ਹਾਂ ਦਾ ਮੰਜਾ ਹੈ ਉਹਦੇ ਥੱਲੇ ਕਦੇ ਝਾਤੀ ਨਹੀਂ ਸੀ ਮਾਰੀ ਕਿ ਸਾਡੇ ਇਸ ਦੇਸ਼ ਵਿੱਚ, ਰਾਜਭਾਗ ਵਿੱਚ ਲੋਕਾਂ ਨਾਲ, ਗਰੀਬਾਂ ਨਾਲ, ਹਰੀਜਨਾਂ ਨਾਲ ਕੀ ਹੋ ਰਿਹਾ ਹੈ। ਉਹ ਇਕ ਮਗਰਮੱਛ ਦੇ ਅੱਥਰੂ ਸਨ, ਪੁਲਿਟੀਕਲ ਅੱਥਰੂ ਸਨ, ਜੋ ਬਹਾਏ ਗਏ ਸਨ। ਇਹ ਗੱਲ ਜਿਹੜੀ ਹੈ, ਜਦੋਂ ਇਸ ਸਮਝੌਤੇ ਦੀ ਬਾਤ ਚਲੀ ਸੀ ਜਿਸ ਦੇ ਵਾਸਤੇ ਅੱਜ ਅਸੀਂ ਸਾਰੇ ਇਤਫਾਕ ਰਾਏ ਨਾਲ ਕਹਿ ਰਹੇ ਹਾਂ, ਇਸ ਦੇਸ਼ ਦੇ ਵਿਗੜੇ ਹੋਏ ਵਾਤਾਵਰਣ ਵਿੱਚ ਇਕ ਉਮੀਦ ਦੀ ਕਿਰਣ ਜਾਗੀ ਸੀ, ਇਹ ਸਮਝੌਤਾ ਜਿਸ ਦੀ ਬਲੀ ਸ਼੍ਰੀਮਾਨ ਸੰਤ ਲੌਂਗੋਵਾਲ ਚੜ੍ਹ ਗਏ, ਉਨ੍ਹਾਂ ਨੂੰ ਜਿਨ੍ਹਾਂ ਨੇ ਮਾਰਿਆ ਉਹ ਕੌਣ ਸਨ ? ਮੈਨੂੰ ਪਤਾ ਲਗਾ ਹੈ ਕਿ ਉਹ ਵੀ ਮਰ ਮੁਰ ਗਏ ਹਨ। ਅੱਜ ਵੀ ਥਰਡ ਏਜੰਸੀ ਦੀ ਬਾਤ ਹੋਈ ਸੀ, 'ਸੂਰਿਆ' ਰਸਾਲੇ ਵਿੱਚ ਛਪਿਆ ਸੀ ਗਵਾਹ ਔਰ ਸ਼ਹਾਦਤ ਖਤਮ ਕਰਨ ਵਾਸਤੇ। ਹੁਣ ਕਦੇ ਕੋਈ ਮਰਿਆ ਹੋਇਆ ਆਦਮੀ ਤਾਂ ਕਹਾਣੀ ਬਿਆਨ ਕਰ ਨਹੀਂ ਸਕਦਾ। ਇਹ ਉਸ ਦਾ ਅਨੁਮਾਨ ਸੀ ਜਿਸ ਦਾ ਜਵਾਬ ਅਜੇ ਤੱਕ ਨਹੀਂ ਆਇਆ। ਇਸ ਵਾਸਤੇ ਜਿਨ੍ਹਾਂ ਲੋਕਾਂ ਦਾ ਪਾਸਟ ਕੈਰੀਅਰ ਇਸ ਕਿਸਮ ਦਾ ਹੋਵੇ, ਉਨ੍ਹਾਂ ਨਾਲ ਸਮਝੌਤਾ ਕਰਨਾ, ਇਹ ਹੁਣ ਸਮਝੌਤਾ ਕਰਨ ਵਾਲੇ ਹੀ ਜਾਨਣ, ਅਸੀਂ ਤੇ ਉਨ੍ਹਾਂ ਦੇ ਕੀਤੇ ਹੋਏ ਸਮਝੌਤੇ ਨੂੰ ਦੇਸ਼ ਦੇ ਅਮਨ ਲਈ ਪਸੰਦ ਵੀ ਕਰ ਲਿਆ, ਯਕੀਨ ਵੀ ਕਰ ਲਿਆ । ਇਥੇ ਬਹਿਸ ਹੋਈ ਕਿ ਕੁਝ ਅਕਾਲੀਆਂ ਨੇ ਸਮਝੌਤੇ ਨੂੰ ਪਸੰਦ ਨਹੀਂ ਕੀਤਾ ਤੇ ਉਸ ਦਾ ਮਤਲਬ ਇਹ ਨਹੀਂ ਸੀ ਕਿ ਉਨ੍ਹਾਂ ਦੀ ਆਪਣੀ ਧੜੇ-ਬਾਜ਼ੀ ਕਰਕੇ ਉਨ੍ਹਾਂ ਨੇ ਪਸੰਦ ਨਹੀਂ ਕੀਤਾ। ਉਨ੍ਹਾਂ ਨੂੰ ਕਾਂਗਰਸੀਆਂ ਦੇ ਕਰੈਕਟਰ ਦਾ ਪਤਾ ਸੀ, ਇਸ ਵਾਸਤੇ ਜੋ ਸਮਝੌਤਾ ਹੋਇਆ ਹੈ, ਉਹ ਉਨ੍ਹਾਂ ਲਈ ਇਸ ਗੱਲ ਦਾ ਯਕੀਨ ਨਹੀਂ ਬਣ ਸਕਿਆ ਕਿ ਉਹ ਸਮਝੌਤਾ ਸਿਰੇ ਵੀ ਚੜ੍ਹੇਗਾ ਕਿ ਨਹੀਂ ਚੜ੍ਹੇਗਾ । ਅੱਜ ਉਹ ਕਰਾਈਸਿਜ਼ ਬਿਲਕੁਲ ਸਾਡੇ ਸਾਹਮਣੇ ਹਨ। ਸਮਝੌਤਾ ਵੈਲਕਮ ਕੀਤਾ ਸਾਰੇ ਹਿੰਦੁਸਤਾਨ ਨੇ, ਸਾਰੇ ਹਿੰਦੁਸਤਾਨ ਦੀ ਪ੍ਰੈਸ ਨੇ, ਪਾਰਲੀਮੈਂਟ ਦੇ ਦੋਨਾਂ ਸਦਨਾਂ ਨੇ ਔਰ ਇਥੇ ਏਨੀ ਵੈਲਕਮ ਤੋਂ ਬਾਅਦ ਦੁਨੀਆਂ ਵਿੱਚ ਤਮਾਮ ਪੀਸ-ਲਿਵਿੰਗ ਆਦਮੀਆਂ ਨੇ, ਸਭ ਨੇ ਇਸ ਸਮਝੌਤੇ ਨੂੰ ਪਸੰਦ ਕੀਤਾ ਔਰ ਇਹ ਕੁਦਰਤੀ ਬਾਤ ਸੀ ਕਿ ਹਰ ਅਮਨ ਪਸੰਦ ਆਦਮੀ ਜਦੋਂ ਸੁਲਾਹ ਦੀ, ਆਸ਼ਕੀ ਦੀ, ਪਿਆਰ ਦੀ ਸਦਭਾਵਨਾ ਦੀ, ਹੋਏ ਇਕੱਤਰ ਮਿਲੇ ਮੇਰੇ ਭਾਈ, ਦੀ ਸਪਿਰਿਟ ਦਾ ਜਿਥੇ ਸਵਾਲ ਹੋਵੇ, ਉਸ ਦੇ ਵਿਚ ਹਰ ਸ਼ਰੀਫ ਆਦਮੀ ਉਸ ਨੂੰ ਪਸੰਦ ਕਰਦਾ ਹੈ। ਉਸ ਵੇਲੇ ਟੀ.ਵੀ. ਤੇ ਮੇਰੇ ਕੋਲੋਂ ਵੀ ਪੁਛਿਆ ਗਿਆ ਕਿ ਤੁਸੀਂ ਵੀ ਇਸ ਉਤੇ ਆਪਣਾ ਬਿਆਨ ਦਿਓ। ਮੈਂ ਤਿੰਨ ਲਫਜ਼

ਉਚੇਰੇ ਕਹੇ ਸਨ ਕਿ ਜਦੋਂ ਓਨੈਸਟੀ ਹੋਵੇ, ਸਿਦਕ ਦਿਲੀ ਹੋਵੇ, ਈਮਾਨਦਾਰੀ ਹੋਵੇ ਤਾਂ ਹਰ ਹਾਲਤ ਵਿੱਚ ਕੋਈ ਝਗੜਾ ਪੈਦਾ ਹੋ ਹੀ ਨਹੀਂ ਸਕਦਾ ਪਰ ਜਦੋਂ ਇਨ੍ਹਾਂ ਦਾ ਕੁਝ ਹਿੱਸਾ ਟੁੱਟ ਜਾਂਦਾ ਹੈ ਝਗੜੇ ਖੜ ਜਾਂਦੇ ਹਨ। ਜਦੋਂ ਇਨ੍ਹਾਂ ਦੀ ਸਪਿਰਿਟ ਜਾਗਦੀ ਹੈ, ਫੈਸਲੇ ਹੋ ਜਾਂਦੇ ਹਨ ਅਤੇ ਜੇ ਸਪਿਰਿਟ ਕਾਇਮ ਰਹੇ ਤਾਂ ਫੈਸਲਿਆਂ ਤੇ ਅਮਲ ਵੀ ਹੋ ਜਾਂਦੇ ਹਨ। ਅੱਜ ਹੁਣ ਇਹ ਸਾਬਤ ਹੋ ਗਿਆ ਹੈ ਕਿ ਉਹ ਗੱਲਾਂ, ਉਹ ਸਾਰਾ ਕੁਝ—

"ਜੋ ਕੁਝ ਦੇਖਾ ਖਾਬ ਥਾ,
ਜੋ ਕੁਛ ਸੁਨਾ ਅਫਸਾਨਾ ਥਾ।"

ਔਰ ਹਕੀਕਤ ਕੀ ਬਣ ਗਈ ਕਿ ਪ੍ਰਾਈਮ-ਮਨਿਸਟਰ ਸਾਹਿਬ ਤਾਂ ਆਪਣੀ ਥਾਂ ਰਹਿ ਗਏ ਸੁਪਰ ਪ੍ਰਾਈਮ ਮਨਿਸਟਰ, ਹਰਿਆਣੇ ਦਾ ਚੀਫ ਮਨਿਸਟਰ, ਚੰਡੀਗੜ੍ਹ ਵਿੱਚ ਬੈਠ ਕੇ ਉਨ੍ਹਾਂ ਦੇ ਫੈਸਲਿਆਂ ਦੇ ਬਾਅਦ ਬੋਲਦਾ ਹੈ ਤੇ ਪਿਛੋਂ ਵੀ ਇਸ ਕਿਸਮ ਦੀਆਂ ਸਟੇਟਮੈਂਟਾਂ ਦੇ ਰਹੇ ਹਨ ਔਰ ਇਹ ਕਹਿੰਦੇ ਹਨ ਕਿ ਚੰਡੀਗੜ੍ਹ ਅਸਾਂ ਪੰਜਾਬ ਨੂੰ ਨਹੀਂ ਜਾਣ ਦਿੱਤਾ। ਐਸੀ ਬਾਤ ਵੀ ਭਜਨ ਲਾਲ ਹੋਰਾਂ ਨੇ ਕਹਿ ਦਿੱਤੀ, ਮੈਥਿਊ ਕਮਿਸ਼ਨ ਦੇ ਫੈਸਲੇ ਤੋਂ ਬਾਅਦ ਵੀ ਇਹ ਗੱਲ ਕਹਿ ਦਿੱਤੀ ਕਿ ਜਿੰਨਾਂ ਚਿਰ ਫਾਜ਼ਿਲਕਾ-ਅਬੋਹਰ ਨਹੀਂ ਮਿਲੇਗਾ, ਚੰਡੀਗੜ੍ਹ ਨਹੀਂ ਜਾਏਗਾ। ਐਸਾ ਅੱਜ ਵੀ ਕਹਿ ਦਿੱਤਾ। ਮੈਥਿਊ ਕਮਿਸ਼ਨ, ਉਹ ਵਿਚਾਰਾ ਭਲਾ-ਮਾਣਸ ਜਿਹੜਾ ਅਗਲੇ ਜਹਾਨ ਦੀ ਤਿਆਰੀ ਕਰ ਰਿਹਾ ਹੈ ਸਿਹਤ ਕਰਕੇ, ਉਸ ਦੀ ਹਾਲਤ ਇਹ ਹੋਈ ਕਿ ਉਸ ਨੂੰ ਕੰਮ ਕੋਈ ਸੌਂਪਿਆ ਗਿਆ ਤੇ ਚਲਾ ਕਿਸੇ ਹੋਰ ਪਾਸੇ ਗਿਆ, ਉਹ ਕੁਰਾਹੇ ਪੈ ਗਿਆ। ਕੁਰਾਹੇ ਪੈ ਗਿਆ ਕਿ ਪਾਇਆ ਗਿਆ, ਇਸ ਦੇਸ਼ ਦੀ ਤਾਰੀਖ ਇਹ ਦੱਸਦੀ ਹੈ ਕਿ ਇਹ ਕੁਰਾਹੇ ਪਾਏ ਜਾਂਦੇ ਹਨ। ਉਸ ਦੇ ਸਾਹਮਣੇ ਸਵਾਲ ਉਹ ਹਿੰਦੀ ਪਿੰਡ ਸਨ ਜਿਹੜੇ ਇਸਟੈਬਲਿਸ਼ ਨਹੀਂ ਹੋਏ, ਫਾਜ਼ਿਲਕਾ ਅਬੋਹਰ ਦੇਰ ਤੋਂ ਪੰਜਾਬੀ ਇਸਟੈਬਲਿਸ਼ ਹੋ ਚੁੱਕੇ ਹਨ, ਪਰ ਉਸ ਨੇ ਉਸ ਤੇ ਇਕ ਨਵੀਂ ਗਿਰਾਹ ਲਗਾ ਦਿੱਤੀ, ਉਸ ਤੇ ਪਲੈਬੀਸਾਈਟ ਕਰਾ ਦਿੱਤੀ। ਫਿਰ ਕੋਈ ਲੈਂਗੂਏਜ਼ ਐਕਸਪਰਟ ਤੋਂ ਨਹੀਂ ਕਰਾਇਆ, ਲੋਕਾਂ ਤੋਂ ਪੁੱਛ ਕੇ ਕਰਾਇਆ। ਲੋਕਾਂ ਤੋਂ ਪੁੱਛ ਲਵੋ ਅੰਮ੍ਰਿਤਸਰ ਵੀ ਹਿੰਦੀ ਸਪੀਕਿੰਗ ਏਰੀਆ ਹੈ, ਜਲੰਧਰ ਵੀ ਹਿੰਦੀ ਸਪੀਕਿੰਗ ਏਰੀਆ ਹੈ।

**ਆਪੋਜ਼ੀਸ਼ਨ ਬੈਂਚਾਂ ਵਲੋਂ ਅਵਾਜਾਂ**: ਇਹ ਤੁਹਾਨੂੰ ਭੁਲੇਖਾ ਹੈ।

**ਸਰਦਾਰ ਕਿਰਪਾਲ ਸਿੰਘ**: ਮੈਂ ਇਸ ਸੈਂਸਿਸ ਦੀ ਗੱਲ ਨਹੀਂ ਕਰ ਰਿਹਾ। ਮੈਂ ਇਸ ਤੋਂ ਪਹਿਲਾਂ ਦੀ ਗੱਲ ਕਰਦਾ ਹਾਂ ਜਦੋਂ ਸਾਰਾ ਹੀ ਪੰਜਾਬ ਦਾ ਪ੍ਰੈਸ, ਮਿਲਾਪ ਹੋਵੇ, ਹਿੰਦ-ਸਮਾਚਾਰ ਹੋਵੇ, ਪ੍ਰਤਾਪ ਹੋਵੇ, ਕਾਂਗਰਸ ਦਾ ਲੀਡਰ ਹੋਵੇ, ਸਨਾਤਨ ਧਰਮ ਦਾ ਲੀਡਰ ਹੋਵੇ, ਆਰੀਆ ਸਮਾਜ ਦਾ ਲੀਡਰ ਹੋਵੇ, ਸਾਰੇ ਦੇ ਸਾਰੇ ਕਹਿੰਦੇ ਸੀ ਇਹ ਸਾਡੀ ਉਪਯੋਗ ਦੀ ਬੋਲੀ ਹੈ, ਇਹ ਸਾਡੀ ਬੋਲੀ ਹੈ, ਪ੍ਰਯੋਗ ਦੀ ਭਾਸ਼ਾ ਨਹੀਂ, ਸਾਡੇ ਧਰਮ ਦੀ ਭਾਸ਼ਾ ਨਹੀਂ ਔਰ ਅਸੀਂ ਉਸ ਵੇਲੇ ਪੁੱਛਦੇ ਸੀ ਕਿ ਤੁਹਾਡੀ ਤਾਂ ਇਹ ਬੋਲੀ ਹੈ, ਤੇ ਜਿਹੜੇ ਲੋਕ ਬਾਕੀ ਸੂਬਿਆਂ ਵਿੱਚ ਵਸਦੇ ਹਨ, ਜਿਹੜੇ ਅਨਪੜ੍ਹ ਹਨ, ਉਨ੍ਹਾਂ ਦੀ ਪ੍ਰਯੋਗ ਦੀ ਭਾਸ਼ਾ ਕਿਹੜੀ ਹੈ? ਉਹ ਬਹੁਤ ਹਨ ਇਸ ਦੇਸ਼ ਦੇ ਅੰਦਰ, ਉਹ ਥੋੜ੍ਹੇ ਨਹੀਂ ਹਨ।

**ਪ੍ਰੋਫੈਸਰ ਦਰਬਾਰੀ ਲਾਲ**: ਆਨ ਏ ਪੁਆਇੰਟ ਆਫ ਆਰਡਰ ਸਰ। ਇਹ ਕਹਿ ਰਹੇ ਹਨ ਕਿ ਕਾਂਗਰਸੀ ਵੀ ਇਸ ਦੇ ਵਿੱਚ ਸਨ ਜਿਨ੍ਹਾਂ ਨੇ ਹਿੰਦੀ ਭਾਸ਼ਾ ਲਿਖਵਾਈ। ਇਹ ਗੱਲ ਗਲਤ

[ਪ੍ਰੋਫੈਸਰ ਦਰਬਾਰੀ ਲਾਲ]

ਹੈ। ਉਸ ਵੇਲੇ ਜਨਸੰਘ ਜਿਹੜੀ ਕਿ ਬਾਅਦ ਵਿੱਚ ਭਾਰਤੀ ਜਨਤਾ ਪਾਰਟੀ ਬਣੀ ਅਤੇ ਜਿਹੜ ਬਾਅਦ ਵਿੱਚ ਉਨ੍ਹਾਂ ਦੇ ਭਾਈਵਾਲ ਬਣੇ, ਉਨ੍ਹਾਂ ਨੇ ਮਾਤ-ਭਾਸ਼ਾ ਹਿੰਦੀ ਲਿਖਵਾਈ। ਸਾਡੀ ਮਾਤ-ਭਾਸ਼ਾ ਪੰਜਾਬੀ ਹੀ ਰਹੀ ਹੈ।

ਸਰਦਾਰ **ਕਿਰਪਾਲ ਸਿੰਘ**: ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਜਨਰਲ ਸੈਕਰੇਟਰੀ ਕਾਂਗਰਸ ਦੇ ਸਨ ਲਾਲਾ ਜਗਤ ਨਰਾਇਣ, ਯਸ਼ ਜੀ ਜਿਹੜੇ ਅੱਜ ਵੀ ਮਿਲਾਪ ਅਖ਼ਬਾਰ ਦੇ ਐਡੀਟਰ ਹਨ ਅਤੇ ਉਦੋਂ ਵੀ ਸਨ, ਇਹ ਤਮਾਮ ਦੇ ਤਮਾਮ ਕੌਣ ਸਨ। ਹੁਣ ਅਗਰ ਉਥੋਂ ਪੁਰਾਣਾ ਰਿਕਾਰਡ ਕਢਾ ਕੇ ਉਥੇ ਦੇਖਿਆ ਜਾਏ ਤਾਂ ਇਸ ਗੱਲ ਦਾ ਪਤਾ ਲਗ ਜਾਵੇਗਾ। ਮੈਂ ਕੀ ਦੱਸਾਂ, ਮੈਨੂੰ ਤਾਂ ਇਲੈਕਸ਼ਨਾਂ ਦਾ ਪਤਾ ਹੈ, ਆਪਣੇ ਸ਼ਹਿਰ ਦਾ ਪਤਾ ਹੈ ਕਿ ਕੋਈ ਇਕ ਲੀਡਰ ਕਿਸੇ ਦੇ ਘਰ ਚਲਿਆ ਗਿਆ। ਉਥੇ ਇਹ ਦੇਖ ਕੇ ਕਿ ਉਸ ਦਾ ਮੁੰਡਾ ਮੋਨਾ ਹੈ, ਉਸ ਨੇ ਉਸ ਦੀ ਮਾਂ ਨੂੰ ਕਿਹਾ ਕਿ ਬੀਬੀ ਸਾਨੂੰ ਵੋਟ ਨਹੀਂ ਦੇਵੇਗੀ ਤਾਂ ਪੰਜਾਬੋਂ ਨਿਕਲ ਜਾਵੇਗੀ। ਮਗਰੋਂ ਉਸ ਦਾ ਸਿੱਖ ਮੁੰਡਾ ਆ ਗਿਆ। ਉਸ ਨੇ ਕਿਹਾ ਕਿ ਬਾਊ ਕੀ ਗੱਲ ਕਰਦਾ ਹੈਂ ਤਾਂ ਬਾਊ ਉਥੋਂ ਅਗਾਂਹ ਤੇ ਅਗਾਂਹ ਖਿਸਕ ਗਿਆ। ਜੇ ਕੋਈ ਇਸ ਗੱਲ ਨੂੰ ਚੈਲੰਜ ਕਰਦਾ ਹੈ ਤਾਂ ਮੈਂ ਦੱਸਦਾ ਹਾਂ ਕਿ ਉਹ ਸਾਡੀ ਦੁਕਾਨ ਤੇ ਮਿਸਤਰੀ ਹੈ, ਉਸ ਦੇ ਪਿਉ, ਉਸ ਦੀ ਮਾਂ, ਉਸ ਦੇ ਭਰਾ ਨੂੰ ਸਾਹਮਣੇ ਪੇਸ਼ ਕਰ ਦਿੰਦੇ ਹਾਂ, ਇਸ ਹਾਊਸ ਦੇ ਵਿੱਚ ਲਿਆ ਦਿੰਦੇ ਹਾਂ। ਉਹ ਜਿਨ੍ਹਾਂ ਦੀ ਕੈਫੀਅਤ ਹੀ ਇਹ ਹੈ, ਕਿਰਦਾਰ ਹੀ ਇਹ ਹੈ, ਉਹ ਲੋਕ ਕੋਈ ਹਿਪੋਕਰੇਸੀ ਤੋਂ ਕੰਮ ਲੈਣ ਤਾਂ ਬਾਣੀ ਤਾਂ ਕਹਿੰਦੀ ਹੈ —

'ਜਿਨ ਮਨ ਹੋਰ, ਮੁਖ ਹੋਰ, ਸੇਇ ਕਾਢੇ ਕੱਚਿਆ।'

ਸੋ, ਐਸੇ ਕੱਚੇ ਲੋਕਾਂ ਨਾਲ ਇਕ ਸਮਝੌਤਾ ਕੀਤਾ ਔਰ ਉਹ ਸਾਦੇ ਜਿਹੇ ਲੋਕ ਸਨ ਜਿਨ੍ਹਾਂ ਨੂੰ ਸਿਵਾਏ ਆਪਣੇ ਰਬ-ਰਬ ਕਰਨ ਦੇ ਜਾਂ ਧਰਮ ਦੀ ਗੱਲ ਕਰਨ ਦੇ, ਜਿਨ੍ਹਾਂ ਦੀ ਤੁਸੀਂ ਸਾਰਿਆਂ ਨੇ ਤਾਰੀਫ ਕੀਤੀ ਹੈ, ਇਕ ਸਾਦਾ ਆਦਮੀ ਤੁਹਾਡੇ ਫਰੇਬ ਵਿੱਚ ਆ ਗਿਆ ਅਤੇ ਦਿੱਲੀ ਦੇ ਵਿੱਚ ਸਮਝੌਤਾ ਕਰਕੇ ਆ ਗਿਆ। ਉਹ ਸਮਝੌਤਾ ਅਸੀਂ ਸਾਰਿਆਂ ਨੇ ਮੰਨ ਲਿਆ ਕਿ ਠੀਕ ਹੈ, ਚਲੋ ਅਮਨ ਹੋ ਜਾਵੇ ਭਾਵੇਂ ਉਸ ਦੇ ਵਿੱਚ ਕਸਰ ਹੀ ਹੋਵੇ। ਹੁਣ ਉਸ ਸਮਝੌਤੇ ਦੀ ਲੈਂਗੂਏਜ਼ ਵਿੱਚ ਕਿੰਨੀ ਹੇਰਾਫੇਰੀ ਹੈ, ਰੈਫਰੇਂਸਿਜ਼ ਵਿੱਚ ਕਿੰਨੀ ਹੇਰਾਫੇਰੀ ਹੈ, ਇਹ ਸਾਡੇ ਸਾਹਮਣੇ ਰੋਜ਼ ਨਿੱਤਰ ਕੇ ਬਾਤ ਆ ਰਹੀ ਹੈ। ਇਕ ਮੈਂ ਤੁਹਾਨੂੰ ਯਾਦ ਕਰਾਉਂਦਾ ਹਾਂ, ਕੱਲ ਵੀ ਮੈਂ ਗੱਲ ਸ਼ੁਰੂ ਕਰਦਿਆਂ ਕਿਹਾ ਸੀ ਕਿ ਮੈਂ ਪਿਛਲੀ ਵਾਰ ਆਖਿਆ ਸੀ ਕਿ ਨਾਭੀ ਵਿੱਚ ਕਾਂਗਰਸੀ ਦੋਸਤ ਗੱਲਾਂ ਕਰਦੇ ਹਨ ਕਿ ਸਾਡੀ ਹਾਈਕਮਾਂਡ ਇਕ ਹੈ, ਔਰ ਇਹ ਸਾਡਾ ਫਰੈਂਡਲੀ ਮੈਚ ਹੈ ਤੇ ਮੇਰੇ ਲਫਜ਼ ਪਿਛਲੀ ਵਾਰ ਵੀ ਇਹੀ ਸਨ ਕਿ ਬਰਨਾਲਾ ਸਾਹਿਬ, ਜੇ ਇਹ ਫਰੈਂਡਲੀ ਮੈਚ ਹੈ ਤਾਂ ਤੁਸੀਂ ਨਹੀਂ ਬਚ ਸਕਣਾ ਤੇ ਨਾ ਤੁਹਾਡੇ ਸਾਥੀਆਂ ਨੇ ਬਚ ਸਕਣਾ ਹੈ। ਇਹ ਉਹਨਾਂ ਦਾ, ਜਿਨ੍ਹਾਂ ਦੇ ਇਹ ਦੁਸ਼ਮਣ ਹਨ, ਕੱਖ ਨਹੀਂ ਵਿਗਾੜ ਸਕਦੇ, ਦੋਸਤ ਨੂੰ ਇਹ ਛੱਡਦੇ ਨਹੀਂ। ਇਨ੍ਹਾਂ ਦਾ ਪ੍ਰੋਸੀਜਰ ਹੀ ਇਹੀ ਹੈ ਕਿ ਯਾਰਮਾਰ ਕਰਨੀ ਹੈ, ਪਹਿਲਾਂ ਦੋਸਤ ਬਣਾਓ ਫੇਰ ਮਾਰੋ, ਵਿਸ਼ਵਾਸ-ਘਾਤ ਕਰਨਾ ਹੈ, ਸਜਣ ਠੱਗ ਵਾਲਾ ਕੰਮ ਕਰਨਾ ਹੈ। ਇਹ ਤੁਹਾਨੂੰ ਸੱਜਣ ਠੱਗ ਨਾਲ ਵਾਹ ਪੈ ਗਿਆ ਹੈ। ਅੱਜ ਇਹੀ ਗੱਲ ਏਥੇ ਘੜੀ-ਮੁੜੀ ਹੁੰਦੀ ਹੈ, ਪਰਚਾਰ ਹੁੰਦਾ ਹੈ ਕਿ ਇਹ ਸਾਰੀਆਂ ਕਿਲਿੰਗਜ਼ ਜਿਹੜੀਆਂ ਪੰਜਾਬ ਵਿੱਚ ਹੁੰਦੀਆਂ ਹਨ, ਕੋਈ ਵੀ ਦਰਦੇਦਿਲ ਰੱਖਣ ਵਾਲਾ ਤੇ ਇਨਸਾਨੀਅਤ ਨਾਲ ਤਾਅਲੁੱਕ ਰੱਖਣ ਵਾਲਾ ਬੰਦਾ ਕਿਸੇ ਵੀ ਮੌਤ ਤੇ ਰੋਏ ਵਗੈਰ ਨਹੀਂ ਰਹਿ ਸਕਦਾ, ਉਸ ਦਾ ਕਾਰਨ ਕੋਈ ਸਿੱਖ ਹੋਵੇ, ਉਸ ਦਾ ਕਾਰਨ ਕੋਈ ਹਿੰਦੂ ਹੋਵੇ, ਉਹ ਕਾਰਨ ਇਨਸਾਨੀਅਤ ਨੂੰ ਕਤਲ ਕਰਨ ਵਾਲੀ ਬਾਤ ਹੈ। ਇਥੇ ਕੋਈ

ਨਾ ਕੋਈ ਝੂਠਾ ਸੱਚਾ ਫੜਿਆ ਵੀ ਗਿਆ। ਲੇਕਿਨ ਜਿਨ੍ਹਾਂ ਦੇ ਟਾਇਰ ਗਲ ਵਿੱਚ ਪਾ ਪਾ ਕੇ ਜਿਉਂਦੇ ਬੰਦੇ ਸਾੜੇ ਗਏ, ਮਾਂ ਪਿਓ ਦੇ ਸਾਹਮਣੇ ਬੱਚੇ ਰੇਸਟ ਕੀਤੇ ਗਏ ਪਰ ਇਨ੍ਹਾਂ ਤੋਂ ਕੋਈ ਬੰਦਾ ਫੜਿਆ ਨਹੀਂ ਗਿਆ, ਕੁਝ ਨਹੀਂ ਹੋਇਆ। ਦਿੱਲੀ ਦੀ ਸਰਕਾਰ, ਉਥੇ ਪ੍ਰਧਾਨ ਮੰਤਰੀ ਬੈਠੇ ਹੋਏ ਹਨ, ਉਨ੍ਹਾਂ ਦੇ ਰਾਜ ਭਾਗ ਸੰਭਾਲਦਿਆਂ ਹੀ ਕਤਲੇਆਮ ਹੋ ਗਿਆ। ਔਰ ਐਨੇ ਕਤਲੇਆਮ ਹੋਣ ਤੋਂ ਬਾਅਦ ਫਿਰ ਉਨ੍ਹਾਂ ਨੇ ਕਿਹਾ ਕਿ ਵੱਡਾ ਦਰਖਤ ਜਦੋਂ ਡਿਗਦਾ ਹੈ ਤਾਂ ਜ਼ਮੀਨ ਕੰਬਦੀ ਹੈ। ਮਹਾਤਮਾ ਗਾਂਧੀ ਇਸ ਦੇਸ਼ ਦਾ ਸਭ ਤੋਂ ਵੱਡਾ ਦਰਖਤ ਸੀ ਪਰ ਜਦੋਂ ਉਹ ਡਿਗਿਆ ਤਾਂ ਜ਼ਮੀਨ ਨਹੀਂ ਕੰਬੀ। ਇਨ੍ਹਾਂ ਦੇ ਕੰਬਣ ਦਾ ਹਿਸਾਬ ਇਹ ਹੈ। ਸ੍ਰੀਮਤੀ ਇੰਦਰਾ ਗਾਂਧੀ ਦੇ ਮਰਨ ਤੋਂ ਬਾਅਦ ਇਹ ਹੋਇਆ ਹੈ। ਉਸ ਨਾਲ ਹੀ ਜ਼ਮੀਨ ਕੰਬੀ ਹੈ। ਐਨੇ ਕਤਲਾਂ ਤੋਂ ਬਾਅਦ ਜੋ ਕਬੀਲੇ ਦਾ ਸਰਦਾਰ ਬਣਿਆ ਉਸ ਦੇ ਨਾਲ ਅਸੀਂ ਸਮਝੌਤਾ ਕੀਤਾ। ਅਸੀਂ ਔਨਰ ਕਰਦੇ ਹਾਂ। ਸਾਡੀ ਗੌਰਮਿੰਟ ਨੇ ਔਨਰ ਕੀਤਾ ਹੈ। ਉਸ ਦੀਆਂ ਕਲਾਜਿਜ਼ ਵਿੱਚ ਦੋ ਗੱਲਾਂ ਵੱਡੀਆਂ ਸਨ: ਇੱਕ ਕੰਪਨਸੇਸ਼ਨ ਦੀ, ਜਿਹੜੇ ਵਿਚਾਰੇ ਵਿਕਟੇਮਾਈਜ਼ ਹੋਏ ਹਨ ਉਨ੍ਹਾਂ ਨੂੰ ਦਿੱਤਾ ਜਾ ਰਿਹਾ ਹੈ ਅਤੇ ਦੂਸਰਾ ਐਸ.ਵਾਈ.ਐਲ. ਨਹਿਰ। ਐਸ.ਵਾਈ.ਐਲ. ਨਹਿਰ ਦੇ ਮੁਤੱਲਕ ਮੈਂ ਕਹਿਣਾ ਚਾਹੁੰਦਾ ਹਾਂ, ਮੈਂ ਗੌਰਮਿੰਟ ਨੂੰ ਕਹਿਣਾ ਚਾਹੁੰਦਾ ਹਾਂ ਕਿ ਇਸ ਪ੍ਰਾਪੇਗੰਡੇ ਦਾ ਪਾਜ ਖੋਲ੍ਹਣ ਵਾਸਤੇ ਸੈਂਟਰ ਕੋਈ ਆਪਣਾ ਐਕਸਪਰਟਸ ਦਾ ਕਮਿਸ਼ਨ ਮੁਕੱਰਰ ਕਰੇ ਅਤੇ ਮੌਕੇ ਤੇ ਉਸ ਨੂੰ ਭੇਜੇ ਕਿ ਉਥੇ ਕੋਈ ਕੰਮ ਹੋ ਰਿਹਾ ਹੈ ਜਾਂ ਨਹੀਂ ਹੋ ਰਿਹਾ ਅਤੇ ਲਗਾਮ ਦੇਵੇ ਉਸ ਬੇਲਗਾਮ ਇਨਸਾਨ ਨੂੰ, ਉਸ ਦੇ ਸਾਥੀਆਂ ਨੂੰ, ਜੋ ਰੋਜ਼ਾਨਾ ਝੂਠੀਆਂ ਗੱਲਾਂ ਕਹਿਣ ਵਿੱਚ ਬਹੁਤ ਪੇਸ਼ ਪੇਸ਼ ਹਨ। ਹਾਲਾਤ ਇਸ ਕਿਸਮ ਦੇ ਹਨ ਕਿ ਇਨ੍ਹਾਂ ਹਾਲਾਤ ਵਿੱਚ ਸਾਡੀ ਇਹ ਸਰਕਾਰ ਅਤੇ ਅਸੀਂ, ਤੁਸੀਂ ਇਸ ਗੱਲ ਤੇ ਐਗਰੀ ਕਰਦੇ ਹਾਂ ਕਿ ਪੰਜਾਬ ਦੇ ਹਾਲਾਤ ਅਗਰ ਸੁਧਰੇ ਰਹਿ ਸਕਦੇ ਹਨ ਤਾਂ ਉਹ ਇਸ ਵੇਲੇ ਦੀ ਸਰਕਾਰ, ਸਰਦਾਰ ਸੁਰਜੀਤ ਸਿੰਘ ਬਰਨਾਲਾ ਦੀ ਵਜ੍ਹਾ ਨਾਲ ਹੀ ਰਹਿ ਸਕਦੇ ਹਨ। ਲੇਕਿਨ ਉਸ ਨੂੰ ਇਸ ਵੇਲੇ ਦੋ ਪਾਸਿਆਂ ਤੋਂ ਤੀਰ ਵੱਜ ਰਹੇ ਹਨ—ਇੱਕ ਅੱਤ-ਵਾਦੀ ਮਾਰ ਰਹੇ ਹਨ ਅਤੇ ਦੂਸਰਾ ਤੁਸੀਂ, ਜੋ ਮੇਰੇ ਵੀਰ ਇਥੇ ਬੈਠੇ ਹੋ, ਇਹ ਨਾਹਰਾਬਾਜ਼ੀ ਕਰਕੇ, ਰੋਜ਼ਾਨਾ ਉਸ ਦੀ ਕਰੈਕਟਰ ਐਸਾਸੀਨੇਸ਼ਨ ਕਰਕੇ ਇਥੇ ਜੋ ਹੋ ਰਿਹਾ ਹੈ, ਉਨ੍ਹਾਂ ਵਾਕਿਆਤ ਨੂੰ ਪੇਸ਼ ਕਰਕੇ। ਤੁਹਾਡੇ ਦੋਵਾਂ ਦਾ ਮਕਸਦ ਇੱਕ ਹੀ ਹੈ ਔਰ ਜਦੋਂ ਮਕਸਦ ਇੱਕੋ ਹੋਵੇ ਤਾਂ ਉਸ ਵੇਲੇ ਸਾਜ਼ਸ਼ ਦਾ ਸ਼ਿਕਾਰ ਹੋਣਾ ਬੜਾ ਜ਼ਰੂਰੀ ਹੈ। ਇਨ੍ਹਾਂ ਦਾ ਪੁਰਾਣਾ ਕੈਰੀਅਰ, ਪੁਰਾਣਾ ਕਰੈਕਟਰ ਦੱਸਦਾ ਹੈ ਕਿ ਇਸ ਦੇਸ਼ ਵਿੱਚ ਜਿੰਨੇ ਗੁਲ ਖਿਲੇ ਹਨ ਉਨ੍ਹਾਂ ਤਮਾਮ ਵਿੱਚ ਤੁਹਾਡੀ ਆਬਿਆਰੀ ਨੇ ਇਹ ਸਾਰੇ ਕੰਮ ਕੀਤੇ ਹਨ। ਇਹ ਮੈਂ ਨਹੀਂ ਸੀ ਕਹਿਣਾ ਲੇਕਿਨ ਗੱਲ ਇਹ ਹੈ ਕਿ ਹਾਊਸ ਦਾ ਇੱਕ ਮੈਂਬਰ ਇੱਕ ਐਸਾ ਮਤਾ ਜਿਸ ਵਿੱਚ ਸਾਰਿਆਂ ਦਾ ਐਗਰੀਮੈਂਟ ਹੈ ਉਹ ਪੇਸ਼ ਕਰਨ ਲਈ ਖੜਾ ਹੋਵੇ ਤਾਂ ਤੁਸੀਂ ਪਾਰਟੀ ਦੀ ਪਾਰਟੀ ਉਠ ਕੇ ਇਤਰਾਜ਼ ਕਰਨਾ ਸ਼ੁਰੂ ਕਰ ਦਿਓ ਤਾਂ ਸਾਨੂੰ ਤੁਹਾਡੀ ਇਸ ਗੱਲ ਦੀ ਸਮਝ ਨਹੀਂ ਪਈ। ਦਰਅਸਲ ਤੁਹਾਡੇ ਵਲੋਂ ਇਹ ਬਖਸ਼ੇ ਹੋਏ ਜਜ਼ਬਾਤ ਨੇ, ਮੈਂ ਕੋਸ਼ਿਸ਼ ਕੀਤੀ ਕਿ ਇਸ ਤੋਂ ਕੁਝ ਬਾਤ ਕਢ ਲਵਾਂ। ਉਹ ਬਾਤ ਸਾਫ਼ ਜ਼ਾਹਿਰ ਹੈ। ਤੁਸੀਂ ਕਹਿੰਦੇ ਹੋ ਕਿ ਅਕਾਲੀਆਂ ਨੂੰ ਆਗਿਆ ਦਿੱਤੀ ਹੈ ਕਿ ਤੁਸੀਂ ਸਰਕਾਰ ਬਣਾਓ। ਤੁਸੀਂ ਨਾ ਚਾਹੁੰਦੇ ਤਾਂ ਕਿ ਇਹ ਬਣਾ ਸਕਦੇ ਸੀ? ਤੁਸੀਂ ਕਿਹਾ ਕਿ ਜਦੋਂ ਅਸੀਂ ਚਾਹਵਾਂਗੇ ਤਾਂ ਅਸੀਂ ਇਨ੍ਹਾਂ ਨੂੰ ਹਟਾ ਦੇਵਾਂਗੇ ਔਰ ਇਥੇ ਜਿੰਨੀਆਂ ਕੁਰਬਲ ਲਾਸਾਨੀਆਂ ਅਤੇ ਜਿੰਨੀਆਂ ਸਿਫਤਾਂ ਸੈਂਟ੍ਰਲ ਗੌਰਮਿੰਟ ਦੀਆਂ ਔਰ ਪ੍ਰਾਈਮ-ਮਨਿਸਟਰ ਸਾਹਿਬ ਦੀਆਂ ਜਿਹੜੀਆਂ ਜਿਹੜੀਆਂ ਸਿਫਤਾਂ ਉਨ੍ਹਾਂ ਵਿੱਚ ਹੈਗੀਆਂ ਨਹੀਂ, ਉਹ ਵੀ ਆਪਣੇ ਕੋਲੋਂ ਘੜ ਘੜ ਕੇ ਪਾਈ ਜਾਂਦੇ ਹੋ—

"ਵੋਹ ਕਰਮ ਉਂਗਲੀਉਂ ਪੇ ਗਿਨਤੇ ਹੈਂ,
ਜ਼ੁਲਮ ਕਾ ਜਿਨਕੇ ਕੁਝ ਹਿਸਾਬ ਨਹੀਂ।

[ਸਰਦਾਰ ਕਿਰਪਾਲ ਸਿੰਘ]

ਐਸੇ ਕਰਮ ਗਿਣਨ ਦਾ ਕੀ ਫਾਇਦਾ। ਦੁਨੀਆਂ ਦੇ ਸਾਹਮਣੇ ਤੁਹਾਡੀ ਹਕੀਕਤ ਆਸ਼ਕਾਰਾ ਹੈ। ਉਹ ਹੈ ਚੰਡੀਗੜ੍ਹ। ਇਸ ਦੇ ਨਾਲ ਅਗਰ ਕੋਈ ਗੱਲ ਅਟੈਚ ਸੀ ਤਾਂ ਉਸ ਦਾ ਫੈਸਲਾ ਕਮਿਸ਼ਨ ਨੇ ਕਰਨਾ ਸੀ। ਪਰ ਕਮਿਸ਼ਨ ਕੁਰਾਹੇ ਪੈ ਕੇ ਕੁਝ ਹੋਰ ਕਰਨ ਲਗ ਪਿਆ। ਚੰਡੀਗੜ੍ਹ ਦਾ ਐਸਾ ਸਵਾਲ ਸੀ ਜਿਹੜਾ ਇਸ ਵਿੱਚ ਬਿਲਕੁਲ ਵਾਜ਼ੇ ਸੀ ਔਰ ਬੜੀਆਂ ਵਾਜ਼ੇ ਸਟੇਟਮੈਂਟਸ ਪਾਰਲੀਮੈਂਟ ਵਿੱਚ, ਬਾਹਰ ਵੀ ਔਰ ਪਬਲਿਕ ਪਲੇਸਿਜ਼ ਵਿੱਚ ਵੀ ਹੁੰਦੀਆਂ ਰਹੀਆਂ ਕਿ ਚੰਡੀਗੜ੍ਹ ਪੰਜਾਬ ਨੂੰ 26 ਜਨਵਰੀ ਨੂੰ ਦੇ ਦਿੱਤਾ ਜਾਵੇਗਾ।ਅੱਤ-ਵਾਦੀ ਜਿਹੜੇ ਬਰਨਾਲਾ ਸਰਕਾਰ ਨੂੰ ਗਿਰਾਉਣ ਵਾਸਤੇ, ਬਦਨਾਮ ਕਰਨ ਵਾਸਤੇ ਕੰਮ ਕਰਦੇ ਹਨ, ਇਹ ਕੌਣ ਹਨ? ਇਸ ਦੇ ਮੁਤਅੱਲਕ ਪੰਜਾਬ ਦੇ ਸਾਰੇ ਵਾਕਿਆਤ ਜਿੰਨੇ ਦੱਸੇ ਗਏ ਹਨ ਉਨ੍ਹਾਂ ਵਿੱਚ ਇੱਕ ਕੇਸ ਐਸਾ ਹੈ ਜਿਸ ਨੂੰ ਰੈਫਰ ਕੀਤਾ ਜਾ ਸਕਦਾ ਹੈ, ਗੁਰਿੰਦਰ ਸਿੰਘ ਵਾਲਾ। ਜਿਹੜਾ ਫੜਨ ਵੇਲੇ ਕਹਿੰਦਾ ਸੀ ਕਿ ਮੈਂ ਆਪਣੇ ਅੰਕਲ ਨੂੰ, ਡੈਡੀ ਨੂੰ ਸੁਨੇਹਾ ਭੇਜਣਾ ਹੈ। ਇਹ ਅੰਕਲ ਕੌਣ ਸੀ? ਇਹ ਡੈਡੀ ਕੌਣ ਸੀ? ਇਹ ਟਰੇਜ਼ਰੀ ਬੈਂਚਿਜ਼ ਤੇ ਬੈਠੇ ਹੋਏ ਉਸ ਵੇਲੇ ਦੇ ਮਨਿਸਟਰ ਔਰ ਉਸ ਦੇ ਸਹਿਯੋਗੀ ਲੋਕ ਸੀ, ਤੁਹਾਨੂੰ ਵੀ ਪਤਾ ਹੈ। ਜਦੋਂ ਸਾਡੇ ਭਾਟੀਆ ਸਾਹਿਬ, ਐਮ.ਪੀ. ਤੇ ਵਾਰ ਹੋਇਆ ਤਾਂ ਉਸ ਨੇ ਜਾਂ ਉਸ ਦੇ ਪਰਿਵਾਰ ਦੇ ਬੰਦਿਆਂ ਨੇ ਤੁਹਾਡੇ ਨਾਲ ਗੱਲ ਕੀਤੀ ਹੋਵੇਗੀ।ਉਹ ਬਰਮਲਾ ਕਹਿੰਦੇ ਸੀ ਕਿ ਵਾਰ ਕਾਂਗਰਸੀਆਂ ਨੇ ਕਰਾਇਆ ਹੈ। ਜੋ ਤੁਹਾਡੀ ਆਲ ਇੰਡੀਆ ਕਾਂਗਰਸ ਪਾਰਟੀ ਦੇ ਜਨਰਲ ਸੈਕਟਰੀ ਸਨ। (ਵਿਘਨ)

**ਸਰਦਾਰ ਦਿਲਬਾਗ ਸਿੰਘ** : ਆਨ ਏ ਪੁਆਇੰਟ ਆਫ਼ ਆਰਡਰ। ਇਹ ਜਿਹੜਾ ਰੈਫਰੈਂਸ ਦੇ ਰਹੇ ਹਨ, ਰੰਧਾਵਾ ਸਾਹਿਬ ਨੇ ਪਰੈਸ ਵਿੱਚ ਸਟੇਟਮੈਂਟ ਦਿੱਤੀ ਹੈ ਕਿ ਮੇਰੀ ਇਨਕੁਆਇਰੀ ਸੁਪਰੀਮ ਕੋਰਟ ਤੋਂ ਕਰਾਓ, ਮੈਨੂੰ ਕੋਈ ਇਤਰਾਜ਼ ਨਹੀਂ ਹੈ। ਬਰਨਾਲਾ ਸਾਹਿਬ ਬੈਠੇ ਹਨ, ਇਹ ਕਰਾ ਲੈਣ।

**ਸਰਦਾਰ ਕਿਰਪਾਲ ਸਿੰਘ** : ਚੇਅਰਮੈਨ ਸਾਹਿਬ, ਇਹ ਮੇਰਾ ਜਿਹੜਾ ਇਸ਼ਾਰਾ ਸੀ ਉਹ ਪਤਾ ਨਹੀਂ ਕਿਸੇ ਹੋਰ ਵੱਲ ਹੋਵੇ ਪਰ ਇਨ੍ਹਾਂ ਦੀ ਆਪਸੀ ਲਾਗਤ-ਬਾਜ਼ੀ ਨੇ ਇੱਕ ਗੱਲ ਸਾਹਮਣੇ ਲਿਆਂਦੀ ਹੈ ਕਿ ਉਹ ਠੀਕ ਹੈ। ਜੇ ਇਹ ਠੀਕ ਹੈ ਤਾਂ ਇੱਕ ਗੱਲ ਬਿਲਕੁਲ ਦਰੁਸਤ ਹੈ ਕਿ ਉਨ੍ਹਾਂ ਨੇ ਅੰਕਲ, ਡੈਡੀ ਦਾ ਨਾਂ ਲਿਆ ਸੀ। ਕੀ ਇਹ ਗੱਲ ਗਲਤ ਹੈ ਕਿ ਜਦੋਂ ਭਾਟੀਆ ਸਾਹਿਬ ਜੋ ਕਿ ਅੰਮ੍ਰਿਤਸਰ ਤੋਂ ਮੈਂਬਰ ਸਨ ਜਦੋਂ ਉਨ੍ਹਾਂ ਤੇ ਫਾਇਰਿੰਗ ਹੋਈ ਤਾਂ ਉਨ੍ਹਾਂ ਨੇ ਪ੍ਰਾਈਵੇਟਲੀ ਜਿਨ੍ਹਾਂ ਨਾਲ ਗੱਲ ਕੀਤੀ ਉਨ੍ਹਾਂ ਨੂੰ ਕਿਹਾ ਕਿ ਇਹ ਕੰਮ ਕਾਂਗਰਸੀ ਕਰਾਉਣ ਵਾਲੇ ਸਨ ਔਰ ਇਹ ਇਸ਼ਾਰਾ ਉਨ੍ਹਾਂ ਵੱਲ ਸੀ। ਮੇਰਾ ਮਤਲਬ ਹੈ ਕਿ ਪੰਜਾਬ ਵਿੱਚ ਅਗਰ ਕੋਈ ਗੱਲ ਵਾਜ਼੍ਹਾ ਹੋਈ ਹੈ ਤਾਂ ਉਹ ਇੱਕੋ ਹੈ। ਇਹ ਜਿਹੜੇ ਹੋਰ ਕੋਈ ਕੇਸ ਜਿਨ੍ਹਾਂ ਬਾਰੇ ਮੈਂ ਕਿਹਾ ਹੈ......

**ਸ੍ਰੀ ਬ੍ਰਿਜ ਭੂਸ਼ਨ ਮਹਿਰਾ** : ਆਨ ਏ ਪੁਆਇੰਟ ਆਫ਼ ਆਰਡਰ। ਸਰਦਾਰ ਕਿਰਪਾਲ ਸਿੰਘ ਔਰ ਮੈਂ ਦੋਨੋਂ ਹੀ ਅੰਮ੍ਰਿਤਸਰ ਦੇ ਰਹਿਣ ਵਾਲੇ ਹਾਂ। ਭਾਟੀਆ ਜੀ ਸਾਡੀ ਕਾਂਗਰਸ ਪਾਰਟੀ ਦੇ ਜਨਰਲ ਸਕੱਤਰ ਹਨ। ਇਹ ਕਹਿੰਦੇ ਹਨ ਕਿ ਉਨ੍ਹਾਂ ਦੀ ਸਟੇਟਮੈਂਟ ਅਖ਼ਬਾਰਾਂ ਵਿਚ ਆਈ ਹੈ। ਇਹ ਕਾਂਗਰਸ ਪਾਰਟੀ ਨੂੰ ਬਦਨਾਮ ਕਰਨ ਵਾਸਤੇ ਇਹੋ ਜਿਹੀਆਂ ਮਨਘੜਤ ਗੱਲਾਂ ਕਰਦੇ ਹਨ। ਇਹ ਕਹਿੰਦੇ ਹਨ ਕਿ ਭਾਟੀਆ ਸਾਹਿਬ ਦੀ ਸਟੇਟਮੈਂਟ ਹੈ। ਸਰਦਾਰ ਕਿਰਪਾਲ ਸਿੰਘ ਵਰਗੇ ਜ਼ਿੰਮੇਵਾਰ ਆਦਮੀ ਜਿਸ ਵੇਲੇ ਮਤੇ ਤੇ ਬੋਲ ਰਹੇ ਹੋਣ, ਜਿਹੜਾ ਕਿ ਸਾਂਝਾ ਮਤਾ ਹੈ, ਇਹ ਇਹੋ ਜਿਹੇ ਜ਼ਖ਼ਮ ਕੁਰੇਦ ਰਹੇ ਹਨ ਔਰ ਗਲਤ ਗੱਲਾਂ ਕਰ ਰਹੇ ਹਨ। ਇਸ ਦਾ ਮੈਨੂੰ ਅਫ਼ਸੋਸ ਹੈ।

**ਸਰਦਾਰ ਕਿਰਪਾਲ ਸਿੰਘ** : ਮੈਂ ਤੁਹਾਡੀ ਸੋਚ ਨਾਲ ਸ਼ਾਮਲ ਹੋ ਜਾਂਦਾ ਹਾਂ।

**ਸਰਦਾਰ ਕਰਨੈਲ ਸਿੰਘ ਡੋਡ :** ਸਰਦਾਰ ਕਿਰਪਾਲ ਸਿੰਘ ਗਲਤ ਗੱਲ ਨਹੀਂ ਕਰ ਸਕਦੇ ।

**ਸਰਦਾਰ ਕਿਰਪਾਲ ਸਿੰਘ :** ਮਹਿਰਾ ਸਾਹਿਬ, ਮੈਂ ਤੁਹਾਡੇ ਅਫਸੋਸ ਨਾਲ ਸ਼ਾਮਿਲ ਹਾਂ । ਮੈਂ ਅੰਮ੍ਰਿਤਸਰ ਵੀ ਇੱਕ ਗੱਲ ਕਹੀ ਹੈ ਉਸ ਨੂੰ ਤੁਸੀਂ ਚੈਲੰਜ ਨਹੀਂ ਕੀਤਾ । ਬੰਦੇ ਮੈਂ ਪੇਸ਼ ਕਰ ਸਕਦਾ ਹਾਂ । ਇਹ ਗੱਲ ਮੈਂ ਦੱਸ ਵਾਰੀ ਕਹੀ ਹੈ ਕਿ ਉਨ੍ਹਾਂ ਨੇ ਪ੍ਰਾਈਵੇਟ ਗੁਫਤਗੂ ਕੀਤੀ ਹੈ । ਇਥੇ ਜਿਥੋਂ ਤੱਕ ਲੀਡਰ ਦਾ, ਮੈਂ ਪਬਲਿਕ ਬਿਆਨ ਦੀ ਗੱਲ ਨਹੀਂ ਕਰਦਾ, ਇਥੇ ਜਿਥੋਂ ਤੱਕ ਲੀਡਰ ਦਾ, ਔਰ ਖਾਸ ਕਰਕੇ ਤੁਹਾਡੇ ਰਿਜੀਮ ਦੇ ਲੀਡਰ ਦਾ ਤੁਅੱਲਕ ਹੈ—

"ਇਸ ਦੌਰ ਮੇਂ ਇਨਸਾਨ ਭੀ ਹਮ ਰੰਗ ਨਹੀਂ,
ਦਿਲ ਔਰ, ਜ਼ਬਾਂ ਔਰ, ਤਲਬ ਔਰ, ਦੁਆ ਔਰ ।"

ਇਥੇ ਕਹਾਣੀ ਇਹ ਚਲਦੀ ਹੈ । ਜਦੋਂ ਲੋਕ ਕਹਿੰਦੇ ਸੀ ਕਿ ਪਾਰਲੀਮੈਂਟ ਵਿੱਚ ਫਲਾਣਾ ਬਿਆਨ ਆਇਆ ਸੀ, ਲੋਕੀਂ ਕਿਹਾ ਕਰਦੇ ਸੀ । ਜਿਥੋਂ ਤੱਕ ਇਨ੍ਹਾਂ ਬਿਆਨਾਂ ਦੇ ਮਤਲਬ ਸਮਝਣ ਦਾ ਹੈ ਉਹ ਮਤਲਬ ਸਮਝ ਨਹੀਂ ਸਕਦੇ ।

"ਨਾ ਆਪ ਇਨਕੋ ਸਮਝਤੇ ਹੈਂ ਨਾ ਇਨਕੋ ਹਮ ਸਮਝਤੇ ਹੈਂ,
ਯਹ ਵੋ ਬਾਤੇਂ ਹੈਂ ਜਿਨਕੋ ਅਹਿਲੇ ਦਾਨਸ਼ ਕਮ ਸਮਝਤੇ ਹੈਂ ।"

ਇਹ ਅਕਾਲੀ ਪਾਰਟੀ ਵਾਲਿਆਂ ਦੇ ਸਮਝਣ ਦੀਆਂ ਗੱਲਾਂ ਨਹੀਂ ਜਿਹੜੀਆਂ ਤੁਸੀਂ ਕਰਦੇ ਹੋ। ਮੈਂ ਸੌ ਵਾਰੀ ਕਿਹਾ ਹੈ ਕਿ ਉਨ੍ਹਾਂ ਨੇ ਪ੍ਰਾਈਵੇਟ ਗੁਫਤਗੂ ਵਿੱਚ ਕਿਹਾ ਹੈ ਔਰ ਮੈਂ ਕਿਸੇ ਪਬਲਿਕ ਬਿਆਨ ਦਾ ਉਦਾਹਰਣ ਨਹੀਂ ਦਿੱਤਾ। ਜਿਹੜੀ ਗੱਲ ਮੈਂ ਕਹਿਣੀ ਚਾਹੁੰਦਾ ਹਾਂ ਉਹ ਸਹਿ-ਕਾਰ ਕਹੀ ਹੈ। ਆਖਰੀ ਗੱਲ ਇਹੀ ਹੈ ਸਦਭਾਵਨਾ ਦੀ, ਐਸੀ ਸਪਿਰਟ ਪੈਦਾ ਹੋਈ ਮਨੁੱਖਤਾ ਦੀ, ਉਹ ਉਭਰ ਕੇ ਸਾਹਮਣੇ ਆਈ ਹੈ। ਇਸ ਖਿੱਤੇ ਵਿੱਚ, ਇਸ ਦੁਨੀਆਂ ਵਿੱਚ ਗੁਰੂ ਨਾਨਕ ਪਾਤਸ਼ਾਹ ਨੇ ਸੰਸਾਰ ਦੀ ਏਕਤਾ ਦਾ ਔਰ ਪਾਖੰਡ ਦੇ ਖਿਲਾਫ ਐਲਾਨ ਕਰਦਿਆਂ ਦੁਨੀਆਂ ਵਿੱਚ ਚੱਕਰ ਲਾਇਆ। ਉਹ ਗੱਲ ਸਾਹਮਣੇ ਆਈ ਜਿਸ ਨੂੰ ਗੁਰੂ ਗੋਬਿੰਦ ਸਿੰਘ ਮਹਾਰਾਜ ਨੇ ਕਿਹਾ—

"ਦਿਹੁਰਾਓ, ਮਸੀਤ ਸੋਈ ਪੂਜਾ ਓ ਨਮਾਜ਼ ਓਈ,
ਮਾਨਸ ਸਭੈ ਏਕ ਪੈ ਅਨੇਕ ਕੋ ਪ੍ਰਭਾਓ ਹੈਂ ।"

ਇਹ ਗੱਲ ਕਹੀ। ਗੁਰਬਾਣੀ ਦੇ ਉਨ੍ਹਾਂ ਬਚਨਾਂ ਨਾਲ ਸ਼ਾਂਤੀ ਪੈਦਾ ਹੋਣ ਦੀ ਕੋਸ਼ਿਸ਼ ਹੋਈ ਜਿਸ ਵਿੱਚ ਇਹ ਕਿਹਾ ਗਿਆ—

"ਸਭੈ ਘਟ ਰਾਮ ਬੋਲੈ ਰਾਮ ਬੋਲੇ,
ਰਾਮ ਬਿਨਾ ਕੋ ਬੋਲੇ ਰੇ ।"

ਜਿਹੜੇ ਆਦਮੀਆਂ ਦਾ ਯਕੀਨ ਇਹ ਹੋਵੇ, ਉਨ੍ਹਾਂ ਲੋਕਾਂ ਨਾਲ ਉਸ ਖਿੱਤੇ ਦੇ ਇਨਸਾਨ ਨਾਲ ਉਸ ਦੇ ਨਾਲ ਕੀ ਸਲੂਕ ਕੀਤਾ ਗਿਆ। ਅੱਜ ਮੇਰੇ ਔਰ ਸਿੱਖ ਸ਼ਕਲ ਦਾ ਕੋਈ ਹੋਰ ਆਦਮੀ ਭਾਵੇਂ ਉਹ ਜਜ਼ਬਾਤੀ ਤੌਰ ਤੇ ਸੈਕੂਲਰ ਹੋਵੇ, ਮੈਨੂੰ ਰਤਾ ਜਿੰਨਾਂ ਵੀ ਸ਼ੱਕ ਨਹੀਂ ਕਿ ਮੇਰੀ ਪਰਵਰਿਸ਼ ਸਿਆਸੀ ਹੈ, ਜਿਨ੍ਹਾਂ ਖਿਆਲਾਂ ਤੇ ਹੈ ਉਹ ਖਿਆਲ ਮਹਾਤਮਾਂ ਗਾਂਧੀ ਤੇ ਪ੍ਰਭਾਵਤ ਹਨ, ਮੈਂ ਉਨ੍ਹਾਂ ਦੇ ਅਹਿੰਸਾ ਵਿੱਚ, ਦੇਸ਼ ਭਗਤੀ ਵਿੱਚ, ਉਨ੍ਹਾਂ ਦੀ ਲਾਈਨ ਵਿੱਚ ਆਪਣਾ ਵਿਸ਼ਵਾਸ ਰਖਦਾ ਹਾਂ, ਰਖਦਾ ਰਿਹਾ

[ਸਰਦਾਰ ਕਿਰਪਾਲ ਸਿੰਘ]

ਹਾਂ। ਮੈਨੂੰ ਇਨਕਾਰੀ ਨਹੀਂ, ਇਸ ਦੇ ਨਾਲ ਮੇਰੇ ਕਈ ਦੋਸਤਾਂ ਨੂੰ ਇਤਰਾਜ਼ ਹੋ ਸਕਦਾ ਹੈ, ਲੇਕਿਨ ਮੈਨੂੰ ਇਸ ਗੱਲ ਦਾ ਕੋਈ ਭੁਲੇਖਾ ਨਹੀਂ ਕਿ ਹਰ ਮੁਖਾਲਫ ਨੂੰ ਭੈੜ ਨਾਮ ਦੇਣਾ, ਉਸ ਦੇ ਨਾਂ ਨਾਲ ਕੋਈ ਫਿਰਕਾਪ੍ਰਸਤੀ ਲਾ ਦੇਣੀ ਇਹ ਤੁਹਾਡੇ ਚੱਕਰ ਦੀ ਗੱਲ ਹੈ। ਕੰਡੈਮ ਮੈਂ ਉਨ੍ਹਾਂ ਨੂੰ ਕਰ ਰਿਹਾ ਹਾਂ ਜਿਨ੍ਹਾਂ ਨੇ ਉਸ ਮਹਾਂਪੁਰਸ਼ ਦੀ ਲਾਸ਼ ਨੂੰ ਵੇਚਕੇ ਹਿੰਦੁਸਤਾਨ ਦਾ ਮੌਜੂ ਉੜਾਇਆ, ਜਿਨ੍ਹਾਂ ਨੇ ਉਸ ਮਹਾਂਪੁਰਸ਼ ਦੀ ਲਾਸ਼ ਤੇ ਬੈਠ ਕੇ ਹਿੰਦੁਸਤਾਨ ਦੀਆਂ ਤਮਾਮ ਇਖਲਾਕੀ ਕਦਰਾਂ ਖਤਮ ਕੀਤੀਆਂ ਹਨ।

ਇਨ੍ਹਾਂ 36-37 ਸਾਲਾਂ ਵਿੱਚ ਜਿਨਾਂ ਇਖਲਾਕ ਦਾ ਪਤਨ ਹੋਇਆ ਹੈ ਇਨਾਂ ਸ਼ਾਇਦ 36-37 ਸੌ ਸਾਲਾਂ ਵਿੱਚ ਨਾ ਹੋਇਆ ਹੋਵੇ। ਜਿੰਨੇ, ਸਕੈਂਡਲ ਵਜ਼ਾਰਤੀ ਲੈਵਲਾਂ ਉਤੇ ਸਾਰੇ ਸੈਂਟਰ ਵਿਚ, ਇਸ ਦੇਸ਼ ਵਿੱਚ ਹੋਏ ਹਨ ਉਤਨੇ ਦੁਨੀਆਂ ਦੇ ਸਾਰੇ ਦੇਸ਼ਾਂ ਵਿੱਚ ਰਲਾ ਕੇ ਨਹੀਂ ਹੋਏ। ਉਹ ਭਦਰ ਪੁਰਸ਼, ਜਿਨ੍ਹਾਂ ਨੇ ਸ਼ਕਲ ਸੂਰਤ ਔਰ ਲਿਬਾਸ ਮਹਾਤਮਾਂ ਜੀ ਤੋਂ ਲਿਆ ਉਨ੍ਹਾਂ ਦੇ ਲਿਬਾਸ ਦੇ ਵਿਚੋਂ ਠੱਗੀ ਦੇ ਏਡੇ ਏਡੇ ਕਾਰਨਾਮੇ ਹੋਏ ਹਨ ਉਨ੍ਹਾਂ ਨਾਲ ਇਸ ਦੇਸ਼ ਦੇ ਹਰ ਇਖਲਾਕ ਵਾਲੇ ਇਨਸਾਨ ਦਾ ਸਿਰ ਨਿਦਾਮਤ ਨਾਲ ਅਤੇ ਸ਼ਰਮ ਨਾਲ ਝੁਕ ਜਾਂਦਾ ਹੈ। ਇਸ ਲਈ ਮੈਂ ਕਿਸੇ ਨੂੰ ਕੀ ਆਖਾਂ ਮੈਂ ਤਾਂ ਇਹ ਕਹਿੰਦਾ ਹਾਂ ਕਿ ਜਿਹੜੇ ਇਸ ਗੱਲ ਦੇ ਮੁਦੱਈ ਬਣੇ, ਜਿਨ੍ਹਾਂ ਨੇ ਬੇੜਾ ਰੋੜ੍ਹ ਕੇ ਰੱਖ ਦਿੱਤਾ; ਉਸ ਮਹਾਨ ਨੇਤਾ ਦਾ ਜਿਨ੍ਹਾਂ ਨੇ ਇਸ ਦੇਸ਼ ਨੂੰ ਆਜ਼ਾਦੀ ਦਿਵਾਉਣ ਵਾਸਤੇ ਆਪਣੀ ਜਾਨ ਜੋਖਾਂ ਵਿਚ ਪਾਈ, ਉਨ੍ਹਾਂ ਤਮਾਮ ਦਾ ਜਿਨ੍ਹਾਂ ਨੇ ਇਸ ਦੇਸ਼ ਨੂੰ ਆਜ਼ਾਦ ਕਰਾਇਆ ਔਰ ਆਜ਼ਾਦੀ ਤੋਂ ਬਾਅਦ ਤੁਹਾਡੀ ਸਾਰੀ ਹੀ ਦਾਸਤਾਨ ਖਾਸ ਤੌਰ ਤੇ ਪੰਜਾਬ ਵਾਸਤੇ, ਉਸ ਦਾਸਤਾਨ ਨੂੰ ਤੁਸੀਂ ਬੜੇ ਗੌਰ ਨਾਲ ਦੇਖ ਲਉ ਕਿ ਉਹ ਸਾਰੇ ਹੀ ਸਵਾਲ ਜਿਹੜੇ ਦੇਸ਼ ਨਾਲ ਸਬੰਧਤ ਸਨ, ਜਦੋਂ ਦੇਸ਼ ਦੇ ਫੈਸਲੇ ਹੁੰਦੇ, ਜਦੋਂ ਉਹ ਪੰਜਾਬ ਦੀਆਂ ਸਰਹੱਦਾਂ ਤੇ ਪਹੁੰਚਦੇ ਰਹੇ ਤਾਂ ਉਸ ਵੇਲੇ ਤੱਕੜੀ ਵੀ ਬਦਲ ਗਈ, ਵੱਟੇ ਵੀ ਬਦਲ ਗਏ, ਕਿਤਾਬਾਂ ਵੀ ਬਦਲ ਗਈਆਂ, ਇਨਸਾਫ ਦੇ ਮਾਅਨੇ ਵੀ ਬਦਲ ਗਏ। ਉਨ੍ਹਾਂ ਨਾਲ ਸਮਝੌਤਾ ਕੀਤਾ ਸਾਡੇ ਮੋਹਤਰਮ ਸੰਤ ਜੀ ਨੇ ਤੇ ਜਿਹੜੇ ਲੋਕਾਂ ਨੇ ਉਸ ਸਮਝੌਤੇ ਦੇ ਮੁਤੱਲਕ ਕਿੰਤੂ ਕੀਤਾ ਉਨ੍ਹਾਂ ਦੇ ਦਿਮਾਗ ਵਿੱਚ ਤੁਹਾਡਾ ਪੁਰਾਣਾ ਕੈਰੀਅਰ ਤੇ ਤੁਹਾਡੇ ਲੋਕਾਂ ਦਾ ਪੁਰਾਣਾ ਕਰੈਕਟਰ ਸੀ। ਅੱਜ ਤੁਸੀਂ ਪੰਜਾਬੀ ਦੀ ਸੂਰਤ ਵਿੱਚ ਇਸ ਰੈਜ਼ੋਲਿਊਸ਼ਨ ਦੇ ਸਮਰਥੱਕ ਹੋ, ਮੈਂ ਤੁਹਾਨੂੰ ਇਸ ਗੱਲ ਦੀ ਵਧਾਈ ਦਿੰਦਾ ਹਾਂ ਕਿ ਘਟੋ ਘੱਟ ਤੁਸੀਂ ਕੋਈ ਗੱਲ ਤਾਂ ਅਕਲ ਦੀ ਕਰ ਹੀ ਲਈ ਹੈ। ਇਸ ਵਾਸਤੇ ਇਸ ਗੱਲ ਨਾਲ ਜਦੋਂ ਅਸੀਂ ਸਾਰੇ ਇਕੱਠੇ ਹੋ ਕੇ ਇਕ ਮਤੇ ਉਤੇ ਸਹਿਮਤ ਹੋਏ ਹਾਂ ਕਿ ਇਹ ਅਕਾਰਡ ਅਗਰ ਇੰਪਲੀਮੈਂਟ ਹੋਏ ਤਾਂ ਇਸ ਦੇ ਵਿੱਚ ਪੰਜਾਬ ਦੀ ਸਰਕਾਰ ਦੇ ਹੱਥ ਮਜ਼ਬੂਤ ਹੋਣਗੇ ਔਰ ਮੁਖਾਲਫਾਂ ਨੂੰ ਇਹ ਕਹਿਣ ਦਾ ਮੌਕਾ ਨਹੀਂ ਮਿਲੇਗਾ ਤਾਂ ਉਹ ਹੱਥ ਮਜ਼ਬੂਤ ਕਰਨ ਵਾਸਤੇ ਇਸ ਅਕਾਰਡ ਦਾ ਇੰਪਲੀਮੈਂਟ ਹੋਣਾ ਬਹੁਤ ਜ਼ਰੂਰੀ ਹੈ। ਮੈਂ ਤਾਂ ਅਖੀਰ ਵਿੱਚ ਪੰਜਾਬ ਵਾਸਤੇ ਇਹ ਦੁਆ ਕਰਨੀ ਚਾਹੁੰਦਾ ਹਾਂ:

"ਫਲਾ ਫੂਲਾ ਰਹੇ ਯਾ ਰਬ ਚਮਨ ਮੇਰੀ ਉਮੀਦੋਂ ਕਾ,
ਜਿਗਰ ਕਾ ਖੂਨ ਦੇ ਦੇ ਕਰ ਯੇਹ ਬੂਟੇ ਹਮ ਨੇ ਪਾਲੇ ਹੈਂ।

ਇਨ੍ਹਾਂ ਲਫਜ਼ਾਂ ਨਾਲ ਮੈਂ ਇਸ ਦੀ ਤਾਈਦ ਕਰਦਾ ਹਾਂ

**ਸ੍ਰੀ ਰਾਧਾ ਕ੍ਰਿਸ਼ਨ** : **(ਫਾਜ਼ਲਿਕਾ)** ਚੇਅਰਮੈਨ ਸਾਹਿਬ, ਇਹ ਬੜੀ ਖੁਸ਼ੀ ਦੀ ਗੱਲ ਹੈ ਕਿ ਕਾਂਗਰਸ ਪਾਰਟੀ ਦੇ ਬੈਂਚਿਜ਼ ਵਲੋਂ ਇਸ ਅਕਾਰਡ ਨੂੰ ਲਾਗੂ ਨਾ ਕਰਨ ਦੇ ਬਾਰੇ ਜਿਹੜੀ ਇਕੱਠੀ ਅਪੀਲ ਕਰਨ ਲਗੇ ਹਨ ਹਾਊਸ ਵਿਚ, ਉਸ ਬਾਰੇ ਇਨ੍ਹਾਂ ਨੇ ਉਸ ਨੂੰ ਮੂਵ ਕੀਤਾ ਹੈ। ਚੇਅਰਮੈਨ ਸਾਹਿਬ, ਮੂਵ ਕਰਨ ਵੇਲੇ ਸਾਡੇ ਦੋਸਤ ਨੇ ਕਿਹਾ ਸੀ ਕਿ ਮੈਂ ਦੱਸਾਂਗਾ ਕਿ ਇਹ ਅਕਾਰਡ ਹੁਣ ਤਕ ਠੀਕ ਢੰਗ ਨਾਲ ਲਾਗੂ ਕਿਉਂ ਨਹੀਂ ਹੋਇਆ ਲੇਕਿਨ ਉਹ ਇਹ ਗੱਲ ਛੱਡ ਗਏ। (ਇਕ ਆਵਾਜ਼ : ਉਹ ਭੁੱਲ ਗਏ।) ਚਲੋ, ਉਹ ਭੁੱਲ ਗਏ। ਮੈਂ ਸਮਝਦਾ ਹਾਂ ਕਿ ਅੱਜ ਇਹ ਐਸੀ ਸਟੇਜ ਹੈ ਕਿ ਅਸੀਂ ਸਾਰੇ ਇਕੱਠੇ ਹੋ ਕੇ ਅਕਾਲੀ ਪਾਰਟੀ ਵਾਲੇ, ਕਾਂਗਰਸ ਪਾਰਟੀ ਵਾਲੇ, ਜਨਤਾ ਪਾਰਟੀ, ਵਾਲੇ ਬੀ.ਜੇ.ਪੀ. ਵਾਲੇ ਆਦਿ ਪ੍ਰਧਾਨ ਮੰਤਰੀ ਨੂੰ ਅਪੀਲ ਕਰੀਏ ਕਿ ਇਹ ਜਿਹੜਾ ਸਮਝੌਤਾ ਹੋਇਆ, ਠੀਕ ਹੋਇਆ ਹੈ, ਉਸ ਨੂੰ ਲਾਗੂ ਕਰਨਾ ਚਾਹੀਦਾ ਹੈ। ਜਿਹੜੀਆਂ ਕੁਝ ਕਮੀਆਂ ਰਹਿ ਗਈਆ ਹਨ ਉਹ ਪੂਰੀਆਂ ਕਰਕੇ ਉਸ ਅਕਾਰਡ ਨੂੰ ਠੀਕ ਢੰਗ ਨਾਲ ਲਾਗੂ ਕਰਨਾ ਚਾਹੀਦਾ ਹੈ। ਇਹ ਗੱਲ ਕਹਿਣ ਲਈ ਅਸੀਂ ਸਾਰੇ ਇਕੱਠੇ ਹੋਏ ਹਾਂ। ਮੈਂ ਇਹ ਸਮਝਦਾ ਹਾਂ ਕਿ ਇਸ ਅਕਾਰਡ ਦੀ ਵਜਾਹ ਨਾਲ ਸਾਰਿਆਂ ਤੋਂ ਅਫੈਕਟਿਡ ਏਰੀਆ ਸਾਡਾ ਅਬੋਹਰ, ਫਾਜ਼ਿਲਕਾ ਦਾ ਹੈ। ਉਹ ਏਰੀਆ ਖਿਚੋਤਾਣੀ ਵਿਚ ਫਸਿਆ ਰਿਹਾ ਹੈ। ਲੇਕਿਨ ਮੈਥਿਊ ਕਮਿਸ਼ਨ ਨੇ ਇਕ ਗੱਲ ਸਾਬਤ ਕਰ ਦਿੱਤੀ ਹੈ ਕਿ ਉਸ ਦੀ ਜਿਉਗ੍ਰਾਫੀਕਲੀ ਕੰਟੀਗਿਊਟੀ ਕਾਰਨ ਉਹ ਏਰੀਆ ਹਰਿਆਣਾ ਨੂੰ ਨਹੀਂ ਦਿਤਾ ਜਾ ਸਕਦਾ ਬੇਸ਼ੱਕ ਉਥੇ ਕੁਝ ਹਿੰਦੀ ਵੀ ਬੋਲਦੇ ਹੋਣ ਲੇਕਿਨ ਮੈਨੂੰ ਅਫਸੋਸ ਇਸ ਗੱਲ ਦਾ ਹੈ ਕਿ ਉਸ ਕਮਿਸ਼ਨ ਨੇ ਨਿਰੀ ਫਾਜ਼ਿਲਕਾ, ਅਬੋਹਰ ਤੇ ਨਿਗਾਹ ਰੱਖੀ। ਉਥੇ ਸੈਂਸਿਜ਼ ਕਰਾਈ, ਬੰਦੇ ਵੀ ਭੇਜੇ। ਜਿਵੇਂ ਮਾਨ ਸਾਹਿਬ ਨੇ ਕਿਹਾ ਹੈ ਉਥੇ ਹਿੰਦੂ ਅਤੇ ਸਿੱਖਾਂ ਦਾ ਫਰਕ ਪੈਦਾ ਕਰਨ ਦੀ ਕੋਸ਼ਿਸ਼ ਕੀਤੀ ਗਈ, ਅੱਜ ਵੀ ਕੁਝ ਲੋਕ ਅਜਿਹਾ ਕਰਦੇ ਹਨ। ਹਰ ਰੋਜ਼ ਬਿਆਨ ਆਉਂਦੇ ਹਨ। ਕੁਝ ਲੋਕਾਂ ਦਾ ਕੰਮ ਹੀ ਅਜਿਹੀਆਂ ਗੱਲਾਂ ਕਰਨਾ ਹੈ। ਕੁਝ ਲੋਕਾਂ ਨੂੰ ਖਰੀਦਿਆ ਹੋਇਆ ਹੈ। ਉਹ ਕਹਿੰਦੇ ਹਨ ਕਿ ਉਥੇ ਲੋਕਾਂ ਨੂੰ ਤੰਗ ਕੀਤਾ ਜਾ ਰਿਹਾ ਹੈ, ਮਾਰਿਆ ਜਾ ਰਿਹਾ ਹੈ, ਡਰਾਇਆ ਜਾ ਰਿਹਾ ਹੈ। ਮੈਂ ਉਸ ਏਰੀਆ ਦਾ ਰਹਿਣ ਵਾਲਾ ਹਾਂ, ਮੈਂ ਉਥੋਂ ਐਮ.ਐਲ.ਏ. ਬਣ ਕੇ ਆਇਆ ਹਾਂ। ਚੋਧਰੀ ਅਰਜਨ ਸਿੰਘ ਉਥੋਂ ਚੋਧਰੀ ਬਲਰਾਮ ਜਾਖੜ ਦੇ ਲੜਕੇ ਨੂੰ ਹਰਾਕੇ ਆਏ ਹਨ। ਇਹ ਸਭ ਕੁਝ ਜਾਣਦੇ ਹਨ। ਅਜਿਹੀਆਂ ਗੱਲਾਂ ਸੁਣ ਕੇ ਕਿੰਨਾਂ ਦੁੱਖ ਹੁੰਦਾ ਹੈ। ਉਥੇ ਲੋਕ ਭਰਾਵਾਂ ਭਰਾਵਾਂ ਵਾਂਗ ਬੈਠੇ ਹਨ। ਕਿਸੇ ਨੇ ਹਿੰਦੀ ਲਿਖਾ ਦਿੱਤੀ ਅਤੇ ਕਿਸੇ ਨੇ ਪੰਜਾਬੀ ਲਿਖਾ ਦਿੱਤੀ, ਇਹ ਨਰਾਜ਼ਗੀ ਦੀ ਗੱਲ ਹੋ ਸਕਦੀ ਹੈ। ਹਰਿਆਣਾ ਵਲੋਂ ਉਥੇ ਕੁਝ ਗਰਮਾ ਗਰਮੀ ਕੀਤੀ ਗਈ ਲੇਕਿਨ ਪੰਜਾਬ ਸਰਕਾਰ ਨੇ ਐਨਾ ਇੰਤਜ਼ਾਮ ਕੀਤਾ ਕਿ ਹਰ ਇਕ ਆਦਮੀ ਨੇ ਆਪਣੇ ਇਖਲਾਕ ਨਾਲ ਕਹਿ ਦਿਤਾ ਕਿ ਮੇਰੀ ਇਹ ਬੋਲੀ ਹੈ। (ਥੰਪਿੰਗ) ਉਸ ਦੇ ਬਾਅਦ ਕਮਿਸ਼ਨ ਦਾ ਫੈਸਲਾ ਆ ਗਿਆ। ਇਕ ਗੱਲ ਮੈਂ ਪ੍ਰਾਈਮ ਮਨਿਸਟਰ ਸਾਹਿਬ ਨੂੰ ਕਹਿਣਾ ਚਾਹੁੰਦਾ ਹਾਂ ਜਿਹੜੇ ਕਹਿੰਦੇ ਹਨ ਕਿ ਇਕ ਹੋਰ ਕਮਿਸ਼ਨ ਇਸ ਮਸਲੇ ਤੇ ਬਣਾਇਆ ਜਾ ਰਿਹਾ ਹੈ, ਇਹ ਇਕ ਨਵੀਂ ਗੱਲ ਹੈ। ਪੰਜਾਬ ਸਰਕਾਰ ਨੇ ਜਿਹੜੇ 13-14 ਰਾਜਪੁਰੇ ਦੇ ਪਿੰਡਾਂ ਦੀ ਨਿਸ਼ਾਨਦੇਹੀ ਕੀਤੀ ਸੀ, ਮੈਥਿਊ ਕਮਿਸ਼ਨ ਨੇ ਉਸ ਵੱਲ ਧਿਆਨ ਨਹੀਂ ਦਿੱਤਾ। ਮੈਥਿਊ ਕਮਿਸ਼ਨ ਨੇ ਅਬੋਹਰ, ਫਾਜ਼ਿਲਕਾ ਵੱਲ ਹੀ ਸਾਰਾ ਧਿਆਨ ਲਾ ਦਿੱਤਾ। ਰਾਜਪੁਰੇ ਦੇ ਜਿਹੜੇ 13-14 ਪਿੰਡ ਹਨ ਉਨ੍ਹਾਂ ਦੀ ਕੰਟੀਗਿਊਟੀ ਵੀ ਹੈ ਅਤੇ ਉਨ੍ਹਾਂ ਨੇ ਬੋਲੀ ਵੀ ਹਿੰਦੀ ਲਿਖਾਈ ਹੋਈ ਹੈ। ਕਮਿਸ਼ਨ ਨੂੰ ਉਸ ਪਾਸੇ ਧਿਆਨ ਦੇਣਾ ਚਾਹੀਦਾ ਸੀ। ਜੇ ਰਾਜਪੁਰੇ ਦੇ ਇਹ 13-14 ਪਿੰਡ ਹਰਿਆਣਾ ਨੂੰ ਦੇ ਦਿੱਤੇ ਜਾਂਦੇ ਚੰਡੀਗੜ੍ਹ ਦੇ ਬਦਲੇ ਵਿਚ ਤਾਂ ਝਗੜਾ ਖਤਮ ਹੋ ਜਾਂਦਾ। ਪਤਾ ਨਹੀਂ ਕਮਿਸ਼ਨ ਇਸ ਪਾਸੇ ਕਿਉਂ ਨਹੀਂ ਗਿਆ ਜਾਂ ਉਸ ਨੂੰ ਜਾਣ ਨਹੀਂ ਦਿੱਤਾ, ਇਹ ਇਕ ਭੇਦ ਹੈ। ਜਿਹੜੀ ਇਕ ਗਲਤੀ ਹੋ ਗਈ ਜਿਸ ਨੂੰ ਪ੍ਰਾਈਮ ਮਨਿਸਟਰ ਸਾਹਿਬ ਨੇ ਕਿਹਾ ਹੈ ਕਿ ਸਾਡੇ ਕੋਲੋਂ ਗਲਤੀ ਹੋ

[ਸ੍ਰੀ ਰਾਧਾ ਕ੍ਰਿਸ਼ਨ]
ਗਈ ਹੈ, ਇਹ ਟਾਈਪ ਦੀ ਗਲਤੀ ਹੈ, ਮੈਂ ਸਮਝਦਾ ਹਾਂ ਕਿ ਟਾਈਪ ਦੀ ਗਲਤੀ ਐਨੀ ਵੱਡੀ ਨਹੀਂ ਹੋ ਸਕਦੀ, ਉਸ ਬਾਰੇ ਉਨ੍ਹਾਂ ਨੇ ਕਿਹਾ ਸੀ ਕਿ ਕਾਂਗਰਸ ਗੌਰਮਿੰਟ, ਕਾਂਗਰਸ ਪਾਰਟੀ, ਸੈਂਟਰ ਜਾਂ ਹਰਿਆਣਾ-ਹਰਿਆਣੇ ਦਾ ਭਜਨ ਲਾਲ 'ਅਦਰ ਫੈਕਟਰਜ਼' ਦਾ ਫਾਇਦਾ ਨਹੀਂ ਉਠਾਵੇਗਾ। ਪ੍ਰਾਈਮ ਮਨਿਸਟਰ ਇਸ ਗਲ ਤੇ ਕਾਇਮ ਰਹੇ, ਮੈਂ ਉਨ੍ਹਾਂ ਨੂੰ ਵਧਾਈ ਦਿੰਦਾ ਹਾਂ ਲੇਕਿਨ ਜਿਹੜੀ ਦੂਜੀ ਗੱਲ ਹੇਰ ਫੇਰ ਦੀ ਹੈ ਉਹ ਠੀਕ ਨਹੀਂ ਹੈ। ਰਾਜਪੁਰੇ ਦੇ ਪਿੰਡਾਂ ਵੱਲ ਕਮਿਸ਼ਨ ਨੇ ਧਿਆਨ ਨਹੀਂ ਦਿਤਾ।

ਜਿਹੜਾ ਅਕਾਰਡ ਹੋਇਆ ਹੈ ਉਸ ਵਿਚ ਲਿਖਿਆ ਹੈ ਕਿ ਤਿੰਨ ਚੀਜ਼ਾਂ ਦਾ ਧਿਆਨ ਰੱਖਣਾ ਹੈ ਯਾਨੀ ਕਿ ਕੰਟੀਗਿਉਟੀ, ਲਿੰਗੁਇਸਟਿਕ ਐਂਡ ਵਿਲੇਜ ਐਜ਼ ਯੂਨਿਟਸ। ਜੇ ਇਹ ਤਿੰਨ ਚੀਜ਼ਾਂ ਹੋਣ ਤਾਂ ਪੰਜਾਬ ਦਾ ਹਿੰਦੀ ਬੋਲਣ ਵਾਲਾ ਏਰੀਆ ਹਰਿਆਣਾ ਨੂੰ ਜਾਵੇਗਾ। ਹਿੰਦੀ ਏਰੀਆ ਕਮਿਸ਼ਨ ਤਹਿ ਕਰੇਗਾ। ਇਸ ਦਾ ਹੱਲ ਇਕ ਪਿੰਡ ਵੀ ਹੋ ਸਕਦਾ ਹੈ, 40 ਪਿੰਡ ਵੀ ਹੋ ਸਕਦੇ ਹਨ। ਲੇਕਿਨ ਕਮਿਸ਼ਨ ਨੇ ਅਬੋਹਰ, ਫਾਜ਼ਿਲਕਾ ਵਲ ਹੀ ਇਕੱਲਾ ਧਿਆਨ ਦਿਤਾ। ਇਹ ਅਫਸੋਸ ਦੀ ਗਲ ਹੈ ਕਿ ਹਿੰਦੀ ਬੋਲਦੇ ਇਲਾਕੇ ਜਿਨ੍ਹਾਂ ਨੇ ਸੈਂਸਿਜ਼ ਵਿਚ ਹਿੰਦੀ ਲਿਖਾਈ ਅਤੇ ਜਿਨ੍ਹਾਂ ਪਿੰਡਾਂ ਦੇ ਨਾਮ ਪੰਜਾਬ ਸਰਕਾਰ ਨੇ ਦੱਸੇ, ਉਨ੍ਹਾਂ ਵੱਲ ਕੋਈ ਧਿਆਨ ਨਹੀਂ ਦਿਤਾ ਗਿਆ। ਅੱਜ ਉਸ ਏਰੀਆ ਦੇ ਬਰਨਾਲਾ ਸਾਹਿਬ ਕੋਲ ਡੈਪੂਟੇਸ਼ਨ ਆਉਂਦੇ ਹਨ ਕਿ ਸਾਨੂੰ ਹਰਿਆਣਾ ਵਿਚ ਨਾ ਭੇਜੋ। ਇਹ ਕਹਿੰਦੇ ਹਨ ਕਿ ਤੁਸੀਂ ਹਰਿਆਣਵੀ ਬੋਲੀ ਲਿਖਾਈ ਹੈ, ਇਸ ਕਰਕੇ ਤੁਹਾਨੂੰ ਹਰਿਆਣਾ ਨੂੰ ਦੇ ਰਹੇ ਹਾਂ। ਪਰ ਉਥੇ ਕਮਿਸ਼ਨ ਨਹੀਂ ਗਿਆ। ਜੇ ਕਮਿਸ਼ਨ ਉਸ ਵੇਲੇ ਇਸ ਪਾਸੇ ਆ ਜਾਂਦਾ ਤਾਂ ਇਹ ਮਸਲਾ ਲਟਕ ਨਹੀਂ ਸੀ ਸਕਦਾ। ਫੈਸਲੇ ਵਿਚ ਲਿਖਿਆ ਕਿ ਚੰਡੀਗੜ੍ਹ 26 ਜਨਵਰੀ ਨੂੰ ਪੰਜਾਬ ਨੂੰ ਜਾਵੇਗਾ। ਅਸੀਂ ਇਥੇ ਚੰਡੀਗੜ੍ਹ ਵਿਚ ਬੈਠੇ ਰਹੇ। ਮਿਲਟਰੀ ਦੇ ਅਫਸਰ ਆ ਗਏ ਅਤੇ ਥਾਣਿਆਂ ਵਿਚ ਬੈਠ ਗਏ। ਇਸ ਤਰ੍ਹਾਂ ਹੋ ਗਿਆ ਜਿਵੇਂ ਪਾਕਿਸਤਾਨ ਬਣਨ ਲੱਗਾ ਹੈ। ਇਸ ਦਾ ਮਤਲਬ ਸਾਫ ਹੈ ਕਿ ਪ੍ਰਾਈਮ ਮਨਿਸਟਰ ਨੇ ਜਿਹੜਾ ਸਮਝੌਤਾ ਕੀਤਾ ਸੀ ਇਹ ਸੋਚ ਕੇ ਕੀਤਾ ਸੀ ਕਿ ਪੰਜਾਬ ਵਿਚ ਅਮਨ ਹੋ ਜਾਵੇ ਅਤੇ ਪੰਜਾਬ ਵਿਚੋਂ ਗੜਬੜ ਦੂਰ ਹੋ ਜਾਵੇ। ਪਾਕਿਸਤਾਨ ਵਲੋਂ ਕੁਝ ਗੜਬੜ ਹੁੰਦੀ ਹੈ। ਕੁਝ ਲੋਕ ਜਿਨ੍ਹਾਂ ਦਾ ਦਿਮਾਗ ਖ਼ਰਾਬ ਹੋ ਗਿਆ ਹੈ ਉਹ ਦੂਜਿਆਂ ਨੂੰ ਟਿਕਣ ਨਹੀਂ ਦੇਣਾ ਚਾਹੁੰਦੇ। ਉਹ ਨਹੀਂ ਚਾਹੁੰਦੇ ਕਿ ਇਥੇ ਸ਼ਾਂਤੀ ਹੋਵੇ। ਇਹ ਜਿਹੜੇ ਵੀਰ ਆਪੋਜ਼ੀਸ਼ਨ ਵਿਚ ਬੈਠੇ ਹਨ ਮੈਂ ਇਨ੍ਹਾਂ ਨੂੰ ਅਰਜ਼ ਕਰਾਂਗਾ ਕਿ ਇਹ ਜ਼ੋਰ ਲਾਉਣ ਅਤੇ ਉਥੇ ਸੈਂਟਰ ਵਿਚ ਜਾ ਕੇ ਜ਼ੋਰ ਪਾਉਣ ਤਾਕਿ ਪ੍ਰਾਈਮ ਮਨਿਸਟਰ ਇਸ ਗੱਲ ਨੂੰ ਭੁੱਲ ਨਾ ਜਾਣ। ਹਰਿਆਣੇ ਨੂੰ ਰਾਜ਼ੀ ਕਰਨ ਦਾ ਹੋਰ ਵੀ ਤਰੀਕਾ ਹੋ ਸਕਦਾ ਹੈ ਅਤੇ ਉਸ ਨੂੰ ਉਹ 13-14 ਪਿੰਡ ਦਿਤੇ ਜਾ ਸਕਦੇ ਹਨ ਜਾਂ ਦਿੱਲੀ ਦੇ ਲਾਗੇ ਦਾ ਏਰੀਆ ਜਿਹੜਾ ਹਿੰਦੀ ਬੋਲਦਾ ਹੈ ਉਹ ਹਰਿਆਣਾ ਨੂੰ ਦੇ ਦੇਣ। ਹਰਿਆਣਾ ਨੂੰ ਰਾਜਧਾਨੀ ਵਾਸਤੇ ਪੈਸੇ ਦੇ ਦੇਣ। ਪਤਾ ਨਹੀਂ ਮਸਲੇ ਨੂੰ ਕਿਉਂ ਲਟਕਾਇਆ ਜਾ ਰਿਹਾ ਹੈ ਸ਼ਾਹ ਕਮਿਸ਼ਨ ਬਣਿਆ ਸੀ ਪੰਜਾਬ ਅਤੇ ਹਰਿਆਣਾ 2 ਸੂਬੇ ਬਣੇ ਸਨ। ਉਸ ਵੇਲੇ ਵੀ ਉਨ੍ਹਾਂ ਨੇ ਕੰਟੀਗਿਉਟੀ ਦਾ ਲਫਜ਼ ਵਿਚ ਰੱਖਿਆ ਸੀ। ਸ਼ਾਹ ਕਮਿਸ਼ਨ ਨੇ ਕੰਟੀਗਿਉਟੀ ਨੂੰ ਬਾਕਾਇਦਾ ਧਿਆਨ ਵਿਚ ਰਖਦੇ ਹੋਏ ਅਬੋਹਰ ਫਜ਼ਿਲਕਾ ਬਾਰੇ ਫੈਸਲਾ ਕੀਤਾ ਅਤੇ ਕਿਹਾ ਕਿ ਮੈਂ ਇਸ ਨੂੰ ਰਿਕੂਮੈਂਡ ਨਹੀਂ ਕਰ ਸਕਦਾ। ਫਿਰ ਇੰਦਰਾ ਜੀ ਨੇ ਅਵਾਰਡ ਦਿੱਤਾ। ਕੰਦੂ ਖੇੜਾ ਵਿੱਚ ਕੋਰੀਡੋਰ ਦੇਣ ਦੀ ਗਲ ਹੋਈ। ਜੇ ਰਾਜੀਵ ਜੀ ਨੇ ਕੋਈ ਫੈਸਲਾ ਲਿਆ ਹੈ ਅਤੇ ਤਕੜੇ ਹੋ ਕੇ ਲਿਆ ਹੈ ਤਾਂ ਉਨ੍ਹਾਂ ਨੂੰ ਇਹ ਕਿਹਾ ਜਾਵੇ ਕਿ ਇਸ ਫੈਸਲੇ ਨੂੰ ਲਾਗੂ ਕਰੋ। ਪਾਣੀ ਦਾ ਕੋਈ ਮੱਸਲਾ ਨਹੀਂ ਹੈ। ਪੰਜਾਬ ਗੌਰਮਿੰਟ ਵੀ ਮੰਨਦੀ ਹੈ ਅਤੇ ਆਪੋਜ਼ੀਸ਼ਨ ਪਾਰਟੀਆਂ ਵੀ ਮੰਨਦੀਆਂ ਹਨ। ਜਿਥੇ ਕੋਈ ਡਿਸਪਿਊਟ ਹੈ ਲਾਈਨਿੰਗ ਵਗੈਰਾ ਦਾ ਉਥੇ ਦੇਖ ਲੈਣ।

ਨਹਿਰ ਫਿਜ਼ੀਕੱਲ ਤੌਰ ਤੇ ਵੀ 15 ਅਗਸਤ ਤਕ ਨਹੀਂ ਬਣ ਸਕਦੀ। ਟੈਕਨੀਕਲ ਤੌਰ ਤੇ ਇਸ ਨੂੰ ਕਿਸੇ ਨੇ ਨਹੀਂ ਦੇਖਿਆ ਕਿ ਇਤਨੇ ਸਮੇਂ ਵਿੱਚ ਫਿਜ਼ੀਕਲੀ ਵੀ ਪਾਸੀਬਲ ਨਹੀਂ ਹੈ ਕਿ ਨਹਿਰ ਬਣ ਸਕੇ। ਆਖਿਰਕਾਰ ਨਹਿਰ ਬਣਨੀ ਹੈ, ਇਸ ਲਈ ਖੁਦਾਈ ਹੋਣੀ ਹੈ, ਪੱਕਾ ਕਰਨਾ ਹੈ, ਲੈਵਲ ਵਗੈਰਾ ਦੇਖਣਾ ਹੈ ਹੋਰ ਸਾਰਾ ਕੁਝ ਦੇਖਣਾ ਹੈ। ਸਾਨੂੰ ਇਹ ਗੱਲ ਸਮਝ ਨਹੀਂ ਆਉਂਦੀ ਕਿ ਚੰਡੀਗੜ੍ਹ ਨੂੰ ਕਿਸ ਕਰਕੇ ਰੋਕ ਲਿਆ ਜਿਹੜਾ ਪੰਜਾਬ ਨੂੰ ਨਹੀਂ ਦਿੱਤਾ ਗਿਆ। ਮੈਂ ਬਰਨਾਲਾ ਸਾਹਿਬ ਨੂੰ ਮੁਬਾਰਕਬਾਦ ਦੇਣਾ ਚਾਹੁੰਦਾ ਹਾਂ ਕਿ ਇਨ੍ਹਾਂ ਨੇ ਉਸ ਇਲਾਕੇ ਦੇ ਲੋਕਾਂ ਨੂੰ ਠੰਡਿਆਂ ਕਰਨ ਦੀ ਕੋਸ਼ਿਸ਼ ਕੀਤੀ ਹੈ। ਅਬੋਹਰ ਸਬ-ਤਹਿਸੀਲ ਨੂੰ ਪੂਰਾ-ਸਬ-ਡਵੀਜ਼ਨ ਬਣਾਉਣ ਦਾ ਐਲਾਨ ਕੀਤਾ ਹੈ। ਅਸੀਂ ਇਸ ਗੱਲ ਦਾ ਸਵਾਗਤ ਕਰਦੇ ਹਾਂ। ਸਾਡੇ ਏਰੀਏ ਦੇ ਕੁਝ ਲੋਕ ਇਨ੍ਹਾਂ ਨੂੰ ਮਿਲੇ ਵੀ ਔਰ ਇਨ੍ਹਾਂ ਨੇ ਉਨ੍ਹਾਂ ਲੋਕਾਂ ਨੂੰ ਯਕੀਨ ਦੁਆਇਆ ਹੈ ਕਿ ਚਾਹੇ ਕਿਸੇ ਨੇ ਹਿੰਦੀ ਬੋਲੀ ਲਿਖਾਈ ਹੈ ਤੇ ਚਾਹੇ ਕਿਸੇ ਨੇ ਪੰਜਾਬੀ ਲਿਖਾਈ ਹੈ ਕਿਸੇ ਨਾਲ ਕੋਈ ਵਿੱਤਕਰੇ ਵਾਲੀ ਗੱਲ ਨਹੀਂ ਹੈ, ਸਾਡੇ ਸਾਹਮਣੇ ਹਿੰਦੂ ਸਿੱਖ ਦੀ ਏਕਤਾ ਦਾ ਮਸਲਾ ਹੈ। ਮੈਂ ਚਾਹੁੰਦਾ ਹਾਂ ਕਿ ਜੇ ਅਕਾਲੀ ਦੱਲ ਵਲੋਂ ਕੋਈ ਰੁਕਾਵਟ ਨਹੀਂ, ਭਾਰਤੀਯ ਜਨਤਾ ਪਾਰਟੀ ਵਲੋਂ ਕੋਈ ਰੁਕਾਵਟ ਨਹੀਂ ਅਤੇ ਜੇ ਕਾਂਗਰਸ ਵਲੋਂ ਕੋਈ ਰੁਕਾਵਟ ਨਹੀਂ ਤਾਂ ਪ੍ਰਾਈਮ ਮਨਿਸਟਰ ਸਾਹਿਬ ਨੂੰ ਜ਼ੋਰ ਦੇਣਾ ਚਾਹੀਦਾ ਹੈ ਔਰ ਇਕ ਕਾਂਗਰਸ ਪਾਰਟੀ ਦੇ ਐਮ.ਐਲ.ਏਜ਼ ਦਾ ਡੈਪੂਟੇਸ਼ਨ ਜਾਣਾ ਚਾਹੀਦਾ ਹੈ ਔਰ ਇਸ ਗਲ ਤੇ ਉਨ੍ਹਾਂ ਨੂੰ ਜਾ ਕੇ ਜ਼ੋਰ ਦੇਣਾ ਚਾਹੀਦਾ ਹੈ ਕਿ ਚੰਡੀਗੜ੍ਹ ਦੇ ਫੈਸਲੇ ਨੂੰ ਹੋਰ ਅਟਕਾਇਆ ਨਹੀਂ ਜਾਣਾ ਚਾਹੀਦਾ। ਜਿਹੜੇ 13 ਪਿੰਡ ਬਣਦੇ ਹਨ ਜਾਂ 15 ਪਿੰਡ ਬਣਦੇ ਹਨ ਜਿਹੜੇ ਹਿੰਦੀ ਏਰੀਏ ਨਾਲ ਲਗਦੇ ਹਨ। (ਘੰਟੀ) ਉਹ ਦੇ ਦਿਓ। ਬਸ ਜੀ, ਮੈਂ ਇਤਨਾ ਹੀ ਕਹਾਂਗਾ ਕਿ ਜਿਸ ਇਮਾਨਦਾਰੀ ਨਾਲ ਇਹ ਫੈਸਲਾ ਕੀਤਾ ਗਿਆ ਹੈ ਉਸ ਨੂੰ ਲਾਗੂ ਕਰਕੇ ਉਸ ਫੈਸਲੇ ਨੂੰ ਪੂਰਾ ਕਰਨ।

**ਸਰਦਾਰ ਗੁਰਚਰਨ ਸਿੰਘ ਨਿਹਾਲਸਿੰਘਵਾਲਾ** (ਮੋਗਾ): ਚੇਅਰਮੈਨ ਸਾਹਿਬ, ਅੱਜ ਦਾ ਇਹ ਰੈਜ਼ਲਿਊਸ਼ਨ ਸਾਰੇ ਹਾਊਸ ਵਲੋਂ ਰਖਿਆ ਗਿਆ ਹੈ ਤਾਂਕਿ ਸੈਂਟਰ ਦੀ ਸਰਕਾਰ ਤੇ, ਪ੍ਰਾਈਮ ਮਨਿਸਟਰ ਸਾਹਿਬ ਤੇ ਇਹ ਅਸਰ ਪਾਇਆ ਜਾਵੇ ਕਿ ਜਿਹੜਾ ਅਕਾਰਡ ਸੰਤ ਹਰਚੰਦ ਸਿੰਘ ਲੌਂਗੋ-ਵਾਲ ਜੀ ਨਾਲ ਕੀਤਾ ਗਿਆ ਸੀ ਉਹ ਸਿਰੇ ਚੜ੍ਹਨਾ ਚਾਹੀਦਾ ਹੈ। ਅਫਸੋਸ ਦੀ ਗੱਲ ਹੈ ਕਿ ਸਾਡੇ ਨਾਲ ਕੱਲ੍ਹ ਗੱਲ ਹੋਈ ਹੈ ਅਤੇ ਜਦੋਂ ਸਾਨੂੰ ਰੂਲਿੰਗ ਪਾਰਟੀ ਵਲੋਂ ਕਿਹਾ ਗਿਆ ਕਿ ਇਸ ਰੈਜ਼ੋਲਿਊਸ਼ਨ ਬਾਰੇ ਤੁਹਾਡਾ ਕੀ ਐਟੀਚਿਊਡ ਹੈ ਤਾਂ ਅਸੀਂ ਫੌਰਨ ਕਿਹਾ ਕਿ ਅਸੀਂ ਤੁਹਾਡੇ ਨਾਲ ਹਾਂ। (ਕਾਂਗਰਸ ਪਾਰਟੀ ਦੇ ਬੈਂਚਾਂ ਵਲੋਂ ਥੰਪਿੰਗ) ਸਾਡੇ ਨਾਲ ਤਹਿ ਕਰਕੇ ਇਕ ਰੈਜ਼ੋਲਿਊਸ਼ਨ ਭੇਜਿਆ ਔਰ ਅਸੀਂ ਉਸ ਤੇ ਇਤਫਾਕ ਕੀਤਾ। ਇਹ ਰੈਜ਼ੋਲਿਊਸ਼ਨ ਸਰਦਾਰ ਬਲਦੇਵ ਸਿੰਘ ਮਾਨ ਨੇ ਮੂਵ ਕਰਨਾ ਸੀ ਔਰ ਆਪੋਜ਼ੀਸ਼ਨ ਮੈਂਬਰ ਨੇ 2 ਨੰਬਰ ਤੇ ਸੈਕੰਡ ਕਰਨਾ ਸੀ ਔਰ ਫਿਰ ਸਾਰੇ ਹਾਊਸ ਨੇ ਦਰਜਾ-ਬ-ਦਰਜਾ ਬੋਲਣਾ ਸੀ। ਸ਼ੁਰੂ ਦੇ ਵਿੱਚ ਹੀ ਇਸ ਢੰਗ ਨਾਲ ਰੌਲਾ ਰੱਪਾ ਪਾ ਦਿੱਤਾ। ਇਕ ਅੱਛਾ ਰੈਜ਼ੋਲਿਊਸ਼ਨ ਹੋਵੇ, ਯੂਨਾਨੀਮਸਲੀ ਕਰਨਾ ਹੋਵੇ, ਸੂਬੇ ਦੇ ਭਲੇ ਲਈ ਹੋਵੇ ਔਰ ਫਿਰ ਉਸ ਦੇ ਵਿੱਚ ਦਿਲ ਦੇ ਵਿੱਚ ਤੰਗ ਨਜ਼ਰੀਆ ਰਖਦੇ ਹੋਣ, ਇਸ ਕਿਸਮ ਦੀਆਂ ਗੱਲਾਂ ਕਰਨਾ ਮੈਂ ਸਮਝਦਾ ਹਾਂ ਕਿ ਬੜੇ ਅਫਸੋਸ ਦੀ ਗਲ ਹੈ। ਅੱਜ ਵੀ ਤਕਰੀਰਾਂ ਦੇ ਦੌਰਾਨ ਜੇ ਇਸ ਰੈਜ਼ੋਲਿਊਸ਼ਨ ਨੂੰ ਸੈਕੰਡ ਕਰਨਾ ਹੈ ਤਾਂ ਸਾਡਾ ਇਖਲਾਕ ਬਣਦਾ ਹੈ ਕਿ ਐਸੀਂ ਕੋਈ ਗੱਲ ਨਾ ਹੋਵੇ ਜਿਸ ਦੇ ਨਾਲ ਪ੍ਰੋਵੋਕੇਸ਼ਨ ਹੋਵੇ। ਜੇ ਕੋਈ ਗਲਤ ਗੱਲਾਂ ਕਹੀਏ ਤਾਂ ਬਾਹਰ ਜਾ ਕੇ ਤਰ੍ਹਾਂ ਤਰ੍ਹਾਂ ਦੀਆਂ ਗੱਲਾਂ ਲੈ ਕੇ ਲੋਕੀਂ ਗੱਲਾਂ ਕਰਦੇ ਹਨ। ਫਿਰ ਇਹ ਯੂਨਾਨੀਮਸਲੀ ਰੈਜ਼ੋਲਿਊਸ਼ਨ ਕਰਨਾ ਹੈ ਪਰ ਇਥੇ ਸਰਦਾਰ ਕਿਰਪਾਲ ਸਿੰਘ ਜਿਹੜੇ ਇਸ ਵੇਲੇ ਹਾਊਸ ਵਿਚ ਨਹੀਂ, ਜਿਹੜੇ ਆਪਣੇ ਆਪ ਨੂੰ ਬੜੇ ਆਲਮ ਫੋਜ਼ਲ ਸਮਝਦੇ ਹਨ ਸਿਵਾਏ ਬੇਈਮਾਨੀ ਤੇ ਧੋਖੇ ਤੋਂ ਬਿਨਾਂ ਹੋਰ ਕੋਈ ਗੱਲ ਨਹੀਂ ਕੀਤੀ। ਇਕ ਤਾਂ ਟਾਂਗਾ

[ਸਰਦਾਰ ਗੁਰਚਰਨ ਸਿੰਘ ਨਿਹਾਲਸਿੰਘਵਾਲਾ]
ਲੈਂਡ ਸਵਾਰੀਆਂ ਹੁੰਦੀਆਂ ਹਨ, ਇਹ ਰਿਕਸ਼ਾਲੈਂਡ ਵੀ ਨਹੀਂ। ਇਕੱਲਾ ਬੰਦਾ ਹੈ ਅਤੇ ਸਾਰੇ ਹਿੰਦੁਸ-ਤਾਨ ਦੇ ਪ੍ਰਾਈਮ ਮਨਿਸਟਰ ਸਾਹਿਬ ਨੂੰ, ਸਾਰੀ ਕਾਂਗਰਸ ਪਾਰਟੀ ਨੂੰ, ਇਤਨੀ ਵੱਡੀ ਪਾਰਟੀ ਜੋ 70 ਕਰੋੜ ਲੋਕਾਂ ਨੂੰ ਰਿਪ੍ਰੈਜ਼ੈਂਟ ਕਰਦੀ ਹੈ, ਉਸ ਨੂੰ ਗਾਲਾਂ ਕੱਢ ਕੇ ਚੁੱਪ ਕਰਕੇ ਤੁਰ ਗਏ। ਮੈਨੂੰ ਹੈਰਾਨੀ ਹੈ ਕਿ ਕੋਈ ਇਨ੍ਹਾਂ ਨੇ ਐਡਜੈਕਟਿਵ ਨਹੀਂ ਛੱਡਿਆ।

**Sardar Karnail Singh Doad** : Point of order, Sir.

**Sardar Gurcharan Singh Nihalsinghwala** : Please ask him to sit down as I do not give way.

**ਸਰਦਾਰ ਕਰਨੈਲ ਸਿੰਘ ਡੋਡ** : ਚੇਅਰਮੈਨ ਸਾਹਿਬ, ਸਰਦਾਰ ਗੁਰਚਰਨ ਸਿੰਘ ਨਿਹਾਲ-ਸਿੰਘਵਾਲਾ ਇਸ ਹਾਊਸ ਦੇ ਸੀਨੀਅਰ ਮੈਂਬਰ ਹਨ, ਮੈਨੂੰ ਇਨ੍ਹਾਂ ਦਾ ਬੜਾ ਸਤਿਕਾਰ ਹੈ ਔਰ ਇਹ ਮੇਰੇ ਵਡੇ ਵੀਰ ਹਨ। ਇਨ੍ਹਾਂ ਨੇ ਇਕ ਐਸੀ ਨੇਕ ਸ਼ਖ਼ਸੀਅਤ, ਸਰਦਾਰ ਕਿਰਪਾਲ ਸਿੰਘ, ਦੇ ਬਾਰੇ ਕਿਹਾ ਹੈ——

**Sardar Gurcharn Singh Nihalsinghwala** : Is this a point of order?

**ਸਰਦਾਰ ਕਰਨੈਲ ਸਿੰਘ ਡੋਡ** : ਮੈਨੂੰ ਆਪਣੀ ਗੱਲ ਕਹਿ ਲੈਣ ਦਿਓ। ਚੇਅਰਮੈਨ ਸਾਹਿਬ, ਪ੍ਰੋਸੀਡਿੰਗਜ਼ ਰਿਕਾਰਡ ਹੋ ਰਹੀਆਂ ਹਨ, ਸਾਰਾ ਹਾਊਸ ਬੈਠਾ ਹੈ, ਸਰਦਾਰ ਕਿਰਪਾਲ ਸਿੰਘ ਨੇ ਇਕ ਵੀ ਗੱਲ ਕਿਸੇ ਸ਼ਖ਼ਸੀਅਤ ਨੂੰ ਨਹੀਂ ਕੱਢੀ।

**Doctor Kewal Krishan** : Sardar Karnail Singh Doad is not the guardian of Sardar Kirpal Singh. Sardar Kirpal Singh will explain his position.

**ਸਰਦਾਰ ਦਲੀਪ ਸਿੰਘ ਪਾਂਧੀ** : ਆਨ ਏ ਪੁਆਇੰਟ ਆਫ਼ ਆਰਡਰ, ਸਰ।

**ਸਰਦਾਰ ਗੁਰਚਰਨ ਸਿੰਘ ਨਿਹਾਲਸਿੰਘਵਾਲਾ** : ਚੇਅਰਮੈਨ ਸਾਹਿਬ, ਮੈਂ ਤੁਹਾਡੇ ਰਾਹੀਂ ਚੀਫ਼ ਮਨਿਸਟਰ ਸਾਹਿਬ ਨੂੰ ਰਿਕੁਐਸਟ ਕਰਾਂਗਾ ਕਿ ਇਹ ਯੂਨਾਨੀਮਸ ਰੈਜ਼ੋਲਿਊਸ਼ਨ ਹੈ ਔਰ ਇਸ ਕਿਸਮ ਦੀਆਂ ਗੱਲਾਂ ਕਰਕੇ ਇੰਟਰਪਸ਼ਨ ਨਹੀਂ ਕਰਨੀ ਚਾਹੀਦੀ।

**ਸ਼੍ਰੀ ਸਭਾਪਤੀ** : ਪਾਂਧੀ ਸਾਹਿਬ ਤੁਸੀਂ ਮੂਵਰ ਹੋ, ਤੁਹਾਡੀ ਵੀ ਬੋਲਣ ਦੀ ਟਰਨ ਆਵੇਗੀ।

**ਸਰਦਾਰ ਦਲੀਪ ਸਿੰਘ ਪਾਂਧੀ** : ** ** **

**Mr. Chairman** : This is no point of order.

**ਸਰਦਾਰ ਗੁਰਚਰਨ ਸਿੰਘ ਨਿਹਾਲਸਿੰਘਵਾਲਾ** : ਚੇਅਰਮੈਨ ਸਾਹਿਬ, ਇਸ ਅਕਾਰਡ ਦੇ ਤਿੰਨ ਹਿੱਸੇ ਹਨ। ਪਹਿਲਾ, ਚੰਡੀਗੜ੍ਹ ਪੰਜਾਬ ਨੂੰ ਦਿੱਤਾ ਜਾਵੇ। ਦੂਸਰਾ, ਹਿੰਦੀ ਸਪੀਕਿੰਗ, ਹਿੰਦੀ ਬੋਲਣ ਵਾਲੇ ਪਿੰਡ ਹਰਿਆਣੇ ਨੂੰ ਦਿੱਤੇ ਜਾਣ। ਤੀਸਰਾ, ਐਸ.ਵਾਈ.ਐਲ. ਨਹਿਰ ਮੁਕੱਰਰ ਟਾਈਮ ਵਿੱਚ ਮੁਕੰਮਲ ਕੀਤੀ ਜਾਵੇ। ਇਸ ਅਕਾਰਡ ਵਿੱਚ ਅਸੀਂ ਸ਼ਾਮਲ ਨਹੀਂ ਸੀ ਹੋਏ। ਨਾ ਸਾਨੂੰ ਕਿਸੇ ਨੇ ਸ਼ਾਮਲ ਕੀਤਾ ਹੈ ਅਤੇ ਨਾ ਸਾਡਾ ਕੋਈ ਸਲਾਹ ਮਸ਼ਵਰਾ ਲਿਆ ਗਿਆ ਹੈ ਕਿਉਂਕਿ ਇਹ ਗੱਲ ਪਹਿਲੇ ਦਿਨ ਮੰਨੀ ਗਈ ਸੀ ਕਿ ਪੰਜਾਬ ਵਿੱਚ ਜੇ ਕੋਈ ਮਸਲਾ ਉਠੇਗਾ

** Expunged as ordered by the Chair.

ਤਾਂ ਖਾਸ ਤੌਰ ਤੇ ਜਿਸ ਦੇ ਨਾਲ ਮੈਜਾਰਿਟੀ ਸਿੱਖਾਂ ਦਾ ਤੁਅਲਕ ਹੋਵੇਗਾ ਉਸ ਦੀ ਗੱਲ ਸੁਣੀ ਜਾਵੇਗੀ ਦੂਸਰੇ ਕਿਸੇ ਦੀ ਚਾਹੇ ਉਹ ਸਿੱਖ ਕਮਿਊਨਿਟੀ ਦੇ ਕਿਸੇ ਹੋਰ ਪੋਲੀਟੀਕਲ ਪਾਰਟੀ ਦੇ ਹੋਣ ਉਨ੍ਹਾਂ ਦੀ ਗੱਲ ਨਹੀਂ ਸੁਣੀ ਜਾਵੇਗੀ, ਅਕਾਲੀਆਂ ਦੀ ਗੱਲ ਸੁਣੀ ਜਾਵੇਗੀ। ਜਦੋਂ ਇਹ ਮਸਲਾ ਉਠਿਆ ਤਾਂ, ਚੇਅਰਮੈਨ ਸਾਹਿਬ, ਉਸ ਵੇਲੇ ਪੰਜਾਬ ਵਿਚ ਕਾਂਗਰਸ ਦਾ ਰਾਜ ਸੀ ਔਰ ਪਾਰਲੀਮੈਂਟ ਵਿੱਚ 13 ਪੰਜਾਬ ਦੇ ਪਾਰਲੀਮੈਂਟ ਮੈਂਬਰਾਂ ਵਿਚੋਂ 12 ਮੈਂਬਰ ਕਾਂਗਰਸ ਪਾਰਟੀ ਦੇ ਸਨ ਅਤੇ ਇਕ ਅਕਾਲੀ ਪਾਰਟੀ ਦੇ ਸਨ ਮਗਰ ਸਾਨੂੰ ਕਿਸੇ ਨੇ ਕਾਂਫੀਡੈਂਸ ਵਿੱਚ ਨਹੀਂ ਲਿਆ, ਨਾ ਇਨ੍ਹਾਂ ਨੇ ਲਿਆ ਅਤੇ ਨਾ ਸੈਂਟਰ ਨੇ ਲਿਆ। ਸੈਂਟਰ ਗੌਰਮਿੰਟ ਨੇ ਕੋਸ਼ਿਸ਼ ਕੀਤੀ ਕਿ ਚਾਹੇ ਕਿਸੇ ਦਾ ਰਾਜ ਹੋਵੇ, ਚਾਹੇ ਪਾਰਲੀਮੈਂਟ ਵਿੱਚ ਕਿਸੇ ਦੀ ਨੁਮਾਇੰਦਗੀ ਹੋਵੇ, ਚੂੰਕਿ ਅਕਾਲੀ ਪਾਰਟੀ ਕਲੇਮ ਕਰਦੀ ਹੈ ਔਰ ਐਸ. ਜੀ.ਪੀ.ਸੀ. ਗੁਰਦੁਆਰਿਆਂ ਦੀ ਹਰ ਚੀਜ਼ ਦੀ ਮਾਲਕ ਹੈ ਇਸ ਕਰਕੇ ਉਨ੍ਹਾਂ ਨਾਲ ਫੈਸਲਾ ਕਰਾਂਗੇ। ਅਸੀਂ ਵੀ ਮੰਨ ਲਿਆ। ਅਕਾਰਡ ਹੋ ਗਿਆ। ਮੈਂ ਇਕ ਦੋ ਗਲਾਂ ਚੀਫ ਮਨਿਸਟਰ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਇਹ ਪੁਰਾਣੀ ਗਲ ਹੈ ਔਰ ਇਹ ਮਸਲਾ ਅੱਜ ਦਾ ਨਹੀਂ, ਇਹ ਜਦੋਂ 1947 ਦੀ ਪਾਰਟੀਸ਼ਨ ਹੋਈ ਉਸ ਦਿਨ ਤੋਂ ਲੈ ਕੇ ਇਹ ਮਸਲਾ ਚਲਿਆ ਆਉਂਦਾ ਹੈ। ਇਥੇ ਇਸ ਤਰ੍ਹਾਂ ਦੀ ਡਿਮਾਂਡ ਆਈ ਬੋਲੀ ਦੀ, ਪੰਜਾਬੀ ਦੀ ਔਰ ਹਿੰਦੀ ਦੀ ਵੀ। ਉਸ ਵਕਤ 154 ਦਾ ਹਾਊਸ ਹੁੰਦਾ ਸੀ। ਅਖੀਰ ਸੱਚਰ ਫ਼ਾਰਮੂਲਾ ਬਣਿਆ ਉਸ ਦੇ ਤਹਿਤ ਦੋ ਰਿਜਨਲ ਕਮੇਟੀਆਂ ਬਣੀਆਂ, ਇਕ ਪੰਜਾਬੀ ਬੋਲੀ ਦੀ ਅਤੇ ਇਕ ਹਿੰਦੀ ਬੋਲੀ ਦੀ। ਉਸ ਦੇ ਬਾਅਦ ਥੋੜ੍ਹਾ ਅਰਸਾ ਇਸ ਤਰ੍ਹਾਂ ਕੰਮ ਚਲਦਾ ਰਿਹਾ। ਫਿਰ ਇਨ੍ਹਾਂ ਨੇ ਮੋਰਚਾ ਲਾ ਦਿੱਤਾ ਕਿ ਪੰਜਾਬੀ ਸੂਬਾ ਜ਼ਰੂਰ ਲੈਣਾ ਹੈ। ਉਸ ਵਕਤ ਜੋ ਪੰਜਾਬੀ ਸੂਬਾ ਮਿਲਿਆ ਇਨ੍ਹਾਂ ਨੇ ਸੂਬੇ ਦੀ ਡੀਮਾਰਕੇਸ਼ਨ ਕਰਾ ਲਈ। ਸੰਤੁਸ਼ਟ ਹੋ ਗਏ, ਖੁਸ਼ੀਆਂ ਮੰਨਾਈਆਂ ਔਰ ਉਸ ਤੋਂ ਬਾਅਦ ਅਕਾਲੀ ਪਾਰਟੀ ਦੀ ਸਰਕਾਰ ਬਣੀ। ਥੋੜ੍ਹੇ ਦਿਨਾਂ ਬਾਦ ਸੰਤ ਫਤਹਿ ਸਿੰਘ ਜਿਹੜੇ ਅਕਾਲੀ ਪਾਰਟੀ ਦੇ ਪ੍ਰਧਾਨ ਸਨ ਉਨ੍ਹਾਂ ਨੇ ਇਹ ਐਲਾਨ ਕੀਤਾ ਕਿ ਮੈਂ ਸੜ ਕੇ ਮਰ ਜਾਵਾਂਗਾ ਨਹੀਂ ਤਾਂ ਚੰਡੀਗੜ੍ਹ ਸਾਨੂੰ ਦਿਓ ਔਰ ਪੰਜਾਬ ਦੇ ਸਾਰੇ ਲੋਕ ਚਾਹੁੰਦੇ ਸਨ ਕਿ ਚੰਡੀਗੜ੍ਹ ਮਿਲ ਜਾਏ ਔਰ, ਚੇਅਰਮੈਨ ਸਾਹਿਬ, ਮੈਂ ਦੱਸਣਾ ਚਾਹੁੰਦਾ ਹਾਂ ਕਿ ਚੰਡੀਗੜ੍ਹ ਮਿਲ ਵੀ ਜਾਣਾ ਸੀ ਪਰ ਸਾਡੀਆਂ ਕਮਜ਼ੋਰੀਆਂ ਕਰਕੇ ਸਾਨੂੰ ਨਹੀਂ ਮਿਲਿਆ (ਵਿਘਨ)। ਚੇਅਰਮੈਨ ਸਾਹਿਬ, ਜਦੋਂ ਇਹ ਗੱਲ ਹੋਈ ਤੇ ਫੈਸਲਾ ਹੋਣਾ ਸੀ ਤਾਂ ਅਕਾਲੀ ਪਾਰਟੀ ਨੇ ਪ੍ਰਧਾਨ ਮੰਤਰੀ ਕੋਲ ਡੈਪੂਟੇਸ਼ਨ ਭੇਜ ਦਿੱਤਾ ਕਿ ਸੰਤ ਜੀ ਨੂੰ ਸੜਨੋਂ ਬਚਾਓ। ਸੈਂਟਰ ਨੇ ਕਿਹਾ ਕਿ ਫੈਸਲਾ ਕਰ ਲਵੋ ਅਸੀਂ ਤਾਂ ਕਦੇ ਕਿਸੇ ਨੂੰ ਜਲਣ ਵਾਸਤੇ ਨਹੀਂ ਕਿਹਾ। ਮਰਹੂਮ ਡਾਕਟਰ ਭਗਤ ਸਿੰਘ ਜਿਹੜੇ ਇਸ ਹਾਊਸ ਦੇ ਮਨਿਸਟਰ ਵੀ ਸਨ ਔਰ ਮੈਂਬਰ ਵੀ ਰਹੇ ਉਹ ਅਕਾਲੀ ਪਾਰਟੀ ਵਲੋਂ ਡੈਪੂਟੇਸ਼ਨ ਲੈ ਕੇ ਗਏ ਸੀ। ਉਨ੍ਹਾਂ ਨੇ ਫੈਸਲਾ ਕੀਤਾ ਕਿ ਅਬੋਹਰ ਔਰ ਫਜ਼ਿਲਕਾ ਹਰਿਆਣਾ ਨੂੰ ਦੇ ਦਿਓ ਅਤੇ ਚੰਡੀਗੜ੍ਹ ਸਾਨੂੰ ਦੇ ਦਿਓ ਤਾਂਕਿ ਸੰਤ ਜੀ ਦੀ ਜਾਨ ਬਚ ਜਾਏ। ਕੱਲ੍ਹ ਮੈਂ ਇਸ ਗੱਲ ਦੀ ਕਲੈਰੀਫਿਕੇਸ਼ਨ ਕਰਨਾ ਚਾਹੁੰਦਾ ਸੀ। ਕਿਉਂਕਿ ਉਸ ਵੇਲੇ ਚੀਫ ਮਨਿਸਟਰ, ਸਰਦਾਰ ਗੁਰਨਾਮ ਸਿੰਘ, ਸੀ ਜਦੋਂ ਉਨ੍ਹਾਂ ਕੋਲ ਇਹ ਗੱਲ ਆਈ ਤਾਂ ਉਨ੍ਹਾਂ ਨੇ ਕਿਹਾ ਕਿ ਮੈਨੂੰ ਚੰਡੀਗੜ੍ਹ ਨਾਲ ਕੋਈ ਵਾਸਤਾ ਨਹੀਂ। ਪਰ ਇਹ ਸਾਡੀ ਪਾਰਟੀ ਦਾ ਫੈਸਲਾ ਸੀ। ਉਨ੍ਹਾਂ ਨੇ ਕਿਹਾ ਕਿ ਮੈਂ ਅਬੋਹਰ-ਫਾਜ਼ਿਲਕਾ ਕਦੇ ਨਹੀਂ ਦਿਆਂਗਾ। ਇਹ ਚਿੱਠੀ ਫਾਈਲ ਵਿੱਚ ਹੈ। ਚੇਅਰਮੈਨ ਸਾਹਿਬ, ਇਹ ਅਕਾਰਡ ਹੋਇਆ। ਇਸ ਦੇ ਨਾਲ ਹਿੰਦੂਆਂ ਨੇ, ਕਾਂਗਰਸ ਨੇ ਅਤੇ ਹੋਰ ਪੰਜਾਬ ਦੇ ਸਾਰੇ ਲੋਕਾਂ ਨੇ ਖੁਸ਼ੀ ਮਨਾਈ। ਪਰ ਇਸ ਦੇ ਖਿਲਾਫ਼ ਕੌਣ ਬੋਲਿਆ ? ਐਸ.ਜੀ.ਪੀ.ਸੀ. ਦੇ ਪ੍ਰਧਾਨ , ਟੌਹੜਾ ਸਾਹਿਬ ਬੋਲੇ। ਉਨ੍ਹਾਂ ਨੇ ਕਿਹਾ ਕਿ ਮੈਂ ਰਿਜੈਕਟ ਕਰਦਾ ਹੈ। ਔਰ ਦੂਸਰੇ ਜਿਹੜੇ ਇਸ ਪਾਰਟੀ ਦੇ ਤੌਰ ਤੇ ਦੋ ਵਾਰੀ ਮੁੱਖ ਮੰਤਰੀ ਰਹਿ ਚੁਕੇ ਹਨ, ਸਰਦਾਰ ਪ੍ਰਕਾਸ਼ ਸਿੰਘ ਬਾਦਲ, ਉਹ ਬੋਲੇ। ਉਸ ਵਕਤ ਸੰਤ ਜੀ ਜਿਊਂਦੇ **ਸੀ,**

[ਸਰਦਾਰ ਗੁਰਚਰਨ ਸਿੰਘ ਨਿਹਾਲਸਿੰਘਵਾਲਾ]

ਉਹ ਆਪ ਅਕਾਰਡ ਕਰਕੇ ਆਏ ਸਨ। ਉਸ ਵੇਲੇ ਹੀ ਇਨ੍ਹਾਂ ਦੋਨਾਂ ਨੂੰ ਪਾਰਟੀ ਵਿਚੋਂ ਬਾਹਰ ਕੱਢ ਦੇਣਾ ਚਾਹੀਦਾ ਸੀ ਫਿਰ ਤਾਂ ਗੱਲ ਬਣਦੀ। (ਥੰਪਿੰਗ) ਲੇਕਿਨ ਬਦਕਿਸਮਤੀ ਦੀ ਗੱਲ ਹੈ ਸੰਤ ਜੀ ਨੂੰ ਸ਼ਹੀਦ ਕਰ ਦਿੱਤਾ ਕੁਝ ਮਾੜੇ ਆਦਮੀਆਂ ਨੇ। (ਵਿਘਨ) (ਇਕ ਅਵਾਜ਼ : ਕਾਂਗਰਸੀਆਂ ਨੇ) ਤੁਸੀਂ ਕਾਂਗਰਸੀ ਦਾ ਕਹਿੰਦੇ ਹੋ, ਮੈਂ ਕਹਿੰਦਾ ਹਾਂ ਕਿ ਪ੍ਰਧਾਨ ਦਾ ਕਤਲ ਹੋਵੇ ਔਰ ਕਤਲ ਕਰਨ ਵਾਲਿਆਂ ਨੇ ਗੁਰਦੁਆਰੇ ਖੋਹ ਲਏ ਹੋਣ ਔਰ ਤੁਹਾਨੂੰ ਵੜਨ ਨਾ ਦਿੱਤਾ ਹੋਵੇ...... (ਵਿਘਨ) ਰੋਜ਼ ਇਥੇ ਤੁਸੀਂ ਰੌਲਾ ਪਾਉਂਦੇ ਰਹਿੰਦੇ ਹੋ। ਤੁਸੀਂ ਸਾਨੂੰ ਟਾਂਟ ਨਾ ਕਰੋ। ਤੁਸੀਂ ਇਸ ਤਰ੍ਹਾਂ ਦੇ ਕੰਮ ਕਰਕੇ ਉਸ ਨੂੰ ਮਾਰ ਦਿਤਾ (ਵਿਘਨ), ਮੈਂ ਸਰਦਾਰ ਸੁਰਜੀਤ ਸਿੰਘ ਜੀ ਨੂੰ ਇਕੋ ਗੱਲ ਕਹਿਣੀ ਚਾਹੁੰਦਾ ਹਾਂ, ਮੈਂ ਕੋਈ ਮਿਸਾਲਾਂ ਵਿਚ ਨਹੀਂ ਪੈਣਾ ਚਾਹੁੰਦਾ। ਸਰਦਾਰ ਸੁਰਜੀਤ ਸਿੰਘ ਜੀ ਨੂੰ ਪਤਾ ਹੈ ਕਿ ਜਦੋਂ ਅਬੋਹਰ ਅਤੇ ਫਾਜ਼ਿਲਕਾ ਦਾ ਅਵਾਰਡ ਦਿੱਤਾ ਸੀ ਤਾਂ ਸਰਦਾਰ ਗੁਰਨਾਮ ਸਿੰਘ ਦੀ ਵਜ਼ਾਰਤ ਸੀ ਜਿਹੜੀ ਕਿ ਬਾਅਦ ਵਿਚ ਟੁੱਟ ਗਈ ਸੀ। ਉਸ ਅਵਾਰਡ ਦੇ ਵਿਚ ਇਕ ਕੋਰੀਡੋਰ ਦਿੱਤਾ ਗਿਆ ਸੀ ਉਹ ਕੋਰੀਡੋਰ ਸੀ ਕੰਦੂ ਖੇੜਾ ਦਾ ਪਿੰਡ। ਉਹ ਸਮਝਦੇ ਸਨ ਕਿ ਕੰਦੂਖੇੜੇ ਦਾ ਪਿੰਡ ਪੰਜਾਬੀ ਬੋਲਦਾ ਪਿੰਡ ਹੈ। ਇਸ ਕਰਕੇ ਉਹ ਅਵਾਰਡ ਲਾਗੂ ਨਹੀਂ ਹੋ ਸਕਿਆ। ਫਿਰ ਜਦੋਂ ਹੁਣ ਇਹ ਆਪ ਸਮਝਦੇ ਹਨ ਔਰ ਇਨ੍ਹਾਂ ਨੂੰ ਇਸ ਬਾਰੇ ਪੂਰਾ ਪਤਾ ਸੀ ਤਾਂ ਫਿਰ ਇਹ ਆਪਣੇ ਅਕਾਰਡ ਦੇ ਟਰਮਜ਼ ਐਂਡ ਰੈਫਰੈਂਸ ਵਿਚ ਇਹ ਸ਼ਰਤਾਂ ਕਿਉਂ ਮੰਨੀਆਂ। ਤੁਸੀਂ ਹੋਰ ਚਾਰ ਮਹੀਨੇ ਚੀਫ ਮਨਿਸਟਰ ਨਾ ਬਣਦੇ ਲੇਕਿਨ ਤੁਹਾਨੂੰ ਇਹ ਟਰਮਜ਼ ਐਂਡ ਰੈਫਰੈਂਸ ਕਲੀਅਰ ਕਰਾਉਣੀਆਂ ਚਾਹੀਦੀਆਂ ਸਨ। ਇਹ ਟਰਮਜ਼ ਇਹ ਨਹੀਂ ਸਨ ਰਖਵਾ ਸਕਦੇ ਜਿਸ ਨੇ ਮੰਨੀਆਂ ਉਹ ਇਕ ਹੋਰ ਕਾਰੀਗਰ ਹੈ। ਨਾ ਇਹ ਹਨ ਅਤੇ ਨਾ ਸੰਤ ਲੌਂਗੋਵਾਲ ਹਨ। ਇਹ ਕਾਰੀਗਰ ਸਰਦਾਰ ਬਲਵੰਤ ਸਿੰਘ ਹਨ (ਤਾੜੀਆਂ) (ਹਾਸਾ) ਜਿਸ ਨੇ ਇਹ ਟਰਮਜ਼ ਐਂਡ ਰੈਫਰੈਂਸ ਉਸ ਅਕਾਰਡ ਵਿਚ ਕਰਵਾਈਆਂ। ......(ਵਿਘਨ) ਇਨ੍ਹਾਂ ਨੂੰ ਹੁਣ ਤਕਲੀਫ ਹੁੰਦੀ ਹੈ। (ਵਿਘਨ) ਮੈਂ ਇਕ ਹੋਰ ਅਰਜ਼ ਕਰਨੀ ਚਾਹੁੰਦਾ ਹਾਂ ਕਿ ਜਦੋਂ ਅਕਾਰਡ ਵਿਚ ਇਹ ਤਿੰਨ ਚੀਜ਼ਾਂ ਆ ਗਈਆਂ ਤਾਂ ਫਿਰ ਨੁਕਤਾਚੀਨੀ ਜਾਂ ਹੇਰਾਫੇਰੀ ਕਿਉਂ ਕਰਦੇ ਹੋ। ਕੱਲ੍ਹ ਜਦੋਂ ਸਰਦਾਰ ਕਿਰਪਾਲ ਸਿੰਘ ਬੋਲਣ ਲੱਗੇ ਤਾਂ ਤੁਸੀਂ ਕਿਹਾ ਸੀ ਕਿ ਦਸੋ ਪਾਣੀ ਦੇਣਾ ਚਾਹੀਦਾ ਹੈ ਜਾਂ ਨਹੀਂ ਦੇਣਾ ਚਾਹੀਦਾ। ਇਨ੍ਹਾਂ ਨੂੰ ਸ਼ਾਇਦ ਪਤਾ ਨਹੀਂ ਕਿ ਜਦੋਂ ਤਕ ਇਥੇ ਗਿਆਨੀ ਜ਼ੈਲ ਸਿੰਘ ਦੀ ਹਕੂਮਤ ਰਹੀ ਹੈ ਪਾਣੀ ਦਾ ਮਸਲਾ ਨੇੜੇ ਨਹੀਂ ਲਗਣ ਦਿੱਤਾ...... (ਵਿਘਨ) ਪੇਸ਼ੈਂਸ ਰੱਖੋ। ਚੇਅਰਮੈਨ ਸਾਹਿਬ, ਇਨ੍ਹਾਂ ਦੀ ਹਕੂਮਤ ਆਈ। ਸਰਦਾਰ ਬਾਦਲ ਸਾਹਿਬ ਇਥੇ ਚੀਫ ਮਨਿਸਟਰ ਬਣੇ, ਚੌਧਰੀ ਦੇਵੀ ਲਾਲ ਹਰਿਆਣੇ ਵਿਚ ਚੀਫ ਮਨਿਸਟਰ ਬਣੇ, ਮੋਰਾਰ ਜੀ ਡਿਸਾਈ ਪ੍ਰਾਈਮ ਮਨਿਸਟਰ ਬਣੇ, ਬਰਨਾਲਾ ਸਾਹਿਬ ਸੈਂਟਰ ਵਿਚ ਐਗਰੀਕਲਚਰ ਮਨਿਸਟਰ ਬਣੇ ਤਾਂ ਇਹ ਉਸ ਵੇਲੇ ਕੋਈ ਗਲਬਾਤ ਨਹੀਂ ਕਰ ਸਕੇ। ਲੇਕਿਨ ਦੇਵੀ ਲਾਲ ਨੇ ਕਰੋੜ ਰੁਪਿਆ ਦੇ ਕੇ ਨਹਿਰ ਦੀ ਪੁਟਾਈ ਵਾਸਤੇ ਕਹਿ ਦਿੱਤਾ ਔਰ ਸਰਦਾਰ ਪ੍ਰਕਾਸ਼ ਸਿੰਘ ਬਾਦਲ ਨੇ ਉਹ ਰੁਪਿਆ ਐਕਸੈਪਟ ਕਰ ਲਿਆ। (ਵਿਘਨ) ਕੀ ਮੈਂ ਗਲਤ ਕਿਹਾ ਹੈ ? ਜਿਹੜੀ ਸਰਕਾਰ ਨੇ ਇਸ ਨਹਿਰ ਦਾ ਸਰਵੇ ਕੀਤਾ, ਉਹ ਸਰਕਾਰ ਕਿਹੜੀ ਸੀ ? ਉਹ ਸਰਵੇ ਇਸ ਅਕਾਲੀ ਪਾਰਟੀ ਨੇ ਕੀਤਾ ਔਰ ਫਿਰ ਅਜ ਬਿਆਨ ਦਿੰਦੇ ਹਨ ਕਿ ਸਹੀ ਟਾਈਮ ਤੇ ਪਾਣੀ ਦਾ ਇੰਤਜ਼ਾਮ ਕਰ ਦੇਣਗੇ। ਇਹ ਵੀ ਇਹ ਬਿਆਨ ਦੇ ਰਹੇ ਹਨ ਔਰ ਇਹ ਨਹਿਰ ਪੁਟਾ ਰਹੇ ਹਨ। ਜਿਹੜਾ ਪਾਣੀ ਹਰਿਆਣੇ ਨੂੰ ਦੇਣ ਦਾ ਫੈਸਲਾ ਹੋਇਆ ਉਹ ਵੀ ਇਨ੍ਹਾਂ ਨੇ ਕੀਤਾ...... (ਵਿਘਨ)

**ਸਰਦਾਰ ਬਲਦੇਵ ਸਿੰਘ ਮਾਨ** : ਚੇਅਰਮੈਨ ਸਾਹਿਬ, ਮਾਨਯੋਗ ਮੈਂਬਰ ਬੜੇ ਸੀਨੀਅਰ

ਮੈਂਬਰ ਹਨ 3.5 ਕਿਉਸਕ ਪਾਣੀ ਹਰਿਆਣੇ ਨੂੰ ਦੇਣ ਦਾ ਫੈਸਲਾ ਗਿਆਨੀ ਜ਼ੈਲ ਸਿੰਘ ਦੀ ਸਰਕਾਰ ਵੇਲੇ ਹੋਇਆ ਸੀ। ਇਹ ਗੱਲ ਇਹ ਕਨਸੀਲ ਕਰ ਰਹੇ ਹਨ।

**ਸਰਦਾਰ ਗੁਰਚਰਨ ਸਿੰਘ ਨਿਹਾਲਸਿੰਘਵਾਲਾ** : ਤੁਸੀਂ ਚੀਫ ਮਨਿਸਟਰ ਸਾਹਿਬ ਦੇ ਪਾਸ ਬੈਠੇ ਹੋ, you must be responsible। ਚੇਅਰਮੈਨ ਸਾਹਿਬ, ਮੈਂ ਜ਼ਿਆਦਾ ਨਾ ਕਹਿੰਦਾ ਹੋਇਆ ਇਕੋ ਗੱਲ ਕਹਾਂਗਾ ਕਿ ਅਸੀਂ ਕਦੋਂ ਕਿਹਾ ਸੀ ਕਿ ਉਨ੍ਹਾਂ ਨੂੰ ਪਿੰਡ ਦਿਓ ਔਰ ਚੰਡੀਗੜ੍ਹ ਲਓ। ਚੰਡੀਗੜ੍ਹ ਤੇ ਸਾਡਾ ਹੱਕ ਹੈ। ਪਾਣੀ ਤੁਸੀਂ ਦਿੱਤਾ ਪਟਿਆਲੇ ਦੇ 13-16 ਪਿੰਡ ਤੁਸੀ ਦੇਣੇ ਕੀਤੇ...... (ਵਿਘਨ)

**ਸਰਦਾਰ ਰਾਜਿੰਦਰ ਸਿੰਘ ਧਾਲੀਵਾਲ** : ਚੇਅਰਮੈਨ ਸਾਹਿਬ, ਮੈਂਬਰ ਸਾਹਿਬ ਹਾਊਸ ਨੂੰ ਮਿਸਲੀਡ ਕਰ ਰਹੇ ਹਨ .........

**ਸ੍ਰੀ ਸਭਾਪਤੀ** : ਧਾਲੀਵਾਲ ਸਾਹਿਬ ਤੁਸੀਂ ਬੈਠੋ। Mr. Nihalsinghwala, you please continue.

**Sardar Gurcharan Singh Nihalsinghwala** : I will not give way. ਮੈਂ ਕਹਿ ਰਿਹਾ ਸੀ ਕਿ ਕਿਸੇ ਨੇ ਸਾਡੇ ਵਿਚੋਂ ਕਿਹਾ ਕਿ ਅਬੋਹਰ ਅਤੇ ਫਾਜ਼ਿਲਕਾ ਦੇ ਪਿੰਡ ਦਿਓ। ਅਸੀਂ ਤਾਂ ਇਨ੍ਹਾਂ ਨੂੰ ਡਿਫੈਂਡ ਕਰਦੇ ਹਾਂ। ਇਨ੍ਹਾਂ ਨੇ ਪਿੰਡ ਦੇਣ ਲਈ ਆਪ ਕਿਉਂ ਓਫਰ ਕੀਤੀ। (ਵਿਘਨ)

**ਪ੍ਰੋਫੈਸਰ ਪ੍ਰੇਮ ਸਿੰਘ ਚੰਦੂਮਾਜਰਾ** : ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਪਾਣੀ ਦਾ ਮਸਲਾ ਜਿਹੜਾ ਸੀ ਕੀ ਉਹ ਸਰਦਾਰ ਦਰਬਾਰਾ ਸਿੰਘ ਨੇ ਸੁਪਰੀਮ ਕੋਰਟ ਵਿਚੋਂ ਕੇਸ ਵਾਪਸ ਨਹੀਂ ਸੀ ਲਿਆ ? ਇਹ ਸਪੱਸ਼ਟ ਕਰਨ।

**Mr. Speaker**: Please continue.

**ਸਰਦਾਰ ਗੁਰਚਰਨ ਸਿੰਘ ਨਿਹਾਲ ਸਿੰਘ ਵਾਲਾ** : ਅੱਜ ਇਹ ਸਾਡੇ ਤੇ ਇਤਰਾਜ਼ ਕਰਦੇ ਹਨ ਕਿ ਕਾਂਗਰਸ ਵਾਲਿਆਂ ਨੇ ਇਨ੍ਹਾਂ ਦਾ ਕੇਸ ਕਮਜ਼ੋਰ ਕੀਤਾ ਹੈ ਪਰ ਅਸਲ ਗੱਲ ਇਹ ਹੈ ਕਿ ਅਕਾਲੀ ਪਾਰਟੀ 3 ਥਾਂ ਵੰਡੀ ਗਈ ਹੈ। ਇਕ ਆਫੀਸ਼ਿਅਲ ਅਕਾਲੀ ਪਾਰਟੀ ਜੋ ਹਕੂਮਤ ਵਿਚ ਆ ਗਈ ਹੈ। (ਵਿਘਨ) ਇਹ ਇਨ੍ਹਾਂ ਦਾ ਰਿਵਾਜ਼ ਹੈ ਜਦੋਂ ਵੀ ਅਕਾਲੀ ਪਾਰਟੀ ਨੇ ਸਰਕਾਰ ਸਾਂਭੀ ਹੈ, ਅਕਾਲੀ ਪਾਰਟੀ ਦੂਸਰੇ ਸਾਂਭ ਲੈਂਦੇ ਹਨ। (ਵਿਘਨ)

**ਸਰਦਾਰ ਦਲੀਪ ਸਿੰਘ ਪਾਂਧੀ** : ਤੁਸੀਂ ਕਿੰਨੇ ਚਿਰ ਹੋਰ ਕਾਂਗਰਸੀ ਰਹਿਣਾ ਹੈ ?

**Sardar Gurcharan Singh Nihalsinghwala**: I would die as congressman ਮੈਂ ਅਰਜ਼ ਕਰ ਰਿਹਾ ਸੀ ਕਿ ਅਕਾਲੀ ਪਾਰਟੀ ਵਿੱਚ ਫੁੱਟ ਪੈ ਗਈ ਹੈ। ਮੈਂ ਦੱਸਣਾ ਚਾਹੁੰਦਾ ਹਾਂ ਕਿ ਦਮਦਮੀ ਟਕਸਾਲ, ਆਲ ਇੰਡੀਆ ਸਿੱਖ ਸਟੂਡੈਂਸਟ ਫੈਡਰੇਸ਼ਨ ਜਿਨ੍ਹਾਂ ਦੀ ਖਾਤਰ ਇਹ ਪਸੀਨਾ ਪਸੀਨਾ ਹੋ ਰਹੇ ਸਨ, ਉਨ੍ਹਾਂ ਨੇ ਅਜ ਇਨ੍ਹਾਂ ਦੇ ਦਰਬਾਰ ਸਾਹਿਬ ਤੇ ਕਬਜ਼ਾ ਕੀਤਾ ਹੋਇਆ ਹੈ ਜਿਸ ਵਾਸਤੇ ਇਨ੍ਹਾਂ ਨੂੰ ਸਰਬਤ ਖਾਲਸਾ ਕਰਨਾ ਪਿਆ ਔਰ ਉਸ ਵਿਚ ਉਨ੍ਹਾਂ ਨੇ ਐਲਾਨ ਕੀਤਾ ਕਿ ਮਾਰਚ ਦੇ ਪਹਿਲੇ ਹਫਤੇ ਜੱਥਾ ਲੈ ਕੇ ਜਾਵਾਂਗੇ। ਪਰ ਟੌਹੜਾ ਸਾਹਿਬ ਅਸਤੀਫਾ ਦੇ ਗਏ। ਸੀ.ਐਮ. ਸਾਹਿਬ ਇਥੇ ਬੈਠੇ ਹਨ। ਮੈਂ ਦਾਅਵੇ ਨਾਲ ਕਹਿੰਦਾ ਹਾਂ ਕਿ

[ਸਰਦਾਰ ਗੁਰਚਰਨ ਸਿੰਘ ਨਿਹਾਲਸਿੰਘਵਾਲਾ]

ਇਨ੍ਹਾਂ ਨੇ ਕਰ ਕੁਝ ਨਹੀਂ ਸਕਣਾ (ਤਾੜੀਆਂ) (ਵਿਘਨ) ਦੂਸਰੀ ਗੱਲ ਇਨ੍ਹਾਂ ਨੇ ਕਾਮਯਾਬ ਹੋਣਾ ਹੈ ਤਾਂ ਇਨ੍ਹਾਂ ਨੂੰ ਉਨ੍ਹਾਂ ਦਾ ਸਾਥ ਛਡਣਾ ਪਵੇਗਾ। ਪਰ ਹੁੰਦਾ ਕੁਝ ਹੋਰ ਹੈ। ਮੈਂ ਦਸਦਾ ਹਾਂ ਕਿ ਜਿਸ ਵੇਲੇ ਦਰਬਾਰ ਸਾਹਿਬ ਨੂੰ ਖਾਲੀ ਕਰਵਾਉਣਾ ਸੀ ਤਾਂ ਇਹ ਦੱਸਣ ਕਿ ਕੀ ਉਸ ਵੇਲੇ ਬਰਨਾਲਾ ਸਾਹਿਬ ਦਾ ਲੜਕਾ 100 ਬੰਦਿਆਂ ਨਾਲ ਬਸ ਭਰ ਕੇ ਉਥੇ ਨਹੀਂ ਗਿਆ ਔਰ ਉਥੇ ਝਗੜਾ ਨਹੀਂ ਹੋਇਆ ? ਕੀ ਚੀਫ ਮਨਿਸਟਰ ਬਣਨ ਦੇ ਬਾਅਦ ਇਹੋ ਜਿਹੀਆਂ ਗੱਲਾਂ ਹੋਣੀਆਂ ਚਾਹੀ-ਦੀਆਂ ਹਨ ? (ਵਿਘਨ)

**ਮੁੱਖ ਮੰਤਰੀ** : ਪਰਸਨਲ ਐਕਸਪਲੇਨੇਸ਼ਨ, ਸਪੀਕਰ ਸਾਹਿਬ। ਇਹ ਮੈਂਬਰ ਸਾਹਿਬ ਬਹੁਤ ਪੁਰਾਣੇ ਪਾਰਲੀਮੈਂਟੇਰੀਅਨ ਹਨ। ਥੋੜੀ ਜਿਹੀ ਸੰਭਲ ਕੇ ਗੱਲ ਕਰਨੀ ਚਾਹੀਦੀ ਹੈ। ਇਹੋ ਜਿਹੀਆਂ ਗੱਲਾਂ ਨਹੀਂ ਕਹਿਣੀਆਂ ਚਾਹੀਦੀਆਂ। ਇਹ ਬਹੁਤ ਆਊਟ ਆਫ ਦੀ ਕਾਂਟੈਕਸਟ ਜਾ ਰਹੇ ਹਨ। ਪਤਾ ਨਹੀਂ ਇਸ ਨਾਲ ਇਨ੍ਹਾਂ ਨੂੰ ਕੀ ਲਾਭ ਹੋਣਾ ਹੈ। ਜੇ ਤੁਸੀਂ ਰੈਜ਼ੋਲਿਊਸ਼ਨ ਵਾਸਤੇ ਸਿਨਸੀਅਰ ਹੋ ਤਾਂ ਇਕ ਦੋ ਲਫਜ਼ ਰੈਜ਼ੋਲਿਊਸ਼ਨ ਦੇ ਬਾਰੇ ਕਹੋ।

**ਸਰਦਾਰ ਗੁਰਚਰਨ ਸਿੰਘ ਨਿਹਾਲਸਿੰਘਵਾਲਾ** : ਮੈਂ ਕਿਹਾ ਹੈ ਕਿ ਅਬੋਹਰ ਤੇ ਫਾਜ਼ਿਲਕਾ ਨਹੀਂ ਦੇਣਾ, ਪਾਣੀ ਨਹੀਂ ਦੇਣਾ। ਲੇਕਿਨ ਤੁਸੀਂ ਆਪਣੇ ਸਾਥੀਆਂ ਨੂੰ ਲਗਾਮ ਪਾ ਦਿਓ। ਜਦੋਂ ਪਾਣੀ ਕਹੋ ਤਾਂ ਉਨ੍ਹਾਂ ਨੂੰ ਤਕਲੀਫ ਹੁੰਦੀ ਹੈ।

**ਸਰਦਾਰ ਦਲੀਪ ਸਿੰਘ ਪਾਂਧੀ**: ਚੇਅਰਮੈਨ ਸਾਹਿਬ, ਜਿਹੜਾ ਇਰਰੈਲੇਵੈਂਟ ਬੋਲ ਰਹੇ ਹਨ ਉਹ ਸਾਰਾ ਅਕਸਪੰਜ ਕਰਵਾ ਦਿਓ।

**Mr. Chairman**: Please try to wind up.

**ਸਰਦਾਰ ਗੁਰਚਰਨ ਸਿੰਘ ਨਿਹਾਲ ਸਿੰਘ ਵਾਲਾ** : ਸੋ ਚੇਅਰਮੈਨ ਸਾਹਿਬ, ਮੈਂ ਆਖਰੀ ਗੱਲ ਇਹ ਕਰਨੀ ਚਾਹੁੰਦਾ ਹਾਂ ਕਿ ਜੋ ਅਕਾਰਡ ਹੋਇਆ ਹੈ ਔਰ ਇਸ ਨੂੰ ਸਿਰੇ ਚੜਾਉਣਾ ਹੈ ਤਾਂ ਇਨ੍ਹਾਂ ਨੂੰ ਇਹੋ ਜਿਹੀਆਂ ਗਲਾਂ ਨਹੀਂ ਕਰਨੀਆਂ ਚਾਹੀਦੀਆਂ ਜਿਹੜੀਆਂ ਪ੍ਰਾਈਮ ਮਨਿਸਟਰ ਦੇ ਖਿਲਾਫ ਹੋਣ, ਕਾਂਗਰਸ ਦੇ ਖਿਲਾਫ ਹੋਣ। ਕਲ੍ਹ ਇਨ੍ਹਾਂ ਨੇ ਕਾਂਗਰਸੀਆਂ ਦੇ ਖਿਲਾਫ ਲਫਜ਼ ਵਰਤੇ ਔਰ ਇਥੇ ਜਿਹੜਾ ਬੋਲਿਆ ( ** ** (ਵਿਘਨ) (ਤਾੜੀਆਂ)

(ਇਸ ਵੇਲੇ ਹਾਊਸ ਵਿਚ ਬਹੁਤ ਸ਼ੋਰ ਪੈਣ ਲਗ ਪਿਆ ਔਰ ਬਹੁਤ ਸਾਰੇ ਮਾਨਯੋਗ ਮੈਂਬਰਜ਼ ਆਪਣੀਆਂ ਸੀਟਾਂ ਤੋਂ ਬੋਲਣ ਦੀ ਆਗਿਆ ਮੰਗ ਰਹੇ ਸਨ। ) ਬਸ ਜੀ, ਮੈਂ ਇਤਨਾ ਕਹਿੰਦਾ ਹੋਇਆ ਇਸ ਪ੍ਰਸਤਾਵ ਦੀ ਹਮਾਇਤ ਕਰਦਾ ਹਾਂ ਅਤੇ ਇਜਾਜ਼ਤ ਮੰਗਦਾ ਹਾਂ।

**ਮੁੱਖ ਮੰਤਰੀ**: ਚੇਅਰਮੈਨ ਸਾਹਿਬ, ਇਥੇ ਕੁਝ ਸ਼ਬਦ ਆਖਿਰ ਵਿਚ ਇਸਤੇਮਾਲ ਕੀਤੇ ਗਏ ਹਨ ਜਿਹੜੇ ਕਿ ਮੈਂ ਸਮਝਦਾ ਹਾਂ ਕਿ ਠੀਕ ਨਹੀਂ। ਜਿਹੜੇ ਮੈਂਬਰ ਹਾਊਸ ਵਿਚ ਹਾਜ਼ਰ ਨਹੀਂ ਹਨ ਉਨ੍ਹਾਂ ਦੇ ਖਿਲਾਫ ਕੋਈ ਗੱਲ ਨਹੀਂ ਕਹਿਣੀ ਚਾਹੀਦੀ। ਉਨ੍ਹਾਂ ਦੇ ਖਿਲਾਫ ਕੋਈ ਗੱਲ ਕਹਿਣਾ ਸ਼ੋਭਾ ਨਹੀਂ ਦਿੰਦਾ।

---

**Expunged as ordered by the Chair.

**Mr. Chairman** : The words stated by the Member are expunged.

**ਡਾਕਟਰ ਕੇਵਲ ਕ੍ਰਿਸ਼ਨ** : ਚੇਅਰਮੈਨ ਸਾਹਿਬ, ਚੀਫ ਮਨਿਸਟਰ ਦੇ ਕਹਿਣ ਤੇ ਜਿਹੜੇ ਲਫਜ਼ ਐਕਪੰਜ ਕੀਤੇ ਹਨ, ਉਸ ਦੇ ਨਾਲ ਉਹ ਲਫਜ਼ ਵੀ ਐਕਸਪੰਜ ਹੋਣੇ ਚਾਹੀਦੇ ਹਨ ਜਿਨ੍ਹਾਂ ਦੇ ਕਹਿਣ ਤੇ ਪਰਵੋਕ ਹੋ ਕੇ ਸਰਦਾਰ ਨਿਹਾਲਸਿੰਘਵਾਲਾ ਨੇ ਇਹ ਲਫਜ਼ ਕਹੇ ਹਨ।

**ਸਰਦਾਰ ਜਸਦੇਵ ਸਿੰਘ ਸੰਧੂ** (ਘਨੌਰ) ਚੇਅਰਮੈਨ ਸਾਹਿਬ, ਬਹੁਤ ਜ਼ਰੂਰੀ ਮਤਾ ਹਾਊਸ ਦੇ ਸਾਹਮਣੇ ਪੇਸ਼ ਹੋਇਆ ਹੈ, ਮੈਂ ਇਸ ਦੀ ਪ੍ਰੋੜ੍ਹਤਾ ਵਾਸਤੇ ਔਰ ਕੁਝ ਬੇਨਤੀ ਕਰਨ ਵਾਸਤੇ ਖੜ੍ਹਾ ਹੋਇਆ ਹਾਂ। ਇਹ ਜਿਹੜਾ ਅਕਾਰਡ ਹੈ, ਇਹ ਅਕਾਰਡ ਚੰਡੀਗੜ੍ਹ ਔਰ ਪਾਣੀ ਦੇ ਮਸਲੇ ਦਾ ਹੈ...... (ਵਿਘਨ)

(ਇਸ ਵੇਲੇ ਸਰਦਾਰ ਰਾਜਿੰਦਰ ਸਿੰਘ ਧਾਲੀਵਾਲ ਬਾਰ ਬਾਰ ਪੁਆਇੰਟ ਆਫ ਆਰਡਰ ਰੇਜ਼ ਕਰਨ ਦੀ ਮੰਗ ਕਰ ਰਹੇ ਸਨ)

**Mr. Chairman** : please sit down.

**ਸਰਦਾਰ ਜਸਦੇਵ ਸਿੰਘ ਸੰਧੂ**: ਇਹ ਅਕਾਰਡ ਹੋਣ ਤੋਂ ਪਹਿਲਾਂ ਔਰ ਸ਼੍ਰੋਮਣੀ ਅਕਾਲੀ ਦੱਲ ਵਲੋਂ ਇਲੈਕਸ਼ਨ ਜਿਤਣ ਤੋਂ ਪਹਿਲਾਂ ਹਿੰਦੁਸਤਾਨ ਵਿਚ ਅਜਿਹੇ ਹਾਲਾਤ ਪੈਦਾ ਹੋ ਗਏ ਸਨ ਜਿਸ ਨਾਲ ਕਿ ਸਿੱਖਾਂ ਨਾਲ ਵਿਤਕਰਾ ਅਤੇ ਧੱਕਾ ਹੋ ਰਿਹਾ ਸੀ। ਇਸ ਚੀਜ਼ ਨੂੰ ਦੂਰ ਕਰਨ ਵਾਸਤੇ ਪ੍ਰਾਈਮ ਮਨਿਸਟਰ ਔਰ ਸੰਤ ਲੌਂਗੋਵਾਲ ਦੇ ਦਰਮਿਆਨ ਇਕ ਸਮਝੌਤਾ ਹੋਇਆ ਸੀ ਔਰ ਇਹ ਕਿਹਾ ਜਾਂਦਾ ਸੀ ਕਿ ਸਮਝੌਤਾ ਹੋਣ ਤੋਂ ਪਿਛੋਂ ਕੇਵਲ ਪੰਜਾਬ ਵਿਚ ਹੀ ਨਹੀਂ ਬਲਕਿ ਸਮੁੱਚੇ ਹਿੰਦੁਸਤਾਨ ਦੇ ਹਿੱਸਿਆਂ ਵਿਚ ਜਿਥੇ ਸਿੱਖ ਵਸਦੇ ਹਨ ਉਨ੍ਹਾਂ ਨਾਲ ਵਿਤਕਰੇ ਦੂਰ ਹੋ ਜਾਣਗੇ। ਇਹ ਜਿਹੜਾ ਸਮਝੌਤੇ ਤੇ ਐਕਸ਼ਨ ਸੀ ਇਹ ਸੈਂਟਰ ਸਰਕਾਰ ਨੇ ਕਰਨਾ ਸੀ। ਇਸ ਦੀ ਜ਼ਿੰਮੇਵਾਰੀ ਕੇਂਦਰੀ ਸਰਕਾਰ ਉਤੇ ਸੀ। ਪੰਜਾਬ ਸਰਕਾਰ ਨੇ ਇਸ ਤੇ ਅਮਲ ਨਹੀਂ ਸੀ ਕਰਨਾ ਬਲਕਿ ਸਾਰੀ ਜ਼ਿੰਮੇਵਾਰੀ ਹਿੰਦ ਸਰਕਾਰ ਤੇ ਸੀ ਪਰ ਅਜੇ ਤਕ ਇਸ ਅਕਾਰਡ ਤੇ ਅਮਲ ਨਹੀਂ ਹੋਇਆ। ਇਸ ਦੀ ਜ਼ਿੰਮੇਵਾਰੀ ਤੋਂ ਹਿੰਦ ਸਰਕਾਰ ਨਹੀਂ ਭਜ ਸਕਦੀ। ਇਸ ਸਮਝੌਤੇ ਤੇ ਪੂਰਾ ਪੂਰਾ ਅਮਲ ਨਾ ਹੋਣ ਨਾਲ ਪੰਜਾਬ ਵਿਚ ਅਜਿਹੇ ਹਾਲਾਤ ਪੈਦਾ ਹੋਏ ਹਨ। 26 ਜਨਵਰੀ, ਨੂੰ ਜੋ ਚੰਡੀਗੜ੍ਹ ਪੰਜਾਬ ਨੂੰ ਨਹੀਂ ਦਿਤਾ ਗਿਆ ਇਸ ਦੇ ਨਾਲ ਮੈਂ ਸਮਝਦਾ ਹਾਂ ਕਿ ਅਕਾਰਡ ਦੀ ਪਵਿੱਤਰਤਾ ਖਤਮ ਹੋ ਗਈ ਹੈ ਔਰ ਪੰਜਾਬ ਨੂੰ ਧੱਕਾ ਲਗਾ ਹੈ। ਮੈਥਿਊ ਕਮਿਸ਼ਨ ਨੇ ਕੁਝ ਹਿੰਦੀ ਬੋਲਦੇ ਪਿੰਡ ਹਨ ਉਹ ਦੱਸ ਦਿੱਤੇ ਪਰ ਅਸਲ ਵਿਚ ਮੈਥਿਊ ਕਮਿਸ਼ਨ ਨੂੰ ਹਰਿਆਣੇ ਨੂੰ ਮੁਆਵਜ਼ਾ ਦੇਣ ਦੀ ਗੱਲ ਕਰਨੀ ਚਾਹੀਦੀ ਸੀ। ਪਰ ਮੈਥਿਊ ਕਮਿਸ਼ਨ ਨੇ ਉਸ ਮੁਤਾਬਿਕ ਫੈਸਲਾ ਨਹੀਂ ਕੀਤਾ। ਚੰਡੀਗੜ੍ਹ ਦੀ ਥਾਂ ਜਾਂ ਇਨ ਲਿਊਆਫ ਚੰਡੀਗੜ੍ਹ ਕਿੰਨਾ ਏਰੀਆ ਜਿਹੜਾ ਹੈ ਉਹ ਹਰਿਆਣੇ ਨੂੰ ਦੇਣਾ ਚਾਹੀਦਾ ਹੈ ਸਭ ਤੋਂ ਪਹਿਲਾਂ ਉਸ ਨੂੰ ਇਸ ਦਾ ਫੈਸਲਾ ਕਰਨਾ ਚਾਹੀਦਾ ਸੀ। ਇਸ ਕਰਕੇ ਕਮਿਸ਼ਨ ਪੂਰੀ ਤਰ੍ਹਾਂ ਫੇਲ੍ਹ ਹੋਇਆ। ਹਰਿਆਣੇ ਨੇ ਜੋ ਮੁਆਵਜ਼ਾ ਮੰਗਿਆ ਉਹ ਉਸ ਕਮਿਸ਼ਨ ਨੇ ਰਿਜੈਕਟ ਕਰ ਦਿੱਤਾ। ਪੰਜਾਬ ਸਰਕਾਰ ਨੇ ਜੋ ਇਲਾਕਾ ਮੁਆਵਜ਼ੇ ਵਜੋਂ ਹਰਿਆਣੇ ਨੂੰ ਦੇਣ ਲਈ ਕਿਹਾ ਉਹ ਉਨ੍ਹਾਂ ਨੇ ਨਾ ਮੰਨਿਆ। ਮੈਂ ਸਮਝਦਾ ਹਾਂ ਕਿ ਕਮਿਸ਼ਨ ਨੂੰ ਇਹ ਫੈਸਲਾ ਕਰ ਦੇਣਾ ਚਾਹੀਦਾ ਸੀ ਔਰ ਹਿੰਦ ਸਰਕਾਰ ਨੂੰ ਇਹ ਗੱਲ ਕਰਨੀ ਚਾਹੀਦੀ ਸੀ ਕਿ ਹਰਿਆਣੇ ਦਾ ਕਲੇਮ ਰਿਜੈਕਟ ਹੋ ਗਿਆ ਹੈ ਕਿਉਂਕਿ ਜੋ ਪੰਜਾਬ ਸਰਕਾਰ ਏਰੀਆ ਦੇਣਾ ਚਾਹੁੰਦੀ ਸੀ ਉਹ ਹਰਿਆਣੇ ਨੇ ਮਨਜ਼ੂਰ ਨਹੀਂ ਕੀਤਾ। ਇਸ ਕਰਕੇ ਚੰਡੀਗੜ੍ਹ ਪੰਜਾਬ ਨੂੰ ਦਿੱਤਾ ਜਾਂਦਾ ਹੈ। ਹਰਿਆਣਾ

[ਸਰਦਾਰ ਜਸਦੇਵ ਸਿੰਘ ਸੰਧੂ]

ਸਰਕਾਰ ਆਪਣਾ ਮੁਕੱਦਮਾ ਕਮਿਸ਼ਨ ਕੋਲ ਹਾਰ ਚੁੱਕੀ ਹੈ ਅਤੇ ਜਿਹੜੀ ਮੰਗ ਹਰਿਆਣੇ ਨੇ ਗੈਰ-ਵਾਜਬ ਮੈਥਿਊ ਕਮਿਸ਼ਨ ਦੇ ਕੋਲ ਰੱਖੀ ਸੀ ਉਸ ਮੰਗ ਨੂੰ ਪ੍ਰਵਾਨ ਨਹੀਂ ਸੀ ਕੀਤਾ ਔਰ ਜਿਹੜੀ ਚੀਜ਼ ਸਾਨੂੰ ਸੈਂਟਰ ਦੀ ਸਰਕਾਰ ਨੇ ਸਾਡੇ ਨਾਲ ਦੇਣੀ ਕੀਤੀ ਸੀ ਉਹ ਹਰਿਆਣੇ ਦੀ ਨਜਾਇਜ਼ ਮੰਗ ਨੂੰ ਵੇਖਦੇ ਹੋਏ ਨਹੀਂ ਦਿੱਤੀ। ਇਸ ਦਾ ਹਸ਼ਰ ਪੰਜਾਬ ਵਿਚ ਕੀ ਹੋਇਆ ਹੈ, ਇਹ ਤੁਹਾਡੇ ਸਾਹਮਣੇ ਹੈ। ਇਹ ਵੀ ਫੈਸਲਾ ਹੋਇਆ ਸੀ ਕਿ ਜਿਹੜੇ ਪਿਛਲੀ ਸਰਕਾਰ ਨੇ ਬੇ-ਕਸੂਰ ਨੌਜਵਾਨਾਂ ਨੂੰ ਝੂਠੇ ਕੇਸਿਜ਼ ਵਿਚ ਫਸਾਇਆ ਸੀ ਅਤੇ ਜੋ ਜੇਲ੍ਹਾਂ ਵਿਚ ਬਾਹਰਲੇ ਸੂਬਿਆਂ ਵਿਚ ਨਜ਼ਰਬੰਦ ਹਨ ਉਨ੍ਹਾਂ ਦੇ ਮੁਕੱਦਮੇ ਵਾਪਿਸ ਲਏ ਜਾਣਗੇ ਅਤੇ ਉਨ੍ਹਾਂ ਨੂੰ ਰਿਲੀਜ਼ ਕੀਤਾ ਜਾਵੇਗਾ ਪਰ ਇਸ ਸਬੰਧੀ ਹਾਲੇ ਤੱਕ ਸੈਂਟਰ ਦੀ ਸਰਕਾਰ ਵਲੋਂ ਕੋਈ ਕਦਮ ਨਹੀਂ ਚੁਕਿਆ ਗਿਆ। ਮੈਂ ਕਿਸੇ ਦਾ ਜ਼ਾਤੀ ਨਾਂ ਨਹੀਂ ਲੈਣਾ ਚਾਹੁੰਦਾ ਕਿ ਉਨ੍ਹਾਂ ਨੇ ਬੇਕਸੂਰ ਲੋਕਾਂ ਨੂੰ, ਨੌਜਵਾਨਾਂ ਨੂੰ ਜੇਲ੍ਹਾ ਵਿਚ ਝੂਠੇ ਕੇਸਿਜ਼ ਬਣਾ ਕੇ ਨਜ਼ਰ-ਬੰਦ ਕਰਵਾਇਆ ਸੀ। ਪਰ ਹਾਲੇ ਤੱਕ ਉਨ੍ਹਾਂ ਦੇ ਮੁਕੱਦਮੇ ਖਤਮ ਨਹੀਂ ਕੀਤੇ ਗਏ ਹਨ ਅਤੇ ਨਾ ਹੀ ਨਿਪਟਾਏ ਗਏ ਹਨ ਅਤੇ ਉਹ ਨੌਜਵਾਨ ਜੇਲ੍ਹਾਂ ਦੀਆਂ ਕਾਲ ਕੋਠਰੀਆਂ ਵਿਚ ਸੜ ਰਹੇ ਹਨ ਜਿਸ ਦੇ ਕਾਰਨ ਪੰਜਾਬ ਦੇ ਨੌਜਵਾਨਾਂ ਦੇ ਜ਼ਜ਼ਬਾਤ ਭੜਕ ਰਹੇ ਹਨ ਅਤੇ ਇਸ ਦਾ ਅਸਰ ਪੰਜਾਬ ਦੇ ਹਾਲਾਤ ਤੇ ਹੋ ਰਿਹਾ ਹੈ। ਪਿਛਲੇ ਦਿਨਾਂ ਵਿਚ ਇਥੇ ਸਾਡੇ ਚੀਫ ਮਨਿਸਟਰ ਸਾਹਿਬ ਨੇ ਦਸਿਆ ਸੀ ਕਿ ਮੈਂ ਸੈਂਟਰਲ ਗੌਰਮਿੰਟ ਨੂੰ ਚਿੱਠੀ ਲਿਖੀ ਸੀ ਕਿ ਸਾਨੂੰ ਉਨ੍ਹਾਂ ਫੌਜੀਆਂ ਦੀ ਲਿਸਟ ਸਪਲਾਈ ਕੀਤੀ ਜਾਵੇ ਜਿਹੜੇ ਆਪਣੇ ਯੂਨਿਟਾਂ ਵਿਚੋਂ ਨਿਕਲ ਗਏ ਸਨ, ਕਿੰਨਿਆਂ ਨੂੰ ਨੌਕਰੀ ਵਿਚੋਂ ਕਢਿਆ ਗਿਆ ਸੀ, ਕਿੰਨੇ ਫੌਜੀਆਂ ਨੂੰ ਸਜ਼ਾ ਹੋਈ ਹੈ ਅਤੇ ਕਿੰਨੇ ਫੌਜੀਆਂ ਦੇ ਉਪਰ ਕੇਸਿਜ਼ ਹਾਲੇ ਚਲ ਰਹੇ ਹਨ, ਇਹ ਸਾਰਾ ਵੇਰਵਾ ਮੰਗਿਆ ਸੀ। ਤਾਂਕਿ ਪੰਜਾਬ ਸਰਕਾਰ ਇਨ੍ਹਾਂ ਦੇ ਮੁੜ ਵਸੇਬੇ ਲਈ ਕਦਮ ਚੁੱਕ ਸਕੇ ਪਰ ਹਾਲੇ ਤੱਕ ਸੈਂਟਰ ਦੀ ਸਰਕਾਰ ਨੇ ਸਾਨੂੰ ਜਵਾਬ ਨਹੀਂ ਭੇਜਿਆ। ਜਦ ਕਿ ਇਹ ਰਿਲੀਫ ਪੰਜਾਬ ਸਰਕਾਰ ਨੇ ਦੇਣਾ ਸੀ। ਦਿੱਲੀ ਦੀ ਸਰਕਾਰ ਨੇ ਇਨ੍ਹਾਂ ਫੌਜੀਆਂ ਦੀ ਮਦਦ ਤਾਂ ਕੀ ਕਰਨੀ ਸੀ ਉਹ ਸਾਨੂੰ ਲਿਸਟ ਵੀ ਸਪਲਾਈ ਨਹੀਂ ਕਰ ਸਕਦੇ। ਜਿਸ ਕਰਕੇ ਲੋਕਾਂ ਦੇ ਦਿਲਾਂ ਅੰਦਰ ਇਸ ਅਕਾਰਡ ਉਤੇ ਭਰੋਸਾ ਨਹੀਂ ਰਿਹਾ ਹੈ। ਇਸ ਦੇ ਨਾਲ ਹੀ ਉਨ੍ਹਾਂ ਲੋਕਾਂ ਨੂੰ ਕੰਪਨ-ਸੇਸ਼ਨ ਦੇਣਾ ਸੀ ਜਿਨ੍ਹਾਂ ਸਿੱਖਾਂ ਦਾ ਸ਼੍ਰੀਮਤੀ ਇੰਦਰਾ ਗਾਂਧੀ ਦੇ ਕਤਲ ਬਾਅਦ ਹੋਏ ਦੰਗਿਆਂ ਦੇ ਕਾਰਨ ਜਾਇਦਾਦ ਵਿਚ ਨੁਕਸਾਨ ਹੋਇਆ ਸੀ ਅਤੇ ਜਿਨ੍ਹਾਂ ਦੀਆਂ ਜਾਨਾਂ ਚਲੀਆਂ ਗਈਆਂ ਸਨ ਅਤੇ ਇਨ੍ਹਾਂ ਲੋਕਾਂ ਦੀ ਰੀਹੈਬਲੀਟੇਸ਼ਨ ਲਈ ਕਦਮ ਚੁਕੇ ਜਾਣੇ ਸਨ ਪਰ ਅਫਸੋਸ ਦੀ ਗੱਲ ਹੈ ਕਿ ਇਨ੍ਹਾਂ ਦੰਗਿਆਂ ਦੀ ਮਾਰ ਹੇਠ ਯੂ. ਪੀ., ਐਮ. ਪੀ. ਹਰਿਆਣਾ ਅਤੇ ਰਾਜਸਥਾਨ ਦੇ ਇਲਾਕੇ ਆਏ ਸਨ ਪਰ ਉਥੇ ਦੀਆਂ ਸਰਕਾਰਾਂ ਨੇ ਹਾਲੇ ਤੱਕ ਕੋਈ ਕਦਮ ਨਹੀਂ ਚੁੱਕੇ ਹਨ ਅਤੇ ਨਾ ਹੀ ਦਿੱਲੀ ਵਿਚ ਕੋਈ ਕਦਮ ਚੁੱਕੇ ਗਏ ਹਨ। ਸਾਡੇ ਸੰਤ ਬਾਬਾ ਹਰਚੰਦ ਸਿੰਘ ਜੀ ਨੇ ਦੇਸ਼ ਦੇ ਪ੍ਰਾਈਮ ਮਨਿਸਟਰ ਦੇ ਨਾਲ ਇਹ ਪੰਜਾਬ ਸਮਝੌਤਾ ਕੀਤਾ ਸੀ ਪਰ ਹੁਣ ਉਸ ਐਕਾਰਡ ਨੂੰ ਪੂਰੀ ਤਰ੍ਹਾਂ ਲਾਗੂ ਨਹੀਂ ਕੀਤਾ ਜਾ ਰਿਹਾ ਹੈ।

**ਚੌਧਰੀ ਸ਼ਿਵ ਚੰਦ ਮਲੋਟ** : ਆਨ ਏ ਪੁਆਇੰਟ ਆਫ ਆਰਡਰ, ਸਰ। ਚੇਅਰਮੈਨ ਸਾਹਿਬ, ਸੰਧੂ ਸਾਹਿਬ ਕਹਿ ਰਹੇ ਹਨ ਕਿ ਸੈਂਟਰ ਦੀ ਸਰਕਾਰ ਨੇ ਦਿੱਲੀ ਵਿਚ ਦੰਗਾ ਪੀੜਤ ਲੋਕਾਂ ਨੂੰ ਕੁਝ ਨਹੀਂ ਦਿਤਾ। ਇਹ ਬਹੁਤ ਗਲਤ ਬਿਆਨੀ ਕਰ ਰਹੇ ਹਨ। ਉਨ੍ਹਾਂ ਲੋਕਾਂ ਨੂੰ ਮਕਾਨ ਦਿੱਤੇ ਗਏ ਹਨ ਅਤੇ ਕਾਰੋਬਾਰ ਲਈ ਸਬਸਿਡੀ ਅਤੇ ਲੋਨਜ਼ ਦਿੱਤੇ ਗਏ ਹਨ।

**ਸਰਦਾਰ ਜਸਦੇਵ ਸਿੰਘ ਸੰਧੂ** : ਚੇਅਰਮੈਨ ਸਾਹਿਬ, ਦਿੱਲੀ ਵਿਚ ਉਨ੍ਹਾਂ ਲੋਕਾਂ ਨੂੰ ਕੇਵਲ ਜਿਨ੍ਹਾਂ ਦੇ ਆਦਮੀ ਮਰ ਗਏ ਸਨ ਉਨ੍ਹਾਂ ਨੂੰ 5--5 ਹਜਾਰ ਰੁਪਿਆ ਦਿਤਾ ਗਿਆ ਸੀ ਅਤੇ ਜਿਨ੍ਹਾਂ ਦੀ

ਜਾਇਦਾਦ ਦਾ ਨੁਕਸਾਨ ਹੋਇਆ ਸੀ ਉਨ੍ਹਾਂ ਨੂੰ ਇਕ ਇਕ ਹਜ਼ਾਰ ਰੁਪਿਆ ਦਿਤਾ ਗਿਆ ਸੀ। ਮੁਰੰਮਤ ਲਈ 500 ਰੁਪਿਆ ਦਿੱਤਾ ਗਿਆ ਸੀ। ਕੀ ਇਹ ਕੰਪਨਸੇਸ਼ਨ ਜਾਇਜ਼ ਸੀ ? ਪੂਰਾ ਮੁਆਵਜ਼ਾ ਵੀ ਨਹੀਂ ਦਿੱਤਾ ਗਿਆ । ਇਸ ਅਕਾਰਡ ਦੇ ਮੁਤਾਬਿਕ ਹਿੰਦ ਦੀ ਸਰਕਾਰ ਨੂੰ ਵੇਖਣਾ ਚਾਹੀਦਾ ਸੀ ਅਤੇ ਕੰਪਨਸੇਸ਼ਨ ਦੂਜੇ ਰਾਜਾਂ ਵਿਚ ਵੀ ਪੂਰਾ ਮਿਲਣਾ ਚਾਹੀਦਾ ਹੈ। ਇਹ ਕੰਪਨ-ਸੇਸ਼ਨ ਕੇਵਲ ਪੰਜਾਬ ਸਰਕਾਰ ਨੇ ਹੀ ਨਹੀਂ ਦੇਣਾ ਸੀ। ਦੂਜੇ ਰਾਜਾਂ ਵਿਚ ਕਦਮ ਚੁੱਕੇ ਜਾਣੇ ਚਾਹੀਦੇ ਹਨ। ਇਸ ਅਕਾਰਡ ਵਿਚ ਇਹ ਵੀ ਸੀ ਕਿ ਸਿੱਖਾਂ ਨੂੰ ਦੂਜੇ ਰਾਜਾਂ ਵਿਚ ਨੌਕਰੀਆਂ ਦਿੱਤੀਆਂ ਜਾਣਗੀਆਂ ਪਰ ਇਸ ਉਤੇ ਅਮਲ ਨਹੀਂ ਕੀਤਾ ਗਿਆ ਹੈ। ਯੂ.ਪੀ. ਅਤੇ ਮੱਧ ਪ੍ਰਦੇਸ਼ ਵਿਚ ਜਿਥੇ ਸਿੱਖਾਂ ਦੀ ਘੱਟ ਗਿਣਤੀ ਦੇ ਲੋਕ ਰਹਿੰਦੇ ਹਨ ਉਨ੍ਹਾਂ ਨੂੰ ਨੌਕਰੀਆਂ ਦਿਤੀਆਂ ਜਾਣਗੀਆਂ ਪਰ ਉਥੇ ਦੀਆਂ ਸਰਕਾਰਾਂ ਨੇ ਇਸ ਸਬੰਧ ਵਿਚ ਕੋਈ ਉਚੇਚਾ ਕਦਮ ਨਹੀਂ ਚੁੱਕੇ ਹਨ। ਪਰ ਇਹ ਕਾਂਗਰਸ ਪਾਰਟੀ ਵਾਲੇ ਪੰਜਾਬ ਵਿਚ ਰੌਲਾ ਪਾ ਰਹੇ ਹਨ ਕਿ ਕੇਵਲ ਸਿੱਖਾਂ ਨੂੰ ਨੌਕਰੀਆਂ ਕਿਉਂ ਦਿੱਤੀਆਂ ਜਾ ਰਹੀਆਂ ਹਨ ? ਇਨ੍ਹਾਂ ਨੂੰ ਦੂਜੇ ਸਟੇਟਾਂ ਵਿਚ ਜਾ ਕੇ ਰਹਿਣਾ ਚਾਹੀਦਾ ਹੈ ਅਤੇ ਸੈਂਟਰ ਦੀ ਸਰਕਾਰ ਉਤੇ ਜ਼ੋਰ ਪਾਉਣਾ ਚਾਹੀਦਾ ਹੈ ਕਿ ਸਿੱਖਾਂ ਨੂੰ ਵੱਧ ਨੌਕਰੀਆਂ ਦਿੱਤੀਆਂ ਜਾਣ। ਇਸ ਅਕਾਰਡ ਦੇ ਮੁਤਾਬਿਕ ਇਹ ਵੀ ਕਿਹਾ ਗਿਆ ਸੀ ਕਿ ਪੰਜਾਬੀ ਭਾਸ਼ਾ ਦੇ ਫੈਲਾਓ ਲਈ ਸੈਂਟਰਲ ਗੌਰਮਿੰਟ ਕਦਮ ਚੁਕੇਗੀ ਪਰ ਤੁਸੀਂ ਦੇਖ ਲਵੋ ਕਿ ਹਰਿਆਣੇ ਦੇ ਕਿਸੇ ਸਕੂਲ ਵਿਚ ਪੰਜਾਬੀ ਨਹੀਂ ਪੜ੍ਹਾਈ ਜਾਂਦੀ ਅਤੇ ਨਾ ਹੀ ਕਿਸੇ ਹੋਰ ਸੂਬੇ ਵਿਚ ਪੜ੍ਹਾਈ ਜਾਂਦੀ ਹੈ। ਚੰਡੀਗੜ੍ਹ ਦੀ ਐਡਮਨਿਸਟਰੇਸ਼ਨ ਵਿਚ ਅਤੇ ਪੰਜਾਬ ਯੂਨੀਵਰਸਿਟੀ ਵਿਚ ਪੰਜਾਬੀ ਦਾ ਇਸਤੇਮਾਲ ਹੀ ਨਹੀਂ ਕੀਤਾ ਜਾਂਦਾ। ਅਤੇ ਪੰਚਾਇਤ ਭਵਨ, ਚੰਡੀਗੜ੍ਹ ਵਿਚ ਮੈਂ ਕੱਲ੍ਹ ਜਾ ਕੇ ਵੇਖਿਆ ਕਿ ਉਥੇ ਸਾਰੇ ਬੋਰਡ ਹਿੰਦੀ ਵਿਚ ਲਿਖੇ ਹੋਏ ਹਨ, ਪੰਜਾਬੀ ਵਿਚ ਕੋਈ ਬੋਰਡ ਨਹੀਂ ਸੀ ਜਦ ਕਿ ਇਹ ਪੰਚਾਇਤ ਭਵਨ ਪੰਜਾਬ ਦੇ ਪੈਸੇ ਨਾਲ ਬਣਾਇਆ ਗਿਆ ਹੈ। ਨੋਟਿਸ ਬੋਰਡ ਵੀ ਹਿੰਦੀ ਦੇ ਹਨ, ਪੰਜਾਬੀ ਦਾ ਕੋਈ ਨਹੀਂ ਹੈ। ਪੰਜਾਬੀ ਭਾਸ਼ਾ ਦੀ ਤਰੱਕੀ ਲਈ ਸੈਂਟਰ ਦੀ ਸਰਕਾਰ ਵਲੋਂ ਹਾਲੇ ਤੱਕ ਕੋਈ ਕਦਮ ਨਹੀਂ ਚੁੱਕੇ ਗਏ ਹਨ। ਚੰਡੀਗੜ੍ਹ ਪੰਜਾਬ ਨੂੰ ਟਰਾਂਸਫਰ ਨਹੀਂ ਕੀਤਾ ਗਿਆ ਅਤੇ ਪਾਣੀ ਦੀ ਕਾਣੀ ਵੰਡ ਲਈ ਇੰਟਰ ਸਟੇਟ ਟ੍ਰਿਬਿਊਨਲ ਵਾਟਰ ਬਣਾਇਆ ਜਾ ਰਿਹਾ ਹੈ ਤਾਂਕਿ ਹਰਿਆਣੇ ਅਤੇ ਰਾਜਸਥਾਨ ਨੂੰ ਪੰਜਾਬ ਦਾ ਪਾਣੀ ਮਿਲ ਸਕੇ। ਇਸ ਟ੍ਰਿਬਿਊਨਲ ਲਈ ਨਵਾਂ ਸਪੈਸ਼ਲ ਕਾਨੂੰਨ ਪਾਰਲੀਮੈਂਟ ਵਿਚ ਬਣਾਇਆ ਜਾ ਰਿਹਾ ਹੈ ਤਾਂਕਿ ਪੰਜਾਬ ਦਾ ਪਾਣੀ ਹਰਿਆਣਾ ਅਤੇ ਰਾਜਸਥਾਨ ਨੂੰ ਦਿੱਤਾ ਜਾ ਸਕੇ। ਨਹਿਰੀ ਪਾਣੀ ਦੀ ਵੰਡ ਵਿਚ ਕਾਣੀ ਵੰਡ ਸੈਂਟਰ ਦੀ ਸਰਕਾਰ ਕਰਨਾ ਚਾਹੁੰਦੀ ਹੈ । ਇਸ ਤੋਂ ਸਾਨੂੰ ਬਚਣਾ ਚਾਹੀਦਾ ਹੈ। (ਘੰਟੀ) ਇਹ ਇੰਟਰ ਸਟੇਟ ਵਾਟਰ ਡਿਸਪਿਊਟ ਐਕਟ ਅਧੀਨ ਕੀਤਾ ਜਾ ਰਿਹਾ ਹੈ। ਹੋਰ ਕਿਸੇ ਦੀ ਸਮਝ ਇਹ ਗੱਲ ਸ਼ਾਇਦ ਨਾ ਆਉਂਦੀ ਪਰ ਡੋਡ ਸਾਹਿਬ ਵਰਗੇ ਸਿਆਣੇ ਮੈਂਬਰ ਸਾਹਿਬ ਨੇ ਦਸਿਆ ਕਿ ਇਸ ਟ੍ਰਿਬਿਊਨਲ ਦਾ ਅਸਰ ਇਹ ਹੋਣਾ ਹੈ ਕਿ ਪੰਜਾਬ ਦਾ ਪਾਣੀ ਇਸ ਐਕਟ ਅਧੀਨ ਹਰਿਆਣੇ ਅਤੇ ਰਾਜਸਥਾਨ ਨੂੰ ਦਿੱਤਾ ਜਾਵੇਗਾ। ਇਹ ਗੱਲ ਉਸੇ ਤਰ੍ਹਾਂ ਦੀ ਹੋਈ ਕਿ ਚਾਹੇ ਖਰਬੂਜੇ ਉਤੇ ਛੁਰੀ ਹੋਵੇ ਅਤੇ ਚਾਹੇ ਖਰਬੂਜੇ ਹੇਠਾਂ ਛੁਰੀ ਹੋਵੇ ਨੁਕਸਾਨ ਤਾਂ ਖਰਬੂਜੇ ਦਾ ਹੀ ਹੋਣਾ ਹੈ। ਇਸੇ ਤਰ੍ਹਾਂ ਇਸ ਐਕਟ ਅਧੀਨ ਨੁਕਸਾਨ ਪੰਜਾਬ ਨੂੰ ਹੀ ਪਾਣੀ ਦੇ ਮਾਮਲੇ ਵਿੱਚ ਹੋਣਾ ਹੈ । (ਘੰਟੀ) ਚੇਅਰਮੈਨ ਸਾਹਿਬ, ਮੈਂ ਵਾਈਂਡ ਅਪ ਹੀ ਕਰਨ ਲੱਗਾ ਹਾਂ। ਸੈਂਟਰ ਦੀ ਸਰਕਾਰ ਨੂੰ ਇਸ ਪੰਜਾਬ ਅਕਾਰਡ ਨੂੰ ਇਨ ਲੈਟਰ ਐਂਡ ਸਪਿਰਟ ਲਾਗੂ ਕਰਨਾ ਚਾਹੀਦਾ ਹੈ। ਇਨ੍ਹਾਂ ਸ਼ਬਦਾਂ ਨਾਲ ਮੈਂ ਤੁਹਾਡਾ ਧੰਨਵਾਦ ਕਰਦਾ ਹਾਂ ਕਿ ਤੁਸੀਂ ਮੈਨੂੰ ਬੋਲਣ ਲਈ ਸਮਾਂ ਦਿੱਤਾ ਹੈ ।

**ਸ੍ਰੀ ਬ੍ਰਿਜ ਭੂਸ਼ਨ ਮਹਿਰਾ** : ਚੇਅਰਮੈਨ ਸਾਹਿਬ, ਸਾਡੀ ਕਾਂਗਰਸ ਪਾਰਟੀ ਦਾ ਟਾਈਮ ਹੈ, ਇਸ ਲਈ ਮੈਨੂੰ ਟਾਈਮ ਦਿਤਾ ਜਾਵੇ।

**ਸਰਦਾਰ ਕੁਲਦੀਪ ਸਿੰਘ ਵਡਾਲਾ** : (ਨਕੋਦਰ) : ਚੇਅਰਮੈਨ ਸਾਹਿਬ, ਅੱਜ ਇਸ ਹਾਊਸ ਦੇ ਵਿਚ ਇਕ ਬਹੁਤ ਮਹੱਤਵ ਪੂਰਨ ਮਸਲੇ ਤੇ ਬਹਿਸ ਚਲ ਰਹੀ ਹੈ ਅਤੇ ਪੰਜਾਬ ਦੇ ਨੁਮਾਇਦਿਆਂ ਦੇ ਸਾਹਮਣੇ ਇਹ ਮਸਲਾ ਹੈ। ਇਸ ਮਤੇ ਨੂੰ ਪਾਸ ਕਰਨ ਦਾ ਮਤਲਬ ਇਹ ਹੈ ਕਿ ਅਸੀਂ ਸਾਰੇ ਪ੍ਰਾਈਮ ਮਨਿਸਟਰ ਸਾਹਿਬ ਨੂੰ ਅਪੀਲ ਕਰੀਏ ਕਿ ਇਸ ਅਕਾਰਡ ਤੇ ਇਨ ਲੈਟਰ ਐਂਡ ਸਪਿਰਟ ਅਮਲ ਕੀਤਾ ਜਾਵੇ ਜਿਹੜਾ 24 ਜੁਲਾਈ 1985 ਨੂੰ ਸਾਡੇ ਸੰਤ ਹਰਚੰਦ ਸਿੰਘ ਲੌਂਗੋਵਾਲ ਜੀ ਅਤੇ ਪ੍ਰਾਈਮ ਮਨਿਸਟਰ ਸਾਹਿਬ ਦੇ ਵਿਚਕਾਰ ਹੋਇਆ ਸੀ। ਇਸ ਦੇ ਲਾਗੂ ਨਾ ਹੋਣ ਨਾਲ ਪੰਜਾਬ ਦੇ ਲੋਕਾਂ ਨਾਲ ਇਕ ਖਿਲਵਾੜ ਹੋਵੇਗਾ ਮੈਂ ਇਸ ਉਤੇ ਆਪਣੇ ਵਿਚਾਰ ਰੱਖਣ ਤੋਂ ਪਹਿਲਾਂ ਪੰਜਾਬ ਦੀ ਹਿਸਟਰੀ ਦੇ ਪਿਛੋਕੜ ਵਿਚ ਜਾਣਾ ਚਾਹੁੰਦਾ ਹਾਂ ਕਿ ਪਿਛਲੇ 35-38 ਸਾਲਾਂ ਦੇ ਵਿਚ ਪੰਜਾਬੀਆਂ ਨੇ ਆਪਣੇ ਹਿੱਤਾਂ ਦੀ ਖਾਤਿਰ ਹਿੰਦੁਸਤਾਨ ਦੇ ਨਾਲ ਆਪਣੇ ਆਪ ਨੂੰ ਜੋੜਿਆ ਸੀ ਅਤੇ ਸਾਰੇ ਪੰਜਾਬੀ ਪਿਛਲੇ 35-38 ਸਾਲਾਂ ਤੋਂ ਇਹ ਵੇਖਦੇ ਰਹੇ ਸਨ ਕਿ ਸਾਨੂੰ ਹਿੰਦ ਦੀ ਸਰਕਾਰ ਤੋਂ ਜਸਟਿਸ ਮਿਲੇਗਾ ਪਰ ਜਦੋਂ ਉਨ੍ਹਾਂ ਦੀਆਂ ਆਸਾਂ ਤੇ ਪਾਣੀ ਫਿਰ ਗਿਆ ਤਾਂ ਜਸਟਿਸ ਲੈਣ ਲਈ, ਇਨਸਾਫ ਲੈਣ ਦੀ ਖਾਤਰ ਸਿੱਖਾਂ ਦੀ ਧਾਰਮਿਕ ਜੱਥੇਬੰਦੀ ਨੇ ਇਹ ਧਰਮ ਯੁਧ ਛੇੜਿਆ ਸੀ।

ਚੇਅਰਮੈਨ ਸਾਹਿਬ, ਸ਼੍ਰੋਮਣੀ ਅਕਾਲੀ ਦਲ ਇਕ ਮਹਾਨ ਜੇਥਬੰਦੀ ਹੈ ਜਿਸ ਨੇ ਪੰਜਾਬ ਦੀਆਂ ਮੰਗਾਂ ਲਈ ਧਰਮ ਯੁੱਧ ਸ਼ੁਰੂ ਕੀਤਾ। ਹਜ਼ਾਰਾਂ ਨੌਜਵਾਨਾਂ ਨੇ ਪੀਸਫੁਲੀ ਕੁਰਬਾਨੀਆਂ ਦਿਤੀਆਂ। ਅਕਾਲੀਆਂ ਨਾਲ ਬੜਾ ਹੀ ਧੱਕਾ ਕੀਤਾ ਗਿਆ ਹੈ। ਬੇਦੋਸ਼ੇ ਸਿੱਖਾਂ ਨੂੰ ਮਾਰਿਆ ਗਿਆ ਹੈ। ਫਿਰ ਵੀ ਸਾਡੇ ਮਹਾਨ ਲੀਡਰ ਮਰਹੂਮ ਸੰਤ ਹਰਚੰਦ ਸਿੰਘ ਲੌਂਗੋਵਾਲ ਜੀ ਨੇ ਹੌਸਲਾ ਕੀਤਾ ਅਤੇ ਪ੍ਰਾਈਮ ਮਨਿਸਟਰ ਜੀ ਕੋਲ ਗਏ ਅਤੇ ਟੇਬਲ ਤੇ ਬੈਠ ਕੇ ਗੱਲ ਕਰ ਲਈ। ਕੁਝ ਨੇ ਕਿਹਾ ਇਹ ਸਿੱਖ ਅਤਿਵਾਦੀ ਹਨ। ਉਨ੍ਹਾਂ ਨੂੰ ਬਦਨਾਮ ਕਰਨ ਦੀ ਕੋਸ਼ਿਸ਼ ਕੀਤੀ ਗਈ। ਚੇਅਰਮੈਨ ਸਾਹਿਬ, ਸਾਰੀਆਂ ਗੱਲਾਂ ਛੱਡ ਕੇ, ਜਜ਼ਬਾਤ ਨੂੰ ਪਿਛੇ ਛੱਡ ਕੇ ਕੰਮ ਕੀਤਾ। ਅੱਜ ਹਿੰਦੁਸਤਾਨ ਦੇ ਲੋਕ ਮਹਿਸੂਸ ਕਰ ਰਹੇ ਹਨ ਕਿ ਪੰਜਾਬ ਹਿੰਦੁਸਤਾਨ ਦਾ ਇਕ ਮਹਾਨ ਅੰਗ ਹੈ। ਪੰਜਾਬ ਦੇ ਲੋਕ ਅੰਨਦਾਤਾ ਹਨ। ਸਾਰੀਆਂ ਗੱਲਾਂ ਨੂੰ ਮੁੱਖ ਰਖ ਕੇ ਪ੍ਰਾਈਮ ਮਨਿਸਟਰ ਜੀ ਨਾਲ ਟੇਬਲ ਤੇ ਬੈਠ ਕੇ ਸਾਰੇ ਮਸਲੇ ਹਲ ਕਰਨ ਦਾ ਉਪਰਾਲਾ ਕੀਤਾ ਗਿਆ। ਪਰ, ਚੇਅਰਮੈਨ ਸਾਹਿਬ, ਅੱਜ ਅਸੀਂ ਫੀਲ ਕਰਦੇ ਹਾਂ ਕਿ ਸਾਡੇ ਨਾਲ ਕਈ ਵਾਰ ਠੱਗੀ ਹੋਈ ਹੈ। ਜਦੋਂ ਇਨ੍ਹਾਂ ਨੇ ਪੰਜਾਬੀ ਸੂਬਾ ਬਣਾਇਆ ਤਾਂ ਸ਼ਾਹ ਕਮਿਸ਼ਨ ਬਣਾ ਕੇ ਸਾਨੂੰ ਕਮਿਸ਼ਨਾਂ ਦੇ ਚੱਕਰ ਵਿਚ ਪਾ ਦਿਤਾ। ਹਿੰਦੀ ਰੀਜਨ ਪੰਜਾਬੀ ਰੀਜਨ, ਕਾਲਕਾ ਅਤੇ ਊਨਾ ਤਹਿਸੀਲ ਦਾ ਇਲਾਕਾ ਅਤੇ ਹੋਰ ਬਹੁਤ ਸਾਰੇ ਇਲਾਕੇ ਸਾਡੇ ਕੋਲੋਂ ਚਲੇ ਗਏ ਅਤੇ ਸਾਨੂੰ ਇਨਸਾਫ ਨਾ ਮਿਲਿਆ। ਅੱਜ ਦੇ ਪ੍ਰਧਾਨ ਮੰਤਰੀ ਨੇ ਸਿੱਖਾਂ ਦੇ ਕਤਲ ਕਰਨ ਦੀ ਨਿਖੇਧੀ ਕੀਤੀ ਹੈ। ਉਨ੍ਹਾਂ ਨੇ ਕਿਹਾ ਹੈ ਕਿ ਤੁਹਾਡੇ ਨਾਲ ਵਿਤਕਰਾ ਹੋਇਆ ਹੈ।

**ਸ੍ਰੀ ਬ੍ਰਿਜ਼ ਭੂਸ਼ਨ ਮਹਿਰਾ** : ਪੁਆਇੰਟ ਆਫ ਆਰਡਰ ਸਰ। ਚੇਅਰਮੈਨ ਸਾਹਿਬ, ਮੈਂਬਰ ਸਾਹਿਬ ਨੇ ਪ੍ਰਾਈਮ ਮਨਿਸਟਰ ਸਾਹਿਬ ਦਾ ਜ਼ਿਕਰ ਕੀਤਾ ਹੈ, ਜਿਹੜਾ ਆਦਮੀ ਇਥੇ ਹਾਊਸ ਵਿਚ ਨਾ ਬੈਠਾ ਹੋਵੇ, ਉਸ ਨੂੰ ਡਿਸਕਸ ਨਹੀਂ ਕਰ ਸਕਦੇ। ਇਹ ਚੀਜ਼ ਐਕਸਪੰਜ ਹੋਣੀ ਚਾਹੀਦੀ ਹੈ.

**ਸਰਦਾਰ ਕੁਲਦੀਪ ਸਿੰਘ ਵਡਾਲਾ** : ਚੇਅਰਮੈਨ ਸਾਹਿਬ, ਤਿੰਨ ਚਾਰ ਰਿਪੋਰਟਾਂ ਛੱਪ ਚੁੱਕੀਆਂ ਹਨ, ਉਨ੍ਹਾਂ ਤੋਂ ਸਾਫ ਜ਼ਾਹਿਰ ਹੁੰਦਾ ਹੈ। ਹਿੰਦੁਸਤਾਨ ਦੀ ਸੁਪਰੀਮ ਕੋਰਟ ਦੇ ਚੀਫ ਜਸਟਿਸ ਨੇ ਕਿਹਾ ਹੈ ਕਿ ਇਸ ਵਿਚ ਕਿਸ ਦਾ ਹੱਥ ਹੈ। ਇਨ੍ਹਾਂ ਲਫਜ਼ਾਂ ਨੂੰ ਐਕਸਪੰਜ ਕਰਨ ਨਾਲ ਕੋਈ ਫਰਕ ਨਹੀਂ ਪਏਗਾ। ਇਸ ਬਾਰੇ ਸਾਰੇ ਡਾਕੂਮੈਂਟਸ ਪਏ ਹਨ। ਇਸ ਬਾਰੇ ਹਿੰਦੁਸਤਾਨ ਦੀ ਸੈਂਟਰਲ ਸਰਕਾਰ

ਭਾਗੀ ਹੈ। ਇਹ ਸਭ ਕੁਝ ਹੁੰਦਿਆਂ ਹੋਇਆਂ ਸਾਡੇ ਲੀਡਰ ਨੇ ਜੁਅਰਤ ਕੀਤੀ ਅਤੇ ਅਕਾਰਡ ਕੀਤਾ ਗਿਆ। ਚੇਅਰਮੈਨ ਸਾਹਿਬ, ਅਕਾਰਡ ਕਰਨ ਵੇਲੇ ਵੀ ਹੇਰਾ ਫੇਰੀ ਕੀਤੀ ਗਈ। ਰੈਫਰੈਂਸ ਬਾਰੇ ਨਵੀਂ ਗੱਲ ਪਾਈ ਗਈ । ਸਾਡੇ ਮੁੱਖ ਮੰਤਰੀ, ਸਰਦਾਰ ਸੁਰਜੀਤ ਸਿੰਘ ਬਰਨਾਲਾ ਜੀ ਨੇ ਸਹੀ ਭਾਵਨਾ ਨੂੰ ਮੁੱਖ ਰਖਕੇ ਇਹ ਗੱਲ ਬਰਦਾਸ਼ਤ ਕੀਤੀ। ਪ੍ਰਧਾਨ ਮੰਤਰੀ ਜੀ ਨੇ ਵਿਸ਼ਵਾਸ ਦਿੱਤਾ ਕਿ ਉਸ ਦਾ ਕਿਸੇ ਨੂੰ ਨਜਾਇਜ਼ ਫਾਇਦਾ ਨਹੀਂ ਉਠਾਣ ਦਿੱਤਾ ਜਾਵੇਗਾ। ਚੇਅਰਮੈਨ ਸਾਹਿਬ, ਹੁਣ ਪੰਜਾਬ ਦੇ ਮਸਲੇ ਨੂੰ ਗੁੰਝਲਦਾਰ ਬਣਾ ਦਿਤਾ । ਜਿਹੜੇ ਵਿਚਾਰੇ ਸ਼ਹੀਦ ਹੋ ਗਏ, ਜਿਨ੍ਹਾਂ ਦੀਆਂ ਦੁਕਾਨਾਂ ਲੁਟੀਆਂ ਗਈਆਂ, ਕਹਿੰਦੇ ਹਨ ਕਿ ਹੁਣ ਸਰਟੀਫਿਕੇਟ ਲੈ ਲਓ ਕਿ ਉਨ੍ਹਾਂ ਨੂੰ ਕਮਪੈਨਸੇਸ਼ਨ ਮਿਲ ਗਈ ਹੈ ਜਾਂ ਨਹੀਂ ? ਚੇਅਰਮੈਨ ਸਾਹਿਬ, ਬਲਕਿ ਇਹ (ਆਪੋਜ਼ੀਸ਼ਨ ਵਲ ਇਸ਼ਾਰਾ) ਸਰਟੀਫਿਕੇਟ ਪੇਸ਼ ਕਰਨ ਜਿਨ੍ਹਾਂ ਦੀਆਂ ਜਾਨਾਂ ਗਈਆਂ ਹਨ ਅਤੇ ਦੁਕਾਨਾਂ ਲੁਟੀਆਂ ਗਈਆਂ ਹਨ ਅਤੇ ਹੋਰ ਜਿਨ੍ਹਾਂ ਦਾ ਨੁਕਸਾਨ ਹੋਇਆ ਹੈ । ਕੀ ਉਨ੍ਹਾਂ ਨੂੰ ਹਿੰਦੁਸਤਾਨ ਦੀ ਸਰਕਾਰ ਨੇ ਮੁਆਵਜ਼ਾ ਦਿਤਾ ਹੈ ? ਯੂ. ਪੀ. ਦੀ ਸਰਕਾਰ ਨੇ ਅਤੇ ਮੱਧ ਪਰਦੇਸ਼ ਦੀ ਸਰਕਾਰ ਨੇ ਉਨ੍ਹਾਂ ਨੂੰ ਕੀ ਕੰਪਨਸੇਸ਼ਨ ਦਿੱਤਾ ਹੈ ? ਕੁਝ ਪੈਸੇ, ਚੇਅਰਮੈਨ ਸਾਹਿਬ, ਦਿੱਤੇ ਗਏ। ਅਜ ਵੀ ਉਹ ਲੋਕ ਦੂਸਰੇ ਸੂਬਿਆਂ ਨੂੰ ਛੱਡ ਕੇ ਪੰਜਾਬ ਵਿਚ ਆਉਣ ਲਈ ਤਿਆਰ ਹਨ। ਇਸ ਗਲ ਵਿਚ ਡੂੰਘਾਈ ਵਿਚ ਜਾਣ ਦੀ ਲੋੜ ਹੈ। ਜੇਕਰ ਇਹੀ ਪ੍ਰੋਸੈਸ ਚਲਦਾ ਰਿਹਾ ਤਾਂ ਫਿਰ ਇਹ ਹਿੰਦੁਸਤਾਨ ਨੂੰ ਨਹੀਂ ਬਚਾ ਸਕਣਗੇ। ਅਸੀਂ ਹੁਣ ਵੀ ਕਹਿੰਦੇ ਹਾਂ ਕਿ ਹਿੰਦੁਸਤਾਨ ਸਾਡਾ ਹੈ ਅਤੇ ਅਸੀਂ ਹਿੰਦੁਸਤਾਨ ਦੇ ਸ਼ਹਿਰੀ ਹਾਂ। ਅਸੀਂ ਹਿੰਦੁਸਤਾਨ ਦੀ ਅਜ਼ਾਦੀ ਵਿਚ ਕੁਰਬਾਨੀਆਂ ਦੇ ਕੇ ਆਪਣਾ ਖ਼ੂਨ ਡੋਲਿਆ ਸੀ। ਪਰ ਹੁਣ ਸਾਡੇ ਨਾਲ ਧੱਕਾ ਹੋ ਰਿਹਾ ਹੈ। ਚੇਅਰਮੈਨ ਸਾਹਿਬ, ਵਾਟਰ ਲਈ ਇਕ ਹੁਣ ਨਵਾਂ ਕਮਿਸ਼ਨ ਬਣਾ ਦਿੱਤਾ ਗਿਆ ਹੈ। ਇਕ ਟ੍ਰਿਬਿਊਨਲ ਬਣਾਇਆ ਗਿਆ ਹੈ । ਇਹ ਟ੍ਰਿਬਿਊਨਲ ਪੁਰਾਣੇ ਐਕਟ ਦੇ ਮੁਤਾਬਿਕ ਬਣਾਇਆ ਗਿਆ ਹੈ। ਅਸੀਂ, ਚੇਅਰਮੈਨ ਸਾਹਿਬ, ਪਾਣੀ ਦਾ ਇਕ ਤੁਬਕਾ ਵੀ ਪੰਜਾਬ ਵਿਚੋਂ ਬਾਹਰ ਨਹੀਂ ਜਾਣ ਦਿਆਂਗੇ। ਜਿਹੜਾ ਪਾਣੀ ਪਾਕਿਸਤਾਨ ਅਤੇ ਰਾਜਸਥਾਨ ਨੂੰ ਦਿਤਾ ਗਿਆ ਹੈ, ਉਸ ਲਈ ਅਸੀਂ ਪਾਣੀ ਦੀ ਮੰਗ ਕਰਨੀ ਹੈ। ਕਈ ਮੇਰੇ ਵੀਰ ਇਥੇ ਬੈਠੇ ਹਨ। ਉਨ੍ਹਾਂ ਨੇ ਕਿਹਾ ਹੈ ਕਿ 1955 ਦੇ ਐਗਰੀਮੈਂਟ ਦੇ ਮੁਤਾਬਿਕ ਰਾਜਸਥਾਨ ਨੂੰ ਵਿੱਚ ਸ਼ਾਮਲ ਨਾ ਕੀਤਾ ਜਾਏ। ਇਹ ਪੰਜਾਬ ਦੇ ਹਿਤਾਂ ਨਾਲ ਬੇ-ਵਫਾਈ ਹੈ। ਆਲ ਇੰਡੀਆ ਗੁਰਦੁਆਰਾ ਐਕਟ ਹੈ। ਦਰਬਾਰ ਸਾਹਿਬ ਵਿਚ ਨੌਜਵਾਨਾਂ ਨੇ ਕਬਜ਼ਾ ਕਰ ਲਿਆ ਹੈ। ਸਿੱਖ ਜੱਥੇਬੰਦੀ, ਚੇਅਰਮੈਨ ਸਾਹਿਬ, ਐਸੀ ਹੈ ਜਿਸ ਨੇ ਕੁਰਬਾਨੀਆਂ ਕੀਤੀਆਂ ਹਨ। ਉਨ੍ਹਾਂ ਨੂੰ ਟੈਰੋਰਿਸਟ ਅਤੇ ਐਕਸਟ੍ਰਿਮਿਸਟ ਕਹਿ ਕੇ ਵੱਖ ਕਰਨ ਦਾ ਯਤਨ ਕੀਤਾ ਜਾ ਰਿਹਾ ਹੈ। ਅੱਜ ਸਿੱਖਾਂ ਨੂੰ ਦੋ ਧਾਰਾਂ ਵਿਚ ਵੰਡਣ ਦਾ ਯਤਨ ਕੀਤਾ ਜਾ ਰਿਹਾ ਹੈ। ਇਨ੍ਹਾਂ ਨੂੰ ਦੋਬਾਰਾ ਇਸ ਬਾਰੇ ਸੋਚਣਾ ਪਵੇਗਾ ਤਾਂਕਿ ਇਨਸਾਫ ਮਿਲ ਸਕੇ। ਜਦੋਂ ਸਵਰਗਵਾਸੀ ਸੰਤ ਹਰਚੰਦ ਸਿੰਘ ਲੌਂਗੋਵਾਲ ਜਿਉਂਦੇ ਸਨ ਤਾਂ ਉਨ੍ਹਾਂ ਨੇ ਕਿਹਾ ਸੀ ਕਿ ਮੇਰੇ ਨਾਲ ਇਸ ਐਗਰੀਮੈਂਟ ਤੋਂ ਇਲਾਵਾ ਵੀ ਹੋਰ ਗੱਲਾਂ ਹੋਈਆਂ ਹਨ, ਕੁਝ ਜ਼ਬਾਨੀ ਵਚਨ ਵੀ ਹੋਏ ਹਨ। ਉਸ ਵੇਲੇ ਪ੍ਰਾਈਮ ਮਨਿਸਟਰ ਸਾਹਿਬ ਨੇ ਵੀ ਮੰਨਿਆ ਸੀ। ਚਾਰ-ਪੰਜ ਮਹੀਨਿਆਂ ਮਗਰੋਂ ਸ੍ਰੀ ਰਾਜੀਵ ਗਾਂਧੀ ਨੇ ਕਹਿ ਦਿੱਤਾ ਕਿ ਮੇਰੇ ਨਾਲ ਕੋਈ ਵਚਨ ਨਹੀਂ ਹੋਇਆ ਜਦੋਂ ਕਿ ਸੰਤ ਹਰਚੰਦ ਸਿੰਘ ਲੌਂਗੋਵਾਲ ਕਹਿੰਦੇ ਸਨ ਕਿ ਮੇਰੇ ਨਾਲ ਪ੍ਰਧਾਨ ਮੰਤਰੀ ਜੀ ਦੇ ਵਚਨ ਹੋਏ ਹਨ । ਇਥੇ ਅਮਨ ਦੀ ਗੱਲ ਹੋ ਰਹੀ ਹੈ। ਜੇਕਰ ਇਸ ਅਕਾਰਡ ਨੂੰ ਸਿਰੇ ਨਾ ਚੜ੍ਹਾਇਆ ਗਿਆ, ਇਮਪਲੀਮੈਂਟੇਸ਼ਨ ਇਸ ਅਕਾਰਡ ਦੀ ਨਾ ਹੋਈ ਤਾਂ ਪੰਜਾਬ ਦੇ ਹਿੱਤਾਂ ਵਾਸਤੇ ਅਕਾਲੀ ਦਲ ਪਾਰਟੀ ਅਗਵਾਈ ਕਰੇਗੀ । ਅਕਾਲੀ ਪਾਰਟੀ ਨੇ ਸਭ ਕੁਝ ਬਰਦਾਸ਼ਤ ਕੀਤਾ ਹੈ । ਹੁਣ ਇਸ ਅਕਾਰਡ ਨੂੰ ਇਮਪਲੀਮੈਂਟ ਕਰਨਾ ਪਵੇਗਾ।

[ਸਰਦਾਰ ਕੁਲਦੀਪ ਸਿੰਘ ਵਡਾਲਾ]

12.25 ਬਾਅਦ ਦੁਪਹਿਰ (ਇਸ ਸਮੇਂ ਸ੍ਰੀ ਸਪੀਕਰ ਨੇ ਸਦਨ ਦੀ ਕੁਰਸੀ ਸੰਭਾਲੀ।)

ਸਪੀਕਰ ਸਾਹਿਬ, ਪੰਜਾਬ ਦੇ ਵਾਤਾਵਰਨ ਨੂੰ ਮੁੱਖ ਰਖਦੇ ਹੋਏ, ਹਿੰਦੁਸਤਾਨ ਦੀ ਸਰਕਾਰ ਨੂੰ ਇਹ ਅਕਾਰਡ ਸਿਰੇ ਚੜ੍ਹਾਉਣਾ ਚਾਹੀਦਾ ਹੈ। (ਘੰਟੀ) ਜੇ ਅਸੀਂ ਪੰਜਾਬ ਵਿਚ ਅਮਨ ਚਾਹੁੰਦੇ ਹਾਂ ਅਤੇ ਅਸੀਂ ਚਾਹੁੰਦੇ ਹਾਂ ਕਿ ਹਿੰਦੁਸਤਾਨ ਅਗੇ ਵਧੇ ਤਾਂ ਸੈਂਟਰ ਦੀ ਸਰਕਾਰ ਨੂੰ ਹੈਂਕੜਬਾਜ਼ੀ ਨੂੰ ਛੱਡਣਾ ਪਵੇਗਾ।

ਇਨ੍ਹਾਂ ਪੰਜਾਬੀ ਵੀਰਾਂ ਨੂੰ, ਮੈਂ ਸਮਝਦਾ ਹਾਂ ਕਿ ਜਿਨ੍ਹਾਂ ਦੇ ਮੂੰਹ ਵਿੱਚ ਇਹ ਜ਼ਰੂਰ ਹੈ ਕਿ ਅਸੀਂ ਪੰਜਾਬ ਦੇ ਹਿੱਤਾਂ ਦੀ ਰਖਿਆ ਕਰਨਾ ਚਾਹੁੰਦੇ ਹਾਂ ਅਮਲੀ ਤੌਰ ਤੇ ਕੁਝ ਕਰਕੇ ਦਿਖਾਉਣਾ ਚਾਹੀਦਾ ਹੈ। ਇਨ੍ਹਾਂ ਨੂੰ ਕਾਂਗਰਸ ਪਾਰਟੀ ਛੱਡ ਕੇ ਸਾਡੇ ਨਾਲ ਹੋਣਾ ਚਾਹੀਦਾ ਹੈ। ਜੇ ਇਹ ਪੰਜਾਬ ਵਿਚ ਅਮਨੋ-ਅਮਾਨ ਦੇਖਣਾ ਚਾਹੁੰਦੇ ਹਨ ਅਤੇ ਜੇ ਵਿਖਾਵਾ ਹੀ ਹੈ, ਤਾਂ ਪੰਜਾਬ ਦੇ ਹਾਲਾਤ ਦਾ ਰੱਬ ਹੀ ਰਾਖਾ ਹੈ। ਸਾਡੇ ਨਾਲ ਕੀ ਕੀ ਹੋਇਆ। 26 ਜਨਵਰੀ ਦੀ ਗੱਲ ਬੜੀ ਮਹਾਨਤਾ ਵਾਲੀ ਹੈ। ਸਰਦਾਰ ਸੁਰਜੀਤ ਸਿੰਘ ਬਰਨਾਲਾ ਪਤਾ ਨਹੀਂ ਕਿੰਨੀ ਵਾਰ ਦਿਲੀ ਪਰਸੂਏਡ ਕਰਨ ਲਈ, ਕਨਵਿੰਸ ਕਰਨ ਲਈ ਗਏ ਕਿ ਸਾਡੇ ਨਾਲ ਜੋ ਕੁਝ ਸਮਝੌਤਾ ਕੀਤਾ ਗਿਆ ਹੈ ਉਸ ਨੂੰ ਪਾਰ ਚੜ੍ਹਾਇਆ ਜਾਵੇ। ਪਰ 26 ਜਨਵਰੀ ਦੀ ਰਾਤ ਨੂੰ ਇਹ ਫੈਸਲਾ ਕਰ ਦਿਤਾ ਗਿਆ ਕਿ ਪੰਜਾਬ ਨੂੰ ਚੰਡੀਗੜ੍ਹ ਨਹੀਂ ਮਿਲੇਗਾ। 26 ਜਨਵਰੀ ਨੂੰ ਹੀ ਪਾਕਿਸਤਾਨ ਦੀ ਸਰਕਾਰ ਕੋਲੋਂ, ਜਿਨ੍ਹਾਂ ਨਾਲ ਪਿਆਰ ਦੇ ਹੱਥ ਮਿਲਾਏ ਜਾ ਰਹੇ ਹਨ, ਇਹ ਅਨਾਊਂਸ ਕਰਵਾ ਦਿਤਾ ਗਿਆ ਕਿ ਹਾਈਜੈਕਰਾਂ ਨੂੰ ਫਾਂਸੀ ਦੀ ਸਜ਼ਾ ਦਿਤੀ ਜਾਵੇਗੀ। ਇਸੇ ਤਰ੍ਹਾਂ ਹੋਰ ਕਈ ਫੈਸਲੇ ਸੁਣਾ ਦਿਤੇ। ਸਾਨੂੰ ਸਿੱਖਾਂ ਨੂੰ ਖਾਲਸਾ ਪੰਥ ਵਿਚ ਬਦਨਾਮ ਕਰਨ ਲਈ ਕੋਈ ਕਸਰ ਨਹੀਂ ਛੱਡੀ ਗਈ। ਇਹ ਸਭ ਕੁਝ ਹਿੰਦੁਸਤਾਨ ਦੀ ਸਰਕਾਰ ਨੂੰ ਪੇ ਨਹੀਂ ਕਰ ਸਕੇਗਾ। ਇਹ ਕਹਿਣਾ ਵੀ ਦਰੁਸਤ ਹੋਵੇਗਾ ਕਿ ਜੇ ਅਕਾਰਡ ਸਿਰੇ ਨਾ ਚੜ੍ਹਾਇਆ ਤਾਂ ਸ਼ਾਇਦ ਲੀਡਰਸ਼ਿਪ ਦਾ ਝੰਡਾ ਉਨ੍ਹਾਂ ਦੇ ਹੱਥ ਵਿੱਚ ਹੋਵੇਗਾ ਜਿਹੜੇ ਇਹ ਗੱਲ ਕਹਿਣਗੇ ਕਿ ਕਾਂਗਰਸ ਦੀ ਸਰਕਾਰ ਝੂਠੀ ਹੈ ਅਤੇ ਹਿੰਦੁਸਤਾਨ ਦੀ ਸਰਕਾਰ ਆਪਣੇ ਰਾਜਭਾਗ ਨੂੰ ਕਾਇਮ ਰੱਖਣ ਲਈ ਕਿਸੇ ਤਰ੍ਹਾਂ ਦਾ ਵੀ ਹਊਆ ਦਿਖਾ ਸਕਦੀ ਹੈ। (ਥੰਪਿੰਗ)

**ਸ੍ਰੀ ਸਪੀਕਰ :** ਵਾਈਂਡ ਅਪ ਕਰੋ ਜੀ।

**ਸਰਦਾਰ ਕੁਲਦੀਪ ਸਿੰਘ ਵਡਾਲਾ :** ਜੇ ਇਹ ਅਤਿਵਾਦੀਆਂ ਦੇ ਪ੍ਰਚਾਰ ਹੇਠ ਪੰਜਾਬੀਆਂ ਦੇ ਹੱਕਾਂ ਨੂੰ ਕੁਚਲਣਾ ਚਾਹੁੰਣਗੇ ਤਾਂ ਮੈਂ ਇਹ ਵੀ ਭਰੋਸਾ ਕਰਦਾ ਹਾਂ ਕਿ ਅਸੀਂ ਵੀ ਸਿੱਖ ਵੀਰਾਂ ਨੂੰ ਪਲੇਟਫਾਰਮ ਤੇ ਲਿਆ ਕੇ ਪੰਜਾਬ ਦੀ ਨੁਹਾਰ ਬਦਲ ਸਕਦੇ ਹਾਂ। ਦਿੱਲੀ ਵਿੱਚ ਕਮਿਸ਼ਨ ਬਿਠਾਏ ਹੋਏ ਹਨ ਅਤੇ ਉਨ੍ਹਾਂ ਨੇ ਇਨਕੁਆਇਰੀ ਕਰਨੀ ਹੈ। ਦਿੱਲੀ ਦਿਆਂ ਵਜ਼ੀਰਾਂ ਨੂੰ ਵੀ ਕਟਿਹਰੇ ਵਿੱਚ ਖੜਾ ਕੀਤਾ ਜਾਵੇ, ਜਿਹੜੇ ਨਿਰਦੋਸ਼ ਵਿਅਕਤੀ ਜੇਲ੍ਹਾਂ ਵਿੱਚ ਤੁੰਨੇ ਹੋਏ ਹਨ, ਉਨ੍ਹਾਂ ਨੂੰ ਵੀ ਰਿਹਾ ਕੀਤਾ ਜਾਵੇ ਤਾਂ ਹੀ ਸਦਭਾਵਨਾ ਦਾ ਮਾਹੌਲ ਬਣਾਇਆ ਜਾ ਸਕਦਾ ਹੈ। ਅਕਾਰਡ ਨੂੰ ਤੋੜ ਚੜ੍ਹਾਇਆ ਜਾਵੇ ਨਹੀਂ ਤਾਂ ਵਾਹਿਗੁਰੂ ਹੀ ਜਾਣਦਾ ਹੈ ਕਿ ਕੀ ਬਣੇਗਾ। ਇੰਨਾ ਕਹਿੰਦਾ ਹੋਇਆ ਮੈਂ ਖਿਮਾ ਮੰਗਦਾ ਹਾਂ ਅਤੇ ਰੈਜ਼ੋਲਿਊਸ਼ਨ ਦੀ ਤਾਈਦ ਕਰਦਾ ਹੋਇਆ ਤੁਹਾਡਾ ਧੰਨਵਾਦ ਕਰਦਾ ਹਾਂ।

**ਕਾਮਰੇਡ ਮਹਿਤਾਬ ਸਿੰਘ (ਜਲਾਲਾਬਾਦ) :** ਸਪੀਕਰ ਸਾਹਿਬ, ਜਿਹੜਾ ਸਾਡੇ ਸਾਹਮਣੇ ਹਾਊਸ ਵਿੱਚ ਰੈਜ਼ੋਲਿਊਸ਼ਨ ਪੰਜਾਬ ਦੇ ਅਕਾਰਡ ਬਾਰੇ ਪੇਸ਼ ਹੋਇਆ ਹੈ, ਮੈਂ ਉਸ ਨਾਲ ਪੂਰੀ ਹਮਦਰਦੀ

ਨਾਲ ਉਸ ਦੇ ਹੱਕ ਵਿੱਚ ਆਪਣੇ ਆਪ ਨੂੰ ਅਤੇ ਆਪਣੀ ਪਾਰਟੀ ਨੂੰ ਸ਼ਾਮਿਲ ਕਰਦਾ ਹਾਂ। ਪੰਜਾਬ ਅਕਾਰਡ ਪੰਜਾਬ ਦੇ ਅਤੇ ਦੇਸ਼ ਦੇ ਅਮਨ ਦੀ ਗੱਲ ਹੈ। ਇਸ ਨੂੰ ਲਾਗੂ ਕਰਨ ਵਿਚ ਲੇਟ ਹੋਣਾ ਨਹੀਂ ਚਾਹੀਦਾ ਸੀ। ਫੌਰੀ ਤੌਰ ਤੇ ਲਾਗੂ ਹੋ ਜਾਂਦਾ ਅਤੇ ਚੰਡੀਗੜ ਪੰਜਾਬ ਦਾ ਸੀ, ਉਸ ਨੂੰ ਮਿਲ ਜਾਂਦਾ ਅਤੇ ਹੱਦਾ ਬੰਨਿਆਂ ਦਾ ਬਾਅਦ ਵਿਚ ਬੈਠ ਕੇ ਨਿਪਟਾਰਾ ਹੋ ਜਾਂਦਾ ਤਾਂ ਠੀਕ ਸੀ। ਹਾਲੇ 2 ਮਹੀਨੇ ਹੀ ਗੁਜ਼ਰੇ ਹਨ ਅਤੇ ਪੰਜਾਬ ਵਿੱਚ ਉਹੀ ਹਾਲਾਤ ਹੋ ਗਏ ਹਨ ਅਤੇ ਇਨ੍ਹਾਂ ਨੇ ਆਪ ਅਤਿਵਾਦੀ ਅਨਸਰਾਂ ਨੂੰ, ਸਾਮਰਾਜੀ ਏਜੰਟਾਂ ਨੂੰ ਜ਼ਮੀਨ ਤਿਆਰ ਕਰਕੇ ਦਿੱਤੀ ਹੈ। ਇਸ ਦੀ ਇਮਪਲੀ-ਮੈਂਟੇਸ਼ਨ ਬਾਰੇ ਸਾਰਾ ਹਾਊਸ ਰਿਕੁਮੈਂਡ ਕਰਦਾ ਹੈ ਅਤੇ ਸਰਬਸੰਮਤੀ ਨਾਲ ਸਭ ਦਾ ਵਿਚਾਰ ਇਹੋ ਹੀ ਹੈ ਕਿ ਪੰਜਾਬ ਅਕਾਰਡ ਨੂੰ ਜਲਦੀ ਤੋਂ ਜਲਦੀ ਲਾਗੂ ਕੀਤਾ ਜਾਵੇ। ਹੁਣ ਹਾਲਾਤ ਐਸੇ ਹਨ ਕਿ ਫਿਰ ਕਤਲੋਗਾਰਤ ਹੋ ਰਿਹਾ ਹੈ। ਇਹ ਪੰਜਾਬ ਵਿੱਚ ਹੀ ਨਹੀਂ, ਪੂਰੇ ਦੇਸ਼ ਵਿੱਚ ਹੋ ਰਿਹਾ ਹੈ ਕਿਉਂਕਿ ਉਹ ਸ਼ਕਤੀਆਂ ਦੇਸ਼ ਦੀ ਅੰਦਰਲੀ ਕਮਜ਼ੋਰੀ ਦਾ, ਸਮਝੌਤੇ ਲਾਗੂ ਨਾ ਕਰਨ ਕਾਰਣ ਪੈਦਾ ਹੋਏ ਹਾਲਾਤ ਦਾ ਅਤੇ ਮੁਸ਼ਕਲਾਂ ਨੂੰ ਹੱਲ ਨਾ ਕਰ ਸਕਣ ਦਾ ਫਾਇਦਾ ਉਠਾ ਰਹੀਆਂ ਹਨ। ਅੱਜ ਵੀ ਇਸੇ ਕਮਜ਼ੋਰੀ ਦੀ ਐਕਸਪਲਾਇਟੇਸ਼ਨ ਹੋ ਰਹੀ ਹੈ। ਧਰਮ ਦੇ ਜਜ਼ਬਾਤ ਨੂੰ ਭੜਕਾ ਕੇ ਅਤਿਵਾਦੀਆਂ ਨੇ ਪੰਜਾਬ ਵਿੱਚ ਐਸੇ ਹਾਲਾਤ ਪੈਦਾ ਕਰ ਦਿੱਤੇ ਹਨ। ਮੈਂ ਇਨ੍ਹਾਂ ਗੱਲਾਂ ਨੂੰ ਨਾ ਦੁਹਰਾਉਂਦਾ ਹੋਇਆ ਇਹ ਰਿਕੁਮੈਂਡ ਕਰਦਾ ਹਾਂ ਕਿ ਅਸੀਂ ਸਾਰੇ ਸਰਬਸੰਮਤੀ ਨਾਲ ਅਤੇ ਇਸ ਭਾਵਨਾ ਨਾਲ ਜ਼ੋਰ ਦੇਈਏ ਕਿ ਪੰਜਾਬ ਸਮਝੌਤਾ ਲਾਗੂ ਹੋਵੇ। ਨੌਕਰੀਆਂ ਦੀ ਮੁਸ਼ਕਲ ਹੈ ਅਤੇ ਮਹਿੰਗਾਈ ਦਾ ਦੌਰ ਹੈ। (ਘੰਟੀ)।

**ਸ੍ਰੀ ਸਪੀਕਰ** : ਵਾਈਂਡ ਅੱਪ ਕਰੋ ਜੀ।

**ਕਾਮਰੇਡ ਮਹਿਤਾਬ ਸਿੰਘ** : ਔਰ ਇਹ ਸਰਕਾਰ ਕਿਸੇ ਇਕ ਫਿਰਕੇ ਦੀ ਸਰਕਾਰ ਨਹੀਂ, ਇਹ ਪੰਜਾਬੀ ਲੋਕਾਂ ਦੀ ਚੁਣੀ ਹੋਈ ਸਰਕਾਰ ਹੈ। ਅਸੀਂ ਜੇ ਇਸ ਤਰ੍ਹਾਂ ਦੀਆਂ ਫਿਰਕਾਪ੍ਰਸਤੀ ਵਾਲੀਆਂ ਗੱਲਾਂ ਕਰਾਂਗੇ ਤਾਂ ਉਨ੍ਹਾਂ ਸ਼ਕਤੀਆਂ ਨੂੰ ਹੋਰ ਬਲ ਮਿਲੇਗਾ। ਇਹ ਸਾਡੀ ਸੈਕੂਲਰ ਸਰਕਾਰ ਹੈ, ਧਰਮ-ਨਿਰਪੱਖ ਸਰਕਾਰ ਹੈ, ਪੰਜਾਬੀਆਂ ਦੀ ਸਰਕਾਰ ਹੈ ਅਤੇ ਪੰਜਾਬ ਦੇ ਲੋਕਾਂ ਦੀ ਚੁਣੀ ਹੋਈ ਸਰਕਾਰ ਹੈ। ਸਾਨੂੰ ਕੋਈ ਵੀ ਐਸਾ ਸ਼ਬਦ ਨਹੀਂ ਬੋਲਣਾ ਚਾਹੀਦਾ ਜਿਸ ਨਾਲ ਕਿਸੇ ਦੇ ਜਜ਼ਬਾਤ ਨੂੰ ਸੱਟ ਪਹੁੰਚੇ। ਮੈਂ ਇੰਨਾਂ ਕਹਿੰਦਾ ਹੋਇਆ ਇਸ ਮਤੇ ਦੀ ਤਾਈਦ ਕਰਦਾ ਹਾਂ ਅਤੇ ਮੁੜ ਕਹਿੰਦਾ ਹਾਂ ਕਿ ਇਸ ਅਕਾਰਡ ਨੂੰ ਲਾਗੂ ਕੀਤਾ ਜਾਵੇ।

**ਮੁੱਖ ਮੰਤਰੀ** (ਸਰਦਾਰ ਸੁਰਜੀਤ ਸਿੰਘ ਬਰਨਾਲਾ): ਸਤਿਕਾਰ ਯੋਗ ਸਪੀਕਰ ਸਾਹਿਬ, ਅੱਜ ਸਾਰੀਆਂ ਪਾਰਟੀਆਂ ਨੇ ਇਕੱਠੇ ਹੋ ਕੇ, ਮੁਤਫਿਕਾ ਤੌਰ ਤੇ ਫੈਸਲਾ ਕਰਕੇ ਇਹ ਰੇਜ਼ੋਲਿਊਸ਼ਨ ਲਿਆਂਦਾ ਹੈ ਜਿਹੜਾ ਕਿ ਬੜਾ ਜ਼ਰੂਰੀ ਸੀ। ਮੈਂ ਸਮਝਦਾ ਹਾਂ ਕਿ ਸਮੇਂ ਦੇ ਮੁਤਾਬਿਕ ਸਹੀ ਟਾਈਮ ਤੇ ਇਹ ਰੇਜ਼ੋਲਿਊਸ਼ਨ ਆਇਆ ਹੈ। ਇਸ ਰੇਜ਼ੋਲਿਊਸ਼ਨ ਦੇ ਤਿੰਨ ਹਿੱਸੇ ਹਨ। ਇਕ ਹਿੱਸਾ ਇਹ ਹੈ ਕਿ :

> "This House takes this opportunity to reiterate its conviction that the Memorandum of Settlement is the charter for peace and amity in this border State."

ਜਿਸ ਦਿਨ ਇਸ ਚਾਰਟਰ ਆਫ ਸੈਟਲਮੈਂਟ ਤੇ ਦਸਖਤ ਹੋਏ ਸਨ ਪ੍ਰਾਈਮ ਮਨਿਸਟਰ ਸ੍ਰੀ ਰਾਜੀਵ ਗਾਂਧੀ ਦੇ ਤੇ ਸੰਤ ਹਰਚੰਦ ਸਿੰਘ ਲੌਂਗੋਵਾਲ ਜੀ ਦੇ, ਉਸ ਦਿਨ ਨਾ ਸਿਰਫ ਪੰਜਾਬ ਦੇ ਲੋਕਾਂ ਨੇ ਬਲਕਿ ਸਾਰੇ ਹਿੰਦੁਸਤਾਨ ਦੇ ਲੋਕਾਂ ਨੇ ਖੁਸ਼ੀ ਮਨਾਈ ਸੀ। ਐਸਾ ਮਹਿਸੂਸ ਕੀਤਾ ਗਿਆ ਸੀ ਕਿ ਦੇਸ਼ ਦੇ ਹਾਲਾਤ ਔਰ ਖਾਸ ਕਰਕੇ ਪੰਜਾਬ ਦੇ ਹਾਲਾਤ ਨੌਰਮੇਲਸੀ ਵੱਲ ਵੱਧਣਗੇ। ਹਾਲਾਤ ਠੀਕ

[ਮੁੱਖ ਮੰਤਰੀ]

ਹੋਣਗੇ ਅਤੇ ਦੇਸ਼ ਤੇ ਜੋ ਸੰਕਟ ਆ ਰਿਹਾ ਸੀ, ਉਹ ਟਲੇਗਾ। ਦੂਸਰਾ ਇਸ ਦਾ ਹਿੱਸਾ ਇਹ ਹੈ, ਅੱਜ ਸਾਨੂੰ ਕਹਿਣਾ ਪਿਆ ਹੈ ਕਿਉਂਕਿ ਅਕਾਰਡ ਇਮਪਲੀਮੈਂਟ ਨਹੀਂ ਹੋਇਆ, ਇਸ ਲਈ ਕਹਿਣਾ ਪਿਆ ਕਿ :

> "This House feels that the delay in the implementation of the Memorandum of Settlement arrived at between late Sant Harchand Singh Longowal and the Prime Minister, Mr. Rajiv Gandhi, has created disappointment among the Punjabis."

ਇਹ ਕਿਸੇ ਇਕ ਸੈਕਸ਼ਨ ਦੇ ਅੰਦਰ ਡਿਸਐਪੁਆਇੰਟਮੈਂਟ ਨਹੀਂ ਹੋਈ, ਇਕ ਪਾਰਟੀ ਦੇ ਅੰਦਰ ਡਿਸਐਪੁਆਇੰਟਮੈਂਟ ਨਹੀਂ ਹੋਈ ਬਲਕਿ ਸਮੁੱਚੇ ਪੰਜਾਬੀਆਂ ਨੂੰ ਡਿਸਐਪੁਆਇੰਟਮੈਂਟ ਹੋਈ ਹੈ ਇਸ ਗੱਲ ਦੀ ਕਿ ਅਕਾਰਡ ਇਮਪਲੀਮੈਂਟ ਨਹੀਂ ਹੋ ਸਕਿਆ। ਇਸ ਦਾ ਤੀਜਾ ਹਿੱਸਾ ਔਰ

The operative part of this Resolution is :—

> "This House appeals to the Prime Minister and the Union Government to take urgent steps for the full implementation of the Accord in letter and spirit and foil all the attempts to sabotage it."

ਇਹ ਇਸ ਲਈ ਕਹਿਣਾ ਪਿਆ ਕਿ ਇਹ ਸਾਰਿਆਂ ਨੇ ਹੀ ਮਹਿਸੂਸ ਕੀਤਾ ਹੈ ਕਿ ਕੁਝ ਤਾਕਤਾਂ ਐਸੀਆਂ ਵੀ ਹਨ ਜੋ ਇਸ ਨੂੰ ਸੈਬੋਟੇਜ ਕਰਨਾ ਚਾਹੁੰਦੀਆਂ ਹਨ। ਉਹ ਇਸ ਕੰਮ ਤੇ ਲਗੀਆਂ ਹੋਈਆਂ ਹਨ ਕਿ ਅਕਾਰਡ ਸਿਰੇ ਨਾ ਚੜ੍ਹ ਸਕੇ। ਉਨ੍ਹਾਂ ਦੇ ਕਿਉਂ ਐਸੇ ਇਰਾਦੇ ਹਨ? ਉਹ ਇਕ ਲੰਮੀ ਦਾਸਤਾਨ ਹੈ ਜਿਹੜੀ ਮੈਂ ਇਥੇ ਦੁਹਰਾਣਾ ਨਹੀਂ ਚਾਹੁੰਦਾ। ਅੱਜ ਇਥੇ ਬੜੀ ਅੱਛੀ ਬਹਿਸ ਹੋਈ ਹੈ ਜਿਸ ਵਿੱਚ ਸਾਰੀਆਂ ਪਾਰਟੀਆਂ ਨੇ ਹਿੱਸਾ ਲਿਆ ਹੈ। ਮੇਰਾ ਖਿਆਲ ਸੀ ਕਿ ਬਹਿਸ ਵਿੱਚ ਇਸ ਗੱਲ ਤੇ ਜ਼ਿਆਦਾ ਜ਼ੋਰ ਦਿੱਤਾ ਜਾਵੇਗਾ ਕਿ ਅਕਾਰਡ ਦੀ ਇਮਪਲੀਮੈਂਟੇਸ਼ਨ ਛੇਤੀ ਤੇ ਉਸ ਢੰਗ ਨਾਲ ਹੀ ਹੋਣੀ ਚਾਹੀਦੀ ਹੈ ਜਿਸ ਢੰਗ ਨਾਲ ਇਹ ਸਾਈਨ ਹੋਇਆ। ਪਰ ਮੈਨੂੰ ਥੋੜਾ ਜਿਹਾ ਅਫਸੋਸ ਹੋਇਆ ਕਿ ਬੋਲਣ ਵਾਲਿਆਂ ਦੇ ਐਸੇ ਇਰਾਦੇ ਨਹੀਂ ਸਨ। ਉਨ੍ਹਾਂ ਦਾ ਇਰਾਦਾ ਕੁਝ ਹੋਰ ਹੁੰਦਾ ਹੈ। ਇਸ ਦਾ ਤਾਂ ਇਕ ਬਹਾਨਾ ਲੈ ਕੇ ਹੋਰ ਹੀ ਕੁਝ ਕਹਿਣਾ ਸੀ, ਸੋ ਕਹਿ ਦਿੱਤਾ। ਮੈਂ ਸ੍ਰੀ ਓਮ੍ ਪ੍ਰਕਾਸ਼ ਗੁਪਤਾ ਜੀ ਬਾਰੇ ਕਹਿੰਦਾ ਹਾਂ ਜੋ ਇਕ ਬੜੇ ਪੁਰਾਣੇ ਪਾਰਲੀਮੈਂਟੇਰੀਅਨ ਅਤੇ ਇਸ ਰੇਜ਼ੋਲਿਊਸ਼ਨ ਦੇ ਮੂਵਰ ਵੀ ਸਨ। ਮੈਂ ਬੜੇ ਗੌਰ ਨਾਲ ਉਨ੍ਹਾਂ ਦੀ ਗੱਲ ਸੁਣੀ ਹੈ ਅਤੇ ਇਕ ਇਕ ਆਈਟਮ ਨੋਟ ਕੀਤੀ ਹੈ। ਉਨ੍ਹਾਂ ਨੇ ਇਕ ਥਾਂ ਤੇ ਵੀ ਨਹੀਂ ਕਿਹਾ ਕਿ ਸਾਨੂੰ ਜ਼ੋਰ ਲਾ ਕੇ ਇਸ ਦੀ ਇਮਪਲੀਮੈਂਟੇਸ਼ਨ ਕਰਵਾਉਣੀ ਚਾਹੀਦੀ ਹੈ। ਉਹ ਕਈ ਤਰ੍ਹਾਂ ਦੇ ਇਲਜ਼ਾਮ ਲਗਾ ਗਏ ਅਤੇ ਕਈ ਗੱਲਾਂ ਜਿਹੜੀਆਂ ਨਹੀਂ ਕਹਿਣੀਆਂ ਚਾਹੀਦੀਆਂ ਸਨ, ਉਹ ਕਹਿ ਗਏ। ਖਾਲਿਸਤਾਨੀ ਝੰਡੇ ਚੜ੍ਹ ਗਏ ਹਨ, ਹਾਲਾਂਕਿ ਇਹ ਗਲਤ ਗੱਲ ਹੈ, ਇਸ ਗੱਲ ਦਾ ਹਊਆ ਨਾ ਫੈਲਾਇਆ ਕਰੋ। ਤੁਸੀਂ ਵੀ, ਸਪੀਕਰ ਸਾਹਿਬ, ਸ਼ਾਇਦ, ਉਸ ਵਕਤ ਹਾਊਸ ਦੇ ਮੈਂਬਰ ਸੀ ਅਤੇ ਅਸੀਂ ਇਥੇ ਆਪੋਜ਼ੀਸ਼ਨ ਵਿੱਚ ਸੀ ਅਤੇ ਇਹ (ਕਾਂਗਰਸ ਪਾਰਟੀ ਵਲ ਇਸ਼ਾਰਾ) ਉਦੋਂ ਗੌਰਮਿੰਟ ਵਾਲੇ ਪਾਸੇ ਹੁੰਦੇ ਸਨ, ਇਸ ਗੱਲ ਨੂੰ ਬਹੁਤ ਸਾਲ ਹੋ ਗਏ ਹਨ, ਉਦੋਂ ਵੀ ਇਨ੍ਹਾਂ ਵਾਰ ਵਾਰ ਇਸ ਗੱਲ ਨੂੰ ਲਿਆਂਦਾ ਸੀ ਕਿ ਖਾਲਿਸਤਾਨ ਬਣ ਰਿਹਾ ਹੈ। ਉਦੋਂ ਡਾਕਟਰ ਕੇਵਲ ਕ੍ਰਿਸ਼ਨ ਵੀ ਮੈਂਬਰ ਸਨ। ਮੈਂ ਉਦੋਂ ਵੀ ਕਿਹਾ ਸੀ ਕਿ ਇਹ ਗੱਲ ਨਾ ਕਿਹਾ ਕਰੋ। ਇਸ ਗੱਲ ਨੂੰ ਅਖ਼ਬਾਰਾਂ ਵਾਲਿਆਂ ਨੇ ਚੁੱਕਣਾ ਹੈ ਅਤੇ ਫੈਲਾਉਣਾ ਹੈ। ਇਹ ਅੱਜ ਤੋਂ ਕੋਈ 7-8 ਸਾਲ ਪਹਿਲਾਂ ਦੀ ਗੱਲ ਹੈ, ਉਦੋਂ ਹਾਲੇ ਇਹ ਗੱਲ ਚਲੀ ਨਹੀਂ ਸੀ। ਗਲਾਂ ਚਲਾਈਆਂ ਜਾਂਦੀਆਂ ਹਨ। ਅੱਜ ਵੀ ਮੈਂ ਬੇਨਤੀ ਕਰਨਾ ਚਾਹੁੰਦਾ ਹਾਂ ਸਾਰੇ ਮੈਂਬਰ ਸਾਹਿਬਾਨ ਨੂੰ ਕਿ ਜਦੋਂ ਝੰਡਾ ਨਹੀਂ, ਝੰਡਾ ਲਗਾਇਆ ਨਹੀਂ, ਝੰਡਾ ਮੌਜੂਦ ਨਹੀਂ ਫਿਰ ਇਸ ਬਾਰੇ ਬਾਰ ਬਾਰ ਦੋਹਰਾਨਾ ਠੀਕ ਨਹੀਂ। ਐਸੀਆਂ ਗਲਾਂ

ਕਰਨ ਦਾ ਕੋਈ ਫਾਇਦਾ ਨਹੀਂ। ਮੈ ਅਰਜ਼ ਕਰ ਰਿਹਾ ਸੀ ਕਿ ਰੇਜ਼ੋਲਿਊਸ਼ਨ ਇਸ ਗਲ ਤੇ ਸੀ ਕਿ ਇਸ ਦੀ ਇੰਪਲੀਮੈਂਟੇਸ਼ਨ ਹੋਣੀ ਚਾਹੀਦੀ ਹੈ । ਉਸ ਵੱਲ ਤਵੱਜੋ ਨਹੀਂ ਦਿੱਤੀ ਗਈ । ਸਰਦਾਰ ਕਿਰਪਾਲ ਸਿੰਘ ਬੋਲੇ, ਇਨ੍ਹਾਂ ਬਾਰੇ ਕਿਹਾ ਗਿਆ ਕਿ ਇਹ ਪਾਰਟੀ ਨਾਲ ਸਬੰਧਤ ਨਹੀਂ (ਵਿਘਨ) ਇਹ ਇਕੱਲੇ ਹਨ। ਕਿਸੇ ਨੂੰ ਕਹਿਣਾ ਕਿ ਉਹ ਪਾਰਟੀ ਦੇ ਇਕੱਲੇ ਨੁਮਾਇੰਦੇ ਹਨ, ਥੋੜ੍ਹੇ ਆ ਗਏ ਬਹੁਤੇ ਆ ਗਏ, ਇਹ ਠੀਕ ਨਹੀਂ ਹੈ। ਤੁਹਾਡੇ ਪਹਿਲਾਂ ਜ਼ਿਆਦਾ ਮੈਂਬਰ ਸੀ ਹੁਣ ਥੋੜ੍ਹੇ ਹਨ। ਪਤਾ ਨਹੀਂ ਬਾਅਦ ਵਿਚ ਹੋਰ ਥੋੜ੍ਹੇ ਹੋ ਜਾਣ ਔਰ ਉਨੇ ਰਹਿ ਜਾਣ ਜਿੰਨੇ ਕਿ ਉਨ੍ਹਾਂ ਦੇ (ਥੰਪਿੰਗ) (ਜਨਤਾ ਪਾਰਟੀ ਵਲ ਇਸ਼ਾਰਾ) ਹਨ। ਉਹ ਮਜਬੂਰ ਹੋ ਗਏ। ਉਨ੍ਹਾਂ ਨੇ ਸ਼ੰਕਾ ਪ੍ਰਗਟ ਕੀਤੀ ਔਰ ਇਸ ਕਿਸਮ ਦਾ ਸੰਦੇਸ਼ ਮੈਨੂੰ ਦਿੱਤਾ ਕਿ ਤੁਹਾਡਾ ਵਾਸਤਾ ਸੱਜਣ ਠੱਗ ਨਾਲ ਪੈ ਗਿਆ। ਰੇਜ਼ੋਲਿਊਸ਼ਨ ਵਿਚ ਇਹ ਗਲ ਆ ਗਈ । ਸਾਡੇ ਮਨਾਂ ਵਿਚ ਸ਼ੰਕੇ ਆ ਗਏ ਹਨ, ਬੇ-ਭਰੋਸਗੀ ਆ ਗਈ ਹੈ, ਡਿਸਐਪੁਆਇੰਟ-ਮੈਂਟ ਆ ਗਈ ਹੈ, ਜੋ ਕਿ ਨਹੀਂ ਆਉਣੀ ਚਾਹੀਦੀ । ਪਿਛਲੀ ਵਾਰੀ ਜਦੋਂ ਬਹਿਸ ਹੋ ਰਹੀ ਸੀ, ਇਥੇ ਰੇਜ਼ੋਲਿਊਸ਼ਨ ਆਇਆ ਸੀ ਮੈਥਿਊ ਕਮਿਸ਼ਨ ਦੀ ਟਰਮਜ਼ ਐਂਡ ਰੇਫਰੈਂਸ ਜੋ ਪਾਈ ਗਈ ਸੀ ਚੌਥੀ ਕਲਾਜ਼ ਵਿਚ, ਮੈਂ ਉਸ ਨੂੰ ਡੀਫੈਂਡ ਕੀਤਾ ਸੀ। ਮੈਂ ਪ੍ਰਧਾਨ ਮੰਤਰੀ ਸਾਹਿਬ ਨੂੰ ਡੀਫੈਂਡ ਕੀਤਾ ਸੀ, ਮੈਂ ਕਿਹਾ ਸੀ ਕਿ ਉਨ੍ਹਾਂ ਦਾ ਇਰਾਦਾ ਇਸ ਨੂੰ ਇੰਪਲੀਮੈਂਟ ਕਰਨ ਦਾ ਹੈ। ਪਰ 26 ਜਨਵਰੀ ਨੂੰ ਉਹ ਇੰਪਲੀਮੈਂਟ ਨਾ ਹੋ ਸਕਿਆ ਜੋ ਕਿ 26 ਜਨਵਰੀ ਨੂੰ ਇੰਪਲੀਮੈਂਟ ਹੋਣਾ ਚਾਹੀਦਾ ਸੀ। ਚੰਡੀਗੜ੍ਹ ਪੰਜਾਬ ਨੂੰ ਹੈਂਡ ਓਵਰ ਨਹੀਂ ਹੋ ਸਕਿਆ। ਉਨ੍ਹਾਂ ਦੇ ਭਰੋਸੇ ਮੈਂ ਕਹਿ ਦਿੱਤਾ ਸੀ ਕਿ 26 ਜਨਵਰੀ ਨੂੰ ਚੰਡੀਗੜ੍ਹ ਪੰਜਾਬ ਨੂੰ ਜ਼ਰੂਰ ਆਇਗਾ । ਪਾਰਟੀ ਮੀਟਿੰਗ ਵਿਚ ਪਬਲਿਕ ਜਲਸੇ ਵਿਚ ਮੈਂ ਕਿਹਾ ਕਿ ਚੰਡੀਗੜ੍ਹ 26 ਜਨਵਰੀ ਨੂੰ ਜ਼ਰੂਰ ਪੰਜਾਬ ਨੂੰ ਮਿਲੇਗਾ ਕਿਉਂਕਿ ਪ੍ਰਧਾਨ ਮੰਤਰੀ ਨੇ ਭਰੋਸਾ ਦਿੱਤਾ ਹੈ । ਐਨਾ ਮੈਨਡੇਟ ਉਨ੍ਹਾਂ ਨੂੰ ਮਿਲਿਆ ਇਸ ਲਈ ਉਹ ਗਲਤ ਨਹੀਂ ਕਹਿ ਸਕਦੇ । ਪਰ ਜਦੋਂ 26 ਜਨਵਰੀ ਨੂੰ ਚੰਡੀਗੜ੍ਹ ਨਾ ਮਿਲ ਸਕਿਆ ਤਾਂ ਭਰੋਸੇ ਤੋਂ ਬੇ-ਭਰੋਸਾ ਹੋ ਗਿਆ ।

ਚੌਧਰੀ ਰਾਧਾ ਕ੍ਰਿਸ਼ਨ ਨੇ ਬੋਲਦੇ ਹੋਏ ਆਪਣੇ ਇਲਾਕੇ ਦੀ ਗਲ ਕਹਿ ਦਿੱਤੀ। ਇਨ੍ਹਾਂ ਦਾ ਸਬੰਧ ਸੀ ਮੈਥਿਊ ਕਮਿਸ਼ਨ ਨਾਲ । ਕੁਝ ਹਾਲਾਤ ਅਜਿਹੇ ਹਨ ਇਨ੍ਹਾਂ ਨੇ ਇਹ ਕਹਿ ਦਿੱਤਾ। (ਵਿਘਨ) ਕਮਿਊਨਿਸਟ ਪਾਰਟੀ ਨੇ, ਆਜ਼ਾਦ ਉਮੀਦਵਾਰਾਂ ਨੇ ਕਿਹਾ ਕਿ ਇੰਪਲੀਮੈਂਟੇਸ਼ਨ ਹੋਣੀ ਚਾਹੀਦੀ ਹੈ । ਸਰਦਾਰ ਗੁਰਚਰਨ ਸਿੰਘ ਨਿਹਾਲਸਿੰਘਵਾਲਾ ਨੇ ਪਹਿਲਾਂ ਕੰਸਟ੍ਰਕਟਿਵ ਅਪਰੋਚ ਨਾਲ ਗਲ ਕੀਤੀ ਹੈ ਪਰ ਆਹਿਸਤਾ ਆਹਿਸਤਾ ਉਸ ਰਾਹ ਤੇ ਪੈ ਗਏ ਜਿਸ ਤਰ੍ਹਾਂ ਦੂਸਰੇ ਮੈਂਬਰ ਕੁਝ ਬੋਲੇ ਸਨ । ਇਸ ਤਰ੍ਹਾਂ ਲਗਾ ਕਿ ਬਹੁਤੀ ਪੰਜਾਬ ਦੇ ਹਿੱਤਾਂ ਦੀ ਗਲ ਨਹੀਂ ਕਰ ਸਕੇ । ਇਨ੍ਹਾਂ ਵਲੋਂ ਐਸੀ ਗਲ ਕਹੀ ਗਈ ਜਿਸ ਨਾਲ ਸਾਡੇ ਵਿਰੋਧੀਆਂ ਨੂੰ ਤਾਕਤ ਮਿਲਦੀ ਹੈ। ਇਨ੍ਹਾਂ ਨੇ ਐਸੀ ਗਲ ਆਖੀ ਜਿਸ ਦਾ ਵਜੂਦ ਹੀ ਨਹੀਂ ਹੈ। ਇਨ੍ਹਾਂ ਨੇ ਕਿਹਾ ਕਿ ਸਮਝੌਤਾ ਹੋ ਗਿਆ ਸੀ ਅਤੇ ਅਬੋਹਰ ਫਾਜ਼ਿਲਕਾ ਦੇਣਾ ਮੰਨ ਲਿਆ ਸੀ । ਇਸ ਤਰ੍ਹਾਂ ਕਹਿਣ ਨਾਲ ਜਿਹੜਾ ਗਵਾਂਢੀ ਹੈ ਉਸ ਨੂੰ ਤਾਕਤ ਮਿਲਦੀ ਹੈ। ਇਸ ਤਰ੍ਹਾਂ ਕਹਿਣ ਨਾਲ ਸਾਨੂੰ ਕੋਈ ਲਾਭ ਨਹੀਂ ਹੈ। ਕੋਈ ਇਸ ਕਿਸਮ ਦਾ ਸਮਝੌਤਾ ਨਹੀਂ ਹੋਇਆ ਜਿਸ ਨਾਲ ਕਿ ਚੰਡੀਗੜ੍ਹ ਦੇ ਬਦਲੇ ਅਬੋਹਰ ਫਾਜ਼ਿਲਕਾ ਦੇਣਾ ਹੋਵੇ । ਸਰਦਾਰ ਗੁਰਨਾਮ ਸਿੰਘ ਦੀ ਮਨਿਸਟਰੀ ਵੇਲੇ ਜੋ ਚੰਡੀਗੜ੍ਹ ਦਾ ਫੈਸਲਾ ਹੋਇਆ ਉਹ ਸਾਨੂੰ ਮਨਜ਼ੂਰ ਹੈ ਔਰ ਜੋ ਇਥੇ ਅਬੋਹਰ ਫਾਜ਼ਿਲਕਾ ਦੀ ਗਲ ਕੀਤੀ ਗਈ ਹੈ ਉਹ ਅਸੀਂ ਰਿਜੈਕਟ ਕਰਦੇ ਹਾਂ । ਸਾਡਾ ਸਟੈਂਡ ਰਿਹਾ ਸੀ ਕਿ ਅਬੋਹਰ ਫਾਜ਼ਿਲਕਾ ਕੋਈ ਨੈਗੋਸ਼ੀਏਬਲ ਨਹੀਂ ਹਨ, ਇਹ ਪੰਜਾਬ ਕੋਲ ਰਹਿਣੇ ਹਨ ਔਰ ਚੰਡੀਗੜ੍ਹ ਸਾਨੂੰ ਮਿਲਣਾ ਚਾਹੀਦਾ ਹੈ। ਇਸ ਤਰ੍ਹਾਂ ਹੀ ਹੋਰ ਦੂਸਰੇ ਬੋਲਣ ਵਾਲਿਆਂ ਨੇ ਸੁਝਾਓ ਦਿੱਤੇ ਹਨ ਕਿ ਇਸ ਸਮਝੌਤੇ ਦੀ ਇੰਪਲੀਮੈਂਟੇਸ਼ਨ ਹੋਣੀ ਚਾਹੀਦੀ ਹੈ ।

[ਮੁੱਖ ਮੰਤਰੀ]

ਜਿਥੋਂ ਤਕ ਅਕਾਰਡ ਦਾ ਤੁਅੱਲਕ ਹੈ ਇਸ ਦੀਆਂ ਕਈ ਕਲਾਜ਼ਿਜ਼ ਹਨ ਜਿਨ੍ਹਾਂ ਵਿਚੋਂ ਬਹੁਤ ਥੋੜ੍ਹੀਆਂ ਤੇ ਕੰਮ ਹੋਇਆ ਹੈ ।

ਪਹਿਲੀ ਕਲਾਜ਼ ਹੈ ਕੰਪੈਨਸੇਸ਼ਨ ਟੂ ਇਨੋਸੈਂਟ ਪਰਸਨਜ਼ :

ਇਹ ਕੋਈ ਪੌਣੇ ਛੇ ਕਰੋੜ ਦੇ ਕਰੀਬ ਕੰਪਨਸੇਸ਼ਨ ਦੇ ਦਿੱਤਾ ਹੈ । ਹੋਰ ਯਤਨ ਕਰ ਰਹੇ ਹਾਂ। ਬਾਕੀ ਦੇ ਸੂਬਿਆਂ ਵਿਚ ਘੱਟ ਕੰਮ ਕੀਤਾ ਗਿਆ ਹੈ ।

In Clause 1.1 it is written :

"alongwith ex gratia payment to those innocent killed in agitation or any action after 1-8-1982, compensation for property damaged will also be paid."

ਲੋਕਾਂ ਦੀ ਪਰਾਪਰਟੀ, ਉਨ੍ਹਾਂ ਦੇ ਮਕਾਨ ਉਨ੍ਹਾਂ ਦੀਆਂ ਜਾਇਦਾਦਾਂ ਬਰਬਾਦ ਹੋ ਗਈਆਂ, ਇਸ ਕਰਕੇ ਇਹ ਕਲਾਜ਼ ਆਈ ਸੀ । ਇਹ ਕੰਮ ਅਜੇ ਤਕ ਸਿਰੇ ਨਹੀਂ ਚੜ੍ਹ ਸਕਿਆ । ਬਾਹਰਲੇ ਸੂਬਿਆਂ ਵਿਚ ਵਸਦੇ ਇਸ ਭਰੋਸੇ ਤੇ ਆਏ ਸਨ ਕਿ ਕੰਪਨਸੇਸ਼ਨ ਦਿਲਾਇਆ ਜਾਏਗਾ ।

ਫਿਰ ਆਰਮੀ ਰਿਕਰੂਟਮੈਂਟ ਦੀ ਕਲਾਜ਼ ਹੈ। ਸਿੱਖ ਰੈਜਮੈਂਟਾਂ ਤੋੜ ਦਿੱਤੀਆਂ ਗਈਆਂ ਸਨ ਪਰ ਉਨ੍ਹਾਂ ਨੂੰ ਮੁੜ ਬਹਾਲ ਕਰ ਦਿੱਤਾ ਗਿਆ ਹੈ । ਪਰ ਜਿਸ ਤਰ੍ਹਾਂ ਨਾਲ ਇਸ ਵਿਚ ਰਿਕਰੂਟਮੈਂਟ ਹੋਣੀ ਚਾਹੀਦੀ ਸੀ ਉਹ ਨਹੀਂ ਹੋਈ । ਬਿਲਾ ਤਮੀਜ਼ ਮਜ਼ਬ੍ਹੋ ਮਿਲੱਤ ਦੇ ਮੈਂ ਕਹਿਣਾ ਚਾਹੁੰਦਾ ਹਾਂ ਕਿ ਸਿੱਖ ਬਹੁਤ ਵਧੀਆ ਲੜਾਕਾ ਹੈ। ਨਾ ਸਿਰਫ ਹਿੰਦੁਸਤਾਨ ਬਲਕਿ ਸੰਸਾਰ ਦੇ ਲੋਕ ਸਮਝਦੇ ਹਨ ਕਿ ਸਿੱਖ ਦੀ ਮੌਜੂਦਗੀ ਹਿੰਦੁਸਤਾਨ ਦੀਆਂ ਫੌਜਾਂ ਵਿਚ ਬਹੁਤ ਜ਼ਰੂਰੀ ਹੈ। ਇਸ ਬਾਰੇ ਬਹੁਤ ਕਿਤਾਬਾਂ ਲਿਖੀਆਂ ਗਈਆਂ ਹਨ ਅਤੇ ਬਾਹਰਲੇ ਦੇਸ਼ਾਂ ਨੇ ਵੀ ਮੰਨਿਆ ਹੈ ਕਿ ਦੁਨੀਆ ਭਰ ਵਿਚੋਂ ਸਿੱਖ ਬਹੁਤ ਲੜਾਕਾ ਹੈ। ਸਾਡੀ ਫੌਜ ਨੂੰ ਸਿੱਖਾਂ ਦੀ ਬਹੁਤ ਲੋੜ ਹੈ। ਚੀਨ ਨਾਲ ਲੜਾਈ ਹੋਵੇ ਭਾਵੇਂ ਆਸਾਮ ਦੀਆਂ ਉਚੀਆਂ ਪਹਾੜੀਆਂ ਤੇ ਲੜਾਈ ਹੋਵੇ ਉਦੋਂ ਲੱਦਾਖ, ਚਸ਼ੂਲ ਵਿਚ ਇਨ੍ਹਾਂ ਨੂੰ ਭੇਜਿਆ ਜਾਂਦਾ ਹੈ। ਇਹ ਉਥੇ ਮੁਸ਼ਕਿਲ ਦੇ ਬਾਵਜੂਦ ਪੈਰ ਜਮਾ ਕੇ ਲੜ ਸਕਦੇ ਹਨ । ਇਨ੍ਹਾਂ ਦਾ ਵਿਸ਼ਵਾਸ਼ ਹਾਸਲ ਕਰਨਾ ਬਹੁਤ ਜ਼ਰੂਰੀ ਹੈ। ਫ਼ੌਜ ਵਿਚ ਇਨ੍ਹਾਂ ਨੂੰ ਮੁਨਾਸਿਬ ਯੋਗਿਅਤਾ ਦੇ ਆਧਾਰ ਤੇ ਥਾਂ ਦਿੱਤੀ ਜਾਏਗੀ । ਇਹ ਦੇਸ਼ ਦੀ ਸੇਵਾ ਕਰ ਸਕਦੇ ਹਨ। ਜਿਹੜਾ ਤੌਖਲਾ ਪੈਦਾ ਹੋ ਗਿਆ ਸੀ ਕਿ ਫੌਜ ਵਿਚ ਇਨ੍ਹਾਂ ਦੀ ਲੋੜ ਨਹੀਂ ਰਹੀ ਇਹ ਦੂਰ ਕਰਨਾ ਚਾਹੀਦਾ ਹੈ। ਜਦੋਂ ਨਵੰਬਰ ਵਿਚ ਰਾਇਟਸ ਹੋਏ ਸਨ ਉਸ ਦੀ ਇਨਕੁਆਇਰੀ ਵਿਚ ਕਾਨਪੁਰ ਔਰ ਬੋਕਾਰੋ ਵੀ ਪਾ ਦਿੱਤੇ ਗਏ ਹਨ ।

ਅਗੇ ਰੀਹੈਬਿਲੀਟੇਸ਼ਨ ਆਫ ਡਿਸਚਾਰਜਡ ਆਰਮੀ ਪਰਸੋਨਲ ਦੀ ਕਲਾਜ਼ ਹੈ । ਇਹ ਕੰਮ ਪੂਰਾ ਨਹੀਂ ਹੋਇਆ ਅਤੇ ਕੁਝ ਕੰਮ ਰਹਿੰਦਾ ਹੈ। ਉਨ੍ਹਾਂ ਨੂੰ, ਫੌਜੀਆਂ ਨੂੰ ਜੋ ਸਜ਼ਾਵਾਂ ਹੋ ਗਈਆਂ। ਅਸੀਂ ਉਨ੍ਹਾਂ ਨੂੰ ਰਾਹਤ ਦੇਣ ਦੀ ਗਲ ਕਰਨੀ ਹੈ । ਸਾਡਾ ਯਤਨ ਹੈ ਕਿ ਜੋ ਲੋਕ ਡਿਸਲੋਕੇਟ ਹੋ ਗਏ ਹਨ ਜਜ਼ਬਾਤੀ ਤੌਰ ਤੇ ਉਨ੍ਹਾਂ ਨੇ ਅਮਲ ਕੀਤਾ। ਕੁਝ ਕੰਮ ਕੀਤਾ ਹੈ। ਉਨ੍ਹਾਂ ਦੀਆਂ ਬੇਵਾ ਔਰਤਾਂ ਔਰ ਬੱਚੇ ਹਨ ਉਨ੍ਹਾਂ ਦੀ ਲੋੜ ਪੂਰੀ ਕਰਨਾ ਸਾਡਾ ਫਰਜ਼ ਬਣਦਾ ਹੈ ।

In Clause 5.1 it is written :

"The Government of India agrees to consider the formation of an All-India Gurdwara Bill. Legilation will be brought forward for this purpose in consultation with Shiromani Akali Dal, others concerned and after fulfilling all relevant constitutional requirements."

ਇਹ ਹਾਲੇ ਰਹਿੰਦਾ ਹੈ।

ਫਿਰ ਡਿਜਪੋਜ਼ਲ ਆਫ ਪੈਂਡਿੰਗ ਕੇਸਿਜ਼ ਦੀ ਕਲਾਜ਼ ਹੈ। ਇਹ ਕੁਝ ਕੰਮ ਹੋ ਗਿਆ ਹੈ ਔਰ ਕੁਝ ਰਹਿੰਦਾ ਹੈ। ਜੋਧਪੁਰ ਜੇਲ ਬਾਰੇ ਕਾਫੀ ਕੁਝ ਰਹਿੰਦਾ ਹੈ। ਇਹ ਹੋ ਜਾਣਾ ਚਾਹੀਦਾ ਸੀ। ਉਨ੍ਹਾਂ ਨੂੰ ਸੂਬੇ ਤੋਂ ਦੂਰ ਰੱਖਣਾ ਸਾਡੇ ਵਾਸਤੇ ਬੜੀ ਮੁਸ਼ਕਲ ਪੈਦਾ ਹੋ ਰਹੀ ਹੈ। ਉਹ ਬਹੁਤ ਦੂਰ ਹਨ ਔਰ ਅਗਰ ਕੋਈ ਉਨ੍ਹਾਂ ਦੀ ਮੁਲਾਕਾਤ ਵਾਸਤੇ ਜਾਂਦਾ ਹੈ ਤਾਂ ਕਹਿੰਦੇ ਹਨ ਕਿ 1 ਹਜ਼ਾਰ ਰੁਪਿਆ ਲਗ ਜਾਂਦਾ ਹੈ, 3-4 ਦਿਨ ਵੇਸਟ ਹੁੰਦੇ ਹਨ। ਜਿਹੜੇ ਲੋਕ ਉਨ੍ਹਾਂ ਨੂੰ ਮਿਲਣ ਜਾਂਦੇ ਹਨ ਉਨ੍ਹਾਂ ਨੂੰ ਰਹਿਣ ਲਈ ਉਥੇ ਜਗ੍ਹਾ ਨਹੀਂ ਮਿਲਦੀ। ਉਨ੍ਹਾਂ ਨੂੰ ਹਰ ਕਿਸਮ ਦੀ ਮੁਸ਼ਕਲ ਪੇਸ਼ ਆਉਂਦੀ ਹੈ। ਕਈ ਲੋਕ ਬਿਨਾਂ ਮੁਲਾਕਾਤ ਦੇ ਵਾਪਸ ਆ ਜਾਂਦੇ ਹਨ। ਜਿਹੜੇ ਇਨੋਸੈਂਟ ਇਸ ਤਰ੍ਹਾਂ ਜੇਲ੍ਹਾਂ ਵਿਚ ਡੱਕੇ ਹੋਏ ਹਨ ਉਨ੍ਹਾਂ ਦੀਆਂ ਦਿੱਕਤਾਂ ਨੂੰ ਸੋਚਣਾ ਚਾਹੀਦਾ ਹੈ ਅਤੇ ਉਨ੍ਹਾਂ ਦੀਆਂ ਰਿਹਾਈਆਂ ਕਰਨੀਆਂ ਚਾਹੀਦੀਆਂ ਹਨ।

ਅਗਲੀ ਆਈਟਮ ਨੰ: 7 ਹੈ, ਟੈਰੀਟੋਰੀਅਲ ਬਾਰੇ ਜਿਸ ਬਾਰੇ ਅਸੀਂ ਰੈਜ਼ੋਲਿਊਸ਼ਨ ਕਰ ਰਹੇ ਹਾਂ। ਆਈਟਮ ਨੰ: 7.1, 7.2 ਅਤੇ 7.3 ਇਸ ਦੇ ਨਾਲ ਹੀ ਰੈਲੇਵੇਂਟ ਹਨ। ਇਸ ਦੇ ਮੁਤਾਬਿਕ ਚੰਡੀਗੜ੍ਹ ਪੰਜਾਬ ਨੂੰ 26 ਜਨਵਰੀ ਨੂੰ ਮਿਲਣਾ ਸੀ ਪਰ ਉਹ ਨਹੀਂ ਦਿੱਤਾ ਗਿਆ। ਅੱਜ ਇਸ ਤੇ ਵੀ ਕੁਝ ਬਹਿਸ ਹੋਈ ਹੈ। ਇਨ੍ਹਾਂ ਨੇ (ਕਾਂਗਰਸ ਪਾਰਟੀ ਵਲ ਇਸ਼ਾਰਾ) ਕਦੇ ਪਿੰਡ ਦੀ ਗੱਲ ਨਹੀਂ ਸੀ ਕੀਤੀ, ਇਨ੍ਹਾਂ ਨੇ ਤਾਂ ਚੰਡੀਗੜ੍ਹ ਦੀ ਵੀ ਗੱਲ ਨਹੀਂ ਸੀ ਕੀਤੀ। ਇਹ ਇਕ ਐਸੀ ਪਾਰਟੀ ਹੈ ਜਿਸ ਨੇ ਕਦੇ ਚੰਡੀਗੜ੍ਹ ਦੀ ਮੰਗ ਨਹੀਂ ਕੀਤੀ। ਇਨ੍ਹਾਂ ਨੇ ਕਦੇ ਇਥੇ ਇਜਲਾਸ ਵਿੱਚ ਨਹੀਂ ਕਿਹਾ ਕਿ ਚੰਡੀਗੜ੍ਹ ਸਾਨੂੰ ਮਿਲਣਾ ਚਾਹੀਦਾ ਹੈ। ਨਾ ਕਦੇ ਇਨ੍ਹਾਂ ਨੇ ਅਬੋਹਰ, ਫਾਜ਼ਿਲਕਾ ਦੀ ਖਾਸ ਗੱਲ ਕੀਤੀ ਹੈ। ਇਨ੍ਹਾਂ ਨੂੰ ਪੰਜਾਬ ਦੇ ਰਾਈਟਸ ਦੇ ਬਾਰੇ ਦਿਲਚਸਪੀ ਨਹੀਂ ਰਹੀ। ਪੰਜਾਬ ਦੇ ਹੱਕਾਂ ਦੀ ਗਲ ਪਾਰਲੀਮੈਂਟ ਵਿਚ ਕਦੇ ਜ਼ੋਰ ਨਾਲ ਨਹੀਂ ਕੀਤੀ। ਇਨ੍ਹਾਂ ਨੂੰ ਉਪਰ ਤੋਂ ਜੋ ਇਸ਼ਾਰਾ ਹੁੰਦਾ ਹੈ ਉਸ ਦੇ ਮੁਤਾਬਿਕ ਇਹ ਗੱਲ ਕਰਦੇ ਹਨ। ਉਸ ਤੋਂ ਵੱਧ ਇਹ ਗੱਲ ਨਹੀਂ ਕਰ ਸਕਦੇ। ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਹਰਿਆਣਾ ਦਾ ਸਾਡੇ ਨਾਲ ਝਗੜਾ ਸੀ। ਚੰਡੀਗੜ੍ਹ ਦੇ ਬਾਰੇ ਫੈਸਲਾ ਹੋ ਗਿਆ ਕਮਿਸ਼ਨ ਬਣੇਗਾ। ਕਮਿਸ਼ਨ ਦੇ ਰਾਹੀਂ ਫੈਸਲਾ ਹੋਣਾ ਸੀ। ਫੈਸਲਾ ਹੋ ਗਿਆ। ਕਮਿਸ਼ਨ ਅੱਗੇ ਅਸੀਂ ਆਪਣਾ ਕੇਸ ਪੇਸ਼ ਕਰ ਦਿੱਤਾ। ਜਿਹੜੀਆਂ ਟਰਮਜ਼ ਆਫ ਰੈਫਰੈਂਸ ਤਹਿ ਹੋਈਆਂ ਉਸ ਵਿਚ ਤਿੰਨਾਂ ਗੱਲਾਂ ਦਾ ਜ਼ਿਕਰ ਸੀ ਲੇਕਿਨ ਉਸ ਵਿਚ ਇਕ ਚੌਥੀ ਗੱਲ ਪਾ ਦਿਤੀ। ਇਸ ਚੌਥੀ ਗੱਲ ਬਾਰੇ ਬਹਿਸ ਹੋਈ। ਸਾਰੇ ਪੰਜਾਬੀਆਂ ਸਮਝਿਆ ਕਿ ਜਾਣ ਬੁੱਝ ਕੇ ਪੰਜਾਬ ਨਾਲ ਧੋਖਾ ਕਰਨ ਦੀ ਖਾਤਰ ਕੀਤਾ ਗਿਆ। ਪ੍ਰਾਈਮ ਮਨਿਸਟਰ ਸਾਹਿਬ ਨੇ ਇਸ ਗਲਤੀ ਨੂੰ ਮੰਨਿਆ ਅਤੇ ਉਨ੍ਹਾਂ ਨੂੰ ਲੋਕਾਂ ਦੇ ਸਾਹਮਣੇ ਸਦਨ ਵਿਚ ਕਹਿਣਾ ਪਿਆ ਕਿ ਇਹ ਡਰਾਫਟਿੰਗ ਐਰਰ ਹੋ ਗਈ ਹੈ। ਡਰਾਫਟਿੰਗ ਐਰਰ ਪ੍ਰਾਈਮ ਮਨਿਸਟਰ ਆਪ ਤਾਂ ਨਹੀਂ ਕਰਦਾ, ਇਹ ਹੇਠੋਂ ਮਹਿਕਮੇ ਵਿਚੋਂ ਆਈ ਸੀ ਜਿਥੇ ਇਸ ਕਿਸਮ ਦੀ ਲਾਬੀ ਹੈ। There are forces working against the Accord. ਉਥੇ ਕੁਝ ਐਸੀ ਲਾਬੀ ਵਰਕ ਕਰਦੀ ਹੈ ਜਿਹੜੀ ਡਰਾਫਟ ਗਲਤ ਕਰਦੀ ਹੈ ਅਤੇ ਪ੍ਰਾਈਮ ਮਨਿਸਟਰ ਕੋਲ ਦਸਖਤਾਂ ਵਾਸਤੇ ਅੱਗੇ ਕਰ ਦਿੰਦੀ ਹੈ। ਉਨ੍ਹਾਂ ਨੇ ਨੇਕ ਨੀਅਤੀ ਨਾਲ ਦਸਖਤ ਕਰ ਦਿਤੇ। ਇਹ ਚੀਜ਼ ਜਿਸ ਵੇਲੇ ਮੈਂ ਉਨ੍ਹਾਂ ਦੇ ਨੋਟਿਸ ਵਿਚ ਲਿਆਂਦੀ ਕਿ ਗਲਤੀ ਕਰਵਾ ਦਿੱਤੀ ਹੈ ਤਾਂ ਉਨ੍ਹਾਂ ਨੇ ਬੜੀ ਫਰਾਖਦਿਲੀ ਨਾਲ ਮੰਨ ਲਿਆ ਕਿ ਸਾਡੇ ਤੋਂ ਗਲਤੀ ਹੋਈ ਹੈ ਅਤੇ ਇਹ ਡਰਾਫਟਿੰਗ ਐਰਰ ਹੈ, ਇਸ ਦਾ ਫਾਇਦਾ ਕਿਸੇ ਹੋਰ ਨੂੰ ਨਹੀਂ ਉਠਾਉਣ ਦਿਤਾ ਜਾਵੇਗਾ। ਉਨ੍ਹਾਂ ਨੇ ਕਿਹਾ ਕਿ ਇਸ ਗਲਤੀ ਦਾ ਫਾਇਦਾ ਕਾਂਗਰਸੀ ਸਰਕਾਰ ਦੇ ਸੂਬਿਆਂ ਨੂੰ ਨਹੀਂ ਉਠਾਉਣ ਦਿਤਾ ਜਾਵੇਗਾ ਮਤਲਬ ਕਿ ਹਰਿਆਣਾ ਨੂੰ ਇਸ ਦਾ ਲਾਭ ਨਹੀਂ ਉਠਾਉਣ ਦਿਤਾ ਜਾਵੇਗਾ। ਉਹ ਇਸ ਤੇ ਕਾਇਮ ਰਹੇ। ਉਸ ਗਲਤੀ ਦਾ ਲਾਭ ਉਨ੍ਹਾਂ ਨੇ ਕਿਸੇ ਨੂੰ ਲੈਣ ਨਹੀਂ ਦਿਤਾ। (ਥੰਪਿੰਗ) ਜੇ

[ਮੁੱਖ ਮੰਤਰੀ]

ਉਸ ਗਲਤੀ ਦਾ ਲਾਭ ਉਠਾਇਆ ਜਾਂਦਾ ਤਾਂ ਅੱਜ ਅਬੋਹਰ, ਫਾਜ਼ਿਲਕਾ ਦੇ ਇਲਾਕੇ ਸਾਡੇ ਕੋਲੋਂ ਚਲੇ ਗਏ ਹੁੰਦੇ । ਇਸ ਅਕਾਰਡ ਵਿਚ ਤਿੰਨ ਚੀਜ਼ਾਂ ਰੱਖੀਆਂ ਕੰਟੀਗਿਊਟੀ, ਲਿੰਗੁਇਸਟਕ ਐਂਡ ਵਿਲੇਜ ਐਜ਼ ਏ ਯੂਨਿਟ। ਸਾਨੂੰ ਯਕੀਨ ਸੀ ਕਿ ਕੰਦੂ ਖੇੜਾ ਅਤੇ ਬਜ਼ੀਦਪੁਰ ਜਿਨ੍ਹਾਂ ਬਾਰੇ ਕੁਝ ਲੋਕ ਕਹਿੰਦੇ ਸਨ ਕਿ ਉਥੇ ਹਿੰਦੀ ਬੋਲਣ ਵਾਲੇ ਜ਼ਿਆਦਾ ਹਨ ਪਰ ਐਸੀ ਗੱਲ ਨਹੀਂ ਹੋਈ । ਸੈਂਸਿਜ਼ ਹੋਈ, ਇਹ ਗੱਲ ਤੁਹਾਡੇ ਸਾਹਮਣੇ ਹੈ। ਸਾਨੂੰ ਯਕੀਨ ਸੀ ਕਿ ਉਹ ਇਲਾਕੇ ਜਾ ਨਹੀਂ ਸਕਦੇ । ਹਰਿਆਣਾ ਨੇ ਬੜਾ ਜ਼ੋਰ ਲਾਇਆ ਅਤੇ ਉਹ ਅਦਰ ਫੈਕਟਰਜ਼ ਦਾ ਲਾਭ ਉਠਾਉਣਾ ਚਾਹੁੰਦਾ ਸੀ। ਪਰ ਐਸੀ ਗਲ ਹਰਿਆਣਾ ਦੀ ਨਹੀਂ ਬਣੀ । ਅਸੀਂ ਇਹ ਕਿਹਾ ਕਿ ਅਬੋਹਰ, ਫਾਜ਼ਿਲਕਾ ਨੂੰ ਛੱਡੋ ਅਸੀਂ ਪਟਿਆਲਾ ਜ਼ਿਲ੍ਹੇ ਦੇ ਕੁਝ ਪਿੰਡ ਜਿਹੜੇ ਕਿ ਹਿੰਦੀ ਸਪੀਕਿੰਗ ਹਨ ਉਹ ਦੇ ਦਿੰਦੇ ਹਾਂ ਪਰ ਇਹ ਗੱਲ ਨਹੀਂ ਮੰਨੀ ਗਈ ਅਤੇ ਹਰਿਆਣਾ ਨੇ ਇਹ ਪਿੰਡ ਸਵੀਕਾਰ ਨਹੀਂ ਕੀਤੇ । ਅਖੀਰ 25 ਤਾਰੀਖ ਨੂੰ ਫੈਸਲਾ ਦਿੱਤਾ ਕਿ ਇਹ ਪਿੰਡ ਹਰਿਆਣਾ ਨੂੰ ਜਾ ਨਹੀਂ ਸਕਦੇ ਕਿਉਂਕਿ ਇਨ੍ਹਾਂ ਦੀ ਕੰਟੀਗਿਊਟੀ ਨਹੀਂ ਅਤੇ ਇਹ ਪਿੰਡ ਪੰਜਾਬ ਵਿਚ ਰਹਿਣਗੇ। ਹਰਿਆਣਾ ਦਾ ਅਬੋਹਰ, ਫਾਜ਼ਿਲਕਾ ਦੇ ਇਲਾਵਾ ਹੋਰ ਕੋਈ ਕਲੇਮ ਨਹੀਂ ਸੀ ਪਰ ਜਿਹੜੇ ਪਿੰਡ ਅਸੀਂ ਕਹੇ ਸੀ ਉਹ ਕੰਸਿਡਰ ਨਹੀਂ ਕੀਤੇ। ਜੇ ਚਾਹੁੰਦੇ ਤਾਂ ਫੈਸਲਾ ਕਰ ਸਕਦੇ ਸੀ, ਗੌਰਮਿੰਟ ਆਫ ਇੰਡੀਆ ਫੈਸਲਾ ਕਰ ਸਕਦੀ ਸੀ । ਅਸੀਂ ਤਾਂ ਆਪਣੀ ਤਰਫੋਂ ਬਹੁਤ ਕੁਝ ਕੀਤਾ। ਅਸੀਂ 13-14 ਪਿੰਡ ਵੀ ਦੇਣ ਨੂੰ ਤਿਆਰ ਸੀ। ਜੇ ਗੱਲਮੰਨ ਲਈ ਜਾਂਦੀ ਤਾਂ 26 ਜਨਵਰੀ ਨੂੰ ਚੰਡੀਗੜ੍ਹ ਪੰਜਾਬ ਨੂੰ ਟਰਾਂਸਫਰ ਹੋ ਸਕਦਾ ਸੀ । ਪਰ ਅਜਿਹਾ ਨਾ ਹੋਣ ਨਾਲ ਲੋਕਾਂ ਦੇ ਸ਼ੰਕੇ ਵੱਧ ਗਏ ਕਿ ਚੰਡੀਗੜ੍ਹ ਨਹੀਂ ਦੇਣਾ ਚਾਹੁੰਦੇ । ਵੱਖ ਵੱਖ ਕਿਸਮ ਦੀਆਂ ਗੱਲਾਂ ਕਹੀਆਂ ਜਾਂਦੀਆਂ ਰਹੀਆਂ। ਪਾਰਲੀਮੈਂਟ ਵਿਚ ਗੱਲ ਹੋਈ। ਲੋਕੀਂ ਕਹਿੰਦੇ ਹਨ ਕਿ ਪ੍ਰਾਈਮ ਮਨਿਸਟਰ ਸਾਹਿਬ ਦਾ ਪਹਿਲਾ ਇਮਤਿਹਾਨ ਸੀ ਅਤੇ ਇਸ ਇਮਤਿਹਾਨ ਵਿਚੋਂ ਉਹ ਫੇਲ੍ਹ ਹੋਏ ਹਨ । ਉਹ ਇਸ ਇਮਤਿਹਾਨ ਵਿਚੋਂ ਪਾਸ ਵੀ ਹੋ ਸਕਦੇ ਸਨ। ਮੈਂ ਉਨ੍ਹਾਂ ਨੂੰ ਮਿਲ ਕੇ ਕਿਹਾ ਕਿ ਇਸ ਨਾਲ ਤੁਹਾਡੇ ਇਮੇਜ ਨੂੰ ਬੜੀ ਸੈਟ ਬੈਕ ਹੋਈ ਹੈ। ਮੈਂ ਉਨ੍ਹਾਂ ਦੇ ਨੋਟਿਸ ਵਿਚ ਇਹ ਗੱਲ ਲਿਆਂਦੀ ਸੀ।ਅਸੀਂ ਅੱਜ ਕਹਿੰਦੇ ਹਾਂ ਕਿ ਚੰਡੀਗੜ੍ਹ ਜਿੰਨੀ ਛੇਤੀ ਹੋ ਸਕੇ, ਪੰਜਾਬ ਨੂੰ ਦੇਣਾ ਚਾਹੀਦਾ ਹੈ। ਸਾਡੇ ਵਿਰੋਧੀ ਇਸ ਬਾਰੇ ਆਵਾਜ਼ ਉਠਾਉਂਦੇ ਹਨ। ਉਨ੍ਹਾਂ ਨੂੰ ਕਹਿਣ ਦਾ ਮੌਕਾ ਮਿਲ ਗਿਆ ਹੈ ਕਿ ਚੰਡੀਗੜ੍ਹ ਪੰਜਾਬ ਨੂੰ ਨਹੀਂ ਦਿੱਤਾ । ਸਾਡੇ ਜਿਹੜੇ ਖਿਲਾਫ ਹਨ ਉਨ੍ਹਾਂ ਨੂੰ ਗਲ ਕਹਿਣ ਦਾ ਮੌਕਾ ਮਿਲ ਗਿਆ ਹੈ। ਉਹ ਕਹਿੰਦੇ ਹਨ ਕਿ ਤੁਸੀਂ ਅਕਾਰਡ ਦੇ ਬਾਰੇ ਸੰਜੀਦਾ ਨਹੀਂ ਸੀ। ਉਹ ਕਹਿਣ ਲਗੇ ਕਿ ਇਸ ਅਕਾਰਡ ਦਾ ਕੋਈ ਨਤੀਜਾ ਨਹੀਂ ਨਿਕਲਣਾ। ਅਸੀਂ ਅੱਜ ਇਸ ਬਾਰੇ ਰੈਜ਼ੋਲਿਊਸ਼ਨ ਕਰ ਰਹੇ ਹਾਂ ਅਤੇ ਮੈਂ ਹਾਊਸ ਵਿਚ ਕਹਾਂਗਾ ਕਿ ਜਿੰਨੀ ਜਲਦੀ ਹੋ ਸਕੇ ਚੰਡੀਗੜ੍ਹ ਪੰਜਾਬ ਨੂੰ ਟਰਾਂਸਫਰ ਕਰ ਦੇਣਾ ਚਾਹੀਦਾ ਹੈ ਅਤੇ ਇਸ ਵਿਚ ਬਹੁਤੀ ਦੇਰ ਨਹੀਂ ਲਗਣੀ ਚਾਹੀਦੀ। ਜਦੋਂ ਉਨ੍ਹਾਂ ਨੇ ਇਨੂਮੀਰੇਸ਼ਨ ਕਰਾਉਣ ਦੀ ਗੱਲ ਕੀਤੀ ਸੀ ਤਾਂ ਕਮਿਸ਼ਨ ਨੇ 2 ਦਿਨ ਲਗਾਕੇ ਇਨੂਮੀਰੇਸ਼ਨ ਕਰਾ ਲਈ ਅਤੇ ਤੀਸਰੇ ਦਿਨ ਫੈਸਲਾ ਕਰ ਦਿਤਾ । ਉਨ੍ਹਾਂ ਨੇ ਇਨੂਮੀਰੇਸ਼ਨ ਕਰਾਕੇ ਦੇਖ ਲਈ ਹੈ। ਉਥੇ ਇਨੂਮੀਰੇਸ਼ਨ ਕਰਾਉਣ ਦੀ ਲੋੜ ਨਹੀਂ, ਉਥੇ ਸੈਂਸਿਜ਼ ਹੋਈ ਹੋਈ ਹੈ ਜਿਨ੍ਹਾਂ ਪਿੰਡਾਂ ਦਾ ਮੈਂ ਪਹਿਲਾਂ ਜ਼ਿਕਰ ਕੀਤਾ ਹੈ , ਉਥੇ ਦੀ ਸੈਂਸਿਜ਼ ਹੋਈ ਹੋਈ ਹੈ ਅਤੇ ਉਥੇ ਹਿੰਦੀ ਬੋਲਣ ਵਾਲੇ ਹਨ। ਉਸ ਨੂੰ ਆਧਾਰ ਮੰਨ ਕੇ ਜੋ ਉਸ ਵਿਚ ਕੋਈ ਜੁੜਵੇਂ ਪਿੰਡ ਹਨ ਤਾਂ ਉਹ ਦੇ ਦੇਣ ਇਸ ਵਿਚ ਪੰਜਾਬ ਨੂੰ ਕੋਈ ਇਤਰਾਜ਼ ਨਹੀਂ। ਲੇਕਿਨ ਅੱਜ ਜੇ ਇਨੂਮੀਰੇਸ਼ਨ ਕਰਾਉਣਾ ਚਾਹੁਣ ਤਾਂ ਉਹ ਵੀ 2-3 ਦਿਨਾਂ ਵਿਚ ਹੋ ਸਕਦੀ ਹੈ ਨਹੀਂ ਤਾਂ ਫਿਰ ਹੋ ਸਕਦਾ ਹੈ ਕਿ ਉਨ੍ਹਾਂ ਨੂੰ ਕੋਈ ਵੀ ਪਿੰਡ ਨਾ ਜਾਵੇ। ਕੋਈ ਪਿੰਡ ਹਰਿਆਣਾ ਵਿਚ ਜਾਣ ਲਈ ਤਿਆਰ ਨਹੀਂ ਹੈ। ਉਥੇ ਜਿਥੇ ਇਨੂਮੀਰੇਸ਼ਨ ਕਰਾਈ ਸੀ, ਸੈਂਸਿਜ਼ ਕਰਾਈ ਸੀ ਉਥੋਂ ਦੇ ਲੋਕ ਕਹਿੰਦੇ ਹਨ ਕਿ ਸਾਡੇ ਕੋਲੋਂ ਹਿੰਦੀ ਲਿਖਵਾਈ ਗਈ। ਮੇਰੇ ਕੋਲ ਹਰ ਰੋਜ਼ ਉਨ੍ਹਾਂ ਦੇ ਡੈਪੂਟੇਸ਼ਨ ਆਉਂਦੇ ਹਨ। ਉਹ ਕਹਿੰਦੇ ਹਨ ਕਿ ਅਸੀਂ ਜਾਣਾ

ਨਹੀਂ ਚਾਹੁੰਦੇ। ਉਹ ਕਹਿੰਦੇ ਹਨ ਕਿ ਅਸੀਂ ਪੰਜਾਬੀ ਬੋਲਣ ਵਾਲੇ ਹਾਂ। ਜੇ ਇਸੇ ਤਰ੍ਹਾਂ ਇਨੂਮੀ-ਰੇਸ਼ਨ ਦਾ ਸਿਲਸਿਲਾ ਚਲਦਾ ਰਿਹਾ ਅਤੇ ਇਨ੍ਹਾਂ ਗੱਲਾਂ ਵਿਚ ਪੈ ਗਏ ਤਾਂ ਫਿਰ ਜਿਹੜੇ ਪਿੰਡਾਂ ਬਾਰੇ ਅਸੀਂ ਕਿਹਾ ਹੈ ਉਹ ਵੀ ਉਨ੍ਹਾਂ (ਹਰਿਆਣਾ) ਨੂੰ ਨਹੀਂ ਜਾ ਸਕਣਗੇ। (ਥੰਪਿੰਗ) ਜਲਦੀ ਤੋਂ ਜਲਦੀ ਇਸ ਦਾ ਫੈਸਲਾ ਕਰਨਾ ਚਾਹੀਦਾ ਹੈ, 1-2 ਦਿਨਾਂ ਵਿਚ ਇਸ ਦਾ ਫੈਸਲਾ ਕਰ ਦੇਣਾ ਚਾਹੀਦਾ ਹੈ ਕਿ ਚੰਡੀਗੜ੍ਹ ਕਿਸ ਦਿਨ ਸਾਡੇ ਹਵਾਲੇ ਕਰਨਾ ਹੈ। ਇਸ ਵਿਚ ਡੀਲੇਅ ਨਹੀਂ ਕਰਨੀ ਚਾਹੀਦੀ। ਐਸੀ ਗੱਲ ਨਹੀਂ ਕਰਨੀ ਚਾਹੀਦੀ ਕਿ ਦੁੱਧ ਵੀ ਦਿੱਤਾ ਪਰ ਮੇਂਗਣਾਂ ਪਾ ਕੇ। 1-2 ਦਿਨਾਂ ਵਿਚ ਦੱਸ ਦੇਣਾ ਚਾਹੀਦਾ ਹੈ ਕਿ ਚੰਡੀਗੜ੍ਹ ਕਦੋਂ ਪੰਜਾਬ ਨੂੰ ਦਿੱਤਾ ਜਾਣਾ ਹੈ। ਵਿਸਾਖੀ ਆ ਰਹੀ ਹੈ, ਉਸ ਦਿਨ ਜਾਂ 31 ਮਾਰਚ ਨੂੰ ਫਾਈਨੈਂਸ਼ਲ ਈਅਰ ਖ਼ਤਮ ਹੋ ਰਿਹਾ ਹੈ, ਉਸ ਦਿਨ ਕਰ ਦੇਣ। ਇਸ ਵਿਚ ਹੋਰ ਦੇਰੀ ਨਹੀਂ ਕਰਨੀ ਚਾਹੀਦੀ ਅਤੇ ਚੰਡੀਗੜ੍ਹ 31 ਮਾਰਚ ਤੱਕ ਜਾਂ ਵਿਸਾਖੀ ਤੱਕ ਜਾਂ ਇਸ ਤੋਂ ਪਹਿਲਾਂ ਪੰਜਾਬ ਨੂੰ ਟਰਾਂਸਫਰ ਹੋਣਾ ਚਾਹੀਦਾ ਹੈ। ਇਹ ਮੈਂ ਆਈਟਮ ਨੰ: 7·3 ਦੇ ਬਾਰੇ ਕਹਿ ਰਿਹਾ ਸੀ।

ਹੁਣ ਮੈਂ 7.4 ਦੇ ਬਾਰੇ ਕਹਿਣਾ ਚਾਹੁੰਦਾ ਹਾਂ। 74 ਦੇ ਥੱਲੇ ਇਕ ਹੋਰ ਕਮਿਸ਼ਨ ਕਾਇਮ ਕਰਨਾ ਚਾਹੁੰਦੇ ਸੀ।

There are other claims and counter-claims for readjustment of the existing Punjab-Haryana boundaries. The Government will appoint another commission to consider these matters and give its findings. Such findings will be binding on the concerned States. The terms of reference will be based on a village as a unit, linguistic affinity and contiguity.

ਫਿਰ ਇਸ ਦੇ ਵਿੱਚ ਰਿਪੀਟ ਕੀਤਾ ਹੈ। ਤਿੰਨ ਟਰਮਜ਼ ਆਫ਼ ਰੇਫਰੇਂਸ ਹੋ ਗਈਆਂ। ਅੱਜ ਚੀਫ਼ ਮਨਿਸਟਰ, ਹਰਿਆਣਾ ਕਹਿੰਦੇ ਹਨ ਇਹ ਸਾਨੂੰ ਮਨਜ਼ੂਰ ਨਹੀਂ। ਇਸ ਦੇ ਵਿੱਚ ਮਨਜ਼ੂਰ ਨਾ ਮਨਜ਼ੂਰ ਦੀ ਉਨ੍ਹਾਂ ਦੀ ਕੋਈ ਗੱਲ ਨਹੀਂ, ਮਨਜ਼ੂਰ ਤਾਂ ਉਸ ਪਾਰਟੀ ਦੇ ਪ੍ਰਧਾਨ ਨੂੰ ਹੈ, ਮਨਜ਼ੂਰ ਦੇਸ਼ ਦੇ ਪ੍ਰਾਈਮ ਮਨਿਸਟਰ ਸਾਹਿਬ ਨੂੰ ਹੈ। ਅੱਜ ਹਰਿਆਣਾ ਦੇ ਚੀਫ਼ ਮਨਿਸਟਰ ਇਹ ਕਹਿਣ ਕਿ ਸਾਨੂੰ ਮਨਜ਼ੂਰ ਨਹੀਂ ਹੋਵੇਗਾ ਤਾਂ ਇਸ ਦਾ ਮਤਲਬ ਹੈ ਉਹ ਲੋਕਾਂ ਦੀਆਂ ਅੱਖਾਂ ਵਿੱਚ ਕੋਈ ਘੱਟਾ ਪਾਉਣਾ ਚਾਹੁੰਦੇ ਹਨ। ਗੱਲ ਇਹ ਹੈ, ਸਪੀਕਰ ਸਾਹਿਬ, ਕਿ ਇਹ ਕਮਿਸ਼ਨ ਉਸ ਤੋਂ ਪਹਿਲਾਂ ਮੁਕੱਰਰ ਹੋਣਾ ਚਾਹੀਦਾ ਸੀ। ਜੇ ਇਹ ਕਮਿਸ਼ਨ ਪਹਿਲਾਂ ਹੀ ਮੁਕੱਰਰ ਹੋ ਜਾਂਦਾ ਤਾਂ ਫਿਰ ਇਹ ਕੰਦੂ ਖੇੜਾ ਔਰ ਬਜ਼ੀਦਪੁਰ ਦਾ ਝਗੜਾ ਖੜਾ ਨਹੀਂ ਸੀ ਹੋਣਾ। ਸਿਰਸੇ ਦੇ ਇਲਾਕੇ ਵਿੱਚ ਜਿਹੜੇ ਪੰਜਾਬੀ ਬੋਲਦੇ ਇਲਾਕੇ ਹਰਿਆਣੇ ਵਿੱਚ ਚਲੇ ਗਏ ਹਨ ਉਹ ਨਿਕਲ ਕੇ ਇਧਰ ਆ ਜਾਂਦੇ। ਇਸ ਲਈ ਮੈਂ ਕਹਿਣਾ ਚਾਹੁੰਦਾ ਹਾਂ ਕਿ 7·4 ਵਾਲਾ ਕਮਿਸ਼ਨ ਜੋ ਹੈ ਉਹ ਜਲਦੀ ਤੋਂ ਜਲਦੀ ਸੈਟ ਅੱਪ ਕਰਨਾ ਚਾਹੀਦਾ ਹੈ। ਫਿਰ ਇਥੇ ਕਾਫੀ ਕਿਹਾ ਗਿਆ ਕਿ ਅਸੀਂ ਇਨੂਮੀਰੇਸ਼ਨ ਮੰਨ ਲਈ ਹੈ। ਮੈਂ ਆਪਣੇ ਨਾਲ ਰਿਕਾਰਡ ਲਿਆਂਦਾ ਹੈ। ਇਸ ਦੇ ਲਈ ਅਸੀਂ ਲਿਖਿਆ ਹੈ ਕਿ

Villages Kandukhera, Bazidpur and Rampura have been declared Punjabi speaking in all the census of operations held so far and as such no enumeration is called for.

ਕਿ ਫਿਰ ਆਖਿਰ ਵਿੱਚ ਪਟੀਸ਼ਨਜ਼ ਕਮਿਸ਼ਨ ਦੇ ਸਾਹਮਣੇ ਜਾਂਦੀਆਂ ਰਹੀਆਂ ਉਨ੍ਹਾਂ ਦੇ ਵਿੱਚ ਵੀ ਬਾਰ ਬਾਰ ਆਖਿਆ ਗਿਆ। It is, therefore, requested that no enumerator is sent to the areas so as to remain within the ambit of the terms of reference as well as of the accord

ਅਸੀਂ ਇਸ ਦੀ ਮੁਖਾਲਫਤ ਕਰਦੇ ਰਹੇ ਲੇਕਿਨ ਇਸ ਦੇ ਬਾਵਜੂਦ ਇਨੂੰਮੀਰੇਟਰਜ਼ ਭੇਜੇ ਗਏ। ਫਿਰ ਜਿਸ ਕਿਸਮ ਦੇ ਇਨੂੰਮੀਰੇਟਰਜ਼ ਭੇਜੇ ਗਏ ਮੈਂ ਉਨ੍ਹਾਂ ਨੂੰ ਕੰਡੈਮ ਨਹੀਂ ਕਰਨਾ ਚਾਹੁੰਦਾ, ਇਸ

[ਮੁੱਖ ਮੰਤਰੀ]

ਦੀ ਡੀਟੇਲ ਵਿੱਚ ਗਏ ਤਾਂ ਸਮਾਂ ਬਹੁਤ ਜ਼ਿਆਦਾ ਲੱਗ ਜਾਵੇਗਾ। ਜੋ ਕੁਝ ਵੀ ਹੋਇਆ, ਇਤਨ ਕੁਝ ਹੋਣ ਦੇ ਬਾਵਜੂਦ ਵੀ ਅਸੀਂ ਅਬੋਹਰ ਅਤੇ ਫਾਜ਼ਿਲਕਾ ਦਾ ਇਲਾਕਾ ਰਿਟੇਨ ਕਰਨ ਵਿੱਚ ਕਾਮਯਾਬ ਹੋ ਗਏ। (ਥੰਪਿੰਗ) ਇਹ ਸਾਰੇ ਪੰਜਾਬੀਆਂ ਦੀ ਕਾਮਯਾਬੀ ਹੈ । ਮੈਂ ਆਪਣੀ ਪਾਰਟੀ ਦੀ ਕਾਮਯਾਬੀ ਕਲੇਮ ਨਹੀਂ ਕਰਦਾ, ਸਾਰੇ ਪੰਜਾਬੀਆਂ ਦੀ ਇਹ ਕਾਮਯਾਬੀ ਹੈ । ਇਸ ਦੇ ਵਿੱਚ ਸਾਰਿਆਂ ਨੇ ਆਪਣਾ ਆਪਣਾ ਯਥਾਸ਼ਕਤੀ ਹਿੱਸਾ ਪਾਇਆ ਹੈ, ਸਾਰੇ ਆਪਣੇ ਆਪਣੇ ਤੌਰ ਤੇ ਕੰਮ ਕਰਦੇ ਰਹੇ। ਭੈਣ ਜੀ ਨੂੰ, ਪੰਡਿਤ ਜੀ ਨੂੰ ਵੀ ਬੇਨਤੀ ਕੀਤੀ ਸੀ, ਇਨ੍ਹਾਂ ਨੇ ਵੀ ਕੁਝ ਬੰਦੇ ਭੇਜੇ ਅਤੇ ਆਪਣਾ ਰੋਲ ਪਲੇਅ ਕੀਤਾ ਹੈ । ਬੀ.ਜੇ.ਪੀ. ਵਾਲੇ ਬੈਠੇ ਹਨ । ਮੈਂ ਉਸ ਇਲਾਕੇ ਵਿਚ ਜਾ ਕੇ ਆਇਆ ਹਾਂ, ਇਨ੍ਹਾਂ ਨੇ ਵੀ ਆਪਣਾ ਰੋਲ ਪਲੇਅ ਕੀਤਾ । (ਥੰਪਿੰਗ) ਕੁਝ ਲੋਕਾਂ ਨੇ ਨਹੀਂ ਕੀਤਾ, ਉਹ ਗਲਤ ਕੀਤਾ ਹੈ। ਉਥੋਂ ਕਾਮਯਾਬ ਹੋ ਕੇ ਵੱਡੀਆਂ ਵੱਡੀਆਂ ਪਦਵੀਆਂ ਲਈਆਂ ਹਨ, ਲੇਕਿਨ ਉਨ੍ਹਾਂ ਨੇ ਆਪਣੇ ਵੱਲੋਂ ਕੋਈ ਰੋਲ ਪਲੇਅ ਨਹੀਂ ਕੀਤਾ। ਹਰਿਆਣੇ ਵਿਚ ਜੋ ਇਲਾਕਾ ਚਲਾ ਗਿਆ ਹੈ ਪੰਜਾਬੀ ਬੋਲਦਾ ਇਲਾਕਾ, ਅਸੀਂ ਤਾਂ ਕੋਈ ਜ਼ਬਰਦਸਤੀ ਨਹੀਂ ਕਰਦੇ ਪਰ ਉਨ੍ਹਾਂ ਨੇ ਜ਼ਬਰ-ਦਸਤੀ ਕੀਤੀ ਅਤੇ ਬਾਰ ਬਾਰ ਉਨ੍ਹਾਂ ਵੱਲੋਂ ਕਿਹਾ ਗਿਆ ਕਿ ਹਿੰਦੀ ਲਿਖਵਾਓ ਅਤੇ ਉਹ ਹਿੰਦੀ ਲਿਖਦੇ ਰਹੇ ਚਾਹੇ ਕੋਈ ਵੀ ਬੋਲਣ ਵਾਲਾ ਬੋਲੀ ਕੋਈ ਵੀ ਬੋਲਦਾ ਹੋਵੇ, ਉਨ੍ਹਾਂ ਦੀ ਹਿੰਦੀ ਬੋਲੀ ਹੀ ਲਿਖੀ ਗਈ । ਸ਼ਾਇਦ ਕੁਝ ਹਦਾਇਤਾਂ ਹੀ ਇਸ ਕਿਸਮ ਦੀਆਂ ਸਨ ਕਿ ਹਿੰਦੀ ਹੀ ਲਿਖੀ ਜਾਣੀ ਹੈ ਚਾਹੇ ਉਹ ਕੋਈ ਵੀ ਬੋਲੀ ਬੋਲਦਾ ਹੋਵੇ । ਇਨੂਮੀਰੇਸ਼ਨ ਦੀ ਗੱਲ ਕੀਤੀ ਹੈ। ਜੇ ਅਸੀਂ ਕਲੇਮ ਕਰੀਏ ਕਿ ਇਨਿਮੀਰੇਸ਼ਨ ਕਰਾਓ ਤਾਂ ਉਸ ਇਨਿਮੀ-ਰੇਸ਼ਨ ਵਿੱਚ ਮੈਨੂੰ ਉਮੀਦ ਹੈ ਕਿ ਸੈਂਕੜੇ ਪਿੰਡ ਪੰਜਾਬੀ ਬੋਲਦੇ ਪੰਜਾਬ ਵਿੱਚ ਸ਼ਾਮਲ ਹੋਣਗੇ । (ਥੰਪਿੰਗ) ਇਸ ਤਰ੍ਹਾਂ ਕਰਕੇ ਸ਼ਾਇਦ 3 ਨਵੀਆਂ ਕੰਸਟੀਚਿਊਐਂਸੀਜ਼ ਅਸੈਂਬਲੀ ਦੀਆਂ ਬਣ ਸਕਦੀਆਂ ਹਨ। ਉਸ ਇਲਾਕੇ ਵਿੱਚ ਜਿਹੜਾ ਸਾਨੂੰ ਨਵਾ ਇਲਾਕਾ ਉਨ੍ਹਾਂ ਵੱਲੋਂ ਮਿਲਣਾ ਹੈ। (ਥੰਪਿੰਗ) ਅਸੈਂਬਲੀ ਵਿੱਚ ਨੁਮਾਇੰਦਿਆਂ ਦੀ ਗਿਣਤੀ ਹੋਰ ਵੱਧੇਗੀ, ਚੰਡੀਗੜ੍ਹ ਦੇ ਵੀ ਕੁਝ ਮੈਂਬਰ ਵੱਧਣਗੇ। ਇਸ ਲਈ ਮੈਂ ਬੇਨਤੀ ਕਰਾਂਗਾ ਕਿ ਕੁਝ ਇਲਾਕੇ ਇਸ ਤਰ੍ਹਾਂ ਵਧਾਉਣ ਵਿੱਚ ਅਸੀਂ ਕਾਮਯਾਬ ਹੋ ਸਕਾਂਗੇ।

ਇਸ ਦੇ ਨਾਲ ਹੀ, ਸਪੀਕਰ ਸਾਹਿਬ, ਸੈਂਟਰ ਸਟੇਟ ਰਿਲੇਸ਼ਨ ਦੀ ਗੱਲ ਹੈ। ਉਹ ਵੀ ਮਸਲਾ ਅਜੇ ਵਿਚਾਲੇ ਪਿਆ ਹੈ, ਕੋਈ ਫੈਸਲਾ ਨਹੀਂ ਹੋ ਸਕਿਆ। ਅਨੰਦਪੁਰ ਸਾਹਿਬ ਦੇ ਰੈਜ਼ੋਲਿਊਸ਼ਨ ਦਾ ਜ਼ਿਕਰ ਆਉਂਦਾ ਹੈ। ਉਹ ਰੈਜ਼ੋਲਿਊਸ਼ਨ ਸੈਂਟਰ ਸਟੇਟ ਰਿਲੇਸ਼ਨ ਵਾਸਤੇ ਹੀ ਰੈਜ਼ੋਲਿਊਸ਼ਨ ਹੈ। ਉਹ ਰੈਜ਼ੋਲਿਊਸ਼ਨ ਉਨ੍ਹਾਂ ਨੇ ਸਰਕਾਰੀਆਂ ਕਮਿਸ਼ਨ ਨੂੰ ਰੈਫਰ ਕਰ ਦਿੱਤਾ। ਉਹ ਪਾਰਲੀਮੈਂਟ ਵਿੱਚ ਰੱਖਿਆ ਗਿਆ ਔਰ ਪਾਰਲੀਮੈਂਟ ਨੇ ਉਸ ਨੂੰ ਐਪਰੂਵ ਕਰ ਦਿੱਤਾ ਹੈ। ਸਰਕਾਰੀਆ ਕਮਿਸ਼ਨ ਮੁਕੱਰਰ ਹੋਇਆ ਸੈਂਟਰ ਸਟੇਟ ਰਿਲੇਸ਼ਨਜ਼ ਲਈ ਕਿ ਇਹ ਰਿਲੇਸ਼ਨਜ਼ ਕੀ ਹੋਣੇ ਚਾਹੀਦੇ ਹਨ ਔਰ ਉਸ ਕਮਿਸ਼ਨ ਨੂੰ ਇਹ ਰੈਜ਼ੋਲਿਊਸ਼ਨ ਰੈਫਰ ਹੋਇਆ ਹੈ । ਸਟੇਟ ਨੂੰ ਕੁਝ ਹਕੂਕ ਦੇਣੇ ਚਾਹੀਦੇ ਹਨ । ਸੂਬਿਆਂ ਨੂੰ ਕੁਝ ਅਧਿਕਾਰ ਹੋਣੇ ਚਾਹੀਦੇ ਹਨ। ਸਾਧਾਰਣ ਤੌਰ ਤੇ ਅਸੀਂ ਡਿਵੈਲਪਮੈਂਟ ਦੀਆਂ ਗੱਲਾਂ ਕਰਦੇ ਹਾਂ ਔਰ ਇਹ ਡਿਵੈਲਪਮੈਂਟ ਜ਼ਿਆਦਾ ਹੋ ਸਕਦੀ ਹੈ ਜੇ ਸੂਬਿਆਂ ਨੂੰ ਕੁਝ ਅਧਿਕਾਰ ਹੋਣਗੇ । ਜਿਥੇ ਡਿਵੈਲਪਮੈਂਟ ਦੇ ਵਾਸਤੇ ਕੁਝ ਕਰਨਾਂ ਹੁੰਦਾ ਹੈ ਤਾਂ ਉਸ ਦੇ ਵਿੱਚ ਕਈ ਥਾਵਾਂ ਤੇ ਅਸੀਂ ਬੇਵੱਸ ਹੋ ਜਾਂਦੇ ਹਾਂ। ਜਿਸ ਤਰ੍ਹਾਂ ਸ਼ੂਗਰ ਮਿਲਾਂ ਦੀ ਗੱਲ ਲੈ ਲਓ । ਕੁਝ ਇਲਾਕੇ ਐਸੇ ਹਨ ਜਿਥੇ ਸੇਮ ਆ ਗਈ ਹੈ ਔਰ ਉਥੇ ਹੋਰ ਕੁਝ ਨਹੀਂ ਪੈਦਾ ਹੋ ਸ਼ਕਦਾ ਗੰਨਾ ਜ਼ਿਆਦਾ ਹੋ ਸਕਦਾ ਹੈ, ਉਥੇ ਲੋੜ ਪੈ ਗਈ ਕਿ ਗੰਨਾ ਜ਼ਿਆਦਾ ਹੁੰਦਾ ਹੈ ਤਾਂ ਇਥੇ ਸ਼ੂਗਰ ਮਿੱਲ ਲਾ ਦਿੱਤੀ ਜਾਵੇ ਪਰ ਉਹ ਮਿੱਲ ਅਸੀਂ

ਆਪ ਨਹੀਂ ਲਾ ਸਕਦੇ। ਉਸ ਦੇ ਵਾਸਤੇ ਸੈਂਟਰ ਦੀ ਸਰਕਾਰ ਦੀ ਪ੍ਰਵਾਨਗੀ ਲੈਣੀ ਪੈਂਦੀ ਹੈ। ਉਹ ਪ੍ਰੋਜੈਕਟ ਨੂੰ ਕਲੀਅਰ ਨਹੀਂ ਕਰਦੇ। ਕਦੇ ਕਿਸੇ ਕਿਸਮ ਦਾ ਅੜਿਕਾ, ਕਦੇ ਕਿਸੇ ਕਿਸਮ ਦਾ ਅੜਿਕਾ। ਐਸੇ ਕਈ ਫੈਸਲੇ ਜਲਦੀ ਨਹੀਂ ਹੁੰਦੇ। ਉਥੇ ਅਸੀਂ ਕੁਝ ਨਹੀਂ ਕਰ ਸਕਦੇ। ਥੀਨ ਡੈਮ ਦੀ ਗੱਲ ਆਈ ਹੈ। ਸਵੇਰੇ ਵੀ ਇਸ ਦਾ ਜ਼ਿਕਰ ਆਇਆ ਸੀ। ਅਸੀਂ ਇਸ ਦੇ ਵਿੱਚ ਕੁਝ ਨਹੀਂ ਕਰ ਸਕਦੇ ਪੈਸਾ ਸਾਰਾ ਉਥੋਂ ਸੈਂਕਸ਼ਨ ਹੁੰਦਾ ਹੈ। ਵਰਲਡ ਬੈਂਕ ਤੋਂ ਵੀ ਕੋਈ ਲੈਂਦੇ ਹਾਂ ਤਾਂ ਜਦੋਂ ਤੱਕ ਸੈਂਟਰ ਦੀ ਮੋਹਰ ਨਹੀਂ ਲੱਗ ਜਾਂਦੀ ਉਦੋਂ ਤੱਕ ਕੁਝ ਅਸੀਂ ਨਹੀਂ ਕਰ ਸਕਦੇ। ਹਰ ਚੀਜ਼ ਤੇ ਪਾਬੰਦੀ ਹੈ। ਇਸ ਤਰ੍ਹਾਂ ਡਿਵੈਲਪਮੈਂਟ ਰੁਕ ਜਾਂਦੀ ਹੈ। ਤਾਂ ਹੀ ਅਸੀਂ ਬਾਰ ਬਾਰ ਕਹਿੰਦੇ ਹਾਂ ਕਿ ਅਨੰਦਪੁਰ ਸਾਹਿਬ ਦਾ ਜੋ ਰੈਜ਼ੋਲਿਊਸ਼ਨ ਹੈ ਉਸ ਤੇ ਵਿਚਾਰ ਕਰਕੇ ਇਸ ਤਰ੍ਹਾਂ ਦੀਆਂ ਜਿਹੜੀਆਂ ਬਹੁਤ ਸਾਰੀਆਂ ਗੱਲਾਂ ਹਨ ਉਹ ਮੰਨ ਲੈਣੀਆਂ ਚਾਹੀਦੀਆਂ ਹਨ।

ਰਨਿੰਗ ਆਫ਼ ਰਿਵਰ ਵਾਟਰ ਦੀ ਗਲ ਆਈ। ਹਾਊਸ ਦੀ ਤਵੱਜੋ ਪਾਣੀ ਦੇ ਮੱਸਲੇ ਵੱਲ ਆਈ ਹੈ। ਹਰ ਪਾਸਿਓਂ ਇਹ ਗੱਲ ਆਈ ਹੈ ਕਿ ਸੂਬੇ ਦਾ ਪਾਣੀ ਬਾਹਰ ਨਹੀਂ ਜਾਣਾ ਚਾਹੀਦਾ, ਪਾਣੀ ਇਥੇ ਰਹਿਣਾ ਚਾਹੀਦਾ ਹੈ। ਕੁਝ ਗੱਲਾਂ ਆਖੀਆਂ ਗਈਆਂ ਹਨ। ਜਿਹੜੀਆਂ ਅਵਾਇਡ ਕੀਤੀਆਂ ਜਾ ਸਕਦੀਆਂ ਸਨ। ਕਈ ਵਾਰੀ ਅਸੀਂ ਕੋਈ ਗੱਲਾਂ ਕਹਿ ਜਾਂਦੇ ਹਾਂ ਤਾਂ ਉਹ ਸਾਡੇ ਇੰਟ-ਰੱਸਟ ਦੇ ਖ਼ਿਲਾਫ਼ ਚਲੀਆਂ ਜਾਂਦੀਆਂ ਹਨ। ਇਸ ਤਰ੍ਹਾਂ ਦੀਆਂ ਗੱਲਾਂ ਨਹੀਂ ਕਰਨੀਆਂ ਚਾਹੀਦੀਆਂ। ਕਿਸੇ ਵੇਲੇ ਪੰਜਾਬ ਵਿੱਚ 5 ਦਰਿਆ ਸਨ ਅਤੇ ਹੁਣ ਤਾਂ 3 ਦਰਿਆ ਹੀ ਰਹਿ ਗਏ ਹਨ। ਕਿਸੇ ਵੇਲੇ ਇਸ ਨੂੰ ਸਪਤ ਦਰਿਆਈ ਕਿਹਾ ਜਾਂਦਾ ਸੀ, ਹੌਲੀ ਹੌਲੀ ਉਹ ਚਲੇ ਗਏ ਅਤੇ ਹੁਣ 3 ਦਰਿਆ ਇਥੇ ਰਹਿ ਗਏ ਹਨ। ਇਹ ਇਕ ਹਿਸਟੋਰੀਕਲ ਫੈਕਟ ਹੈ ਅਤੇ ਜਿਹੜੀ ਗੱਲ ਹਿਸਟੋਰੀਕਲੀ ਫੈਕਟ ਹੋਵੇ, ਉਹ ਮੰਨ ਲੈਣੀ ਚਾਹੀਦੀ ਹੈ। ਤਿੰਨਾਂ ਦਰਿਆਵਾਂ ਦਾ ਮਿਲਾ ਕੇ 33 ਮਿਲੀਅਨ ਏਕੜ ਫੀਟ ਪਾਣੀ ਹੈ। ਦੇਸ਼ ਦੇ ਬਹੁਤ ਵਡੇ ਵਡੇ ਦਰਿਆ ਹਨ। ਇਕ ਛੋਟਾ ਜਿਹਾ ਦਰਿਆ ਹੈ, ਨਰਬਦਾ ਦਰਿਆ, ਉਸ ਇਕੱਲੇ ਛੋਟੇ ਜਿਹੇ ਦਰਿਆ ਦਾ ਪਾਣੀ 34 ਮਿਲੀਅਨ ਏਕੜ ਫੀਟ ਹੈ ਪਰ ਸਾਡੇ ਤਿੰਨਾਂ ਦਰਿਆਂ ਦੇ ਪਾਣੀ ਮਿਲਾ ਕੇ 33 ਮਿਲੀਅਨ ਏਕੜ ਫੀਟ ਮਿਲਦੇ ਹਨ। ਇਨ੍ਹਾਂ ਦਰਿਆਵਾਂ ਦਾ ਪਾਣੀ 18 ਮਿਲੀਅਨ ਏਕੜ ਫੀਟ ਪੰਜਾਬ ਤੋਂ ਬਾਹਰ ਚਲਾ ਗਿਆ। ਪਹਿਲਾਂ ਇਹ ਪਾਣੀ ਵੰਡਦੇ ਗਏ ਪਰ ਅੱਜ ਇਹ ਮਹਿਸੂਸ ਕੀਤਾ ਜਾ ਰਿਹਾ ਹੈ ਕਿ ਸਾਡੇ ਕੋਲ ਪਾਣੀ ਹੈ ਨਹੀਂ। ਪਹਿਲਾਂ ਅਸੀਂ ਇਹ ਪਾਣੀ ਵੰਡਦੇ ਗਏ ਅਤੇ ਸਾਡੇ ਕੋਲੋਂ ਇਹ ਪਾਣੀ ਘੱਟਦਾ ਗਿਆ। ਹਜ਼ਾਰਾਂ ਹਜ਼ਾਰਾਂ ਮੀਲ ਲੰਮੀਆਂ ਨਹਿਰਾਂ ਨਾਲ ਇਹ ਪਾਣੀ ਵੰਡਦੇ ਗਏ ਪਰ ਅੱਜ ਇਹ ਅਹਿਸਾਸ ਹੋਇਆ ਪੰਜਾਬੀਆਂ ਨੂੰ ਔਰ ਇਹ ਅਹਿਸਾਸ ਵੀ ਉਦੋਂ ਹੋਇਆ ਜਦੋਂ, ਸਪੀਕਰ ਸਾਹਿਬ, ਸਾਡੇ ਵਲੋਂ ਮੂਵਮੈਂਟ ਚੱਲੀਆਂ ਸਨ। ਜਦੋਂ ਐਮਰਜੈਂਸੀ ਲੱਗੀ, ਅਸੀਂ ਜੇਲ੍ਹਾਂ ਵਿੱਚ ਸੀ ਤਾਂ ਦਫ਼ਤਰ ਵਿੱਚ ਬੈਠ ਕੇ ਫੈਸਲਾ ਕਰ ਲਿਆ ਕਿ 3.5 ਮਿਲੀਅਨ ਏਕੜ ਪਾਣੀ ਹਰਿਆਣੇ ਨੂੰ ਦੇ ਦਿਓ ਅਤੇ 3.5 ਮਿਲੀਅਨ ਏਕੜ ਪਾਣੀ ਪੰਜਾਬ ਨੂੰ ਦੇ ਦਿਓ। ਕੋਈ ਕਾਰਨ ਨਹੀਂ ਸੀ ਇਸ ਤਰ੍ਹਾਂ ਕਰਨਾ। ਮਹਿਜ਼ ਇਸ ਕਰਕੇ ਕੀਤਾ ਗਿਆ ਕਿ ਉਥੇ ਨੁਮਾਇੰਦਾ ਉਪਰ ਜੋ ਬੈਠਾ ਸੀ ਉਹ ਹਰਿਆਣਾ ਦਾ ਤਕੜਾ ਬੈਠਾ ਸੀ ਅਤੇ ਸਾਡਾ ਕੋਈ ਬੋਲ ਨਹੀਂ ਸਕਿਆ। ਉਥੇ ਧੋਖੇ ਨਾਲ ਕਰਵਾਇਆ। ਇਥੇ ਕਾਂਗਰਸ ਦੀ ਸਰਕਾਰ ਸੀ ਅਤੇ ਗਿਆਨੀ ਜ਼ੈਲ ਸਿੰਘ ਹੋਰਾਂ ਦੀ ਸਰਕਾਰ ਸੀ ਅਸੀਂ ਤਾਂ ਜੇਲ੍ਹਾਂ ਵਿਚ ਬੈਠੇ ਸੀ। ਅਸੀਂ ਅਖ਼ਬਾਰਾਂ ਵਿਚ ਪੜ੍ਹਿਆ, ਬੜਾ ਦੁੱਖ ਹੋਇਆ। ਅਸੀਂ ਕੁਝ ਕਰ ਨਹੀਂ ਸਕਦੇ ਸੀ। ਅਸੀਂ ਉਥੋਂ ਚਿੱਠੀਆਂ ਲਿਖੀਆਂ ਗਿਆਨੀ ਜੀ ਨੂੰ ਕਿ ਇਹ ਗਲਤ ਗੱਲ ਹੋਈ ਹੈ, ਪੰਜਾਬ ਦੇ ਨਾਲ ਧੱਕਾ ਹੋਇਆ ਹੈ। ਇਥੋਂ ਝਗੜਾ ਸ਼ੁਰੂ ਹੋ ਗਿਆ। ਦਫ਼ਤਰਾਂ ਵਿਚ ਬੈਠ ਕੇ ਆਰਬਿਟਰੇਰੀ ਚੀਜ਼ਾਂ ਹੋ ਜਾਂਦੀਆਂ ਹਨ, ਫਿਰ ਪਾਣੀ ਦੀ ਗੱਲ ਜਿਸ ਤੋਂ ਬਿਨਾਂ ਪੰਜਾਬ ਬੱਚ ਹੀ ਨਹੀਂ ਸਕਦਾ, ਪਰ ਅਸੀਂ ਉਸ ਵਕਤ

[ਮੁੱਖ ਮੰਤਰੀ]

ਕੁਝ ਕਰ ਨਹੀਂ ਸੀ ਸਕਦੇ। ਜਿਹੜੀ ਚਿੱਠੀ ਭੇਜੀ ਉਸ ਤੇ ਕੋਈ ਕਾਰਵਾਈ ਨਹੀਂ ਹੋਈ, ਦਾਖ਼ਲ ਦਫ਼ਤਰ ਹੋ ਗਈ। ਉਸ ਤੋਂ ਬਾਦ ਸਰਕਾਰ ਬਦਲੀ ਦੂਸਰੀ ਸਰਕਾਰ ਆਈ ਜਿਸ ਦਾ ਜ਼ਿਕਰ ਸਰਦਾਰ ਗੁਰਚਰਨ ਸਿੰਘ ਨਿਹਾਲ ਸਿੰਘ ਵਾਲਾ ਨੇ ਕੀਤਾ। ਕਿਉਂਕਿ ਇਹ ਫੈਸਲਾ ਹੋ ਚੁਕਾ ਸੀ ਪਰ ਅਸੀਂ ਉਹ ਫ਼ੈਸਲਾ ਖੁਲ੍ਹਵਾਇਆ, ਮੀਟਿੰਗਾਂ ਹੋਣ ਲੱਗ ਗਈਆਂ, ਵਿਚਾਰਾਂ ਹੋਣ ਲੱਗ ਪਈਆਂ। ਸਾਡੇ ਉਦਮ ਨਾਲ ਮਸਲਾ ਖੁਲ੍ਹ ਤਾਂ ਗਿਆ। ਫਿਰ ਬਾਦਲ ਸਾਹਿਬ ਦੀ ਸਰਕਾਰ ਨੇ ਸੋਚਿਆ ਕਿ ਮਿਆਦ ਖ਼ਤਮ ਹੋ ਰਹੀ ਹੈ ਇਸ ਦੇ ਲਈ ਸੁਪਰੀਮ ਕੋਰਟ ਵਿਚ ਮੁਕਦਮਾ ਕਰ ਦਿਓ, ਉਹ ਮੁਕਦਮਾ ਕਰ ਦਿੱਤਾ, ਅਸੀਂ ਪਾਣੀ ਦੀ ਮੰਗ ਕੀਤੀ ਕਿ ਸਾਨੂੰ ਲੁਟਿਆ ਜਾ ਰਿਹਾ ਹੈ ਇਹ ਸਾਡਾ ਪਾਣੀ ਹੈ। ਪਰ ਪੰਜਾਬ ਦੀ ਸਰਕਾਰ ਫਿਰ ਬਦਲ ਗਈ, ਸਰਦਾਰ ਦਰਬਾਰਾ ਸਿੰਘ ਦੀ ਸਰਕਾਰ ਆ ਗਈ। ਸਰਦਾਰ ਦਰਬਾਰਾ ਸਿੰਘ ਕਾਂਗਰਸ ਪਾਰਟੀ ਦੇ ਪ੍ਰਧਾਨ ਵੀ ਸਨ, ਪਾਣੀ ਦਾ ਫੈਸਲਾ ਉਨ੍ਹਾਂ ਨੂੰ ਵੀ ਚੰਗਾ ਨਹੀਂ ਸੀ ਲਗਦਾ, ਉਨ੍ਹਾਂ ਨੇ ਵੀ ਆਪਣੇ ਤੌਰ ਤੇ ਕਿਹਾ ਪਰ ਕੌਣ ਸੁਣਦਾ ਸੀ। ਤੁਸੀਂ ਦੇਖਿਆ ਕਿ ਕਿਸ ਤਰ੍ਹਾਂ ਗੁਸੇ ਨਾਲ ਬੁਲਾ ਕੇ ਪ੍ਰਧਾਨ ਮੰਤਰੀ ਨੇ ਉਨ੍ਹਾਂ ਤੋਂ ਪ੍ਰਧਾਨਗੀ ਦਾ ਅਸਤੀਫਾ ਲਿਆ ਸੀ। ਇਸ ਦੇ ਨਾਲ ਹੀ ਉਨ੍ਹਾਂ ਤੋਂ ਇਕ ਹੋਰ ਸਮਝੌਤੇ ਤੇ ਦਸਤਖਤ ਕਰਵਾ ਲਏ ਅਤੇ ਸੁਪਰੀਮ ਕੋਰਟ ਦਾ ਜਿਹੜਾ ਮੁਕੱਦਮਾ ਸੀ ਉਹ ਵਾਪਸ ਲੈ ਲਿਆ। ਅਗਰ ਸਾਡਾ ਕੋਈ ਗਵਾਂਢੀ ਨਾਲ ਕਿਸੇ ਗੱਲ ਦਾ ਝਗੜਾ ਹੋ ਜਾਂਦਾ ਹੈ ਤਾਂ ਅਸੀਂ ਅਦਾਲਤਾਂ ਵਿਚ ਚਲੇ ਜਾਂਦੇ ਹਾਂ ਜੋ ਫੈਸਲਾ ਹੁੰਦਾ ਹੈ ਮੰਨ ਕੇ ਬੈਠ ਜਾਂਦੇ ਹਾਂ। ਅਦਾਲਤ ਵਿਚ ਕੇਸ ਪਿਆ ਸੀ ਉਸ ਦਾ ਫੈਸਲਾ ਹੋ ਲੈਣ ਦਿੰਦੇ। ਹੋ ਸਕਦਾ ਹੈ ਸਾਡੇ ਹੱਕ ਵਿਚ ਹੁੰਦਾ ਜਾਂ ਸਾਡੇ ਖਿਲਾਫ ਹੁੰਦਾ ਅਸੀਂ ਫੈਸਲੇ ਦੇ ਮੁਤਾਬਕ ਸਬਰ ਕਰ ਲੈਂਦੇ ਪਰ ਇਨ੍ਹਾਂ ਨੇ ਤਾਂ ਸੁਪਰੀਮ ਕੋਰਟ ਵਿਚੋਂ ਮੁਕੱਦਮਾ ਚੁੱਕ ਲਿਆ, ਇਕ ਮਾੜੀ ਗੱਲ ਹੋਈ। ਲੇਕਿਨ ਉਸ ਵੇਲੇ ਕੁਝ ਹੋਰ ਕਾਰਨ ਸਨ, ਉਸ ਵੇਲੇ ਹਰਿਆਣਾ ਦੇ ਇਲੈਕਸ਼ਨ ਹੋਣ ਵਾਲੇ ਸਨ। ਇਨ੍ਹਾਂ ਨੂੰ ਜਾਪਦਾ ਸੀ ਕਿ ਇਲੈਕਸ਼ਨ ਹਾਰ ਜਾਵਾਂਗੇ, ਇਸ ਲਈ ਪਾਣੀ ਦੀ ਗੱਲ ਇਨ੍ਹਾਂ ਨੇ ਚੁੱਕ ਲਈ ਨਾਲ ਹੀ ਨਹਿਰ ਦੀ ਗੱਲ ਛੇੜ ਦਿੱਤੀ ਕਿ ਐਸ. ਵਾਈ. ਐਲ. ਨਹਿਰ ਦੇ ਲਈ ਦੇਸ਼ ਦੇ ਪ੍ਰਾਈਮ ਮਨਿਸਟਰ ਟੱਕ ਲਾਉਣ ਲਈ ਆ ਗਏ ਤਾਂਕਿ ਉਥੇ ਦੀ ਜਨਤਾ ਇਹ ਸਮਝੇ ਕਿ ਜਿਵੇਂ ਪਾਣੀ ਆਉਣ ਹੀ ਲੱਗਾ ਹੈ। ਪ੍ਰਾਈਮ ਮਨਿਸਟਰ ਨੇ ਟੱਕ ਤਾਂ ਲਾ ਦਿੱਤਾ ਪਰ ਵੋਟਾਂ ਪਈਆਂ ਨਾ ਕਿਉਂਕਿ ਲੋਕ ਜਾਣਦੇ ਸਨ ਕਿ ਪਾਣੀ ਨਹੀਂ ਆ ਸਕਦਾ ਇਹ ਟੱਕ ਐਵੇਂ ਲੱਗਾ ਦਿੱਤਾ। ਕਾਂਗਰਸ ਦੀ ਸਰਕਾਰ ਨਹੀਂ ਬਣ ਸਕਦੀ ਸੀ ਪਰ ਬਾਦ ਵਿਚ ਬਣ ਗਈ ਜਿਵੇਂ ਬਣੀ ਉਹ ਤੁਹਾਨੂੰ ਸਭ ਨੂੰ ਪਤਾ ਹੈ। ਉਹ ਪਾਣੀ ਲਈ ਨਹੀਂ, ਹੋਰ ਕਈ ਕਾਰਨਾ ਕਰਕੇ ਸਰਕਾਰ ਬਣੀ ਸੀ, ਪਰ ਪਾਣੀ ਕਾਰਨ ਇਹ ਇਲੈਕਸ਼ਨਾਂ ਨਹੀਂ ਜਿਤ ਸਕੇ। ਉਧਰ ਸਾਨੂੰ ਮੋਰਚਾ ਲਾਉਣਾ ਪੈ ਗਿਆ। ਮੈਂ ਅਰਜ਼ ਕਰ ਰਿਹਾ ਸੀ ਕਿ ਪਾਣੀ ਦੀ ਕਾਂਨਸ਼ੀਐਂਸ ਕਦੋਂ ਆਈ? ਇਹ ਕਾਨਸ਼ੀਐਂਸ ਉਸ ਵੇਲੇ ਆਈ ਜਦੋਂ ਲੋਕਾਂ ਨੇ ਪਾਣੀ ਦਾ ਹਿਸਾਬ ਕਿਤਾਬ ਸ਼ੁਰੂ ਕੀਤਾ, ਲੋਕਾਂ ਨੇ ਮਹਿਸੂਸ ਕੀਤਾ ਕਿ ਸਾਡੇ ਕੋਲ ਤਾਂ ਪਾਣੀ ਹੈ ਹੀ ਨਹੀਂ। ਪੰਜਾਬ ਦੇ ਬਾਰੇ ਇਹ ਹੈ ਕਿ ਪੰਜਾਬ ਬਹੁਤ ਵਧੀਆ ਇਰੀਗੇਟਿਡ ਸਟੇਟ ਹੈ ਔਰ 80% ਇਰੀਗੇਸ਼ਨ ਸਾਡੀ ਗਿਣ ਲੇਂਦੇ ਹਨ। ਇਹ ਵੀ ਸਮਝ ਲੈਂਦੇ ਹਨ ਕਿ ਇਥੇ ਦਰਿਆ ਬਹਿ ਰਹੇ ਹਨ, ਨਹਿਰਾਂ ਵੱਗ ਰਹੀਆਂ ਹਨ ਅਸੀਂ ਸੁਣਦੇ ਹਾਂ ਜਦੋਂ ਨੈਸ਼ਨਲ ਕਾਨਫਰੰਸਾਂ ਵਿੱਚ ਜਾਂਦੇ ਹਾਂ। ਉਹ ਕਹਿੰਦੇ ਹਨ ਕਿ ਪੰਜਾਬ ਤਾਂ ਇਕ ਤਸ਼ਤਰੀ ਹੈ ਜਿਹੜੀ ਪਾਣੀ ਤੇ ਰਖੀ ਹੋਈ ਹੈ, Punjab is a flood of water ਲੇਕਿਨ ਅਸਲ ਵਿਚ ਐਸੀ ਗੱਲ ਨਹੀਂ। ਹਕੀਕਤ ਇਹ ਹੈ ਕਿ ਅਸੀਂ 55% ਇਰੀਗੇਸ਼ਨ ਟਿਊਬਵੈਲਾਂ ਨਾਲ ਕਰਦੇ ਹਾਂ ਔਰ 45% ਇਰੀਗੇਸ਼ਨ ਨਹਿਰਾਂ ਨਾਲ ਹੁੰਦੀ ਹੈ। ਇਹ 55% ਇਰੀਗੇਸ਼ਨ ਜਿਹੜੀ ਟਿਊਬਵੈਲਾਂ ਰਾਹੀਂ ਕਰਦੇ ਹਾਂ ਉਹ ਬਿਜਲੀ ਜਾਂ ਫਿਰ ਡੀਜ਼ਲ ਨਾਲ ਮੋਟਰਾਂ ਚਲਾਉਂਦੇ ਹਾਂ। ਇਥੇ ਤਕਰੀਬਨ 7 ਲੱਖ ਟਿਊਬਵੈਲਜ਼ ਲੱਗੇ ਹੋਏ ਹਨ ਇਸ ਛੋਟੀ

ਜਿਹੀ ਸਟੇਟ ਵਿਚ ਜਦ ਕਿ ਦੇਸ਼ ਦੇ ਵੱਡੇ ਵੱਡੇ ਸੂਬਿਆਂ ਵਿਚ ਵੀ ਇਤਨੇ ਨਹੀਂ। ਇਨ੍ਹਾਂ ਨੇ ਧਰਤੀ ਦਾ ਪਾਣੀ ਖਿਚ ਲਿਆ ਜਿਸ ਕਰਕੇ ਵਾਟਰ ਲੈਵਲ ਥਲੇ ਜਾ ਰਿਹਾ ਹੈ ਪਾਣੀ ਕਈ ਥਾਵਾਂ ਤੇ 5, 7 ਮੀਟਰ ਤੱਕ ਥੱਲੇ ਚਲਾ ਗਿਆ ਹੈ ਔਰ ਕਈ ਥਾਵਾਂ ਤੇ 10 ਮੀਟਰ ਤੱਕ ਪਾਣੀ ਥੱਲੇ ਚਲਾ ਗਿਆ ਹੈ। ਇਹ ਜਿਹੜੇ ਇਲਾਕੇ ਹਨ ਇਨ੍ਹਾਂ ਨੂੰ ਬਲੈਕ ਏਰੀਆ ਕਹਿੰਦੇ ਹਾਂ। ਬਲੈਕ ਏਰੀਆ ਇਹੋ ਜਿਹੇ ਏਰੀਏ ਨੂੰ ਕਿਹਾ ਜਾਂਦਾ ਹੈ ਜਿਥੇ ਕੋਈ ਨਵਾਂ ਟਿਊਬਵੈਲ ਨਾ ਲੱਗ ਸਕੇ। ਇਨ੍ਹਾਂ ਖੂਹਾਂ ਦਾ ਪਾਣੀ ਇਤਨਾ ਥੱਲੇ ਚਲਾ ਜਾਂਦਾ ਹੈ ਕਿ ਪਾਣੀ ਮਿਲਣਾ ਮੁਸ਼ਕਿਲ ਹੋ ਜਾਂਦਾ ਹੈ। ਕੋਈ 10-12 ਫੁੱਟ ਹੋਰ ਜ਼ਿਆਦਾ ਥੱਲੇ ਨੂੰ ਜਾਣਾ ਪੈਂਦਾ ਹੈ। ਸਪੀਕਰ ਸਾਹਿਬ, ਪਾਣੀ ਜਦੋਂ ਰੀਚਾਰਜ ਨਾ ਹੋਵੇ ਤਾਂ ਪਾਣੀ ਘੱਟਦਾ ਜਾਂਦਾ ਹੈ। ਮੁਕਤਸਰ ਦਾ ਪਾਣੀ, ਫਾਜ਼ਿਲਕਾ ਦਾ ਪਾਣੀ ਔਰ ਫਰੀਦਕੋਟ ਦੇ ਇਲਾਕੇ ਦੇ ਪਾਣੀ ਦਾ ਬਹਾਵ ਵੀ ਮੁੜ ਗਿਆ ਸੀ। ਇਹ ਪਹਿਲੇ ਅੰਮ੍ਰਿਤਸਰ ਔਰ ਫਿਰ ਸੰਗਰੂਰ ਵੱਲ ਚਲਾ ਗਿਆ ਸੀ। ਹੁਣ ਸਾਊਥ ਈਸਟ ਵੱਲ ਜਾ ਰਿਹਾ ਹੈ। ਇਸੇ ਤਰ੍ਹਾਂ ਨਹਿਰਾਂ ਦਾ ਪਾਣੀ ਵੀ ਸਾਡੇ ਪੰਜਾਬ ਦਾ ਬਾਹਰ ਗਿਆ ਹੈ। ਰਾਜਸਥਾਨ ਨੂੰ 2 ਨਹਿਰਾਂ ਦਾ ਪਾਣੀ ਗਿਆ ਹੈ। 18 ਮਿਲਿਅਨ ਏਕੜ ਫੀਟ ਪਾਣੀ ਰਾਜਸਥਾਨ ਦੀ ਨਹਿਰ ਵਿੱਚ ਗਿਆ ਹੈ। ਮੈਂ ਇਸ ਬਾਰੇ ਨੈਸ਼ਨਲ ਕਾਨਫਰੰਸ ਵਿਚ ਰਾਜਸਥਾਨ ਦੇ ਚੀਫ ਮਨਿਸਟਰ ਨੂੰ ਕਿਹਾ ਸੀ ਕਿ ਰਾਜਸਥਾਨ ਦੇ ਫਾਇਦੇ ਲਈ ਨਹਿਰ ਤਾਂ ਬਣਾ ਦਿੱਤੀ ਸੀ। 106 ਕਿਲੋਮੀਟਰ ਤਕ ਪਾਣੀ ਨਹਿਰ ਦੇ ਰਾਹੀਂ ਦਿਤਾ ਗਿਆ ਸੀ ਔਰ ਇਸ ਵਿਚ ਕੋਈ ਰਜਵਾਹਾ ਨਹੀਂ ਕਢਿਆ ਔਰ ਨਾ ਹੀ ਇਕ ਕਿਉਸਿਕ ਤਕ ਪਾਣੀ ਲਿਆ, ਸਾਰੇ ਦਾ ਸਾਰਾ ਰਾਜਸਥਾਨ ਨੂੰ ਦਿਤਾ। ਇਹ ਪਾਣੀ ਦੇਣ ਕਾਰਨ ਸਾਡੀ 3 ਲੱਖ ਹੈਕਟਰ ਜ਼ਮੀਨ ਜਿਸ ਨੂੰ ਪਾਣੀ ਮਿਲਦਾ ਸੀ ਬਰਬਾਦ ਹੋ ਗਈ। ਮੈਂ ਇਹ ਗਲ ਰਾਜਸਥਾਨ ਦੇ ਚੀਫ ਮਨਿਸਟਰ ਨੂੰ ਕਹੀ ਸੀ ਕਿ ਸਾਡੀ 3 ਲੱਖ ਹੈਕਟਰ ਜ਼ਮੀਨ ਬਰਬਾਦ ਹੋ ਗਈ ਹੈ ਇਸ ਦੇ ਲਈ ਸਾਨੂੰ ਰਾਜਸਥਾਨ ਦਾ ਕੁਝ ਰਕਬਾ ਦੇ ਦਿਓ (ਤਾੜੀਆਂ) ਮੈਂ ਪ੍ਰਾਈਮ ਮਨਿਸਟਰ ਨੂੰ ਵੀ ਇਹ ਗਲ ਕਹਿ ਕੇ ਆਇਆ ਸੀ। ਮੈਂ ਦਸਿਆ ਸੀ ਕਿ ਸਾਡੇ ਪੰਜਾਬ ਵਿਚ 117 ਹਲਕਿਆਂ ਵਿਚੋਂ 60 ਹਲਕਿਆਂ ਵਿਚ ਬਲੈਕ ਏਰੀਆ ਬਣਦਾ ਜਾ ਰਿਹਾ ਹੈ। ਇਨ੍ਹਾਂ ਨੂੰ ਹੋਰ ਪਾਸੋਂ ਪਾਣੀ ਦੇ ਦਿਓ। ਪਰ ਕਿਸੇ ਪਾਸੋਂ ਪਾਣੀ ਨਹੀਂ ਮਿਲਿਆ। ਸਾਡਾ ਵੀ ਹਾਲ ਇਹ ਸੀ ਕਿ ਬਹੁਤ ਜ਼ਿਆਦਾ ਟਿਊਬਵੈਲਜ਼ ਲਗ ਗਏ ਸਨ ਇਸ ਕਰਕੇ ਹੁਣ 500 ਗਜ਼ ਦੇ ਫਾਸਲੇ ਤੋਂ ਘੱਟ ਹੋਰ ਟਿਊਬਵੈਲ ਨਹੀਂ ਲਗ ਸਕਦਾ ਸੀ। ਅਸੀਂ ਇਹ ਕੇਸ ਪ੍ਰਾਈਮ ਮਨਿਸਟਰ ਅੱਗੇ ਪੇਸ਼ ਕੀਤਾ। ਉਥੇ ਇਹ ਕਿਹਾ ਗਿਆ ਕਿ ਸਾਡੇ ਐਗਰੀ-ਕਲਚਰਿਸਟਸ ਔਰ ਸਾਇੰਸਦਾਨਾਂ ਨੇ ਖੋਜ ਕੀਤੀ ਹੈ ਕਿ ਜਿਹੜਾ ਪਾਣੀ ਹੁਣ ਸਾਡੇ ਕੋਲ ਹੈ ਇਸ ਨਾਲੋਂ 54 ਕਿਊਸਿਕ ਫੀਟ ਪਾਣੀ ਦੀ ਹੋਰ ਜ਼ਿਆਦਾ ਲੋੜ ਹੈ। ਇਹ ਪਾਣੀ ਕਿਥੋਂ ਆਏਗਾ ? ਇਹ ਸਾਰੀ ਗੱਲ ਪ੍ਰਾਈਮ ਮਨਿਸਟਰ ਸ਼੍ਰੀਮਤੀ ਇੰਦਰਾ ਗਾਂਧੀ ਨੂੰ ਕਹੀ ਸੀ। ਉਨ੍ਹਾਂ ਨੇ ਕਿਹਾ ਸੀ ਕਿ ਸਾਇੰਸ ਕਾ ਯੁਗ ਆ ਗਿਆ ਹੈ ਔਰ ਕਈ ਨਏ ਟੈਕਨੀਕ ਸੇ ਪਾਣੀ ਨਿਕਲ ਆਏਗਾ ਔਰ ਆਪ ਕੋ ਮਿਲ ਜਾਏਗਾ। ਉਸ ਵੇਲੇ ਬਾਦਲ ਸਾਹਿਬ ਨੇ ਕਿਹਾ ਸੀ ਕਿ ਸਾਇੰਸ ਨਾਲ ਜੋ ਹੋਰ ਪਾਣੀ ਆਉਣਾ ਹੈ ਉਹ ਉਨ੍ਹਾਂ ਨੂੰ ਦੇ ਦੇਣਾ ਪਰ ਸਾਡਾ ਪਾਣੀ ਸਾਡੇ ਕੋਲ ਰਹਿਣ ਦਿਓ। ਪਰ ਇਸਦੇ ਬਾਵਜੂਦ ਵੀ ਪਾਣੀ ਰਾਜਸਥਾਨ ਨੂੰ ਦਿੱਤਾ ਗਿਆ। ਔਰ ਕਹਿ ਦਿਤਾ ਕਿ ਉਹ ਬੈਰਾਨ ਇਲਾਕਾ ਹੈ, ਇਸ ਕਰਕੇ ਉਥੇ ਪਾਣੀ ਦੀ ਜ਼ਿਆਦਾ ਲੋੜ ਹੈ। ਇਸ ਤਰ੍ਹਾਂ ਨਾਲ ਉਥੇ ਪਾਣੀ ਚਲਾ ਗਿਆ ਔਰ ਉਹ ਇਲਾਕਾ ਖੁਸ਼ਹਾਲ ਹੋ ਗਿਆ। ਸਪੀਕਰ ਸਾਹਿਬ, ਰਿਪੇਰੀਅਨ ਰਾਈਟ ਦੇ ਮੁਤਾਬਿਕ ਇਕ ਤੁਪਕਾ ਪਾਣੀ ਵੀ ਰਾਜਸਥਾਨ ਨੂੰ ਨਹੀਂ ਜਾ ਸਕਦਾ। ਸਾਡਾ ਪਾਣੀ ਤੇ ਰਿਪੇਰੀਅਨ ਰਾਈਟ ਹੈ। ਰਾਜਸਥਾਨ ਦਾ ਰਿਪੇਰੀਅਨ ਰਾਈਟ ਨਹੀਂ ਹੈ। ਪਰ ਉਨ੍ਹਾਂ ਨੇ ਕਿਹਾ ਕਿ ਕਿਉਂਕਿ ਉਹ ਇਲਾਕਾ ਜ਼ਿਆਦਾ ਬੈਰਾਨ ਹੈ ਇਸ ਕਰਕੇ ਉਥੇ ਪਾਣੀ ਮਿਲਣਾ ਚਾਹੀਦਾ ਹੈ। ਅਸੀਂ ਉਸ ਵੇਲੇ ਇਹ ਗਲ

[ਮੁੱਖ ਮੰਤਰੀ]

ਕਹੀ ਸੀ ਕਿ ਅਸੀਂ ਵੀ ਸਮਝਦੇ ਹਾਂ ਕਿ ਉਥੇ ਪਾਣੀ ਮਿਲਣਾ ਚਾਹੀਦਾ ਹੈ ਲੇਕਿਨ ਇਹ ਪਾਣੀ ਉਨ੍ਹਾਂ ਨੂੰ ਕਿਸੇ ਹੋਰ ਪਾਸੋਂ ਵੀ ਦਿੱਤਾ ਜਾ ਸਕਦਾ ਹੈ। ਉਨ੍ਹਾਂ ਨੂੰ ਨਰਮਦਾ ਦਾ ਪਾਣੀ ਦਿਤਾ ਜਾ ਸਕਦਾ ਹੈ। ਇਸ ਵਾਸਤੇ ਉਹ 14 ਸਾਲ ਮੁਕਦਮਾ ਵੀ ਲੜਦੇ ਰਹੇ, ਉਸ ਵੇਲੇ ਦੇ ਜਿਹੜੇ ਲਾ ਅ ਮਨਿਸਟਰ ਸਨ ਉਨ੍ਹਾਂ ਨੇ ਇਹ ਫੈਸਲਾ ਦਿੱਤਾ ਸੀ ਕਿ ਰਾਜਸਥਾਨ ਰਿਪੇਰੀਅਨ ਸਟੇਟ ਨਹੀਂ ਹੈ ਪਾਣੀ ਨਹੀਂ ਦੇਣਾ। ਫਿਰ ਥੋੜ੍ਹਾ ਜਿਹਾ ਪਾਣੀ ਅਸੀਂ ਦਿਤਾ। ਮੈਂ ਉਸ ਮੀਟਿੰਗ ਵਿਚ ਵੀ ਕਿਹਾ ਸੀ ਕਿ ਕਿਸੇ ਹੋਰ ਸਟੇਟ ਤੋਂ ਪਾਣੀ ਲਿਆ ਕੇ ਦੇ ਦਿਓ ਪਰ ਕੋਈ ਅੱਧਾ ਕਿਊਸਿਕ ਪਾਣੀ ਵੀ ਦੇਣ ਨੂੰ ਤਿਆਰ ਨਹੀਂ ਸੀ। ਫਿਰ ਇਹ ਮਾਮਲਾ ਟ੍ਰਿਬਿਊਨਲ ਵਿੱਚ ਵੀ ਗਿਆ। ਉਨ੍ਹਾਂ ਨੇ ਵੀ ਇਹ ਕਿਹਾ ਸੀ ਕਿ ਰਾਵੀ ਬਿਆਸ ਦਾ ਪਾਣੀ ਜਿਸ ਤਰ੍ਹਾਂ 1 ਜੁਲਾਈ, 1985 ਨੂੰ ਮਿਲ ਰਿਹਾ ਸੀ ਉਸੇ ਤਰ੍ਹਾਂ ਹੀ ਮਿਲੇਗਾ।

In Clause 9.1 it is written :

> "The farmers of Punjab, Haryana and Rajasthan will continue to get water not less than what they are using from the Ravi-Beas system as on 1-7-85".

ਇਥੇ ਕਲ੍ਹ ਕਾਲੀਆ ਸਾਹਿਬ ਨੇ ਬੋਲਦੇ ਹੋਏ ਕਹਿ ਦਿਤਾ ਸੀ ਕਿ ਇਸ ਵਿਚ 'ਦੇਅਰ' ਦਾ ਲਫਜ਼ ਪਾ ਦਿੱਤਾ ਹੈ। ਹੁਣ ਉਹ ਬੈਠੇ ਨਹੀਂ ਹਨ। ਮੈਂ ਉਨ੍ਹਾਂ ਨੂੰ ਦੱਸਣਾ ਚਾਹੁੰਦਾ ਹਾਂ ਕਿ ਇਸ ਤੋਂ ਅਗਲੀ ਕਲਾਜ਼ ਵਿਚ ਕੀ ਲਿਖਿਆ ਹੈ।

In Clause 9.2 it is written :

> "The Claims of Punjab and Haryana regarding the shares in their remaining waters will be referred for adjudication to a Tribunal.."

ਅਸੀਂ ਉਸ ਟ੍ਰਿਬਿਊਨਲ ਵਿੱਚ ਵੀ ਇਹ ਕਿਹਾ ਸੀ ਕਿ ਸਾਡੀ ਰਿਪੇਰੀਅਨ ਸਟੇਟ ਹੈ, ਇਸ ਕਰਕੇ ਪਾਣੀ ਤੇ ਸਾਡਾ ਹੱਕ ਹੈ। ਪਰ ਹੁਣ ਵੀ ਸੈਂਟਰ ਇਸ ਤੇ ਨਹੀਂ ਮੰਨਦੀ ਔਰ ਇਕ ਨਵਾਂ ਕਾਨੂੰਨ ਪੰਜਾਬ ਦੇ ਪਾਣੀ ਦੀ ਖਾਤਰ ਬਣਾਇਆ ਜਾ ਰਿਹਾ ਹੈ। ਜਿਹੜਾ ਪਹਿਲਾਂ ਇੰਟਰ ਸਟੇਟ ਰਿਵਰ ਡਿਸਪਿਊਟ ਐਕਟ ਹੈ ਇਹ 1956 ਦਾ ਐਕਟ ਹੈ ਉਹ ਸਾਡੇ ਤੇ ਐਪਲਾਈ ਨਹੀਂ ਹੁੰਦਾ। ਇਸ ਕਰਕੇ ਹੁਣ ਨਵਾਂ ਕਾਨੂੰਨ ਬਣਾਉਣ ਦੀ ਗੱਲ ਛੇੜ ਲਈ ਹੈ। ਜਿਸ ਦਿਨ ਅਕਾਰਡ ਹੋਇਆ ਜੋ ਕਾਨੂੰਨ ਉਸ ਦਿਨ ਸੀ ਉਹੀ ਲਾਗੂ ਰਹਿਣਾ ਚਾਹੀਦਾ ਹੈ ਪਰ ਉਹ ਲਾਗੂ ਨਹੀਂ ਹੋ ਰਿਹਾ। ਹੁਣ ਨਵਾਂ ਕਾਨੂੰਨ ਬਣਾ ਕੇ ਪਾਣੀ ਦੀ ਵੰਡ ਕਰਨ ਦੀ ਗੱਲ ਕੀਤੀ ਜਾ ਰਹੀ ਹੈ। ਮੈਂ ਸਮਝਦਾ ਹਾਂ ਕਿ ਇਹ ਨਹੀਂ ਹੋਣੀ ਚਾਹੀਦੀ। (ਤਾੜੀਆਂ) ਸੋ ਮੈਂ ਅਰਜ਼ ਕਰਾਂਗਾ ਕਿ ਜੋ ਥੋੜ੍ਹੀ ਜਿਹੀ ਗੱਲ ਰਹਿ ਗਈ ਹੈ ਉਹ ਮੰਨ ਲੈਣੀ ਚਾਹੀਦੀ ਹੈ ਔਰ ਸਾਡੀ ਰਿਪੇਰੀਅਨ ਸਟੇਟ ਹੈ, ਇਹ ਪਾਣੀ ਸਾਡੇ ਕੋਲ ਰਹਿਣਾ ਚਾਹੀਦਾ ਹੈ। ਐਸ. ਵਾਈ. ਐਲ. ਦੀ ਗਲ ਆਈ ਹੈ। ਠੀਕ ਹੈ ਅਸੀਂ ਮੰਨ ਲਿਆ ਸੀ ਕਿਉਂਕਿ ਅਸੀਂ ਇਹ ਸੋਚਿਆ ਕਿ ਨਹਿਰ ਤਾਂ ਸ਼ੁਰੂ ਹੋ ਗਈ ਹੈ ਔਰ ਇਹ ਬਣਨੀ ਹੈ, ਇਸ ਕਰਕੇ ਇਸ ਪਾਣੀ ਦੀ ਗੱਲ ਹੁਣ ਨਹੀਂ ਛੇੜਨੀ ਚਾਹੀਦੀ। ਜਦੋਂ ਪਾਣੀ ਹਰਿਆਣੇ ਨੂੰ ਜਾਵੇਗਾ ਤਾਂ ਫਿਰ ਵੇਖਾਂਗੇ। ਇਸ ਲਈ ਮੈਂ ਹੁਣ ਖਾਸ ਕਰਕੇ ਕਾਂਗਰਸੀ ਮੈਂਬਰਾਂ ਨੂੰ ਇਹ ਕਹਾਂਗਾ ਕਿ ਇਸ ਵੇਲੇ ਸਾਨੂੰ ਹੋਰ ਪਾਸੇ ਪੈਣ ਦੀ ਬਜਾਏ ਆਪਸ ਵਿਚ ਮਿਲ ਕੇ ਇਹ ਕਹਿਣਾ ਚਾਹੀਦਾ ਹੈ ਕਿ ਚੰਡੀਗੜ੍ਹ ਸਾਨੂੰ ਮਿਲੇ। ਪਾਣੀ ਜਿਹੜਾ ਸਾਡਾ ਹੱਕ ਬਣਦਾ ਹੈ ਉਹ ਸਾਨੂੰ ਮਿਲੇ। ਹਾਂ, ਸਾਡੇ ਕੋਲ ਵਾਧੂ ਹੋਵੇ ਤਾਂ ਬੇਸ਼ਕ ਗਵਾਂਢੀ ਸਟੇਟ ਨੂੰ ਦੇ ਦਿਓ। ਇਹ ਗਲ ਤਾਂ ਹੀ ਹੋ ਸਕਦੀ ਹੈ ਜੇ ਅਸੀਂ ਸਾਰੇ ਰਲ ਕੇ ਚਲੀਏ। ਸੋ ਮੈਂ ਬੇਨਤੀ ਕਰਾਂਗਾ ਕਿ ਇਹ ਮਤਾ ਯੂਨਾਨੀਮਸਲੀ ਪ੍ਰਵਾਨ ਕਰਕੇ ਸੈਂਟਰ ਨੂੰ ਭੇਜਿਆ ਜਾਵੇ।

**Shri Om Parkash Gupta :** On a point of clarification.

**Mr. Speaker :** Question is :

> "This House feels that the delay in the implementation of the Memorandum of Settlement arrived at between late Sant Harchand Singh Longowal and the Prime Minister, Mr. Rajiv Gandhi, has created disappointment among the Punjabis. This House takes this opportunity to reiterate its conviction that the Memorandum of Settlement is the charter for peace and amity in this border State. This House appeals to the Prime Minister and the Union Government to take urgent steps for the full implementation of the Accord in letter and spirit and foil all the attempts to sabotage it."

*The Motion was carried unanimously .*

**Mr. Speaker :** Shri Om Parkash Gupta.

(Shri Om Parkash Gupta did not speak).

**Mr. Speaker :** The House stands adjourned till 9.00 A.M. on Friday, the 7th March, 1986.

*1.27 P.M. | (*The Sabha then *adjourned till 9·00 A.M. on Friday, the 7th March,* 1986).

21939 PVS—Govt. Press, Chd.

# Punjab Vidhan Sabha Debates

*7th March,* 1986

Vol. II No. 5

**OFFICIAL REPORT**

CONTENTS

**Friday, the 7th March, 1986**



---


Punjab Vidhan Sabha Secretariat, Chandigarh

**Price :** Rs. [illegible]

# PUNJAB VIDHAN SABHA

**Friday, the 7th March, 1986**

*The Vidhan Sabha met in the Punjab Vidhan Sabha Hall, Vidhan Bhavan, Chandigarh at 9.00 A.M. of the Clock. Mr. Speaker (Sardar Ravi Inder Singh) in the Chair.*

---

## STARRED QUESTIONS AND ANSWERS

### Introduction of Vocational Education in the State

***75. Sardar Dalip Singh Pandhi** : Will the Education Minister be pleased to state whether there is any proposal under the consideration of the state Government for the introduction of vocational education in the State, in the near future, if so, the details thereof ?

**Sardar Shashpal Singh** (Minister of State for Animal Husbandry and Education) : (a) Yes.

(b) At 2 stages, selected vocational subjects under the groups, Agriculture, Home Science and Commerce are intended to be introduced . No further detail can be given at this stage.

**ਸਰਦਾਰ ਦਲੀਪ ਸਿੰਘ ਪਾਂਧੀ:** ਸਪੀਕਰ ਸਾਹਿਬ, ਵਜ਼ੀਰ ਸਾਹਿਬ ਨੇ ਫਰਮਾਇਆ ਹੈ ਕਿ 3 ਸਬਜੈਕਟਸ ਵਿਚ ਵੋਕੇਸ਼ਨਲ ਟਰੇਨਿੰਗ ਦਿੱਤੀ ਜਾਵੇਗੀ ਪਰ ਬਾਕੀ ਸਬਜੈਕਟਸ ਤੇ ਕਿਉਂ ਨਹੀਂ ਦਿੱਤੀ ਜਾਵੇਗੀ। ਮੈਂ ਮਨਿਸਟਰ ਸਾਹਿਬ ਤੋਂ ਜਾਣਨਾ ਚਾਹੁੰਦਾ ਹਾਂ ਕਿ ਇਨ੍ਹਾਂ ਨੂੰ ਬਾਕੀ ਦੀ ਡੀਟੇਲਜ਼ ਦੇਣ ਵਿਚ ਕੀ ਦਿੱਕਤ ਪੇਸ਼ ਆ ਰਹੀ ਹੈ। ਇਹ 3 ਸਬਜੈਕਟਸ ਤੇ ਕੰਸਿਡਰ ਕਰ ਰਹੇ ਹਨ, ਇਹ ਕਦੋਂ ਤੱਕ ਸ਼ੁਰੂ ਕਰ ਦੇਣਗੇ ਅਤੇ ਕੀ ਇਹ ਇਸੇ ਸਾਲ ਹੀ ਸ਼ੁਰੂ ਕਰ ਦੇਣਗੇ? ਆਇਆ ਇਹ ਪੰਜਾਬ ਦੇ ਸਾਰੇ ਸਕੂਲਾਂ ਵਿਚ ਲਾਗੂ ਕੀਤੀ ਜਾਵੇਗੀ?

**ਰਾਜ ਮੰਤਰੀ:** ਸਪੀਕਰ ਸਾਹਿਬ, ਇਹ ਸੈਪਟ ਨੋਟਿਰੇਸ ਦੇ ਦੇਣ ਤਾਂ ਮੈਂ ਪੂਰੀ ਡੀਟੇਲਜ਼ ਵਿਚ ਜਵਾਬ ਦੇ ਦੇਵਾਂਗਾ।

**ਸਰਦਾਰ ਦਲੀਪ ਸਿੰਘ ਪਾਂਧੀ:** ਸਪੀਕਰ ਸਾਹਿਬ, ਇਹ ਨਵੇਂ ਨਵੇਂ ਮਨਿਸਟਰ ਬਣੇ ਹਨ। ਇਸ ਵਿਚ ਸੈਪਰੇਟ ਨੋਟਿਸ ਦੇਣ ਵਾਲੀ ਕੋਈ ਗੱਲ ਨਹੀਂ ਹੈ। ਮੈਂ ਤਾਂ ਬੜਾ ਸਪੇਸੀਫਿਕ ਸਵਾਲ ਪੁੱਛਿਆ ਸੀ ਇਹ ਕੋਈ ਇੰਟਰ ਸਟੇਟ ਮਸਲਾ ਨਹੀਂ ਹੈ। ਇਹ ਪੰਜਾਬ ਦਾ ਮਸਲਾ ਹੈ ਅਤੇ ਐਜੂਕੇਸ਼ਨ ਨਾਲ ਸਬੰਧਤ ਹੈ ਕਿ ਬਹੁਤ ਸਾਰੇ ਨੌਜਵਾਨ ਵ੍ਹਾਈਟ ਕਾਲਰਡ ਕਲਾਸ ਬਣੀ ਜਾ ਰਹੇ ਹਨ ਜਿਸ ਕਰਕੇ ਵੋਕੇਸ਼ਨਲ ਟਰੇਨਿੰਗ ਲਈ ਅਸੀਂ ਕਹਿ ਰਹੇ ਹਾਂ। ਇਹ ਥੋੜ੍ਹਾ ਜਿਹਾ ਵੇਰਵਾ ਦੇ ਦੇਣ ਜਿਹੜਾ ਵੀ ਸਰਕਾਰ ਦੇ ਵਿਚਾਰ ਅਧੀਨ ਹੈ। ਇਸ ਸਿਸਟਮ ਨੂੰ ਤੁਸੀਂ ਕਿਸ ਤਰ੍ਹਾਂ ਸ਼ੁਰੂ ਕਰਨਾ ਚਾਹੁੰਦੇ ਹੋ ?

**ਰਾਜ ਮੰਤਰੀ :** ਸਪੀਕਰ ਸਾਹਿਬ, ਮੈਂ ਪਹਿਲੇ ਹੀ ਕਿਹਾ ਹੈ ਕਿ ਇਹ ਮਾਮਲਾ ਸਰਕਾਰ ਦੇ ਐਕਟਿਵ ਕੰਸਿਡਰੇਸ਼ਨ ਅਧੀਨ ਹੈ ਅਤੇ ਇਸ ਦੀ ਬਹੁਤੀ ਡੀਟੇਲਜ਼ ਨਹੀਂ ਦੇ ਸਕਦਾ।

ਸ਼੍ਰੀ ਮਨਮੋਹਨ ਕਾਲੀਆ : ਸਪੀਕਰ ਸਾਹਿਬ, ਆਇਆ ਇਹ ਵੋਕੇਸ਼ਨਲ ਟਰੇਨਿੰਗ ਦਾ ਕੋਰਸ 10 ਪਲੱਸ 2 ਸਿਸਟਮ ਵਿਚ ਲਾਗੂ ਕਰਨਗੇ ਜਾਂ ਜਨਰਲ ਕੈਟੇਗਰੀਜ਼ ਵਿਚ ਸ਼ੁਰੂ ਕਰਨਗੇ ?

ਰਾਜ ਮੰਤਰੀ: ਸਪੀਕਰ ਸਾਹਿਬ, ਇਹ ਅਸੀਂ 10 ਪਲੱਸ 2 ਸਿਸਟਮ ਵਿਚ ਸ਼ੁਰੂ ਕਰਾਂਗੇ।

ਸ਼੍ਰੀ ਓਮ ਪ੍ਰਕਾਸ਼ ਗੁਪਤਾ: ਸਪੀਕਰ ਸਾਹਿਬ, ਪਾਂਧੀ ਸਾਹਿਬ ਨੇ ਬੜਾ ਅੱਛਾ ਸਵਾਲ ਕੀਤਾ ਹੈ ਅਤੇ ਇਹ ਕਦੇ ਕਦੇ ਅੱਛਾ ਸਵਾਲ ਕਰਦੇ ਹਨ। ਇਹ ਇਕ ਸਰਕਾਰ ਦੀ ਪਾਲਿਸੀ ਮੈਟਰ ਦਾ ਸਵਾਲ ਸੀ। ਆਇਆ ਸਰਕਾਰ ਇਸ ਨੂੰ ਪ੍ਰਾਈਵੇਟ ਸਕੂਲਾਂ ਵਿਚ ਵੀ ਜਿਥੇ 10 ਪਲੱਸ 2 ਸਿਸਟਮ ਲਾਗੂ ਹੋਵੇਗਾ, ਲਾਗੂ ਕਰੇਗੀ ? ਕੀ ਇਹ ਪ੍ਰਾਈਵੇਟ ਸਕੂਲਾਂ ਵਿਚ ਵੀ ਵੋਕੇਸ਼ਨਲ ਟਰੇਨਿੰਗ ਕੋਰਸ ਲਾਗੂ ਕਰਨਗੇ ?

ਰਾਜ ਮੰਤਰੀ: ਸਪੀਕਰ ਸਾਹਿਬ, ਅਸੀਂ **ਇਸ ਨੂੰ ਦੇਖ ਲਵਾਂਗੇ।

ਸਰਦਾਰ ਦਲੀਪ ਸਿੰਘ ਪਾਂਧੀ: ਸਪੀਕਰ ਸਾਹਿਬ, ਇਨ੍ਹਾਂ ਨੇ ਆਪਣੇ ਜਵਾਬ ਵਿਚ ਕਿਹਾ ਸੀ ਕਿ 2 ਸਟੇਜਿਜ਼ ਤੇ ਸ਼ੁਰੂ ਕਰਾਂਗੇ। ਇਹ ਕਿਹੜੀ ਕਿਹੜੀ ਸਟੇਜ ਤੇ ਸ਼ੁਰੂ ਕਰਨਗੇ ਅਤੇ ਕੀ ਇਹ ਇਸੇ ਸਾਲ ਹੀ ਸ਼ੁਰੂ ਇਸ ਨੂੰ ਕਰ ਦੇਣਗੇ ?

ਰਾਜ ਮੰਤਰੀ: ਸਪੀਕਰ ਸਾਹਿਬ, ਮੇਰਾ ਖਿਆਲ ਹੈ ਕਿ ਇਸ ਨੂੰ ਇਸੇ ਸਾਲ ਹੀ ਜਲਦੀ ਤੋਂ ਜਲਦੀ ਸ਼ੁਰੂ ਕਰ ਦੇਵਾਂਗੇ।

ਮਾਸਟਰ ਮੋਹਨ ਲਾਲ : ਸਪੀਕਰ ਸਾਹਿਬ, ਅਗਰ ਇਹ ਵੋਕੇਸ਼ਨਲ ਟਰੇਨਿੰਗ ਦਾ ਕੋਰਸ ਪ੍ਰਾਈਵੇਟ ਸਕੂਲਾਂ ਵਿਚ ਲਾਗੂ ਕਰਨਾ ਹੈ ਤਾਂ ਕੀ ਉਥੇ ਜਿਹੜਾ 95 ਪ੍ਰਤੀਸ਼ਤ ਡੈਫੀਸਿਟ ਹੋਵੇਗਾ ਉਹ ਪੰਜਾਬ ਸਰਕਾਰ ਦੇਵੇਗੀ ਜਿਸ ਤਰ੍ਹਾਂ ਦਿੱਲੀ ਪੈਟਰਨ ਦੇ ਆਧਾਰ ਤੇ ਹੁੰਦਾ ਹੈ ?

ਰਾਜ ਮੰਤਰੀ: ਸਪੀਕਰ ਸਾਹਿਬ, ਇਹ ਸੈਪਰੇਟ ਨੋਟਿਸ ਦੇ ਦੇਣ, ਇਨ੍ਹਾਂ ਦਾ ਜਵਾਬ ਦੇ ਦੇਵਾਂਗੇ।

---

### Construction of E.S.I. Hospital at Gobindgarh

*74. **Sardar Dalip Singh Pandhi** : Will the Minister for Health and Family Welfare be pleased to state whether it is a fact that the case for the construction of an E.S.I. Hospital at Gobindgarh has been lying pending for a long time, if so, the reasons therefor; and the approximate time by which final decision in the matter is likely to be taken?

ਸਰਦਾਰ ਬਸੰਤ ਸਿੰਘ ਖਾਲਸਾ : ਗੋਬਿੰਦਗੜ੍ਹ ਵਿਖੇ ਈ. ਐਸ. ਆਈ. ਹਸਪਤਾਲ ਦੀ ਉਸਾਰੀ ਕਰਨ ਬਾਰੇ ਮਨਜ਼ੂਰੀ ਪਹਿਲਾਂ ਹੀ ਦਿੱਤੀ ਜਾ ਚੁਕੀ ਹੈ ਅਤੇ ਉਸਾਰੀ ਦਾ ਕੰਮ ਹੱਥ ਵਿਚ ਲੈ ਲਿਆ ਹੈ।

ਸਰਦਾਰ ਦਲੀਪ ਸਿੰਘ ਪਾਂਧੀ : ਸਪੀਕਰ ਸਾਹਿਬ, ਮੈਂ ਵਜ਼ੀਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਇਸ ਦੀ ਉਸਾਰੀ ਕਦੋਂ ਸ਼ੁਰੂ ਕੀਤੀ ਗਈ ਸੀ ਅਤੇ ਹੁਣ ਤੱਕ ਇਸ ਉਤੇ ਕਿੰਨਾ ਖਰਚ ਕੀਤਾ ਗਿਆ ਹੈ ਅਤੇ ਇਸ ਨੂੰ ਕਦੋਂ ਤੱਕ ਕੰਪਲੀਟ ਕਰ ਦਿੱਤਾ ਜਾਵੇਗਾ ?

ਮੰਤਰੀ: ਸਪੀਕਰ ਸਾਹਿਬ, ਇਹ ਸਾਰਾ ਕੰਮ 15 ਜੂਨ, 1982 ਨੂੰ ਸ਼ੁਰੂ ਕੀਤਾ ਗਿਆ ਸੀ। ਉਸ ਵੇਲੇ ਈ.ਐਸ.ਆਈ. ਕਾਰਪੋਰੇਸ਼ਨ ਨੇ 44.85 ਲੱਖ ਰੁਪਏ ਦਾ ਐਸਟੀਮੇਟ ਬਣਾ ਕੇ ਭੇਜਿਆ ਸੀ ਇਹ ਐਸਟੀਮੇਟ 1984 ਵਿਚ ਵਧਦਾ ਵਧਦਾ 59.95 ਲੱਖ ਰੁਪਏ ਦਾ ਬਣ ਗਿਆ ਸੀ। ਕਾਰਪੋਰੇਸ਼ਨ ਨੇ ਸਾਨੂੰ ਇਸ ਕੰਮ ਲਈ

10 ਲੱਖ ਰੁਪਿਆ ਐਟ ਏ ਟਾਈਮ ਦਿੱਤਾ ਸੀ ਅਤੇ ਇਸ ਰੁਪਏ ਨਾਲ ਕੰਮ ਸ਼ੁਰੂ ਕੀਤਾ ਗਿਆ ਸੀ । ਇਸ ਰੁਪਏ ਦੀ ਐਲੋਕੇਸ਼ਨ ਇਸ ਤਰ੍ਹਾਂ ਕੀਤੀ ਗਈ ਸੀ ਕਿ 5 ਲੱਖ ਰੁਪਿਆ ਪਬਲਿਕ ਹੈਲਥ ਲਈ ਰੱਖਿਆ ਗਿਆ ਸੀ ਅਤੇ ਬਿਜਲੀ ਦੇ ਕੰਮ ਲਈ 34 ਹਜ਼ਾਰ ਰੁਪਿਆ ਰੱਖਿਆ ਗਿਆ ਸੀ ਅਤੇ ਕੰਸਟਰੱਕਸ਼ਨ ਡਿਵੀਜ਼ਨ ਲਈ 4.66 ਲੱਖ ਰੁਪਿਆ ਰੱਖਿਆ ਗਿਆ ਸੀ। ਇਸ ਤਰੀਕੇ ਨਾਲ 10 ਲੱਖ ਰੁਪਿਆ ਵੰਡਿਆ ਗਿਆ ਸੀ। ਇਸ ਵਿਚੋਂ 19 ਜਨਵਰੀ, 1986 ਤੱਕ ਬਾਕੀ ਜਿਹੜਾ ਕੰਸਟਰੱਕਸ਼ਨ ਦੇ ਕੰਮ ਵਿਚ 4.66 ਲੱਖ ਵਿਚੋਂ 3.97 ਲੱਖ ਰੁਪਿਆ ਖਰਚ ਕੀਤਾ ਜਾ ਚੁੱਕਾ ਹੈ ਅਤੇ ਇਸ ਦੇ ਨਾਲ ਹੀ ਅੰਦਰੂਨੀ ਸੜਕਾਂ ਅਤੇ ਦੀਵਾਰਾਂ ਦਾ ਕੰਮ ਕੰਪਲੀਟ ਹੋ ਚੁੱਕਾ ਹੈ ਅਤੇ ਇਸੇ ਤਰ੍ਹਾਂ ਉਨ੍ਹਾਂ ਨੇ ਸੀਵਰੇਜ ਦਾ ਕੰਮ ਸ਼ੁਰੂ ਕੀਤਾ ਹੋਇਆ ਹੈ ਅਤੇ ਪਾਣੀ ਦਾ 60 ਪ੍ਰਤੀਸ਼ਤ ਕੰਮ ਖਤਮ ਹੋ ਚੁੱਕਾ ਹੈ। ਥੋੜ੍ਹੀ ਜਿਹੀ ਸੀਵਰੇਜ ਦੇ ਕੰਮ ਵਿਚ ਅੜਚਣ ਆ ਰਹੀ ਸੀ ਕਿ ਮਿਊਨਸਪੈਲਟੀ ਵਾਲੇ ਮੇਨ ਸੀਵਰੇਜ ਵਿਚ ਇਸ ਹਸਪਤਾਲ ਦੀ ਸੀਵਰੇਜ ਪਾਈਪ ਲਾਈਨ ਪਾਉਣ ਨਹੀਂ ਦੇ ਰਹੇ ਸਨ ਜਿਸ ਲਈ ਉਥੇ ਦੇ ਐਸ.ਡੀ.ਐਮ. ਦੀ ਮੱਦਦ ਲਈ ਜਾ ਰਹੀ ਹੈ ਤਾਕਿ ਕੰਮ ਪੂਰਾ ਹੋ ਸਕੇ । ਬਾਕੀ ਰੁਪਏ ਲਈ ਕਾਰਪੋਰੇਸ਼ਨ ਨੂੰ ਕਿਹਾ ਜਾ ਰਿਹਾ ਹੈ ਅਤੇ ਇਹ ਜਿਸ ਰਫਤਾਰ ਨਾਲ ਸਾਡੇ ਕੋਲ ਕਾਰਪੋਰੇਸ਼ਨ ਤੋਂ ਪੈਸੇ ਆਉਣਗੇ ਉਸੇ ਰਫ਼ਤਾਰ ਨਾਲ ਕੰਮ ਹੋ ਜਾਵੇਗਾ ।

**ਸਰਦਾਰ ਦਲੀਪ ਸਿੰਘ ਪਾਂਧੀ:** ਸਪੀਕਰ ਸਾਹਿਬ, ਪਹਿਲੇ ਈ.ਐਸ. ਆਈ. ਦਾ ਜੁਆਇੰਟ ਡਾਇ-ਰੈਕਟਰ ਨਹੀਂ ਸੀ ਜਿਸ ਕਰਕੇ ਕੰਮ ਵਿਚ ਡੀਲੇਅ ਹੋਈ ਅਤੇ ਪੈਸੇ ਦੀ ਗੱਲ ਹੈ ਇਹ ਕਾਰਪੋਰੇਸ਼ਨ ਤੋਂ ਪੈਸਾ ਲੈ ਲੈਣ, ਉਤਨੀ ਜਲਦੀ ਕੰਮ ਖਤਮ ਹੋ ਜਾਵੇਗਾ । ਇਹ ਉਨ੍ਹਾਂ ਨਾਲ ਮੀਟਿੰਗ ਕਰ ਲੈਣ ਤਾਕਿ ਕੰਮ ਜਲਦੀ ਖਤਮ ਹੋ ਸਕੇ। ਕੇਵਲ ਚੀਫ ਇੰਜੀਨੀਅਰ ਅਤੇ ਜੁਆਇੰਟ ਡਾਇਰੈਕਟਰ ਦੀ ਮੀਟਿੰਗ ਹੋਈ ਹੈ ਅਤੇ ਬਾਈ ਫੇਸਿਜ਼ ਵਿਚ ਉਨ੍ਹਾਂ ਨੇ ਕਿਹਾ ਹੈ ਕਿ ਪੈਸੇ ਦੇਵਾਂਗੇ। ਇਹ ਪੈਸੇ ਭਾਰਤ ਸਰਕਾਰ ਤੋਂ ਆਉਣੇ ਹਨ। ਪੀ.ਡਬਲਯੂ.ਡੀ. ਵਾਲਿਆਂ ਨੂੰ ਕੇਵਲ 10 ਲੱਖ ਰੁਪਏ ਦਿੱਤੇ ਹਨ, ਹੋਰ ਪੈਸੇ ਉਨ੍ਹਾਂ ਨੂੰ ਇਹ ਦੇ ਨਹੀਂ ਰਹੇ ਜਿਸ ਕਰਕੇ ਕੰਮ ਲੇਟ ਹੋ ਰਿਹਾ ਹੈ ਅਤੇ ਅਧੂਰਾ ਪਿਆ ਹੈ। ਇਹ ਅੱਜ ਪੈਸੇ ਦੇ ਦੇਣ ਤਾਂ ਕੰਮ ਉਹ ਥੋੜ੍ਹੇ ਦਿਨਾਂ ਵਿਚ ਖਤਮ ਕਰ ਦੇਣਗੇ। ਇਹ ਦਿੱਲੀ ਦੀ ਕਾਰਪੋਰੇਸ਼ਨ ਤੋਂ ਕਦੋਂ ਤੱਕ ਪੈਸੇ ਲੈ ਲੈਣਗੇ ਅਤੇ ਬਾਕੀ ਰਹਿੰਦੇ ਕੰਮ ਨੂੰ ਕਦੋਂ ਤੱਕ ਖਤਮ ਕਰਵਾ ਦੇਣਗੇ ?

**ਮੰਤਰੀ:** ਸਪੀਕਰ ਸਾਹਿਬ, ਇਹ 3 ਦਸੰਬਰ, 1985 ਨੂੰ ਸਾਡੀ ਦਿੱਲੀ ਦੀ ਕਾਰਪੋਰੇਸ਼ਨ ਨਾਲ ਮੀਟਿੰਗ ਹੋਈ ਸੀ ਅਤੇ ਉਹ ਵਾਅਦਾ ਕਰ ਗਏ ਸੀ ਕਿ ਅਸੀਂ ਛੇਤੀ ਹੀ 10 ਲੱਖ ਰੁਪਿਆ ਤੁਰਤ ਭੇਜ ਦੇਵਾਂਗੇ। ਅਸੀਂ ਇਸ ਸੈਸ਼ਨ ਤੋਂ ਬਾਅਦ ਇਸ ਕੰਮ ਨੂੰ ਫਾਲੋ ਅਪ ਕਰਾਂਗੇ।

**ਸ੍ਰੀ ਸਪੀਕਰ :** ਮਨਿਸਟਰ ਸਾਹਿਬ, ਸਰਕਾਰ ਦੇ ਕੰਮ ਚਲਦੇ ਰਹਿੰਦੇ ਹਨ। ਇਸ ਦਾ ਸੈਸ਼ਨ ਨਾਲ ਕੋਈ ਮਤਲਬ ਨਹੀਂ ਹੈ, ਇਸ ਲਈ ਇਹ ਹੁਣ ਕਿਉਂ ਨਹੀਂ ਹੋ ਸਕਦਾ। ਤੁਸੀਂ ਦਿੱਲੀ ਦੀ ਕਾਰਪੋਰੇਸ਼ਨ ਦੇ ਨਾਲ ਫਾਲੋ ਅੱਪ ਕਰਕੇ ਉਨ੍ਹਾਂ ਤੋਂ ਪੈਸੇ ਲਵੋ।

**ਮੰਤਰੀ:** ਸਪੀਕਰ ਸਾਹਿਬ, ਜਿਸ ਤਰ੍ਹਾਂ ਤੁਹਾਡਾ ਹੁਕਮ ਹੈ ਅਸੀਂ ਉਸ ਤਰ੍ਹਾਂ ਹੀ ਕਰ ਲਵਾਂਗੇ।

**ਸਰਦਾਰ ਕੁਲਦੀਪ ਸਿੰਘ ਵਡਾਲਾ:** ਸਪੀਕਰ ਸਾਹਿਬ, ਮੈਂ ਮਨਿਸਟਰ ਸਾਹਿਬ ਤੋਂ ਪੁਛਣਾ ਚਾਹੁੰਦਾ ਹਾਂ ਕਿ ਈ.ਐਸ.ਆਈ. ਸਕੀਮ ਹਰ ਇੰਡਸਟਰੀ ਵਿਚ ਲਾਗੂ ਹੋ ਜਾਂਦੀ ਹੈ ਜਿਥੇ 10 ਜਾਂ ਇਸ ਤੋਂ ਵੱਧ ਵਰਕਰਜ਼ ਕੰਮ ਕਰਦੇ ਹਨ ਅਤੇ ਉਨ੍ਹਾਂ ਤੋਂ ਈ.ਐਸ.ਆਈ. ਦੇ ਲਈ ਪੈਸੇ ਵੀ ਕੱਟੇ ਜਾਂਦੇ ਹਨ ਅਤੇ ਮਾਲਿਕ ਤੋਂ ਵੀ ਲਏ ਜਾਂਦੇ ਹਨ ਮਗਰ ਇਹ ਈ. ਐਸ. ਆਈ. ਦੀਆਂ ਡਿਸਪੈਂਸਰੀਜ਼ ਇੰਡਸਟਰੀਜ਼ ਤੋਂ ਵੀ ਬਹੁਤ ਦੂਰ ਹਨ ਜਿਸ ਦਾ ਉਨ੍ਹਾਂ ਨੂੰ ਇਸ ਦਾ ਕੋਈ ਫਾਇਦਾ ਨਹੀਂ ਹੁੰਦਾ। ਕੀ ਮਨਿਸਟਰ ਸਾਹਿਬ ਨੇ ਕਦੇ ਇਸ ਦਾ ਸਰਵੇ ਕਰਵਾਇਆ ਹੈ, ਜਿਹੜੀ ਵਰਕਰਜ਼ ਨੂੰ ਇਨ੍ਹਾਂ ਡਿਸਪੈਂਸਰੀਜ਼ ਤੋਂ ਬੈਨੀਫਿਟਸ ਹੋਣੇ ਸਨ ਉਸ ਤੋਂ ਉਹ ਵਾਂਝੇ ਰਹਿ ਜਾਂਦੇ ਹਨ ?

ਮੰਤਰੀ: ਸਪੀਕਰ ਸਾਹਿਬ, ਇਨ੍ਹਾਂ ਦੀ ਸੁਜੇਸ਼ਨ ਬਹੁਤ ਅੱਛੀ ਹੈ। ਅਸੀਂ ਇਹ ਸਰਵੇ ਕਰਵਾ ਲਵਾਂਗੇ।

## Starred Question No. 95

**Mr. Speaker :** Extention has been asked for in respect of Starred Question Number 95.*

## Rehabilitation of Industrialists

***196. Vaid Om Parkash Datta :** Will the Minister for Finance be pleased to state—

(a) whether the Government proposes to rehabilitate the industrialists of Punjab adversely affected by political turmoil in Punjab during the last four years ; if so, the salient features of the proposed scheme ;

(b) whether the Government would grant an extension for years and induce otherwise the setting up of industrial units at focal point, Jalandhar, which otherwise could not be set up due to political turmoil so far ?

**ਸਰਦਾਰ ਨੱਥਾ ਸਿੰਘ ਦਾਲਮ** (ਰਾਜ ਮੰਤਰੀ, ਸੂਚਨਾ ਤੇ ਲੋਕ ਸੰਪਰਕ) : (ੳ) ਹਾਂ ਜੀ। ਪੰਜਾਬ ਵਿੱਚ ਸਿਆਸੀ ਗੜਬੜੀ ਕਾਰਨ ਜੋ ਉਦਯੋਗਪਤੀਆਂ ਤੇ ਭੈੜਾ ਅਸਰ ਹੋਇਆ ਹੈ, ਨੂੰ ਮੁੜ ਵਸਾਉਣ ਲਈ ਸਰਕਾਰ ਉਨ੍ਹਾਂ ਨੂੰ ਹਰ ਸੰਭਵ ਮੱਦਦ ਅਤੇ ਸਹੂਲਤਾਂ ਦੇਣਾ ਚਾਹੁੰਦੀ ਹੈ। ਇਸ ਦਾ ਵੇਰਵਾ ਸਦਨ ਦੀ ਟੇਬਲ ਤੇ ਰੱਖਿਆ ਜਾਂਦਾ ਹੈ ਜੀ।

(ਅ) ਐਸੀ ਕੋਈ ਤਜਵੀਜ਼ ਨਹੀਂ।

### ਵੇਰਵਾ

(1) ਉਦਯੋਗਿਕ ਪਲਾਟਾਂ ਦੀ ਕਿਸ਼ਤਾਂ ਜੋ ਦੇਣੀਆਂ ਬਣਦੀਆਂ ਸਨ ਜਾਂ ਜਿਨ੍ਹਾਂ ਦੀ ਅਦਾਇਗੀ ਦੀ ਮਿਤੀ ਲੰਘ ਚੁੱਕੀ ਸੀ ਅਤੇ ਜੋ ਰਾਜ ਦੀ ਵਿੱਤੀ ਸੰਸਥਾਵਾਂ ਨੇ ਕਰਜ਼ੇ ਦਿੱਤੇ ਸਨ ਦੀ ਅਦਾਇਗੀ ਦੀ ਮਿਆਦ ਛੇ ਮਹੀਨੇ ਵਧਾ ਦਿੱਤੀ ਹੈ।

(2) ਉਦਯੋਗਿਕ ਪਲਾਟਾਂ ਦੀ ਅਲਾਟੀਆਂ ਨੇ ਜੋ ਪਲਾਟਾਂ ਤੇ ਫੈਕਟਰੀ ਬਿਲਡਿੰਗ ਦੀ ਉਸਾਰੀ ਜਾਂ ਉਤਪਾਦਨ 1 ਅਗਸਤ, 1984 ਤੋਂ ਸ਼ੁਰੂ ਕਰਨਾ ਸੀ ਦੀ ਮਿਆਦ $1\frac{1}{2}$ ਸਾਲ ਵਧਾ ਦਿੱਤੀ ਹੈ। ਜਿਹੜੀ ਅਲਾਟੀ ਫਰਮਾ ਨੇ ਇਸ ਵਧਾਏ ਗਏ $1\frac{1}{2}$ ਸਾਲ ਦੇ ਸਮੇਂ ਦੇ ਅੰਦਰ ਅੰਦਰ ਉਤਪਾਦਨ ਸ਼ੁਰੂ ਕਰ ਦਿੱਤਾ ਹੈ ਨੂੰ ਪੰਜਾਬ ਛੋਟੇ ਉਦਯੋਗ ਅਤੇ ਐਕਸਪੋਰਟ ਨਿਗਮ ਨੇ ਡੰਢਤ ਵਿਆਜ ਮਾਫ ਕਰ ਦਿੱਤਾ ਸੀ।

(3) ਪੰਜਾਬ ਰਾਜ ਉਦਯੋਗਿਕ ਵਿਕਾਸ ਨਿਗਮ ਅਤੇ ਪੰਜਾਬ ਵਿੱਤ ਨਿਗਮ ਨੇ ਜੋ ਪਹਿਲਾਂ 12.5 ਪ੍ਰਤੀਸ਼ਤ ਤੋਂ 15 ਪ੍ਰਤੀਸ਼ਤ ਵਿਆਜ ਦੀ ਦਰ ਸੀ ਘਟਾ ਕੇ 11.5 ਪ੍ਰਤੀਸ਼ਤ ਕਰ ਦਿੱਤੀ ਹੈ।

(4) ਪੰਜਾਬ ਵਿੱਤ ਨਿਗਮ ਨੇ 1 ਫਰਵਰੀ, 1986 ਤੋਂ ਜਿਹੜੇ ਉਦਯੋਗ ਪਤੀਆਂ ਨੇ 5.00 ਲੱਖ ਰੁਪਏ ਤੱਕ ਕਰਜ਼ਾ ਲਿੱਤਾ ਹੈ ਜਾਂ ਲੈਣਾ ਚਾਹੁੰਦੇ ਹਨ ਤੋਂ ਪਰੋਸੈਸਿੰਗ ਫੀਸ/ਸਰਵਿਸ ਚਾਰਜ ਤੋਂ ਰਹਿਤ ਕਰ ਦਿੱਤਾ ਹੈ।

---

*For Starred Question No. 95 and reply thereto, please see Punjab Vidhan Sabha Debates Vol. II, No. 18, dated 25th March, 1986.

(5) ਪੰਜਾਬ ਵਿੱਤ ਨਿਗਮ ਅਤੇ ਪੰਜਾਬ ਰਾਜ ਉਦਯੋਗਿਕ ਵਿਕਾਸ ਨਿਗਮ ਪ੍ਰਭਾਵਤ ਉਦਯੋਗਪਤੀਆਂ ਦੀ ਬੇਨਤੀ ਬਾਬਤ ਕਰਜ਼ਿਆਂ ਦੀ ਮੁੜ ਅਦਾਇਗੀ ਨੂੰ ਰੀਸ਼ੀਡੀਊਲਡ ਕਰਨ ਲਈ ਹਮਦਰਦੀ ਨਾਲ ਵਿਚਾਰ ਕਰਦੀ ਹੈ ।

(6) ਪੰਜਾਬ ਵਿੱਤ ਨਿਗਮ ਪ੍ਰਭਾਵਿਤ ਉਦਯੋਗਪਤੀਆਂ ਨੂੰ ਡੰਞਤ ਵਿਆਜ ਮਾਫ ਕਰਨ ਸਬੰਧੀ ਵਿਚਾਰ ਕਰਦੀ ਹੈ ।

(7) ਪੰਜਾਬ ਸਰਕਾਰ ਦੇ ਜ਼ੋਰ ਪਾਉਣ ਤੇ ਰਿਜ਼ਰਵ ਬੈਂਕ ਆਫ ਇੰਡੀਆਂ ਨੇ ਮਿਤੀ 7 ਅਗਸਤ, 1984 ਨੂੰ ਸਾਰੇ ਕਮਰਸ਼ੀਅਲ ਬੈਂਕਾਂ ਨੂੰ ਹੇਠ ਦੱਸੀਆਂ ਸਹੂਲਤਾਂ ਜੋ 30 ਜੂਨ, 1986 ਤੋਂ ਉਪਲੱਭਦ ਹਨ, ਦੇਣ ਲਈ ਹਦਾਇਤਾਂ ਜਾਰੀ ਕੀਤੀਆਂ ਹਨ --

(ੳ) ਕੈਸ਼ ਕਰੈਡਿਟ ਵਿੱਚ ਵਾਧਾ।

(ਅ) ਮਾਰਜਨ ਵਿੱਚ ਘਾਟਾ।

(ੲ) ਬਿਲਾਂ ਦੀ ਰੀਟੈਨਸ਼ਨ ਵਿੱਚ ਵਾਧਾ ।

(ਸ) ਟਰਮ ਲੋਨ ਦੀ ਮੁੜ ਅਦਾਇਗੀ ਦੀ ਰੀਸ਼ੀਡੂਲਿੰਗ ।

(8) ਕੇਂਦਰੀ ਸਰਕਾਰ ਨੇ ਨੋਟੀਫੀਕੇਸ਼ਨ ਮਿਤੀ 12 ਜੂਨ, 1985 ਰਾਹੀਂ ਕੈਟੀਗਰੀ 'ਸੀ' ਦੇ ਪਿਛੜੇ ਇਲਾਕੇ ਦੇ ਲਾਭ ਅੰਮ੍ਰਿਤਸਰ ਜ਼ਿਲ੍ਹੇ ਨੂੰ ਖਾਸ ਕਰਕੇ ਦਿੱਤੇ ਹਨ। ਇਸ ਅਨੁਸਾਰ ਜ਼ਿਲ੍ਹਾ ਅੰਮ੍ਰਿਤਸਰ ਦੇ ਉਦਯੋਗਪਤੀਆਂ ਨੂੰ 10 ਲੱਖ ਰੁਪਏ ਤੱਕ 10 ਪ੍ਰਤੀਸ਼ਤ ਸੈਂਟਰਲ ਸਬਸਿਡੀ, ਆਲ ਇੰਡੀਆ ਟਰਮ ਲੈਡਿੰਗ ਸੰਸਥਾਵਾਂ ਤੋਂ ਕਨਸੈਸ਼ਨਲ ਫਾਈਨੈਂਸ ਸਹੂਲਤਾਂ, ਛੋਟੇ ਉਦਯੋਗਪਤੀਆਂ ਨੂੰ ਅਸਾਨ ਸ਼ਰਤਾਂ ਤੇ ਹਾਇਰ ਪਰਚੇਜ਼ ਮਸ਼ੀਨਰੀ, ਇੰਜਨੀਅਰਜ਼ ਨੂੰ 20,000 ਰੁਪਏ ਪ੍ਰਤੀ ਵਰਸ਼ ਤੱਕ ਇਨਅਰੈਸਟ ਸਬਸਿਡੀ, ਸੀਡ ਮਾਰਜਨ ਮਨੀ ਆਦਿ। ਇਹ ਸਹੂਲਤਾਂ 31 ਮਾਰਚ, 1986 ਤੱਕ ਉਪਲੱਭਦ ਸਨ ਅਤੇ ਕੇਂਦਰੀ ਸਰਕਾਰ ਨੂੰ ਇਹ ਸਹੂਲਤਾਂ ਘੱਟ ਤੋਂ ਘੱਟ ਦੋ ਸਾਲ ਲਈ ਵਧਾਉਣ ਲਈ ਬੇਨਤੀ ਕੀਤੀ ਗਈ ਹੈ।

(9) ਪੰਜਾਬ ਵਿੱਚ ਨਵੇਂ ਉਦਯੋਗ ਪਤੀਆਂ ਨੂੰ ਪਹਿਲ ਦੇਣ ਲਈ ਅਤੇ ਸ਼ਰਤਾਂ ਨਰਮ ਕਰਨ ਲਈ ਆਲ ਇੰਡੀਆਂ ਵਿੱਤ ਸੰਸਥਾਵਾਂ ਨੇ ਫੈਸਲਾ ਕੀਤਾ ਹੈ। ਹੁਣ ਇਨ੍ਹਾਂ ਅਦਾਰਿਆ ਤੋਂ ਪੰਜਾਬ ਵਿਚ ਲਗਾਈਆਂ ਇਕਾਈਆਂ ਨੂੰ ਇਕਸਾਰਤ ਤੇ 12.5 ਪ੍ਰਤੀਸ਼ਤ ਦੀ ਦਰ ਨਾਲ ਟਰਮ ਲੋਨ ਮਿਲਦਾ ਹੈ। ਇਹ ਸਹੂਲਤਾਂ 31 ਮਾਰਚ, 1987 ਤੱਕ ਹਨ ।

**ਵੈਦ ਓਮ ਪ੍ਰਕਾਸ਼ ਦੱਤਾ**: ਸਪੀਕਰ ਸਾਹਿਬ, ਮੈਂ ਵਜ਼ੀਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਜਿਨ੍ਹਾਂ ਲੋਕਾਂ ਨੂੰ ਇੰਡਸਟਰੀ ਲਈ ਪਲਾਟ ਮਿਲੇ ਸਨ ਅਤੇ ਪੁਲੀਟੀਕਲ ਹਾਲਾਤ ਪੰਜਾਬ ਵਿਚ ਖਰਾਬ ਹੋਣ ਕਾਰਣ ਨਹੀਂ ਬਣਾ ਸਕੇ ਸਨ, ਕੀ ਉਨ੍ਹਾਂ ਨੂੰ ਕੈਂਸਲੇਸ਼ਨ ਦੇ ਆਰਡਰ ਇਸ਼ੂ ਕੀਤੇ ਗਏ ਹਨ, ਜੇਕਰ ਕੀਤੇ ਗਏ ਹਨ ਤਾਂ ਕੀ ਸਰਕਾਰ ਉਨ੍ਹਾਂ ਨੂੰ ਰੀਹੈਬਲੀਟੇਟ ਕਰਨ ਲਈ ਹੋਰ ਮਿਆਦ ਦੇਵੇਗੀ ਤਾਕਿ ਉਹ ਆਪਣੀ ਇੰਡਸਟਰੀ ਲਗਾ ਸਕਣ ?

**ਰਾਜ ਮੰਤਰੀ**: ਸਪੀਕਰ ਸਾਹਿਬ, ਇਨ੍ਹਾਂ ਦੀ ਮਿਆਦ ਵਧਾ ਦਿੱਤੀ ਗਈ ਹੈ ਪ<sub></sub>ਫੇਰ ਵੀ ਵੈਦ ਜੀ ਨੂੰ ਕਹਾਂਗਾ ਕਿ ਮੈਂ ਜਲੰਧਰ ਆ ਜਾਵਾਂਗਾ ਅਤੇ ਤੁਸੀਂ ਵੀ ਆ ਜਾਣਾ, ਉਥੇ ਬੈਠ ਕੇ ਜਿਹੜੀਆਂ ਵੀ ਪ੍ਰਾਬਲਮਜ਼ ਇੰਡਸਟਰੀਲਿਸਟ ਨੂੰ ਹਨ ਉਨ੍ਹਾਂ ਬਾਰੇ ਇਨ੍ਹਾਂ ਨਾਲ ਸਲਾਹ ਕਰਕੇ ਦੂਰ ਕਰ ਦੇਵਾਂਗੇ। ਇਹ ਬਜਟ

[ਰਾਜ ਮੰਤਰੀ, ਸੂਚਨਾ ਅਤੇ ਲੋਕ ਸੰਪਰਕ]
ਸੈਸ਼ਨ ਤੋਂ ਬਾਅਦ ਕਰ ਲਵਾਂਗੇ। ਇੰਡਸਟਰੀਲਿਸਟਾਂ ਦੀ ਮੱਦਦ ਸਰਕਾਰ ਕਰਨਾ ਚਾਹੁੰਦੀ ਹੈ ਅਤੇ ਮੱਦਦ ਕਰੇਗੀ।

**ਵੇਦ ਓਮ ਪ੍ਰਕਾਸ਼ ਦੱਤਾ:** ਸਪੀਕਰ ਸਾਹਿਬ, ਜਿਹੜੇ ਸਿੱਖ ਬਾਹਰੋਂ ਉਜੜ ਕੇ ਜਲੰਧਰ ਆਏ ਹਨ ਅਤੇ ਜਲੰਧਰ ਵਿਚ ਜਿਹੜਾ ਫੇਸ-2 ਨੂੰ ਐਕਸਟੈਂਡ ਕੀਤਾ ਜਾ ਰਿਹਾ ਹੈ, ਕੀ ਉਥੇ ਉਨ੍ਹਾਂ ਨੂੰ ਸਰਕਾਰ ਪਲਾਟ ਅਲਾਟ ਕਰੇਗੀ ?

**ਰਾਜ ਮੰਤਰੀ :** ਸਪੀਕਰ ਸਾਹਿਬ, ਅਸੀਂ ਇਨ੍ਹਾਂ ਨਾਲ ਵਿਚਾਰ ਕਰ ਲਵਾਂਗੇ। ਸਰਕਾਰ ਉਨ੍ਹਾਂ ਲਈ ਜੋ ਕੁਝ ਕਰ ਸਕਦੀ ਹੈ ਉਹ ਕਰਨ ਲਈ ਤਿਆਰ ਹੈ।

**ਸਰਦਾਰ ਕਿਰਪਾਲ ਸਿੰਘ :** ਸਪੀਕਰ ਸਾਹਿਬ, ਅੰਮ੍ਰਿਤਸਰ ਪਿਛਲੇ ਕਈ ਸਾਲਾਂ ਤੋਂ ਖਤਰਨਾਕ ਹਾਲਾਤ ਵਿਚ ਹੈ। ਉਥੋਂ ਦੀ ਸਨਅਤ ਬਰਬਾਦੀ ਦੀ ਹਾਲਤ ਵਿਚ ਪਈ ਹੈ। ਇਸ ਲਈ ਖਾਸ ਤੌਰ ਤੇ ਮਨਿਸਟਰ ਸਾਹਿਬ ਕੀ ਉਚੇਚੇ ਕਦਮ ਚੁੱਕਣਗੇ ਤਾਕਿ ਪੰਜਾਬ ਨਾਲੋਂ ਜ਼ਿਆਦਾ ਸਹੂਲਤਾਂ ਉਥੇ ਦਿੱਤੀਆਂ ਜਾਣ ?

**ਰਾਜ ਮੰਤਰੀ:** ਸਪੀਕਰ ਸਾਹਿਬ, ਸੈਂਟਰ ਦੀ ਸਰਕਾਰ ਨੇ ਅੰਮ੍ਰਿਤਸਰ ਜ਼ਿਲ੍ਹੇ ਨੂੰ ਸਕੀਮ ਸੀ ਵਿਚ ਪਛੜਿਆ ਇਲਾਕਾ ਕਰਾਰ ਦਿੱਤਾ ਹੈ ਜਿਥੇ ਵੱਧ ਤੋਂ ਵੱਧ ਸਹੂਲਤਾਂ ਉਦਯੋਗਪਤੀਆਂ ਨੂੰ ਦਿੱਤੀਆਂ ਜਾਣ । ਸਰਦਾਰ ਕਿਰਪਾਲ ਸਿੰਘ ਜੀ ਨਾਲ ਗੱਲ ਕਰ ਲਵਾਂਗੇ ਜੇਕਰ ਇਹ ਚੰਗੇ ਸੁਝਾਓ ਦੇਣਗੇ ਤਾਂ ਵਿਚਾਰ ਕਰਾਂਗੇ।

**ਸ਼੍ਰੀ ਬ੍ਰਿਜ ਭੂਸ਼ਨ ਮਹਿਰਾ:** ਵਜ਼ੀਰ ਸਾਹਿਬ ਨੇ ਕਿਹਾ ਹੈ ਕਿ ਅੰਮ੍ਰਿਤਸਰ ਸ਼ਹਿਰ ਨੂੰ ਫੈਸਿਲਿਟੀਜ਼ ਦਿੱਤੀਆਂ ਹਨ। ਇਸ ਬਾਰੇ ਕਦੋਂ ਆਰਡਰ ਹੋਏ ਹਨ?

**ਰਾਜ ਮੰਤਰੀ:** ਸਪੀਕਰ ਸਾਹਿਬ, ਮਿਤੀ 12 ਜੂਨ, 1985 ਨੂੰ ਨੋਟੀਫਿਕੇਸ਼ਨ ਕੀਤਾ ਹੈ ।

---

## Loss by Hail Storms

***186. Pandit Sarwan Ram Mansowalia :** Will the Minister for Revenue and Rehabilitation be pleased to state—

(a) whether the Government paid any compensation for the loss caused by hail-storms in districts Jullundur, Hoshiarpur, Kapurthala and Ropar during the years 1984-85 and 1985-86 (upto-date); if so, the detail thereof ;

(b) whether the said compensation was paid in the case of land-owners only or the same was also paid to the tenants/Agricultural Workers?

**Sardar Major Singh Uboke:** A statement is laid on the Table of the House.

**Statement**

(a) Relief paid on account of damage to crops by hail-storms.

| District | Year of damage | Year of payment | Amount paid |
|---|---|---|---|
| Jullundur | .. 1983-84 | 1984-85 | Rs 30,796.04 |
| Jullundur | .. 1984-85<br>No damage in 1985-86 | 1985-86 | Rs. 3,80,320.43 |
| Hoshiarpur | 1984-85<br>No damage in 1985-86 | 1984-85 | Rs. 40,105.34 |
| Kapurthala | .. No damage in 1984-85 or 1985-86 | Nil | Nil |
| Ropar | .. 1984-85<br>No damage in 1985-86 | 1985-86 | Rs. 12,275 |

(b) The relief has been disbursed to only landowners/tenants who cultivate the land.

ਪੰਡਿਤ ਸਰਵਣ ਰਾਮ ਮਨਸੋਵਾਲੀਆ : ਸਪੀਕਰ ਸਾਹਿਬ, 1984-85 ਵਿਚ ਹੁਸ਼ਿਆਰਪੁਰ ਵਿਚ ਗੜਿਆਂ ਵਾਸਤੇ ਇਨ੍ਹਾਂ ਨੇ 40,105 ਰੁਪਏ 34 ਪੈਸੇ ਦਿੱਤੇ ਹਨ। ਜਿਹੜੇ ਲੋਕ ਮੁਆਵਜ਼ੇ ਤੋਂ ਰਹਿ ਗਏ ਹਨ ਅਤੇ ਜਿਨ੍ਹਾਂ ਦਾ ਗੜਿਆਂ ਨਾਲ ਨੁਕਸਾਨ ਹੋਇਆ ਹੈ, ਉਨ੍ਹਾਂ ਲੋਕਾਂ ਨੂੰ ਮਾਲ ਮੰਤਰੀ ਜੀ ਕਦੋਂ ਪੈਸੇ ਦਿਵਾਉਣਗੇ ?

ਮੰਤਰੀ: ਸਪੀਕਰ ਸਾਹਿਬ, ਉਸ ਸਮੇਂ ਦੀ ਸਰਕਾਰ ਨੇ ਅਸੈਸਮੈਂਟ ਕੀਤੀ ਹੈ। ਹੁਸ਼ਿਆਰਪੁਰ ਜ਼ਿਲ੍ਹੇ ਵਿਚ ਤਿੰਨ ਪਿੰਡਾਂ ਵਿਚ ਨੁਕਸਾਨ ਹੋਇਆ ਸੀ ਅਤੇ ਕੁਲ 486 ਏਕੜ ਰਕਬੇ ਦਾ ਨੁਕਸਾਨ ਹੋਇਆ ਹੈ। 21 ਅਪਰੈਲ, 1984 ਨੂੰ ਗੜੇ ਉਥੇ ਪਏ ਸਨ। ਹੋਰ ਕਿਸੇ ਇਲਾਕੇ ਦੀ ਉਸ ਸਮੇਂ ਸਰਕਾਰ ਨੇ ਅਸੈਸਮੈਂਟ ਨਹੀਂ ਕੀਤੀ ਅਤੇ ਨਾ ਹੀ ਹੋਰ ਕਿਸੇ ਦਾ ਬਕਾਇਆ ਹੈ।

ਸਰਦਾਰ ਬਲਵਿੰਦਰ ਸਿੰਘ ਭੂੰਦੜ: ਸਪੀਕਰ ਸਾਹਿਬ, ਜੋ ਇਹ ਸਿਸਟਮ ਹੈ, ਇਕ ਏਕੜ ਤੋਂ 7 ਏਕੜ ਤੱਕ ਪੈਸੇ ਦੇਣੇ ਹਨ। ਇਸ ਨਾਲ, ਸਪੀਕਰ ਸਾਹਿਬ, ਪੰਜਾਬ ਵਿਚ ਬਹੁਤ ਝਗੜੇ ਪਏ ਹੋਏ ਹਨ। ਕੀ ਹੋਰ ਸਿਸਟਮ ਹੋ ਸਕਦਾ ਹੈ ਜਿਸ ਨਾਲ ਜਲਦੀ ਫੈਸਲਾ ਹੋ ਸਕੇ ?

ਮੰਤਰੀ: ਸਪੀਕਰ ਸਾਹਿਬ, ਮੈਂਬਰ ਸਾਹਿਬ ਇਸ ਬਾਰੇ ਸੈਪਰੇਟ ਨੋਟਿਸ ਦੇ ਦੇਣ। ਸਪੀਕਰ ਸਾਹਿਬ, ਇਹ 1978 ਵਿਚ ਕੈਬਨਿਟ ਨੇ ਫੈਸਲਾ ਕੀਤਾ ਸੀ ਜਿਹੜਾ ਮੁਆਵਜ਼ਾ ਦੇਣਾ ਹੈ, ਉਹ ਛੋਟੇ ਕਿਸਾਨਾਂ ਅਤੇ ਛੋਟੇ ਮਾਰਜਨਲ ਫਾਰਮਰਜ਼ ਨੂੰ ਦੇਣਾ ਹੈ। ਸਪੀਕਰ ਸਾਹਿਬ, ਕਈ ਐਮ. ਐਲ. ਏਜ਼ ਵੱਲੋਂ ਇਤਰਾਜ਼ ਕੀਤਾ ਗਿਆ। ਇਸ ਉਤੇ ਵਿਚਾਰ ਕਰ ਰਹੇ ਹਾਂ ਕਿ ਕੋਈ ਫੈਸਲਾ ਕੀਤਾ ਜਾਵੇ।

ਸਰਦਾਰ ਮਹਿੰਦਰ ਸਿੰਘ ਬਰਾੜ: ਕੋਟਕਪੂਰੇ ਸਾਡੇ ਪਿੰਡ ਬਾਮ੍ਹਣਪੁਰਾ ਵਿਚ 80,000 ਰੁਪਿਆ ਮਨਜ਼ੂਰ ਹੋਇਆ ਹੈ। ਕੀ ਮੰਤਰੀ ਜੀ ਉਸ ਰੁਪਏ ਨੂੰ ਭੇਜਣ ਦੀ ਕੋਸ਼ਿਸ਼ ਕਰਨਗੇ ?

**ਮੰਤਰੀ:** ਸਪੀਕਰ ਸਾਹਿਬ, ਸਵਾਲ ਹੋਰ ਸੀ ਔਰ ਮੈਂ ਇਸ ਕੋਟਕਪੂਰੇ ਦਾ ਵੇਰਵਾ ਨਹੀਂ ਲਿਆਂਦਾ ਹੈ ਇਸ ਕਰਕੇ ਇਹ ਨੋਟਿਸ ਦੇ ਦੇਣ।

**ਸ਼੍ਰੀ ਰਾਮ ਪ੍ਰਕਾਸ਼ ਬਾਲੀ:** ਰੋਪੜ ਜ਼ਿਲ੍ਹੇ ਦੀਆਂ ਮਨਿਸਟਰ ਸਾਹਿਬ ਨੇ ਫਿਗਰਜ਼ ਦਿੱਤੀਆਂ ਹਨ। ਮੈਨੂੰ, ਸਪੀਕਰ ਸਾਹਿਬ, ਚੰਗੀ ਤਰ੍ਹਾਂ ਜਾਣਕਾਰੀ ਹੈ, ਉਥੇ ਸਾਰੇ ਲੋਕਾਂ ਨੂੰ ਮੁਆਵਜ਼ਾ ਨਹੀਂ ਮਿਲਿਆ। ਮੁਆਵਜ਼ਾ ਜਿਹੜਾ ਹੈ, ਉਹ ਗਿਰਦਾਵਰੀ ਦੇ ਆਧਾਰ ਤੇ ਦਿੱਤਾ ਜਾਂਦਾ ਹੈ। ਗਿਰਦਾਵਰੀ ਦੇ ਆਧਾਰ ਉਤੇ ਪੈਸੇ ਆਉਂਦੇ ਹਨ। ਕਈਆਂ ਦਾ ਪੈਸਾ ਮਾਰਿਆ ਜਾਂਦਾ ਹੈ ਜਿਨ੍ਹਾਂ ਦਾ ਨੁਕਸਾਨ ਹੋਇਆ ਹੈ। ਕੀ ਮੰਤਰੀ ਜੀ ਉਨ੍ਹਾਂ ਦੇ ਖਿਲਾਫ ਕੰਪਲੀਟ ਇਨਕੁਆਇਰੀ ਕਰਕੇ ਐਕਸ਼ਨ ਲੈਣਗੇ?

**ਮੰਤਰੀ:** ਮੈਂ ਅਸੈਂਬਲੀ ਵਿਚ ਪਹਿਲਾਂ ਵੀ ਕਿਹਾ ਸੀ, ਜੋ ਨੁਕਸਾਨ ਤਾਜ਼ਾ ਤਾਜ਼ਾ ਹੋਇਆ ਸੀ ਕੋਈ ਵੀ ਮੈਂਬਰ ਸਾਹਿਬ ਸ਼ਿਕਾਇਤ ਕਰੇ, ਉਸ ਦੀ ਪੜਤਾਲ ਕੀਤੀ ਜਾਏਗੀ, ਰੋਪੜ ਜ਼ਿਲ੍ਹੇ ਵਿਚ 1984-85 ਵਿਚ 12,275 ਰੁਪਏ ਵੰਡੇ ਗਏ ਹਨ।

**ਸਰਦਾਰ ਤਾਰਾ ਸਿੰਘ ਲਾਇਲਪੁਰੀ:** ਜਦੋਂ ਗੜੇ ਪਏ ਸਨ ਤਾਂ ਮੈਂ ਡੀ.ਸੀ. ਸਾਹਿਬ ਨੂੰ ਮਿਲਿਆ ਸੀ। ਉਸ ਵੇਲੇ ਤੋਰੀਏ ਦੀ ਫਸਲ ਕੱਟੀ ਗਈ ਸੀ। ਡੀ.ਸੀ. ਨੇ ਕਿਹਾ ਕਿ ਗੌਰਮਿੰਟ ਦੀ ਪਾਲਿਸੀ ਹੈ ਕਿ ਖੜੀ ਫਸਲ ਦਾ ਹੀ ਮੁਆਵਜ਼ਾ ਦੇਣਾ ਹੈ। ਕੀ ਮੰਤਰੀ ਜੀ ਇਸ ਪਾਲਿਸੀ ਵਿਚ ਕੋਈ ਤਬਦੀਲੀ ਕਰਨਗੇ ?

**ਮੰਤਰੀ :** ਇਸ ਸਾਲ ਅੰਮ੍ਰਿਤਸਰ ਜ਼ਿਲ੍ਹੇ ਵਿਚ ਤੋਰੀਆ ਕਾਫੀ ਸੀ ਪਿੱਛੇ ਕੁਝ ਦਿਨ ਹੋਏ ਗੜ੍ਹੇ ਪਏ ਸਨ। ਜਿਹੜਾ ਤੋਰੀਆ ਕੱਟਿਆ ਗਿਆ ਹੈ ਉਸ ਬਾਰੇ ਮੈਂ ਡਿਪਟੀ ਕਮਿਸ਼ਨਰ, ਅੰਮ੍ਰਿਤਸਰ ਨੂੰ ਕਿਹਾ ਸੀ ਕਿ ਕੀ ਕੱਟੀ ਹੋਈ ਫਸਲ ਦਾ ਵੀ ਨੁਕਸਾਨ ਹੋਇਆ ਹੈ, ਕੱਟੀ ਹੋਈ ਫਸਲ ਦੇ ਹੋਏ ਨੁਕਸਾਨ ਨੂੰ ਮੁਆਵਜ਼ਾ ਦੇਣ ਲਈ ਸਰਕਾਰ ਨੂੰ ਅਸੈਸ ਕਰਕੇ ਭੇਜੇ। ਮੈਂ, ਸਪੀਕਰ ਸਾਹਿਬ, ਕਿਹਾ ਸੀ ਕਿ ਸਾਰੀ ਡੀਟੇਲ ਮੁਆਵਜ਼ੇ ਦੀ ਅਸੈਸ ਕਰਕੇ ਬਣਾ ਕੇ ਭੇਜੇ।

**ਮਾਸਟਰ ਮੋਹਨ ਲਾਲ :** ਪਠਾਨਕੋਟ ਸਬ-ਡਿਵੀਜ਼ਨ ਵਿਚ 13 ਏਕੜ ਦੀ ਫਸਲ ਵਿਚ ਟਮਾਟਰ ਦੀ ਫਸਲ ਖਰਾਬ ਹੋ ਗਈ ਹੈ। ਕੀ ਮੰਤਰੀ ਜੀ ਉਨ੍ਹਾਂ ਨੂੰ ਮੁਆਵਜ਼ਾ ਦਿਵਾਉਣਗੇ ?

**ਮੰਤਰੀ :** ਇਸ ਬਾਰੇ, ਸਪੀਕਰ ਸਾਹਿਬ, ਮੇਰਾ ਖਿਆਲ ਹੈ ਕਿ ਮੈਂਬਰ ਸਾਹਿਬਾਨ ਅਲੱਗ ਕੁਐਸਚਨ ਕਰ ਦੇਣ।

## Construction of Building and Workshop for Nangal Depot of Punjab Roadways

*155. **Shri Ram Parkash Bali :** Will the Chief Minister be pleased to state whether it is a fact that the construction of the building and workshop for the Nangal Depot of Punjab Roadways District Ropar is nearing completion , if so, the approximate time by which the said depot is likely to start functioning ?

**ਸਰਦਾਰ ਸੁਰਜੀਤ ਸਿੰਘ ਬਰਨਾਲਾ :** ਡਿਊਟੀ ਸੈਕਸ਼ਨ ਅਤੇ ਵਰਕਸ਼ਾਪ ਬਲਾਕ ਨੰਗਲ ਸਬ-ਡਿਪੂ ਵਿਚ ਮੁਕੰਮਲ ਹੋਣ ਵਾਲੇ ਹਨ ਜਦ ਕਿ ਦਫਤਰ ਲਈ ਬਿਲਡਿੰਗ, ਗੱਡੀਆਂ ਪਾਰਕਿੰਗ ਲਈ ਜਗ੍ਹਾ ਦਾ ਪ੍ਰਬੰਧ, ਡਰਾਈਵਰਾਂ ਲਈ ਵਿਸ਼ਰਾਮ ਘਰ, ਕੰਟੀਨ ਆਦਿ ਲਈ ਜਗ੍ਹਾ ਉਪਲੱਬਧ ਨਹੀਂ ਹੈ। ਇਸ ਮੰਤਵ ਲਈ ਜ਼ਿਲ੍ਹਾ ਪ੍ਰਬੰਧ

ਨਾਲ ਸੰਪਰਕ ਕੀਤਾ ਗਿਆ ਹੈ । ਲੋੜੀਂਦੀ ਜ਼ਮੀਨ ਲੀਜ਼ ਤੇ ਲੈਣ ਤੋਂ ਬਾਅਦ ਦੋ ਸਾਲਾਂ ਵਿਚ, ਜੇਕਰ ਫੰਡਜ਼ ਉਪਲੱਬਧ ਹੋਏ ਤਾਂ ਬਾਕੀ ਦੀਆਂ ਸਹੂਲਤਾਂ ਮੁਹੱਈਆ ਕੀਤੀਆਂ ਜਾਣਗੀਆਂ ।

ਸ੍ਰੀ ਰਾਮ ਪ੍ਰਕਾਸ਼ ਬਾਲੀ: ਸਪੀਕਰ ਸਾਹਿਬ, ਜੋ ਬੱਸ ਦਾ ਅੱਡਾ ਮੌਜੂਦਾ ਜਗ੍ਹਾ ਤੇ ਹੈ, ਮੁੱਖ ਮੰਤਰੀ ਨੇ ਜਵਾਬ ਵਿਚ ਦੱਸਿਆ ਹੈ ਕਿ ਜ਼ਮੀਨ ਲੀਜ਼ ਤੇ ਲੈਣ ਤੋਂ ਬਾਅਦ ਕੰਮ ਕਰਾਂਗੇ ਜ਼ਮੀਨ ਅਜੇ ਮਿਲੀ ਨਹੀਂ ਹੈ। ਜ਼ਮੀਨ ਲੀਜ਼ ਤੇ ਇਕ ਮਹੀਨੇ ਦੇ ਅੰਦਰ ਅੰਦਰ ਮਿਲ ਜਾਵੇਗੀ। ਅਗਰ ਜ਼ਮੀਨ ਲੀਜ਼ ਤੇ ਮਿਲ ਜਾਵੇ ਤਾਂ ਕੀ ਸੀ. ਐਮ. ਸਾਹਿਬ, ਸਬ-ਡਿਪੂ, ਵਿਸ਼ਰਾਮ ਘਰ ਅਤੇ ਹੋਰ ਚੀਜ਼ਾਂ ਕੰਪਲੀਟ ਕਰ ਦੇਣਗੇ? ਉਥੇ ਕਨਸਟਰਕਸ਼ਨ ਵੀ ਚੱਲ ਰਹੀ ਹੈ। ਉਥੇ ਲੋਕਾਂ ਦੀਆਂ ਜੋ ਤਕਲੀਫਾਂ ਹਨ, ਉਹ ਪੰਜ ਸੱਤ ਸਾਲ ਤੋਂ ਜ਼ੋਰ ਦੇ ਰਹੇ ਹਨ ਇਸ ਲਈ ਕੀ ਉਥੇ ਬੱਸ ਅੱਡਾ ਜਲਦੀ ਚਾਲੂ ਕਰਾਉਣ ਦੀ ਖੇਚਲ ਕਰਨਗੇ ? ਮੈਂ ਮੁੱਖ ਮੰਤਰੀ ਜੀ ਨੂੰ ਦੱਸਣਾ ਚਾਹੁੰਦਾ ਹਾਂ ਕਿ ਬੀ.ਬੀ.ਐਸ.ਬੀ.ਜਗ੍ਹਾ ਦੇਣ ਨੂੰ ਤਿਆਰ ਹੈ । ਕੀ ਜੋ ਉਹ ਇਕ ਮਹੀਨੇ ਦੇ ਅੰਦਰ 2 ਜ਼ਮੀਨ ਦੇ ਦੇਣ ਤਾਂ ਕੀ ਬੱਸ ਡਿੱਪੂ ਦਾ ਤੇ construction ਦਾ ਕੰਮ ਇਕੱਠਾ ਚੱਲੇਗਾ ਤਾਂ ਜੋ ਲੋਕਾਂ ਦੀਆਂ ਮੁਸ਼ਕਲਾਂ ਹੱਲ ਹੋ ਜਾਣ ?

ਮੁੱਖ ਮੰਤਰੀ: ਮੈਂ ਤਾਂ ਪਹਿਲਾਂ ਹੀ ਕਿਹਾ ਹੈ ਕਿ ਅਸੀਂ ਜ਼ਮੀਨ ਲੀਜ਼ ਤੇ ਲੈਣ ਦੀ ਕੋਸ਼ਿਸ਼ ਕਰ ਰਹੇ ਹਾਂ। ਜਦੋਂ ਲੀਜ਼ ਤੇ ਜ਼ਮੀਨ ਮਿਲ ਗਈ, ਕਾਰਵਾਈ ਸ਼ੁਰੂ ਹੋ ਜਾਵੇਗੀ। ਕੁਝ ਜ਼ਰੂਰੀ ਪ੍ਰਬੰਧ ਕਰਨ ਲਈ ਟਾਈਮ ਲੱਗ ਹੀ ਜਾਂਦਾ ਹੈ।

ਸ੍ਰੀ ਰਾਮ ਪ੍ਰਕਾਸ਼ ਬਾਲੀ: ਸਪੀਕਰ ਸਾਹਿਬ, ਮੈਂ ਤੁਹਾਡੀ ਮਾਰਫਤ ਇਨ੍ਹਾਂ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਕਈ ਦਫਾ ਆਫੀਸਰਜ਼ ਹੀ ਇਸ ਗੱਲ ਦਾ ਬਹਾਨਾ ਲਾ ਕੇ ਕਾਫੀ ਕਾਫੀ ਚਿਰ ਡਿੱਪੂ ਨੂੰ ਚਾਲੂ ਨਹੀਂ ਕਰਦੇ ਕਿਉਂਕਿ ਡਿਪੂ ਨੇ ਦੂਜੀ ਜਗ੍ਹਾ ਤੋਂ ਸ਼ਿਫਟ ਕਰਕੇ ਆਉਣਾ ਹੁੰਦਾ ਹੈ। ਇਹ ਡਿਪੂ ਵੀ ਹੁਸ਼ਿਆਰਪੁਰ ਦੇ ਕਬਜ਼ੇ ਵਿਚੋਂ ਨਿਕਲਣਾ ਹੈ। ਪਿੱਛੇ ਰੋਪੜ ਡਿਪੂ ਲਈ ਵੀ ਐਵੇਂ ਹੀ ਹੋਇਆ ਹੈ । ਕਿਉਂਕਿ ਚੰਡੀਗੜ੍ਹ ਡਿੱਪੂ ਵਾਲੇ ਇੰਪਲਾਈਜ਼ ਨੇ ਉਥੋਂ ਸ਼ਿਫਟ ਕਰਨਾ ਸੀ ਜਿਹੜਾ ਕਿ ਉਹ ਨਹੀਂ ਚਾਹੁੰਦੇ ਸਨ, ਇਸ ਲਈ ਉਹ ਡਿੱਪੂ ਵੀ ਚਾਲੂ ਨਹੀਂ ਹੋ ਸਕਿਆ। ਨੰਗਲ ਵਿੱਚ ਵੀ ਡਿੱਪੂ ਸ਼ੁਰੂ ਹੋਣ ਵਾਸਤੇ ਤਾਂ ਕਾਫੀ ਜਗ੍ਹਾ ਹੈ। ਕੀ ਤੁਸੀਂ ਕੋਈ ਇਸ ਤਰ੍ਹਾਂ ਦਾ ਪ੍ਰਬੰਧ ਕਰੋਗੇ ਕਿ ਇਹ ਕੰਮ 2-3 ਮਹੀਨਿਆਂ ਵਿੱਚ ਸ਼ੁਰੂ ਹੋ ਜਾਵੇ ?

ਮੁੱਖ ਮੰਤਰੀ: ਸਪੀਕਰ ਸਾਹਿਬ, ਇਹ ਗੱਲ ਠੀਕ ਹੈ ਕਿ ਇਕ ਜਗ੍ਹਾ ਤੋਂ ਦੂਜੀ ਜਗ੍ਹਾ ਡਿੱਪੂ ਨੂੰ ਸ਼ਿਫਟ ਕਰਨ ਲੱਗਿਆ ਕਾਫੀ ਦਿੱਕਤਾਂ ਆਉਂਦੀਆਂ ਹਨ। ਜਿਸ ਤਰ੍ਹਾਂ ਇਨ੍ਹਾਂ ਨੇ ਰੋਪੜ ਡਿੱਪੂ ਦਾ ਜ਼ਿਕਰ ਕੀਤਾ ਹੈ, ਉਹ ਪੂਰਾ ਵੀ ਹੋ ਗਿਆ ਸੀ ਅਤੇ ਸ਼ਿਫਟ ਵੀ ਕੀਤਾ ਗਿਆ ਪਰ ਕਿਉਂ ਕਿ ਇੰਪਲਾਈਜ਼ ਚੰਡੀਗੜ੍ਹ ਵਿੱਚ ਰਹਿੰਦੇ ਸਨ, ਉਨ੍ਹਾਂ ਨੇ ਰੋਪੜ ਜਾਣਾ ਸੀ, ਉਨ੍ਹਾਂ ਨੇ ਕਾਫੀ ਜ਼ੋਰ ਪੁਆ ਲਿਆ, ਗਵਰਨਰ ਸਾਹਿਬ ਵੇਲੇ ਵੀ ਕਾਫੀ ਜ਼ੋਰ ਪੁਆ ਲਿਆ ਅਤੇ ਡਿੱਪੂ ਲਿਜਾਣ ਦਾ ਪਰੋਗਰਾਮ ਕੈਂਸਲ ਹੀ ਹੋ ਗਿਆ । ਫਿਰ ਮੁੜਕੇ ਆ ਕੇ ਫੈਸਲਾ ਕੀਤਾ ਗਿਆ ਕਿ ਡਿੱਪੂ ਉਥੇ ਹੀ ਰਹੇ। ਅਸੀਂ ਇਸ ਸਬੰਧੀ ਪੂਰੇ ਯਤਨ ਕਰ ਰਹੇ ਹਾਂ। ਇਨ੍ਹਾਂ ਦਾ ਇਹ ਖਦਸ਼ਾ ਠੀਕ ਹੋ ਸਕਦਾ ਹੈ। ਹੁਸ਼ਿਆਰਪੁਰ ਤੋਂ ਲੋਕਾਂ ਨੇ ਆਉਣਾ ਹੈ। ਅਸੀਂ ਡਿੱਪੂ ਦੀ ਸ਼ਿਫਟਿੰਗ ਦਾ ਨਾਲ ਦੀ ਨਾਲ ਯਤਨ ਕਰਾਂਗੇ।

ਸਰਦਾਰ ਹਰਦੀਪਿੰਦਰ ਸਿੰਘ : ਸਪੀਕਰ ਸਾਹਿਬ, ਇਕ ਪਾਲਿਸੀ ਡਿਸੀਜ਼ਨ ਹੋਇਆ ਪਿਆ ਹੈ ਮਲੋਟ ਵਿਚ ਡਿੱਪੂ ਖੋਲ੍ਹਣ ਦਾ, ਇਹ ਉਸ ਨੂੰ ਕਦੋਂ ਤੱਕ ਖੋਲ੍ਹ ਦੇਣਗੇ ?

ਮੁੱਖ ਮੰਤਰੀ : ਇਹ ਅੱਜ ਸਵਾਲ ਦੇ ਦੇਣ। ਮੈਂ ਇਸ ਦਾ ਪਤਾ ਕਰ ਦੇਵਾਂਗਾ।

---

**Loss Incurred by Punjab Roadways and P.R.T.C.**

***166. Shri Sewa Ram Arora :** Will the Chief Minister be pleased to state —

(a) the loss incurred by the Punjab Roadways and P.R.T.C. during the years 1983, 1984, 1985 to-date due to the break-down, non-repair or bursting of tyres, shortage of spare parts/wheels along with the details of the defects vehicle-wise and depot-wise;

(b) the names of the officers/officials responsible for the said loss ?

**ਸਰਦਾਰ ਸੁਰਜੀਤ ਸਿੰਘ ਬਰਨਾਲਾ** : (ੳ) ਸਾਲ 1982-83, 1983-84, 1984-85 ਅਤੇ 1985-86 (31-1-1986 ਤੱਕ) ਪੰਜਾਬ ਰੋਡਵੇਜ਼ ਨੂੰ 87.95 ਲੱਖ ਰੁ: ਅਤੇ ਪੈਪਸੂ ਰੋਡ ਟਰਾਂਸਪੋਰਟ ਕਾਰਪੋਰੇਸ਼ਨ ਨੂੰ 7.18 ਲੱਖ ਰੁ: ਘਾਟਾ ਪਿਆ।

ਨੁਕਸ ਜਿਨ੍ਹਾਂ ਕਰਕੇ ਗੱਡੀਆਂ ਬਰੇਕ-ਡਾਊਨ ਹੁੰਦੀਆਂ ਹਨ, ਮਕੈਨੀਕਲ ਕਿਸਮ ਦੇ ਹਨ । ਬਰੇਕ-ਡਾਊਨ ਅਤੇ ਹੋਰ ਨੁਕਸਾਂ ਦੇ ਕਾਰਨ, ਗੱਡੀਵਾਈਜ਼ ਘਾਟੇ ਦੇ ਸਬੰਧ ਵਿਚ ਸੂਚਨਾ ਇਕੱਤਰ ਕਰਨ ਵਿਚ ਲਗਦਾ ਸਮਾਂ ਅਤੇ ਮਿਹਨਤ ਪ੍ਰਾਪਤ ਕੀਤੇ ਜਾਣ ਵਾਲੇ ਲਾਭ ਦੇ ਬਰਾਬਰ ਜਾਂ ਲੋਕ ਹਿਤ ਵਿਚ ਨਹੀਂ ਹੋਵੇਗਾ। ਫਿਰ ਵੀ ਘਾਟੇ ਸਬੰਧੀ ਡਿਪੂਵਾਈਜ਼ ਸੂਚਨਾ ਅਨੁਲੱਗ 'ੳ' ਤੇ ਹੈ ਅਤੇ ਸਦਨ ਵਿਚ ਪੇਸ਼ ਕੀਤੀ ਜਾਂਦੀ ਹੈ

(ਅ) ਭਾਗ (ੳ) ਵਿਚ ਦੱਸੇ ਕਾਰਨਾਂ ਕਰਕੇ ਕੋਈ ਅਫ਼ਸਰ/ਕਰਮਚਾਰੀ ਜ਼ਿੰਮੇਵਾਰ ਨਹੀਂ ਹੈ।

ਅਨੁਲੱਗ 'ੳ'

(ਰੁ: ਲੱਖਾਂ ਵਿਚ)

| ਕ੍ਰਮ ਨੰ: | ਡਿਪੂ ਦਾ ਨਾਂ | ਸਾਲ | | | |
|---|---|---|---|---|---|
| | | 1982-83 | 1983-84 | 1984-85 | 1985-86 (1.4.85 ਤੋਂ 31-1-86 ਤੱਕ) |
| (ੳ) | ਪੰਜਾਬ ਰੋਡਵੇਜ਼ : | | | | |
| 1. | ਚੰਡੀਗੜ੍ਹ-1 | 0.40 | 0.13 | 1.34 | 0.17 |
| 2. | ਚੰਡੀਗੜ੍ਹ-2 | 0.13 | 0.67 | 6.57 | 0.58 |
| 3. | ਲੁਧਿਆਣਾ | 0.71 | 0.72 | 0.65 | 0.80 |

ਰੁ: ਲੱਖਾਂ ਵਿਚ

| ਕ੍ਰਮ | ਡਿਪੂ ਦਾ ਨਾਂ | ਸਾਲ | | | |
|---|---|---|---|---|---|
| | | 1982-83 | 1983-84 | 1984-85 | 1985-86 (1-4-85 ਤੋਂ 31-1-86 ਤੱਕ) |
| 4. | ਮੋਗਾ | 6.17 | 7.14 | 9.67 | 4.56 |
| 5. | ਹੁਸ਼ਿਆਰਪੁਰ | 4.96 | 0.54 | 4.61 | 1.06 |
| 6. | ਜਲੰਧਰ-1 | 0.33 | 0.45 | 0.51 | 0.31 |
| 7. | ਜਲੰਧਰ-2 | 0.18 | 0.40 | 0.37 | 0.27 |
| 8. | ਨਵਾਂ ਸ਼ਹਿਰ | 0.09 | 0.18 | 0.46 | 0.32 |
| 9. | ਬਟਾਲਾ | 3.11 | 0.54 | 2.36 | 0.15 |
| 10. | ਪਠਾਨਕੋਟ | 2.97 | 0.04 | 2.94 | 0.52 |
| 11. | ਅੰਮ੍ਰਿਤਸਰ-1 | 0.40 | 0.29 | 1.18 | 0.49 |
| 12. | ਅੰਮ੍ਰਿਤਸਰ-2 | 2.16 | 1.51 | 1.39 | 1.13 |
| 13. | ਤਰਨ ਤਾਰਨ | 0.04 | 0.17 | 1.02 | 0.28 |
| 14. | ਪੱਟੀ | 0.07 | 0.17 | 0.49 | 0.44 |
| 15. | ਫ਼ਿਰੋਜ਼ਪੁਰ | 0.12 | 0.51 | 0.91 | 0.77 |
| 16. | ਮੁਕਤਸਰ | 0.11 | 1.60 | 4.10 | 0.52 |
| | ਕੁੱਲ | 21.95 | 15.06 | 38.57 | 12.37 |

(ਅ) ਪੈਪਸੂ ਰੋਡ ਟਰਾਂਸਪੋਰਟ ਕਾਰਪੋਰੇਸ਼ਨ, ਪਟਿਆਲਾ :

(ਹਜਾਰਾਂ ਵਿੱਚ)

| ਕ੍ਰਮ ਨੰ: | ਡਿਪੂ ਦਾ ਨਾਮ | 1982-83 | 1983-84 | 1984-85 | 1985-86 (1/86 ਤੱਕ) |
|---|---|---|---|---|---|
| 1. | ਪਟਿਆਲਾ-1 | 4,920.45 | 3,615.22 | 2,520.40 | 3,420.90 |
| 2. | ਪਟਿਆਲਾ-2 | 3,921.80 | 5,925.25 | 2,890.27 | 2,519.30 |
| 3. | ਬਠਿੰਡਾ-1 | 14,180.90 | 15,278.30 | 18,281.52 | 13,790.75 |
| 4. | ਬਠਿੰਡਾ-2 | 8,250.40 | 9,290.40 | 5,378.20 | 7,719.90 |
| 5. | ਬੁਢਲਾਡਾ | 3,290.85 | 4,075.00 | 3,752.30 | 8,192.80 |
| 6. | ਸੰਗਰੂਰ | 10,921.35 | 12,204.00 | 8,290.00 | 11,381.00 |
| 7. | ਬਰਨਾਲਾ | 50,291.65 | 77,185.40 | 52,502.80 | 40,290.30 |
| 8. | ਫਰੀਦਕੋਟ | 4,428.95 | 3,382.50 | 4,211.65 | 3,281.15 |
| 9. | ਕਪੂਰਥਲਾ | 3,120.15 | 2,194.96 | 3,024.17 | 8,027.04 |
| 10. | ਲੁਧਿਆਣਾ | 28,120.95 | 36,182.90 | 47,170.90 | 1,40,182.60 |
| 11. | ਚੰਡੀਗੜ੍ਹ | 6,180.55 | 9,372.25 | 4,026.90 | 11,278.35 |
| | ਟੋਟਲ | 1,37,627.10 | 1,78,706.16 | 1,52,049.11 | 2,50,084.09 |

**ਸ੍ਰੀ ਸੇਵਾ ਰਾਮ ਅਰੋੜਾ:** ਸਪੀਕਰ ਸਾਹਿਬ, ਮੈਂ ਆਪ ਜੀ ਦੀ ਸੇਵਾ ਵਿੱਚ ਪਹਿਲਾਂ ਵੀ ਇਹ ਗੁਜ਼ਾਰਿਸ਼ ਕੀਤੀ ਸੀ ਕਿ ਸਵਾਲ ਦਾ ਜਵਾਬ ਨਹੀਂ ਮਿਲਦਾ। ਹੁਣ ਸਵਾਲ ਆਇਆ ਹੈ ਅਤੇ ਹੁਣੇ ਹੀ ਜਵਾਬ ਮਿਲਿਆ ਹੈ। ਇਸ ਤਰ੍ਹਾਂ ਨਾਲ ਤਾਂ ਮੈਂਬਰ ਕੋਈ ਸਟੱਡੀ ਕਰਕੇ ਸਵਾਲ ਹੀ ਨਹੀ ਪੁੱਛ ਸਕਦੇ। ਇਸ ਕਰਕੇ ਮੈਂ ਪਰੋਟੈਸਟ ਕਰਦਾ ਹਾਂ ਅਤੇ ਕੋਈ ਸਵਾਲ ਨਹੀਂ ਪੁੱਛਦਾ।

**ਸ੍ਰੀ ਸਪੀਕਰ:** ਸੇਵਾ ਰਾਮ ਜੀ, ਜੇ ਤੁਸੀਂ ਚਾਹੁੰਦੇ ਹੋ ਕਿ ਕੁਐਸਚਨ ਆਵਰ ਵਿੱਚ ਇਸ ਗਲ ਦੀ ਡਿਸਕਸ਼ਨ ਕਰ ਲਈਏ, ਤਾਂ ਮੈਂ ਬੜਾ ਰਾਜ਼ੀ ਹਾਂ। ਪਰ ਕਿਉਂਕਿ ਇਹ ਮੈਂਬਰਾਂ ਦਾ ਟਾਈਮ ਹੈ, ਇਸ ਲਈ ਤੁਸੀਂ ਮੇਰੇ ਕੋਲ ਆ ਜਾਣਾ, ਉਥੇ ਗੱਲ ਕਰ ਲੈਣਾ ਤਾਕਿ ਇਸ ਵਕਤ ਹਾਊਸ ਦਾ ਟਾਈਮ ਜ਼ਾਇਆ ਨਾ ਹੋਵੇ। ਵੈਸੇ ਵੀ ਹੁਣ I won't allow.

**ਸਰਦਾਰ ਦਲੀਪ ਸਿੰਘ ਪਾਂਧੀ:** ਸਪੀਕਰ ਸਾਹਿਬ, ਬਾਕੀ ਸਾਰਿਆਂ ਨੂੰ ਤਾਂ ਸਵਾਲਾਂ ਦੇ ਜਵਾਬ ਮਿਲਦੇ ਹਨ, ਸਿਰਫ ਸੇਵਾ ਰਾਮ ਨੂੰ ਹੀ ਨਹੀਂ ਮਿਲਦਾ।

**ਸ੍ਰੀ ਸਪੀਕਰ:** ਇਨ੍ਹਾਂ ਦੀ ਗੱਲ ਠੀਕ ਹੈ but he must come to me.

**ਸਰਦਾਰ ਕਿਰਪਾਲ ਸਿੰਘ:** ਸਪੀਕਰ ਸਾਹਿਬ, ਮੈਂ ਮੁੱਖ ਮੰਤਰੀ ਜੀ ਤੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਸਾਡੇ ਨਾਲ ਲਗਦੀ ਸਟੇਟ ਹਰਿਆਣਾ ਹੈ। ਕੀ ਅਸੀਂ ਉਸ ਨਾਲੋਂ ਚੰਗੀ ਬੱਸ ਸਰਵਿਸ ਦੇ ਸਕਾਂਗੇ ਅਤੇ ਕਦੋਂ ਤੱਕ ਦੇ ਸਕਾਂਗੇ?

**ਮੁੱਖ ਮੰਤਰੀ:** ਸਪੀਕਰ ਸਾਹਿਬ, ਹਰਿਆਣੇ ਨਾਲੋਂ ਤਾਂ ਚੰਗੀ ਸਰਵਿਸ ਦੇਣ ਬਾਰੇ ਮੈਂ ਐਗਜ਼ਾਮਿਨ ਕਰਕੇ ਹੀ ਦੱਸ ਸਕਾਂਗਾ ਪਰ ਇਹ ਜ਼ਰੂਰ ਹੈ ਕਿ 1984-85 ਵਿੱਚ ਪਲਾਨਿੰਗ ਕਮਿਸ਼ਨ ਆਫ ਇੰਡੀਆ ਨੇ ਦੇਸ਼ ਦੀਆਂ 5 ਵਧੀਆ ਰੋਡਵੇਜ਼ ਵਿਚੋਂ ਪੰਜਾਬ ਨੂੰ ਇਕ ਕਿਹਾ ਸੀ। (ਥੰਪਿੰਗ)

**ਸਰਦਾਰ ਦਲੀਪ ਸਿੰਘ ਪਾਂਧੀ:** ਸਪੀਕਰ ਸਾਹਿਬ, ਮੁੱਖ ਮੰਤਰੀ ਸਾਹਿਬ ਨੇ ਪੰਜਾਬ ਰੋਡਵੇਜ਼ ਵਿੱਚ ਜੋ 87.95 ਲੱਖ ਰੁਪਏ ਅਤੇ ਪੀ. ਆਰ. ਟੀ. ਸੀ, ਵਿੱਚ 7.18 ਲੱਖ ਰੁਪਏ ਦਾ ਘਾਟਾ ਦੱਸਿਆ ਹੈ, ਇਹ ਬਹੁਤ ਬੜਾ ਹੈ। ਕੀ ਇਨ੍ਹਾਂ ਦੀ ਕੋਈ ਇਸ ਕੰਮ ਵਿੱਚ ਸੁਧਾਰ ਲਿਆਉਣ ਲਈ ਮੈਂਬਰਾਂ ਦੀ ਸਪੈਸ਼ਲ ਕਮੇਟੀ, ਰੋਡਵੇਜ਼ ਦੀ ਦੇਖਭਾਲ ਲਈ ਕੋਈ ਸਪੈਸ਼ਲ ਪ੍ਰਬੰਧ ਅਤੇ ਰੋਡਵੇਜ਼ ਨੂੰ ਨੈਸ਼ਨੇਲਾਈਜ਼ੇਸ਼ਨ ਕਰਨ ਦੀ ਕੋਈ ਪਾਲਿਸੀ ਹੈ? ਇਸ ਦੀ ਗਿਰਾਵਟ ਦੇ ਵੀ ਕਈ ਕਾਰਨ ਹਨ। ਇਨ੍ਹਾਂ ਦੇ ਮਨੋਪਲੀ ਰੂਟਸ ਹਨ। ਕਦੇ ਬੱਸ ਜਾਂਦੀ ਹੈ ਅਤੇ ਕਦੇ ਮਨਮਰਜ਼ੀ ਨਾਲ ਉਥੇ ਜਾਂਦੀ ਹੀ ਨਹੀਂ, ਜਿਸ ਕਾਰਨ ਲੋਕਾਂ ਨੂੰ ਕਾਫੀ ਦਿੱਕਤ ਆਉਂਦੀ ਹੈ। ਇਹ ਬੱਸ ਸਰਵਿਸ ਨੂੰ ਠੀਕ ਬਣਾਉਣ ਲਈ ਵੀ ਕੀ ਉਚੇਚੇ ਕਦਮ ਚੁੱਕ ਰਹੇ ਹਨ?

**ਮੁੱਖ ਮੰਤਰੀ:** ਅਸੀਂ ਇਸ ਲਈ ਉਚੇਚੇ ਕਦਮ ਵੀ ਚੁੱਕ ਰਹੇ ਹਾਂ ਅਤੇ ਵਿਚਾਰ ਵੀ ਕਰ ਰਹੇ ਹਾਂ ਕਿ ਇਸ ਦੀ ਇੰਪਰੂਵਮੈਂਟ ਕਿਸ ਤਰ੍ਹਾਂ ਕੀਤੀ ਜਾ ਸਕਦੀ ਹੈ। ਕਿਵੇਂ ਪੁਰਾਣੀਆਂ ਅਤੇ ਟੁੱਟੀਆਂ ਹੋਈਆਂ ਬੱਸਾਂ ਨੂੰ ਰਿਪਲੇਸ ਕੀਤਾ ਜਾ ਸਕਦਾ ਹੈ। ਇਸ ਸਾਰੇ ਮਾਮਲੇ ਤੇ ਵਿਚਾਰ ਹੋ ਰਹੀ ਹੈ।

**ਕਾਮਰੇਡ ਮਹਿਤਾਬ ਸਿੰਘ:** ਸਪੀਕਰ ਸਾਹਿਬ, ਪੰਜਾਬ ਰੋਡਵੇਜ਼ ਔਰ ਪੀ. ਆਰ. ਟੀ. ਸੀ. ਵਿੱਚ ਕਾਫੀ ਘਾਟਾ ਸੀ ਐਮ. ਸਾਹਿਬ ਨੇ ਦੱਸਿਆ ਹੈ। ਇਹ ਤਾਂ ਪਬਲਿਕ ਅਦਾਰਾ ਹੈ, ਇਸ ਨੂੰ ਤਾਂ ਪਰੋਫਿਟ ਵਿੱਚ ਜਾਣਾ ਚਾਹੀਦਾ ਹੈ ਜਦ ਕਿ ਇਹ ਘਾਟੇ ਵਿੱਚ ਜਾ ਰਿਹਾ ਹੈ। ਜਿਵੇਂ ਪਾਂਧੀ ਸਾਹਿਬ ਨੇ ਕਿਹਾ ਹੈ, ਇਹ ਇਸ ਦਾ ਕਾਰਨ ਲੱਭਣ ਲਈ ਕੋਈ ਕਮੇਟੀ ਬਣਾਉਣ। ਕੀ ਇਹ ਤਾਂ ਨਹੀਂ ਕਿ ਪਬਲਿਕ ਅਦਾਰੇ ਵਿੱਚ ਹੀ ਕੁਝ ਮਸ਼ੀਨਰੀ ਐਸੀ ਹੋਵੇ ਜੋ ਪ੍ਰਾਈਵੇਟ ਅਦਾਰੇ ਨੂੰ ਪਰਫੁੱਲਤ ਕਰਨ ਲਈ ਕੋਈ ਕਾਰਵਾਈ ਕਰਦੀ ਹੋਵੇ?

ਮੁੱਖ ਮੰਤਰੀ : ਸਪੀਕਰ ਸਾਹਿਬ, ਐਸੀ ਤਾਂ ਕੋਈ ਗੱਲ ਨਜ਼ਰ ਨਹੀਂ ਆਉਂਦੀ। ਇਹ ਹੋ ਵੀ ਸਕਦਾ ਹੈ ਕਿ ਪਬਲਿਕ ਅਦਾਰਿਆਂ ਵਿੱਚ ਕੁਝ ਐਸੇ ਲੋਕ ਵੜ ਜਾਂਦੇ ਹਨ ਜੋ ਪਬਲਿਕ ਅਦਾਰੇ ਨੂੰ ਘਾਟੇ ਵਿੱਚ ਲੈ ਜਾਂਦੇ ਹਨ। ਉਹ ਕਾਫੀ ਰੁਕਾਵਟਾਂ ਖੜ੍ਹੀਆਂ ਕਰਦੇ ਹਨ, ਪਹੀਆ ਜਾਮ ਕਰਵਾ ਦੇਂਦੇ ਹਨ ਅਤੇ ਕਾਫੀ ਨੁਕਸਾਨ ਪਹੁੰਚਾ ਦੇਂਦੇ ਹਨ। ਇਹ ਇਸ ਤਰ੍ਹਾਂ ਚਲਦਾ ਰਿਹਾ ਹੈ।

**ਸ੍ਰੀ ਰਾਧਾ ਕ੍ਰਿਸ਼ਨ** : ਸਪੀਕਰ ਸਾਹਿਬ, ਬੱਸਾਂ ਦੀਆਂ ਛੱਤਾਂ ਤੇ ਕਾਫੀ ਸਵਾਰੀਆਂ ਸਫਰ ਕਰਦੀਆਂ ਹਨ, ਜਿਸ ਕਾਰਨ ਕਾਫੀ ਹਾਦਸੇ ਹੋਏ ਅਤੇ ਨੁਕਸਾਨ ਹੁੰਦਾ ਹੈ। ਇਹ ਇਸ ਬਾਰੇ ਕੀ ਪ੍ਰਬੰਧ ਕਰ ਰਹੇ ਹਨ ?

ਮੁੱਖ ਮੰਤਰੀ: ਇਹ ਗੱਲ ਤਾਂ ਹੀ ਰੁਕ ਸਕਦੀ ਹੈ ਜੇ ਨੰਬਰ ਆਫ ਬੱਸਿਜ਼ ਜ਼ਿਆਦਾ ਹੋ ਜਾਵੇ। ਵੈਸੇ ਵੀ ਗਰਮੀਆਂ ਦੇ ਮੌਸਮ ਵਿੱਚ ਉਹ ਸ਼ੌਕ ਨਾਲ ਉਪਰ ਬੈਠ ਜਾਂਦੇ ਹਨ ਤਾਕਿ ਹਵਾ ਲਗਦੀ ਰਹੇ। ਇਹ ਤਾਂ ਹੀ ਰੁਕ ਸਕਦਾ ਹੈ ਜੇ ਨੰਬਰ ਆਫ ਬੱਸਿਜ਼ ਵਧਾਇਆ ਜਾਵੇ, ਇਸ ਲਈ ਅਸੀਂ ਯਤਨ ਕਰ ਰਹੇ ਹਾਂ।

**ਸਰਦਾਰ ਗੁਰਦੇਵ ਸਿੰਘ ਬਾਦਲ** : ਸਪੀਕਰ ਸਾਹਿਬ, ਇਸੇ ਤਰ੍ਹਾਂ ਦਾ ਇਕ ਸਵਾਲ ਗਿਆਨੀ ਜ਼ੈਲ ਸਿੰਘ ਵੇਲੇ ਵੀ ਆਇਆ ਸੀ ਅਤੇ ਉਹ ਕਹਿੰਦਾ ਸੀ ਕਿ ਮੈਂ ਤਾਂ ਬੱਸਾਂ ਵਿੱਚ ਟੈਲੀਵਿਜ਼ਨ ਲਗਵਾ ਦਿਆਂਗਾ ਪਰ ਲੱਗਿਆ ਬਰੇਕ ਵੀ ਨਹੀਂ ਸੀ। ਜਿਹੜਾ ਇਨ੍ਹਾਂ ਨੇ ਕਿਹਾ ਹੈ ਕਿ ਇਸਦੇ ਸੁਧਾਰ ਲਈ ਪ੍ਰਬੰਧ ਕਰ ਰਹੇ ਹਾਂ, ਕੀ ਇਹ ਹੋ ਜਾਵੇਗਾ ਅਤੇ ਕਦੋਂ ਤਕ ਹੋ ਜਾਵੇਗਾ?

ਮੁੱਖ ਮੰਤਰੀ : ਸਪੀਕਰ ਸਾਹਿਬ, ਇਹ ਕੰਮ ਦਿਹਾੜੀ ਦੇ ਦਿਹਾੜੀ ਵਿੱਚ ਤਾਂ ਹੁੰਦੇ ਨਹੀਂ। ਇਸ ਲਈ ਟਾਈਮ ਲੱਗ ਜਾਂਦਾ ਹੈ। ਫਿਰ ਵੀ ਅਸੀਂ ਯਤਨ ਕਰ ਰਹੇ ਹਾਂ।

**ਸਰਦਾਰ ਤਾਲਿਬ ਸਿੰਘ ਸੰਧੂ** : ਸਪੀਕਰ ਸਾਹਿਬ, ਬੱਸਾਂ ਵਿੱਚ 60—70 ਸਵਾਰੀਆਂ ਤਾਂ ਬੈਠੀਆਂ ਹੁੰਦੀਆਂ ਹਨ ਅਤੇ 50-60 ਓਵਰ-ਲੋਡਿਡ ਅੰਦਰ ਬੈਠੀਆਂ ਹੁੰਦੀਆਂ ਹਨ ਅਤੇ ਫੇਰ ਵੀ ਘਾਟਾ ਪੈ ਜਾਂਦਾ ਹੈ। ਕੀ ਇਹ ਇਸ ਤਰ੍ਹਾਂ ਦਾ ਕੋਈ ਪ੍ਰਬੰਧ ਕਰਨਗੇ ਕਿ ਜਿਵੇਂ ਰੇਲਵੇ ਵਿੱਚ ਕਿਹਾ ਜਾਂਦਾ ਹੈ ਕਿ ਸਵਾਰੀ ਆਪਣਾ ਟਿਕਟ ਆਪ ਸੰਭਾਲ ਕੇ ਰੱਖੇ, ਉਸੇ ਤਰ੍ਹਾਂ ਇਹ ਬੱਸਾਂ ਵਿੱਚ ਵੀ ਸੰਭਾਲ ਕੇ ਰੱਖਣ ?

ਮੁੱਖ ਮੰਤਰੀ : ਸਪੀਕਰ ਸਾਹਿਬ, ਸ਼ਾਇਦ ਇਨ੍ਹਾਂ ਨੇ ਸਵਾਲ ਨਹੀਂ ਦੇਖਿਆ ਸਵਾਲ ਟਿਕਟਾਂ ਕਰਕੇ ਘਾਟੇ ਦਾ ਨਹੀਂ ਸੀ ਬਲਕਿ ਬਰੇਕ-ਡਾਊਨ, ਬਰਸਟਿੰਗ ਆਫ ਟਾਇਰਜ਼, ਨਾਨ-ਰਿਪੇਅਰ ਆਦਿ ਕਰਕੇ ਘਾਟੇ ਦਾ ਸੀ ਜਿਸ ਨੂੰ ਠੀਕ ਕਰਨ ਦਾ ਅਸੀਂ ਯਤਨ ਕਰ ਰਹੇ ਹਾਂ।

---

**Allocation of Funds for Providing Pucca streets and Drains in rural areas in the State**

***102. Shri Jagjit Singh** : Will the Minister for Agriculture and Forests be pleased to state—

(a) the amount allocated during the years 1982-83, 1983-84 and 1984-85 for providing pucca streets and pavement of drains in rural areas in the State;

(b) the number of villages where pucca streets and drains were actually provided during the above mentioned years ;

(c) whether there is any scheme to provide pucca streets and drains in all the villages in the State ; if so, the time by which that is likely to be done ?

**ਸਰਦਾਰ ਹਰਭਜਨ ਸਿੰਘ ਸੰਧੂ** (ਰਾਜ ਮੰਤਰੀ, ਤਕਨੀਕੀ ਸਿਖਿਆ ਅਤੇ ਉਦਯੋਗਿਕ ਸਿਖਲਾਈ): (ੳ) ਅਤੇ (ਅ): ਸਾਲਾਂ 1982-83, 1983-84 ਅਤੇ 1984-85 ਦੇ ਦੌਰਾਨ ਰਾਜ ਦੇ ਦਿਹਾਤੀ ਇਲਾਕਿਆਂ ਵਿੱਚ ਗਲੀਆਂ ਅਤੇ ਨਾਲੀਆਂ ਪੱਕੀਆਂ ਕਰਨ ਲਈ ਨਿਸ਼ਚਿਤ ਕੀਤੀ ਰਕਮ ਅਤੇ ਜਿਨ੍ਹਾਂ ਪਿੰਡਾਂ ਨੂੰ ਲਾਭ ਪੁੱਜਿਆ, ਦੀ ਸੂਚਨਾਂ ਹੇਠ ਲਿਖੇ ਅਨੁਸਾਰ ਹੈ:—

| ਸਾਲ | | ਰਕਮ (ਰੁਪਏ ਲੱਖਾਂ ਵਿਚ) | ਪਿੰਡਾਂ ਦੀ ਗਿਣਤੀ |
|---|---|---|---|
| 1982-83 | .. | 460.00 | 1,301 |
| 1983-84 | .. | 1,032.00 | 2,322 |
| 1984-85 | .. | 1,104.80 | 2,484 |

ਇਹਨਾਂ ਪਿੰਡਾਂ ਵਿੱਚ 726 ਪਿੰਡਾਂ ਵਿੱਚ ਕੰਮ ਮੁਕੰਮਲ ਹੋਇਆ ਹੈ ।

(ੲ): ਪੰਜਾਬ ਦੇ ਹਰ ਪਿੰਡ ਦੀਆਂ ਗਲੀਆਂ ਨਾਲੀਆਂ ਪੱਕੀਆਂ ਕਰਨ ਲਈ ਸਕੀਮ ਲਗਾਤਾਰ ਚਲ ਰਹੀ ਹੈ। ਫੰਡਜ਼ ਦੀ ਉਪਲਭਤਾ ਅਨੁਸਾਰ ਸਾਰੇ ਪਿੰਡਾਂ ਨੂੰ ਕਵਰ ਕਰਨ ਲਈ ਦਸ ਕੁ ਸਾਲ ਦਾ ਸਮਾਂ ਲਗੇਗਾ ।

**ਸ੍ਰੀ ਜਗਜੀਤ ਸਿੰਘ:** ਸਪੀਕਰ ਸਾਹਿਬ, ਮੈਂ ਤੁਹਾਡੀ ਮਾਰਫ਼ਤ ਵਜ਼ੀਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਜਿਹੜਾ ਇਨ੍ਹਾਂ ਨੇ ਵੇਰਵਾ ਦਿੱਤਾ ਹੈ ਉਸ ਵਿੱਚ 6107 ਪਿੰਡ ਸੈਂਕਸ਼ਨ ਹੋਏ ਹਨ ਪਰ 726 ਸਾਰੇ ਕੰਪਲੀਟ ਹੋਏ ਹਨ। ਮੈਂ ਤੁਹਾਡੀ ਮਾਰਫਤ ਪੁੱਛਣਾ ਚਾਹੁੰਦਾ ਹਾਂ ਕਿ ਬਾਕੀ ਦੇ ਪਿੰਡ ਕਦੋਂ ਤੱਕ ਕੰਪਲੀਟ ਹੋ ਜਾਣਗੇ? ਇਹ ਕੰਮ ਬੜੀ ਦੇਰ ਦਾ ਲਟਕ ਰਿਹਾ ਹੈ। ਇਹ ਵੀ ਹੁੰਦਾ ਹੈ ਕਿ ਇਕ ਪਿੰਡ ਦਾ ਕੰਮ ਸ਼ੁਰੂ ਕਰਕੇ ਛੱਡ ਦਿੱਤਾ ਜਾਂਦਾ ਹੈ ਅਤੇ ਦੂਸਰਾ ਸ਼ੁਰੂ ਕਰ ਦਿੱਤਾ ਜਾਂਦਾ ਹੈ। ਮੈਂ ਇਹੀ ਪੁੱਛਣਾ ਚਾਹੁੰਦਾ ਹਾਂ ਕਿ ਇਹ ਬਾਕੀ ਪਿੰਡ ਕਦੋਂ ਤਕ ਕੰਪਲੀਟ ਕਰ ਦੇਣਗੇ?

**ਰਾਜ ਮੰਤਰੀ:** ਸਪੀਕਰ ਸਾਹਿਬ, ਮੈਂ ਬੇਨਤੀ ਕਰਾਂਗਾ ਕਿ ਸਾਰੇ ਟੋਟਲ ਪਿੰਡਾਂ ਨੂੰ ਕਵਰ ਕਰਨ ਲਈ 358 ਕਰੋੜ ਰੁਪਿਆ ਚਾਹੀਦਾ ਹੈ। ਅਸੀਂ ਆਪਣੇ ਬਜਟ ਤੋਂ ਵਧ ਪੈਸਾ ਲੈ ਕੇ ਪਿੰਡਾਂ ਦੀਆਂ ਗਲੀਆਂ ਪੱਕੀਆਂ ਕਰਨ ਦੀ ਕੋਸ਼ਿਸ਼ ਕਰ ਰਹੇ ਹਾਂ। ਇਸ ਲਈ ਸਾਰੇ ਕੰਮ ਲਈ ਦਸ ਸਾਲਾਂ ਦਾ ਸਮਾਂ ਲੱਗਣਾ ਜ਼ਰੂਰੀ ਹੈ।

**ਸ੍ਰੀ ਜਗਜੀਤ ਸਿੰਘ:** ਜਿਹੜੇ ਪਿੰਡ ਸੈਂਕਸ਼ਨਡ ਹਨ ਉਨ੍ਹਾਂ ਪਿੰਡਾਂ ਵਿਚ ਕੰਮ ਕਦੋਂ ਤਕ ਹੋ ਜਾਏਗਾ?

**ਰਾਜ ਮੰਤਰੀ:** ਕੁਲ ਸਾਰੇ ਪਿੰਡ 12,188 ਹਨ ਇਨ੍ਹਾਂ ਵਿਚੋਂ 7,000 ਪਿੰਡਾਂ ਵਿਚ ਇਹ ਕੰਮ ਚੱਲ ਰਿਹਾ ਹੈ। ਚਾਰ ਪੰਜ ਹਜ਼ਾਰ ਪਿੰਡਾਂ ਵਿਚ ਕੰਮ ਸ਼ੁਰੂ ਹੈ। ਇਹ ਕੰਮ ਹੋ ਜਾਏਗਾ ।

**ਸ਼੍ਰੀ ਰਾਮ ਕਿਸ਼ਨ ਕਟਾਰੀਆ** :ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਇਨ੍ਹਾਂ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੇ ਪਿੰਡਾਂ ਨੂੰ ਕੋਈ ਆਮਦਨ ਨਹੀਂ ਹੈ ਕਿਉਂਕਿ ਜਿਹੜੇ ਚੋਥਾ ਹਿੱਸਾ ਜਮ੍ਹਾਂ ਕਰਾਉਂਦੇ ਹਨ ਉਨ੍ਹਾਂ ਨੂੰ ਗਰਾਂਟ ਮਿਲਦੀ ਹੈ, ਉਨ੍ਹਾਂ ਬਾਰੇ ਕੁਝ ਕਰਨਾ ਚਾਹੀਦਾ ਹੈ। ਰੂਰਲ ਏਰੀਆ ਔਰ ਅਰਬਨ ਏਰੀਏ ਵਿਚ ਕਿਉਂ ਵਿਤਕਰਾ ਹੈ। ਜਿਹੜੇ ਪਿੰਡਾਂ ਦੀ ਆਮਦਨ ਨਹੀਂ ਹੈ ਉਹ ਕਿਥੋਂ 15,000 ਰੁਪਏ ਦੇ ਕੇ ਗਰਾਂਟ ਲੈਣਗੇ ਇਸ ਨੂੰ ਮੁੱਖ ਰੱਖਦੇ ਹੋਏ ਕੀ ਜਿਹੜੇ ਪਿੰਡਾਂ ਦੀ ਕੋਈ ਆਮਦਨ ਨਹੀਂ ਹੈ ਉਨ੍ਹਾਂ ਲਈ ਆਪਣੇ ਕੋਲੋਂ ਪੈਸਾ ਜਮ੍ਹਾਂ ਕਰਾਉਣ ਦੀ ਕੰਡੀਸ਼ਨ ਉਡਾ ਦਿੱਤੀ ਜਾਏਗੀ?

**ਰਾਜ ਮੰਤਰੀ** : ਕੁਝ ਪਿੰਡਾਂ ਲਈ ਇੱਕ ਸਕੀਮ ਤਹਿਤ 50 ਪ੍ਰਤੀਸ਼ਤ ਐਨ.ਈ.ਆਰ. ਟੀ. ਵੱਲੋਂ ਗਰਾਂਟ ਅਤੇ 50 ਪ੍ਰਤੀਸ਼ਤ ਸਟੇਟ ਵੱਲੋਂ ਗਰਾਂਟ ਦਿੱਤੀ ਜਾਂਦੀ ਹੈ। ਉਨ੍ਹਾਂ ਨੂੰ 100 ਫੀ ਸਦੀ ਗਰਾਂਟ ਦਿੰਦੇ ਹਾਂ। ਅਗਰ ਕੋਈ ਖਾਸ ਅਜਿਹਾ ਪਿੰਡ ਹੈ ਤਾਂ ਉਸ ਬਾਰੇ ਦੱਸ ਦਓ।

**ਸ਼੍ਰੀ ਜਗਜੀਤ ਸਿੰਘ**: ਮੈਂ, ਸਪੀਕਰ ਸਾਹਿਬ, ਤੁਹਾਡੇ ਰਾਹੀਂ ਇਨ੍ਹਾਂ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੇ ਪਿੰਡ ਸੈਂਕਸ਼ਨ ਹੋਏ ਹਨ, ਜਿਥੇ ਕੰਮ ਚੱਲ ਰਿਹਾ ਹੈ ਉਨ੍ਹਾਂ ਲਈ ਸਰਕਾਰ ਦੀਆਂ ਹਦਾਇਤਾਂ ਹਨ ਕਿ ਜਿਹੜੇ ਪਿੰਡਾਂ ਦੀਆਂ ਗਲੀਆਂ ਨਾਲੀਆਂ ਪੱਕੀਆਂ ਕਰਨ ਵਾਸਤੇ ਮਨਜ਼ੂਰੀ ਹੋਈ ਹੈ ਉਨ੍ਹਾਂ ਵਿਚੋਂ ਸਭ ਤੋਂ ਪਹਿਲਾਂ ਹਰੀਜਨ ਬਸਤੀਆਂ ਤੋਂ ਕੰਮ ਸ਼ੁਰੂ ਕੀਤਾ ਜਾਏ। ਪਰ ਪਰੈਕਟਿਸ ਇਹ ਚੱਲ ਪਈ ਹੈ ਕਿ ਜਿਹੜੇ ਪਿੰਡ ਸੈਂਕਸ਼ਨਡ ਹਨ ਹਰੀਜਨ ਬਸਤੀਆਂ ਦੇ ਪਾਸਿਉਂ ਕੰਮ ਨਹੀਂ ਚਲਦਾ ਅਤੇ ਦੂਸਰੇ ਪਾਸਿਉਂ ਸ਼ੁਰੂ ਕਰਕੇ ਪੈਸੇ ਖਤਮ ਕਰ ਦਿੱਤੇ ਜਾਂਦੇ ਹਨ। ਕੀ ਇਸ ਬਾਰੇ ਸਰਕਾਰ ਭਰੋਸਾ ਦਿਵਾਉਣ ਨੂੰ ਤਿਆਰ ਹੈ ਕਿ ਪਹਿਲੀਆਂ ਹਦਾਇਤਾਂ ਅਨੁਸਾਰ ਹੀ ਕੰਮ ਕੀਤਾ ਜਾਏਗਾ?

**ਸ਼੍ਰੀ ਸਪੀਕਰ** : ਕੀ ਪਹਿਲੀਆਂ ਲਾਗੂ ਨਹੀਂ ਸੀ ?

**ਸ਼੍ਰੀ ਜਗਜੀਤ ਸਿੰਘ** : ਹੁਣ ਸਰਕਾਰ ਬਦਲਣ ਨਾਲ ਕੰਮ ਬਦਲ ਗਿਆ ਹੈ।

**ਰਾਜ ਮੰਤਰੀ** : ਜਦੋਂ ਰਾਜ ਭਾਗ ਇਨ੍ਹਾਂ ਕੋਲ ਰਿਹਾ ਤਾਂ ਇਹ ਹਰੀਜਨਾਂ ਦਾ ਖਿਆਲ ਨਹੀਂ ਰੱਖਦੇ ਰਹੇ। ਜੇਕਰ ਕੋਈ ਖਾਸ ਪਿੰਡ ਇਨ੍ਹਾਂ ਦੀ ਨਿਗਾਹ ਵਿੱਚ ਹੈ ਤਾਂ ਇਹ ਦੱਸ ਦੇਣ ਉਥੇ ਕੰਮ ਕਰਵਾ ਦਿਆਂਗੇ।

**ਸ਼੍ਰੀ ਰਾਮ ਪ੍ਰਕਾਸ਼ ਬਾਲੀ** : ਜਿਹੜੀ ਹੁਣ ਐਲੋਕੇਸ਼ਨ ਹੋਈ ਹੈ 31 ਮਾਰਚ ਤਕ ਉਸ ਮੁਤਾਬਿਕ ਰੋਪੜ ਜ਼ਿਲ੍ਹੇ ਨੂੰ ਪੈਸਾ ਨਹੀਂ ਦਿੱਤਾ ਗਿਆ। ਇਹ ਵਿਤਕਰਾ ਕਿਉਂ ਕੀਤਾ ਗਿਆ ਹੈ? ਦੂਸਰੇ, ਸ਼੍ਰੀ ਜਗਜੀਤ ਸਿੰਘ ਨੇ ਹੁਣੇ ਹੀ ਕਿਹਾ ਕਿ ਹਰੀਜਨਾਂ ਨਾਲ ਵਿਤਕਰਾ ਹੋ ਰਿਹਾ ਹੈ। ਮੈਂ ਆਪਣੇ ਹਲਕੇ ਬਾਰੇ ਦੱਸਣਾ ਚਾਹੁੰਦਾ ਹਾਂ ਇਕ ਹਰੀਜਨਾਂ ਦੇ ਮੁਹੱਲੇ ਤੋਂ ਇੱਟ ਚੁਕਵਾ ਕੇ ਦੂਸਰੀ ਜਗ੍ਹਾ ਤੇ ਰਖ ਦਿੱਤੀ ਗਈ ਹੈ ਹਾਲਾਂਕਿ ਉਥੇ ਨੀਂਹ ਪੱਥਰ ਰੱਖਿਆ ਗਿਆ ਸੀ। ਕੀ ਇਹ ਵਿਤਕਰਾ ਦੂਰ ਹੋ ਜਾਏਗਾ?

**ਰਾਜ ਮੰਤਰੀ**: ਅਗਰ ਕੋਈ ਖਾਸ ਸ਼ਿਕਾਇਤ ਹੈ ਤਾਂ ਲਿਖ ਕੇ ਭੇਜ ਦੇਣ ਮੈਂ ਇਨਕੁਆਇਰੀ ਕਰਵਾ ਦਿਆਂਗਾ।

**ਸ਼੍ਰੀ ਰਾਮ ਪ੍ਰਕਾਸ਼ ਬਾਲੀ** : ਰੋਪੜ ਜ਼ਿਲ੍ਹੇ ਦਾ ਸਵਾਲ ਹੈ। ਮੇਰਾ ਜਵਾਬ ਨਹੀਂ ਆਇਆ ।

**ਪ੍ਰੋਫੈਸਰ ਕੁਮਾਰੀ ਸੁਸ਼ੀਲ ਮਹਾਜਨ** : ਮੈਂ ਆਪਣੇ ਹਲਕੇ ਦੇ ਦਸ ਪਿੰਡਾਂ ਬਾਰੇ ਪ੍ਰਾਇਰਟੀ ਦੇ ਕੰਮ ਕਰਨ ਵਾਸਤੇ ਬੇਨਤੀ ਕੀਤੀ ਸੀ। ਜਿਨ੍ਹਾਂ ਪਿੰਡਾਂ ਨੂੰ ਇੱਕ ਵਾਰੀ ਵੀ ਗਰਾਂਟ ਨਹੀਂ ਮਿਲੀ ਕੀ ਉਨ੍ਹਾਂ ਬਾਰੇ ਦੁਬਾਰਾ ਕੰਸਿਡਰ ਕੀਤਾ ਜਾਏਗਾ ਅਤੇ ਉਨ੍ਹਾਂ ਨੂੰ ਗਰਾਂਟ ਦਿੱਤੀ ਜਾਏਗੀ?

**ਰਾਜ ਮੰਤਰੀ :** 5-5 ਪਿੰਡਾਂ ਵਾਸਤੇ ਅਸੀਂ ਐਮ. ਐਲ. ਏ. ਸਾਹਿਬਾਨ ਤੋਂ ਉਨ੍ਹਾਂ ਦੇ ਬਲਾਕਾਂ ਵਾਸਤੇ ਲਿਸਟ ਲਈ ਹੈ। ਉਨ੍ਹਾਂ ਪੰਜ ਪਿੰਡਾਂ ਲਈ 100 ਪ੍ਰਤੀਸ਼ਤ ਗਰਾਂਟ ਹੈ ਜੇਕਰ ਕੋਈ ਅਜਿਹਾ ਪਿੰਡ ਰਹਿ ਗਿਆ ਹੈ ਤਾਂ ਉਸ ਬਾਰੇ ਦੱਸ ਦਿਓ।

**ਸਰਦਾਰਨੀ ਗੁਰਬ੍ਰਿੰਦਰ ਕੌਰ ਬਰਾੜ:** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਨਿਸਟਰ ਸਾਹਿਬ ਨੂੰ ਕਹਿਣਾ ਚਾਹੁੰਦੀ ਹਾਂ ਕਿ ਇਨ੍ਹਾਂ ਨੇ ਤਕਰੀਬਨ ਹਰ ਸਵਾਲ ਦੇ ਜਵਾਬ ਵਿਚ ਕਿਹਾ ਹੈ ਕਿ ਅਗਰ ਕੋਈ ਖਾਸ ਪਿੰਡ ਜਾਂ ਏਰੀਆ ਹੈ ਤਾਂ ਉਸ ਬਾਰੇ ਦੱਸ ਦਿਓ । ਇਸ ਤਰ੍ਹਾਂ ਨਾਲ ਗੱਲ ਨਹੀਂ ਬਣਦੀ । ਚੌਧਰੀ ਜਗਜੀਤ ਸਿੰਘ ਨੇ ਜੋ ਸਵਾਲ ਕੀਤਾ ਸੀ ਇਹ ਸਰਕਾਰ ਦੀ ਪਾਲਿਸੀ ਸੀ ਕਿ ਕੰਮ ਹਰੀਜਨਾਂ ਦੀਆਂ ਬਸਤੀਆਂ ਵੱਲੋਂ ਸਟਾਰਟ ਕਰਕੇ ਗਲੀਆਂ ਵਗੈਰਾ ਪੱਕੀਆਂ ਕਰਨ ਦਾ ਕੰਮ ਕਰਨਾ ਚਾਹੀਦਾ ਹੈ ਅਤੇ ਬਾਅਦ ਵਿੱਚ ਹੋਰ ਏਰੀਆ ਲਿਆ ਜਾਣਾ ਚਾਹੀਦਾ ਹੈ। ਹਰੀਜਨਾਂ ਦੇ ਗਰੀਬ ਹੋਣ ਦੀ ਹੈਸੀਅਤ ਵਿਚ ਪਹਿਲਾਂ ਉਨ੍ਹਾਂ ਦੀ ਸਾਈਟ ਨੂੰ ਧਿਆਨ ਦੇਣਾ ਚਾਹੀਦਾ ਹੈ ਕਿਉਂਕਿ ਬਾਕੀ ਪਿੰਡ ਦੇ ਲੋਕ ਇਨ੍ਹਾਂ ਨਾਲੋਂ ਤਾਕਤਵਰ ਹੁੰਦੇ ਹਨ। ਇਸ ਬਾਰੇ ਜਵਾਬ ਦੇਣ ।

**ਸ੍ਰੀ ਸਪੀਕਰ :** ਇਹ ਪੁੱਛ ਰਹੇ ਹਨ ਕਿ ਕਿਤੇ ਪਾਲਿਸੀ ਚੇਂਜ ਤਾਂ ਨਹੀਂ ਕੀਤੀ ਗਈ ।

**ਰਾਜ ਮੰਤਰੀ :** ਪਾਲਿਸੀ ਵਿਚ ਕੋਈ ਚੇਂਜ ਨਹੀਂ ਹੈ। ਉਸ ਪਾਲਿਸੀ ਨੂੰ ਧਿਆਨ ਵਿਚ ਰੱਖ ਰਹੇ ਹਾਂ ਕਿ ਹਰੀਜਨਾਂ ਨੂੰ ਸਪੈਸ਼ਲ ਰਿਆਇਤਾਂ ਦਿੱਤੀਆਂ ਜਾਣ।

---

## Construction of Housing Colony at Nangal

***154. Shri Ram Parkash Bali :** Will the Chief Minister be pleased to state whether the Government has any proposal under its consideration for the construction of a housing colony for industrial workers at Nangal or Naya Nangal, Tehsil Anandpur Sahib, District Ropar, if so, the approximte time by which that is likely to be done?

**ਸਰਦਾਰ ਸੁਰਜੀਤ ਸਿੰਘ ਬਰਨਾਲਾ :** ਨਹੀਂ ਜੀ।

**ਸ੍ਰੀ ਰਾਮ ਪ੍ਰਕਾਸ਼ ਬਾਲੀ :** ਮੈਂ, ਸਪੀਕਰ ਸਾਹਿਬ, ਇਨ੍ਹਾਂ ਤੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਜਦੋਂ ਬਾਕੀ ਦੇ ਸ਼ਹਿਰਾਂ ਵਿਚ ਇੰਡਸਟਰੀਅਲ ਏਰੀਆ ਵਿਚ ਲੇਬਰ ਲਈ ਹਾਊਸਿੰਗ ਕਾਲੋਨੀਜ਼ ਬਣਾਈਆਂ ਹਨ ਤਾਂ ਫਿਰ ਨੰਗਲ ਨਾਲ ਕਿਉਂ ਵਿਤਕਰਾ ਕੀਤਾ ਗਿਆ ਹੈ ? ਨੰਗਲ ਵਿਚ 4 ਇੰਡਸਟਰੀਜ਼ ਗੌਰਮਿੰਟ ਵੱਲੋਂ ਲੱਗ ਚੁੱਕੀਆਂ ਹਨ। ਲੇਬਰ ਨੂੰ ਉਥੇ ਫਰੀ ਅਕਾਮੋਡੇਸ਼ਨ ਮਿਲਣੀ ਚਾਹੀਦੀ ਹੈ। ਇਹ ਨਾ ਦੇਣ ਦੇ ਕੀ ਰੀਜ਼ਨਜ਼ ਹਨ ? ਕੀ ਕਿਤੇ ਕੋਈ ਪੁਲੀਟੀਕਲ ਗਲ ਤਾਂ ਨਹੀਂ ਹੈ ?

**ਮੁੱਖ ਮੰਤਰੀ :** ਇਸ ਵਿਚ ਇਕ ਸਕੀਮ ਸਬਸੇਡਾਈਜ਼ਡ ਗਰੁੱਪ ਹਾਊਸਿੰਗ ਸਕੀਮ ਹੈ। ਗੌਰਮਿੰਟ ਆਫ ਇੰਡੀਆ ਉਸ ਅਧੀਨ ਕੁਝ ਮਕਾਨ ਬਣਾਉਂਦੀ ਸੀ। ਇਨ੍ਹਾਂ ਨੇ ਕਿਹਾ ਹੈ ਕਿ ਸਾਰੇ ਸ਼ਹਿਰਾਂ ਵਿਚ ਬਣਾ ਦਿੱਤੇ ਹਨ, ਇਹ ਗਲਤ ਹੈ। ਕਿਸੇ ਕਿਸੇ ਥਾਂ ਤੇ ਬਣੇ ਹਨ। ਇਹ ਸਕੀਮ ਗੌਰਮਿੰਟ ਆਫ ਇੰਡੀਆ ਨੇ ਖਤਮ ਕਰ ਦਿਤੀ ਹੈ ਔਰ ਸਿਰਫ ਪੰਜਾਬ ਵਿਚ ਹੀ ਕੁਝ ਕੰਮ ਚੱਲ ਰਿਹਾ ਹੈ ਔਰ ਉਹ ਖਤਮ ਹੋਣ ਤੇ ਹੈ।

**ਸ੍ਰੀ ਰਾਮ ਪ੍ਰਕਾਸ਼ ਬਾਲੀ :** ਪੰਜਾਬ ਗੌਰਮਿੰਟ ਵਲੋਂ ਕੋਈ ਐਸੀ ਕਾਲੋਨੀ ਬਣਾਈ ਜਾਏ ਕਮ-ਅਜ਼-ਕਮ ਹਰੀਜਨਾਂ ਨੂੰ ਤਾਂ ਅਕਾਮੋਡੇਸ਼ਨ ਮਿਲ ਜਾਏ। ਉਹ 20 ਸਾਲਾਂ ਤੋਂ ਕੰਮ ਕਰ ਰਹੇ ਹਨ ਪਰ ਗੌਰਮਿੰਟ ਵਲੋਂ ਕੋਈ ਕੁਆਰਟਰ ਅਲਾਟ ਨਹੀਂ ਹੋਇਆ ।

ਮੁੱਖ ਮੰਤਰੀ: ਕੁਝ ਸਟੇਟ ਸੈਕਟਰ ਵੱਲੋਂ, ਕੁਝ ਕੁਆਪਰੇਟਿਵ ਸੈਕਟਰ ਔਰ ਕੁਝ ਐਂਪਲਾਇਰ ਸੈਕਟਰ ਵਲੋਂ ਮਕਾਨ ਬਣਦੇ ਰਹੇ ਹਨ। ਇਹ ਕਹਿਣਾ ਕਿ ਖਾਸ ਜਗਾ ਦੀ ਖਾਤਰ ਕਾਲੋਨੀ ਬਣਾਈ ਜਾਏ ਇਹ ਪਾਸੀਬਲ ਨਹੀਂ ਹੈ। ਕੁਝ ਮਕਾਨ ਬਣ ਰਹੇ ਹਨ ਇੰਡਸਟਰੀਜ਼ ਦੀ ਖਾਤਰ ਲੇਕਿਨ ਇਸ ਵਿਚ ਬਹੁਤ ਪ੍ਰਗਤੀ ਨਹੀਂ ਹੈ।

## Central Assistance for Implementation of Annual Plan of 1985-86

*96. **Doctor Kewal Krishan** : Will the Chief Minister be pleased to state whether it is a fact that the Central Government has given financial assistance to the State Government for the implementation of annual plan of 1985-86; **if** so, the amount of assistance so given and the terms and conditions on which it was given ?

**ਸਰਦਾਰ ਬਲਵੰਤ ਸਿੰਘ (ਵਿੱਤ ਮੰਤਰੀ)**: ਹਾਂ ਜੀ, ਇਕ ਸਟੇਟਮੈਂਟ ਜਿਸ ਵਿਚ ਮੰਗੀ ਗਈ ਪੂਰਨ ਸੂਚਨਾ ਦਰਜ ਹੈ ਸਦਨ ਦੇ ਸਾਹਮਣੇ ਪੇਸ਼ ਹੈ ਜੀ।

**ਸਟੇਟਮੈਂਟ**

1985-86 ਦੀ ਸਾਲਾਨਾ ਯੋਜਨਾ ਨੂੰ ਲਾਗੂ ਕਰਨ ਲਈ ਕੇਂਦਰੀ ਸਹਾਇਤਾ

| ਸਹਾਇਤਾ ਦੀ ਕਿਸਮ | ਰਕਮ (ਕਰੋੜ ਰੁਪਿਆਂ ਵਿਚ) | ਸ਼ਰਤਾਂ |
|---|---|---|
| **ਅ. ਕੇਂਦਰੀ ਸਹਾਇਤਾ** | | **ਆਈਟਮ ਅ–1 ਅਤੇ ਅ–2** |
| 1. ਨਾਰਮਲ ਕੇਂਦਰੀ ਸਹਾਇਤਾ (ਵਿਦੇਸ਼ੀ ਸਹਾਇਤਾ ਵਾਲੇ ਪ੍ਰਾਜੈਕਟਾਂ ਲਈ ਕੇਂਦਰੀ ਸਹਾਇਤਾ ਸਮੇਤ) | 97.64 | (ਕ) ਸਹਾਇਤਾ ਦੇ ਭਾਗ ਕਰਜ਼ 70% (180.35 ਕਰੋੜ ਰੁਪਏ) ਗਰਾਂਟ 30% (77.29 ਕਰੋੜ ਰੁਪਏ) |
| 2. ਅਗੇਤੀ ਯੋਜਨਾ ਸਹਾਇਤਾ | 160.00 | (ਖ) ਕਰਜ਼ੇ ਤੇ ਵਿਆਜ ਦੀ ਦਰ 371.24 ਕਰੋੜ ਰੁਪਏ ਲਈ 7.5% 143.11 ਕਰੋੜ ਰੁਪਏ ਲਈ 8% (ਜੂਨ, 1985 ਵਿਚ ਵਿਆਜ ਦੀ ਦਰ 7.5% ਤੋਂ ਵਧਾ ਕੇ 8% ਕਰ ਦਿਤੀ ਗਈ) |
| ਕੁਲ– ਅ | 257.64 | |
| | | (ਗ) ਕਰਜ਼ੇ ਦੀ ਵਾਪਸੀ ਦਾ ਸਮਾਂ — 1986-87 ਤੋਂ ਸ਼ੁਰੂ ਕਰਕੇ 15 ਸਾਲਾਂ ਵਿਚ। |

[ਵਿਤ ਮੰਤਰੀ]

| ਸਹਾਇਤਾ ਦੀ ਕਿਸਮ | ਰਕਮ (ਕਰੋੜ ਰੁਪਿਆਂ ਵਿਚ) | ਸ਼ਰਤਾਂ |
|---|---|---|
| | | (ਘ) 160.00 ਕਰੋੜ ਰੁਪਏ ਦੀ ਅਗੇਤੀ ਯੋਜਨਾ ਸਹਾਇਤਾ ਵਿਚੋਂ 40 ਕਰੋੜ ਰੁਪਏ ਦੀ ਰਕਮ 1986-87 ਦੌਰਾਨ ਮਿਲਣ ਵਾਲੀ ਨਾਰਮਲ ਕੇਂਦਰੀ ਸਹਾਇਤਾ ਵਿਚੋਂ ਕਟੀ ਜਾਵੇਗੀ। |
| ੲ. **ਮੱਧ ਕਾਲੀ ਸਹਾਇਤਾ** | 97.08 | **ਆਈਟਮ-ੲ** |
| 28 ਜਨਵਰੀ, 1985 ਨੂੰ ਓਵਰ ਡਰਾਫਟ ਨੂੰ ਨਿਪਟਾਉਣ ਲਈ ਵਿਸ਼ੇਸ਼ ਮੱਧ ਕਾਲੀ ਸਹਾਇਤਾ | | (ਕ) ਵਿਆਜ ਦੀ ਦਰ 8% |
| | | (ਖ) ਵਾਪਸ ਕਰਨ ਦਾ ਸਮਾਂ — 1989-90 ਤੋਂ ਸ਼ੁਰੂ ਕਰਕੇ 15 ਸਾਲਾਂ ਤੱਕ। |
| ਸ. **ਟਰਮ ਕਰਜ਼ਾ** | | **ਆਈਟਮਸ-1, 2, 3 ਅਤੇ 4** |
| 1. 1985-86 ਦੀ ਸਾਲਾਨਾ ਯੋਜਨਾ ਨੂੰ ਅੰਤਿਮ ਰੂਪ ਦੇਣ ਸਮੇਂ ਸਾਧਨਾਂ ਦੀ ਕਮੀ ਨੂੰ ਪੂਰਾ ਕਰਨ ਲਈ ਦਿਤਾ ਕਰਜ਼ਾ | 75.62 | (ਕ) ਵਿਆਜ ਦਰ 8% |
| 2. 1986-87 ਦੀ ਸਾਲਾਨਾ ਯੋਜਨਾ ਨੂੰ ਅੰਤਿਮ ਰੂਪ ਦੇਣ ਸਮੇਂ ਸਾਧਨਾਂ ਦੀ ਕਮੀ ਨੂੰ ਪੂਰਾ ਕਰਨ ਲਈ ਦਿਤਾ ਕਰਜ਼ਾ | 156.32 | (ਖ) ਵਾਪਸ ਕਰਨ ਦਾ ਸਮਾਂ — 1989-90 ਤੋਂ ਸ਼ੁਰੂ ਕਰਕੇ 15 ਸਾਲਾਂ ਤੱਕ |
| 3. ਪਬਲਿਕ ਸੈਕਟਰ ਅਦਾਰਿਆਂ ਦੇ ਜਮ੍ਹਾਂ ਧਨ ਦੀ ਵਾਪਸੀ ਲਈ ਕਰਜ਼ਾ | 30.00 | (ਗ) ਕਰਜ਼ਾ ਵਾਪਸ ਕਰਨ ਤੇ 3 ਸਾਲਾਂ ਦੀ ਰੋਕ (ਮੋਰਾਟੋਰਿਅਮ) |
| 4. ਅਰਧ ਸੈਨਿਕ ਬਲਾਂ ਦਾ ਖਰਚਾ ਪੂਰਾ ਕਰਨ ਲਈ ਕਰਜ਼ਾ | 19.50 | |
| ਕੁਲ-ਸ | 281.44 | |
| ਕੁਲ-(ਅ, ੲ, ਸ) | 636.16 | |

**ਡਾਕਟਰ ਕੇਵਲ ਕ੍ਰਿਸ਼ਨ:** ਸਪੀਕਰ ਸਾਹਿਬ, ਮੈਂ ਜਾਣਨਾ ਚਾਹੁੰਦਾ ਹਾਂ ਬਹੁਤ ਖੁਸ਼ੀ ਦੀ ਗਲ ਹੈ ਕਿ ਸੈਂਟਰਲ ਸਰਕਾਰ ਨੇ 500 ਕਰੋੜ ਦਾ ਪਲਾਨ ਦਾ ਸਾਈਜ਼ 1985-86 ਲਈ 636 ਕਰੋੜ ਰੁਪਏ ਦੀ ਮੱਦਦ ਦਿੱਤੀ ਹੈ। ਮੈਂ ਜਾਣਨਾ ਚਾਹਾਂਗਾ ਕਿ 60 ਕਰੋੜ ਰੁਪਏ ਨੈਚੁਰਲ ਕਲੈਮਿਟੀਜ਼ ਵਾਸਤੇ ਸਟੇਟ ਨੂੰ ਮਿਲੇ ਸੀ ਇਹ ਨਾਨ-ਪਲੈਨ ਸਾਈਡ ਤੋਂ ਵਖਰਾ ਫਿਨਾਂਸ਼ਲ ਅਸਿਸਟੈਂਸ ਦੇ ਤੌਰ ਤੇ ਮਿਲਿਆ ਹੈ ?

**ਮੰਤਰੀ:** ਇਹ ਜੋ 60 ਕਰੋੜ ਨੇਚੁਰਲ ਕਲੈਮਿਟੀ ਵਾਸਤੇ ਹੈ ਇਹ ਸਾਰੇ ਦਾ ਪਾਰਟ ਹੈ।

**ਡਾਕਟਰ ਕੇਵਲ ਕ੍ਰਿਸ਼ਨ:** ਮੈਂ ਪੁੱਛਣਾ ਚਾਹੁੰਦਾ ਹਾਂ ਕਿ 500 ਕਰੋੜ ਦਾ ਪਲੈਨ ਹੈ ਔਰ ਸੈਂਟਰ ਵੱਲੋਂ ਮਿਲਿਆ 636 ਕਰੋੜ ਹੈ ਕੀ ਇਸ ਲਈ ਪੰਜਾਬ ਸਰਕਾਰ ਸੈਂਟਰ ਦੀ ਮਸ਼ਕੂਰ ਹੈ ?

**ਮੰਤਰੀ:** ਇਹ ਡਾਕਟਰ ਸਾਹਿਬ ਦੀ ਲੀਗੇਸੀ ਕ੍ਰੀਏਟ ਕੀਤੀ ਹੋਈ ਹੈ, ਪੰਜਾਬ ਦੇ ਖਜ਼ਾਨੇ ਦੀ ਹਾਲਤ ਬਹੁਤ ਮਾੜੀ ਹੈ। ਪਿਛਲੇ ਸਾਲ ਜਿਹੜਾ ਕਰੰਟ ਯੀਅਰ ਚੱਲ ਰਿਹਾ ਹੈ 500 ਕਰੋੜ ਦਾ ਪਲੈਨ ਸੀ ਅਖੀਰ ਵਿਚ ਇਹ ਮਾਈਨਸ 136 ਕਰੋੜ ਸੀ। 500 ਕਰੋੜ ਦਾ ਪਲਾਨ ਬਣ ਰਿਹਾ ਹੈ, ਇਸ ਨੂੰ ਚਾਲੂ ਕਰਨ ਲਈ ਕੰਮ ਚਲਾਉਣ ਵਾਸਤੇ ਗਵਰਨਰ ਸਾਹਿਬ ਵੀ ਸੈਂਟਰ ਦੀ ਸਰਕਾਰ ਕੋਲ ਗਏ ਔਰ ਬਰਨਾਲਾ ਸਾਹਿਬ ਔਰ ਮੈਂ ਵੀ ਪੀ.ਐਮ. ਔਰ ਸੈਂਟਰ ਦੇ ਫਿਨਾਂਸ ਮਨਿਸਟਰ ਸਾਹਿਬ ਨੂੰ ਮਿਲੇ ਔਰ ਗੱਲ ਬਾਤ ਕੀਤੀ। ਕਾਫੀ ਲਿਬਰਲ ਗਰਾਂਟ ਮਿਲੀ ਹੈ। ਇਸ ਸਾਲ 636 ਕਰੋੜ ਰੁਪਏ ਦਿੱਲੀ ਸਰਕਾਰ ਤੋਂ ਮਿਲੇ ਹਨ (ਥੰਪਿੰਗ) ਮੈਂ ਸਮਝਦਾ ਹਾਂ ਕਿ ਸੈਂਟਰ ਦੀ ਸਰਕਾਰ ਨੂੰ ਸਾਡੀ ਹੈਲਪ ਕਰਨੀ ਚਾਹੀਦੀ ਹੈ ।

**ਸਰਦਾਰ ਕਿਰਪਾਲ ਸਿੰਘ:** ਪੰਜਾਬ ਵਿਚੋਂ ਸੈਂਟਰਲ ਟੈਕਸ, ਐਕਸਾਈਜ਼ ਕਸਟਮ ਜਿਹੜਾ ਉਗਰਾਹਿਆ ਜਾਂਦਾ ਹੈ ਕੀ ਇਹ ਗਰਾਂਟ ਉਸ ਤੋਂ ਵੱਧ ਹੈ ਜਾਂ ਘੱਟ ਹੈ ? ਇਸ ਸਵਾਲ ਦੇ ਜਵਾਬ ਵਿਚ ਅੱਗੇ ਉਨ੍ਹਾਂ ਦਸਿਆ ਹੈ ਕਿ ਸ਼ਰਤਾਂ ਲਾਈਆਂ ਹਨ। ਉਹ ਸ਼ਰਤਾਂ ਕੀ ਹਨ ?

**ਮੰਤਰੀ:** ਪਿਛਲੇ ਸਾਲ 636 ਕਰੋੜ ਰੁਪਿਆ ਦਿੱਤਾ ਸੀ ਅਤੇ ਇਸ ਸਾਲ ਅਸੀਂ 400 ਕਰੋੜ ਰੁਪਿਆ ਮੰਗਿਆ ਸੀ ਪਰ ਇਸ ਦੇ ਅਗੇਂਸਟ 275 ਕਰੋੜ ਰੁਪਿਆ ਦਿੱਤਾ ਹੈ। ਜਿਹੜੀ ਇਨ੍ਹਾਂ ਨੇ ਸ਼ਰਤਾਂ ਦੀ ਗੱਲ ਕੀਤੀ ਹੈ ਉਸ ਦਾ ਜਵਾਬ ਇਹ ਹੈ ਕਿ ਜਿੰਨੀ ਇਹ ਸਹਾਇਤਾ ਲਈ ਹੈ ਇਸ ਦਾ ਥੋੜ੍ਹਾ ਹਿੱਸਾ ਛੱਡਕੇ ਜਿਹੜਾ ਕਿ ਨੇਚੁਰਲ ਸਾਡਾ ਹੱਕ ਬਣਦਾ ਸੀ ਗੈਡਗਿਲ ਫਾਰਮੂਲੇ ਦੇ ਮੁਤਾਬਿਕ ਉਹ 257 ਕਰੋੜ ਸਾਡਾ ਹੱਕ ਬਣਦਾ ਸੀ। ਬਾਕੀ 636 ਕਰੋੜ ਗਰਾਂਟ ਦਾ ਹੈ ਜਿਸ ਤੇ 8% ਸੂਦ ਸਣੇ ਸਟੇਟ ਗੌਰਮਿੰਟ ਨੂੰ ਦੇਣਾ ਪਵੇਗਾ। ਇਸ ਕਿਸਮ ਦੀ ਅਸਿਸਟੈਂਸ ਸਟੇਟ ਨੂੰ ਬਹੁਤੀ ਫਾਇਦੇਮੰਦ ਨਹੀਂ ਹੈ ਕਿਉਂਕਿ ਸਟੇਟ ਦੇ ਜਦੋਂ ਆਪਣੇ ਰੀਸੋਰਸਿਜ਼ ਖਤਮ ਹੋ ਜਾਣ ਤਾਂ ਪੈਸਾ ਸੂਦ ਤੇ ਲੈਣਾ ਪਏ ਤਨਖਾਹਾਂ ਆਦਿ ਦੇਣ ਲਈ ਤਾਂ ਇਸ ਦਾ ਮਤਲਬ ਹੈ ਕਿ ਸਟੇਟ ਦੀ ਮਾਲੀ ਹਾਲਤ ਮਾੜੀ ਹੈ। ਮੈਂ ਸਮਝਦਾ ਹਾਂ ਕਿ ਸਾਨੂੰ ਸਾਰੇ ਹਾਊਸ ਨੂੰ ਇਸ ਬਾਰੇ ਸੋਚਣ ਦੀ ਲੋੜ ਹੈ। ਜੇ ਸਾਨੂੰ 400 ਕਰੋੜ ਰੁਪਿਆ ਮਿਲ ਜਾਂਦਾ ਤਾਂ ਅਸੀਂ ਸੈਂਟਰਲ ਗੌਰਮਿੰਟ ਦੇ ਬੜੇ ਮਸ਼ਕੂਰ ਹੋਣਾ ਸੀ। ਫਿਰ ਵੀ ਅਸੀਂ ਸੈਂਟਰਲ ਗੌਰਮਿੰਟ ਦੇ ਗਰੇਟਫੁੱਲ ਹਾਂ ਕਿ ਜਿਹੜੀ ਸਾਡੀ ਲੀਗੇਸੀ ਖਰਾਬ ਹੋਈ ਹੈ ਉਸ ਵਿਚ ਬੜੀ ਮੱਦਦ ਕੀਤੀ ਹੈ।

**ਸ੍ਰੀ ਸਪੀਕਰ:** ਉਨ੍ਹਾਂ ਦਾ ਸਵਾਲ ਸੀ ਕਿ ਜਿਹੜੀ ਟੋਟਲ ਸੈਂਟਰਲ ਅਸਿਸਟੈਂਸ ਸੈਂਟਰਲ ਟੈਕਸ ਕੁਲੈਕਟ ਹੁੰਦੇ ਹਨ ਉਨ੍ਹਾਂ ਨਾਲੋਂ ਇਹ ਅਸਿਸਟੈਂਸ ਵੱਧ ਹੈ ਜਾਂ ਘੱਟ ਹੈ ?

**ਮੰਤਰੀ** : ਇਸ ਈਸ਼ੂ ਤੇ ਅਕਾਲੀ ਦਲ ਦੀ ਸਰਕਾਰ, ਅਕਾਲੀ ਪਾਰਟੀ ਦੀ ਸਰਕਾਰ ਫਾਈਟ ਕਰਦੀ ਹੈ । ਜਿੰਨੇ ਟੈਕਸ ਸਾਡੇ ਸੂਬੇ ਵਿੱਚੋਂ ਇਕੱਠੇ ਹੋ ਕੇ ਜਾਂਦੇ ਹਨ ਉਨ੍ਹਾਂ ਵਿਚੋਂ ਸਾਡੀ ਸਟੇਟ ਨੂੰ ਪੂਰਾ ਹਿੱਸਾ ਨਹੀਂ ਮਿਲਦਾ। ਸਾਡੀ ਪਰ ਕੈਪਿਟਾ ਇਨਕਮ 2% ਤੋਂ ਘੱਟ ਹੈ ਪਰ ਸਾਡਾ ਹਿੱਸਾ ਤਕਰੀਬਨ 5-6% ਹੈ। ਸਾਨੂੰ ਟੈਕਸਾਂ ਵਿਚੋਂ 5-6% ਮਿਲਣਾ ਚਾਹੀਦਾ ਹੈ ਪਰ ਉਸ ਦੇ ਅਗੇਂਸਟ ਤਕਰੀਬਨ 1.2% ਮਿਲਦਾ ਹੈ। (ਸ਼ੇਮ, ਸ਼ੇਮ ਦੀਆਂ ਆਵਾਜ਼ਾਂ) ਅਸੀਂ ਇਸ ਬਾਰੇ ਪ੍ਰੋਟੈਸਟ ਕੀਤਾ ਹੈ।

ਸਰਦਾਰ ਦਲੀਪ ਸਿੰਘ ਪਾਂਧੀ : ਮੈਂ ਪੁੱਛਣਾ ਚਾਹੁੰਦਾ ਹਾਂ ਕਿ ਜਦੋਂ ਇਹ ਸਾਡੀ ਸਰਕਾਰ ਬਣੀ ਤਾਂ ਉਦੋਂ ਕਿੰਨਾ ਘਾਟਾ ਸਾਨੂੰ ਮਿਲਿਆ ਸੀ ਅਤੇ ਭਾਰਤ ਸਰਕਾਰ ਤੋਂ ਸਾਡੀ ਸਰਕਾਰ ਨੇ ਕਿੰਨੀ ਗਰਾਂਟ ਅਤੇ ਅਸਿਸਟੈਂਸ ਦੀ ਮੰਗ ਕੀਤੀ ? ਦੂਸਰਾ ਇਹ ਕਿ ਕੀ ਜਿੰਨੀ ਇਨ੍ਹਾਂ ਨੇ ਮੰਗ ਕੀਤੀ ਉਤਨਾ ਪੈਸਾ ਮਿਲਿਆ ਜਾਂ ਕਿ ਘੱਟ ਮਿਲਿਆ ?

**ਸ੍ਰੀ ਸਪੀਕਰ** : ਇਸ ਦਾ ਜਵਾਬ ਆ ਗਿਆ ਹੈ ।

**ਮੰਤਰੀ** : 1977 ਵਿਚ ਜਦੋਂ ਅਸੀਂ ਟੇਕ ਓਵਰ ਕੀਤਾ ਸੀ ਤਾਂ ਉਦੋਂ 134 ਕਰੋੜ ਰੁਪਏ ਦਾ ਘਾਟਾ ਸੀ। 1979 ਵਿਚ ਜਦੋਂ ਅਸੀਂ ਛੱਡਿਆ ਸੀ, ਉਦੋਂ ਅਸੀਂ ਬੜੀਆਂ ਨਵੀਆਂ ਸਕੀਮਾਂ ਚਾਲੂ ਕੀਤੀਆਂ, ਫੋਕਲ ਪੁਆਇੰਟਸ ਬਣਾਏ ਸੀ, ਰੂਰਲ ਡਿਵੈਲਪਮੈਂਟ ਵੀ ਕੀਤੀ, ਤਾਂ ਉਦੋਂ ਸਾਡਾ ਘਾਟਾ 34 ਕਰੋੜ ਰੁਪਏ ਦਾ ਸੀ । ਉਸ ਦੇ ਬਾਅਦ ਕਾਂਗਰਸ ਦੀ ਸਰਕਾਰ ਆ ਗਈ। 1979 ਤੋਂ ਬਾਅਦ 1983 ਤੱਕ ਸਰਦਾਰ ਦਰਬਾਰਾ ਸਿੰਘ ਦੀ ਗੌਰਮਿੰਟ ਆ ਗਈ, ਉਦੋਂ ਇਹ ਘਾਟਾ 34 ਕਰੋੜ ਰੁਪਏ ਤੋਂ ਵਧ ਕੇ 289 ਕਰੋੜ ਰੁਪਏ ਹੋ ਗਿਆ।

**ਡਾਕਟਰ ਕੇਵਲ ਕ੍ਰਿਸ਼ਨ** : ਸਪੀਕਰ ਸਾਹਿਬ, ਮਨਿਸਟਰ ਸਾਹਿਬ ਨੇ ਕਿਹਾ ਹੈ ਕਿ ਸਾਨੂੰ 275 ਕਰੋੜ ਰੁਪਏ 1986-87 ਵਾਸਤੇ ਸੈਂਟਰਲ ਅਸਿਸਟੈਂਸ ਮਿਲੀ ਹੈ ਜਦ ਕਿ ਇਨ੍ਹਾਂ ਨੇ 400 ਕਰੋੜ ਰੁਪਿਆ ਮੰਗਿਆ ਸੀ। ਮੈਂ ਜਾਣਨਾ ਚਾਹੁੰਦਾ ਹਾਂ ਕਿ ਇਨ੍ਹਾਂ ਨੇ ਸ਼ੁਕਰੀਏ ਦਾ ਲਫਜ਼ ਕਿਉਂ ਨਹੀਂ ਕਿਹਾ । 275 ਕਰੋੜ ਰੁਪਏ ਵਿਚੋਂ ਗਰਾਂਟ ਕਿੰਨੀ ਹੈ ?

**ਮੰਤਰੀ** : 275 ਕਰੋੜ ਰੁਪਏ ਵਿਚੋਂ ਇਕ ਪੈਸਾ ਵੀ ਗਰਾਂਟ ਨਹੀਂ ਹੈ।

---

## Cut on Power Consumption

***103. Shri Jagjit Singh** : Will the Chief Minister be pleased to state—

(a) the details of the latest decision of the Government to increase the power cut for agricultural and non-agricultural consumers in the State ;

(b) the details of the latest decision of the Central Government for an increase in Punjab's quota from the Bhakra Nangal Project and the number of units per day to be received by the State as a result thereof ?

**ਸਰਦਾਰ ਸੁਰਜੀਤ ਸਿੰਘ ਬਰਨਾਲਾ :** (ੳ) ਅਕਤੂਬਰ, 1985 ਤੋਂ ਲੈਕੇ ਹੁਣ ਤੱਕ ਰਾਜ ਵਿਚ ਜਨਰਲ ਕੈਟੇਗਰੀ ਅਤੇ ਉਦਯੋਗਿਕ ਖਪਤਕਾਰਾਂ ਤੇ ਅਸਲੋਂ ਬਿਜਲੀ ਦੀ ਕੋਈ ਕਟੌਤੀ ਨਹੀਂ ਹੈ । ਖੇਤੀਬਾੜੀ ਵਾਲੇ ਖਪਤਕਾਰ ਵੀ 24 ਘੰਟੇ ਪ੍ਰਤੀ ਦਿਨ ਤੱਕ ਬਿਜਲੀ ਪ੍ਰਾਪਤ ਕਰ ਰਹੇ ਹਨ ।

(ਅ) ਭਾਖੜਾ ਬਿਆਸ ਮੈਨੇਜਮੈਂਟ ਬੋਰਡ ਨੂੰ ਭਾਖੜਾ ਨੰਗਲ ਤੋਂ ਵਹਾਨ ਫਰਵਰੀ, 1986 ਤੋਂ 20,000 ਕਿਊਸਿਕ ਵਧਾਇਆ ਹੈ, ਜਿਸ ਵਿਚੋਂ ਪੰਜਾਬ ਦੇ ਹਿੱਸੇ 45.4 ਲੱਖ ਯੂਨਿਟ ਪ੍ਰਤੀ ਦਿਨ ਆਉਂਦਾ ਹੈ ਜੋ ਔਸਤ ਸਪਲਾਈ ਦੇ ਲਗ-ਭਗ ਹੈ।

**ਸ੍ਰੀ ਜਗਜੀਤ ਸਿੰਘ :** ਮੈਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਮੁੱਖ ਮੰਤਰੀ ਜੀ ਭਰੋਸਾ ਦਿਵਾਉਣਗੇ ਕਿ ਆਉਣ ਵਾਲੇ ਸਮੇਂ ਵਿਚ ਵੀ ਬਿਜਲੀ ਦੀ ਕੱਟ ਪੰਜਾਬ ਵਿਚ ਇਨ੍ਹਾਂ ਕੈਟੇਗਰੀਜ਼ ਤੇ ਨਹੀਂ ਲੱਗੇਗੀ ? ਦੂਸਰਾ ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੀ ਬਿਜਲੀ ਭਾਖੜਾ ਮੈਨੇਜਮੈਂਟ ਬੋਰਡ ਨੇ ਵਧਾ ਕੇ 45.4 ਲੱਖ ਯੂਨਿਟ ਕੀਤੀ ਹੈ ਕੀ ਇਹ ਪੰਜਾਬ ਦੇ ਹਿੱਸੇ ਦੇ ਮੁਤਾਬਿਕ ਹੈ ਜਾਂ ਘੱਟ ਹੈ, ਜੇ ਘੱਟ ਹੈ, ਤਾਂ ਪੰਜਾਬ ਸਰਕਾਰ ਨੇ ਆਪਣਾ ਪੂਰਾ ਹਿੱਸਾ ਕਰਨ ਵਾਸਤੇ ਸੈਂਟਰਲ ਗੌਰਮਿੰਟ ਨੂੰ ਲਿਖਿਆ ਹੈ ਜਾਂ ਕੀ ਸਟੈਪਸ ਲਏ ਹਨ ?

**ਮੁੱਖ ਮੰਤਰੀ :** ਇਸ ਬਾਰੇ ਸਾਡਾ ਪੂਰਾ ਯਤਨ ਰਿਹਾ ਹੈ। ਸਾਡੀ ਇਹ ਵੀ ਕੋਸ਼ਿਸ਼ ਰਹੀ ਹੈ ਕਿ ਬਿਜਲੀ ਲਗਾਤਾਰ ਮਿਲਦੀ ਰਹੇ। ਮੈਨੂੰ ਖੁਸ਼ੀ ਹੈ ਕਿ ਅਸੀਂ ਬਹੁਤ ਹੱਦ ਤਕ ਕਾਮਯਾਬ ਹੋਏ ਹਾਂ । ਇੰਡਸਟਰੀਅਲ ਸਪਲਾਈ ਅਤੇ ਐਗਰੀਕਲਚਰਲ ਸਪਲਾਈ ਵੀ ਬਹੁਤ ਵਧ ਰਹੀ ਹੈ ਅਤੇ 24 ਘੰਟੇ ਵੀ ਮਿਲਦੀ ਰਹੀ ਹੈ । (ਥੰਪਿੰਗ) ਦੂਸਰੇ ਹਿੱਸੇ ਦਾ ਜਵਾਬ ਇਸ ਤਰ੍ਹਾਂ ਹੈ ਕਿ ਪਾਣੀ 20 ਹਜ਼ਾਰ ਕਿਊਸਿਕ ਛੱਡਿਆ ਗਿਆ ਜਿਸ ਕਰਕੇ ਬਿਜਲੀ ਵੱਧ ਪੈਦਾ ਹੋਈ ਅਤੇ ਸਾਨੂੰ 45.4 ਲੱਖ ਯੂਨਿਟ ਪ੍ਰਤੀ ਦਿਨ ਮਿਲੇ ਜਿਹੜੀ ਕਿ ਕਾਫੀ ਸੀ। ਲੇਕਿਨ ਇਹ ਪਾਣੀ ਬਰਫਾਂ ਦੇ ਪਿਘਲਣ ਨਾਲ ਅਪਰੈਲ ਵਿਚ ਵਧੇਗਾ। ਫਿਰ ਇਹ ਡਿਸਚਾਰਜ ਵੀ ਵਧੇਗਾ ਅਤੇ ਬਿਜਲੀ ਵੀ ਵਧੇਗੀ। ਇਸ ਤਰ੍ਹਾਂ ਸਾਡੀ ਲੋੜ ਵੀ ਵਧ ਦੀ ਜਾਵੇਗੀ ਅਤੇ ਅਸੀਂ ਵੱਧ ਬਿਜਲੀ ਵੀ ਲੈ ਸਕਾਂਗੇ।

**ਡਾਕਟਰ ਕੇਵਲ ਕ੍ਰਿਸ਼ਨ :** ਮੈਂ ਪੁੱਛਣਾ ਚਾਹੁੰਦਾ ਹਾਂ ਕਿ ਐਗਰੀਕਲਚਰਲ ਸੈਕਟਰ ਅਤੇ ਇੰਡਸਟਰੀਅਲ ਸੈਕਟਰ ਤੇ ਜਿਹੜੀ ਕੱਟ ਲੱਗਦੀ ਹੈ ਕੀ ਇਹ ਆਸ਼ਵਾਸਨ ਦੇਣਗੇ ਕਿ ਡੋਮੈਸਟਿਕ ਕੰਜ਼ੰਪਸ਼ਨ ਤੇ ਪਿੰਡਾਂ ਅਤੇ ਸ਼ਹਿਰਾਂ ਵਿਚ ਬਿਜਲੀ ਤੇ ਕੱਟ ਨਾ ਲਗੇ ?

**ਮੁੱਖ ਮੰਤਰੀ :** ਅਸੀਂ ਕੋਸ਼ਿਸ਼ ਕਰਾਂਗੇ ਕਿ ਨਾ ਲੱਗੇ। ਇਨ੍ਹਾਂ ਨੂੰ ਪਤਾ ਹੋਣਾ ਹੈ ਕਿ ਇਹ ਆਪ ਕੀ ਕਰਦੇ ਰਹੇ ਹਨ, ਕਿੰਨੀ ਕੱਟ ਲਾਉਂਦੇ ਰਹੇ ਹਨ। ਹੋਰ ਪੰਜਾਬ ਵਿਚ ਤਾਂ ਬਿਜਲੀ ਤੇ ਇਨ੍ਹਾਂ ਨੇ ਕੱਟ ਲਾਉਣੀ ਹੀ ਸੀ। ਇਨਾਂ ਦੇ ਸਮੇਂ ਚੰਡੀਗੜ੍ਹ ਵਿਚ ਵੀ ਬਿਜਲੀ ਬੰਦ ਰਹੀ। ਸਾਡੀ ਕੋਸ਼ਿਸ਼ ਹੈ ਕਿ ਡੋਮੈਸਟਿਕ, ਇੰਡਸਟਰੀਅਲ, ਐਗਰੀਕਲਚਰਲ ਤੇ ਕੋਈ ਕੱਟ ਨਾ ਲੱਗੇ ।

**ਸਰਦਾਰ ਕਿਰਪਾਲ ਸਿੰਘ :** ਬਿਜਲੀ ਦੀ ਟ੍ਰਿਪਿੰਗ ਹੁੰਦੀ ਹੈ। ਕਈ ਵਾਰੀ ਇਸ ਤਰ੍ਹਾਂ ਹੁੰਦਾ ਹੈ ਕਿ ਆਪਰੇਸ਼ਨ ਥੀਏਟਰ ਤੇ ਮਰੀਜ਼ ਪਿਆ ਹੁੰਦਾ ਹੈ, ਘਰਾਂ ਵਿਚ ਬੱਚੇ ਪੜ੍ਹਦੇ ਹੁੰਦੇ ਹਨ, ਫਿਰ ਜਿਹੜੇ ਸੋਸ਼ਲ ਫੰਕਸ਼ਨਜ਼ ਤੇ ਸਾਰੇ ਇਕੱਠੇ ਹੋਏ ਹੁੰਦੇ ਹਨ, ਉਦੋਂ ਟ੍ਰਿਪਿੰਗ ਦਾ ਸਾਰੇ ਸ਼ਿਕਾਰ ਹੁੰਦੇ ਹਨ। ਇਸ ਟ੍ਰਿਪਿੰਗ ਨੂੰ ਦੂਰ ਕਰਨ ਲਈ ਉਪਰਾਲੇ ਕਰਨੇ ਚਾਹੀਦੇ ਹਨ। ਟ੍ਰਿਪਿੰਗ ਨਹੀਂ ਹੋਣੀ ਚਾਹੀਦੀ। ਇਸ ਦੀ ਸਰਵਿਸ ਠੀਕ ਹੋਣੀ ਚਾਹੀਦੀ ਹੈ। ਜੇ ਬਿਜਲੀ ਚਲੀ ਜਾਵੇ ਤਾਂ ਜਗਾਉਣ ਵਾਲਾ ਕੋਈ ਨਹੀਂ ਮਿਲਦਾ। ਕੀ ਇਸ ਵਾਸਤੇ ਕੋਈ ਕੋਸ਼ਿਸ਼ ਕੀਤੀ ਜਾਵੇਗੀ ?

**ਮੁੱਖ ਮੰਤਰੀ:** ਤੁਸੀਂ ਬੜੀਆਂ ਕੰਸਟਰਕਟਿਵ ਸੁਜੈਸ਼ਨਜ਼ ਦੇਣ ਵਾਲੇ ਹੋ, ਕੋਈ ਕੰਸਟਰਕਟਿਵ ਸੁਜੈਸ਼ਨ ਦਿਓ। ਇਹ ਠੋਸ ਦਲੀਲਾਂ ਦੇਣ, ਅਸੀਂ ਜ਼ਰੂਰ ਅਮਲ ਕਰਨ ਦੀ ਕੋਸ਼ਿਸ਼ ਕਰਾਂਗੇ।

**ਸਰਦਾਰ ਗੁਰਦੇਵ ਸਿੰਘ ਬਾਦਲ:** ਮੈਂ ਪੁਛਣਾ ਚਾਹੁੰਦਾ ਹਾਂ ਕਿ ਜਦੋਂ ਕਾਂਗਰਸ ਦਾ ਰਾਜ ਆਉਂਦਾ ਹੈ ਤਾਂ ਬਿਜਲੀ 3 ਘੰਟੇ ਮਿਲਦੀ ਹੈ ਪਰ ਜਦੋਂ ਅਕਾਲੀ ਪਾਰਟੀ ਦਾ ਰਾਜ ਆਉਂਦਾ ਹੈ ਤਾਂ ਬਿਜਲੀ 24 ਘੰਟੇ ਕਿਥੋਂ ਆ ਜਾਂਦੀ ਹੈ ?

(ਕੋਈ ਉੱਤਰ ਨਹੀਂ ਆਇਆ।)

**ਸਰਦਾਰ ਸੁਰਿੰਦਰਪਾਲ ਸਿੰਘ ਗਿੱਲ:** ਮੈਂ ਪੁਛਣਾ ਚਾਹੁੰਦਾ ਹਾਂ ਕਿ ਜਦੋਂ ਵੀ ਕਾਂਗਰਸ ਸਰਕਾਰ ਹੁੰਦੀ ਹੈ ਅਤੇ ਜਦੋਂ ਕੱਟ ਲਗਦੀ ਹੈ ਤਾਂ ਡੋਮੈਸਟਿਕ ਬਿਜਲੀ ਨੂੰ ਪਿਡਾਂ ਵਿੱਚ ਬੰਦ ਕਰ ਦਿੰਦੇ ਹਨ ਪਰ ਸ਼ਹਿਰਾਂ ਵਿੱਚ ਬਿਜਲੀ ਮਿਲਦੀ ਰਹਿੰਦੀ ਹੈ। ਮੈਂ ਮੁੱਖ ਮੰਤਰੀ ਜੀ ਤੋਂ ਪੁਛਣਾ ਚਾਹੁੰਦਾ ਹਾਂ ਕਿ ਕੀ ਇਸ ਸਰਕਾਰ ਵੇਲੇ ਪਿੰਡਾਂ ਨੂੰ ਵੀ ਸ਼ਹਿਰਾਂ ਦੇ ਬਰਾਬਰ ਤਸੱਵਰ ਕਰਨਗੇ ਜਿਸ ਤਰ੍ਹਾਂ ਸ਼ਹਿਰਾਂ ਵਿਚ ਡੋਮੈਸਟਿਕ ਬਿਜਲੀ ਮਿਲਦੀ ਰਹਿੰਦੀ ਹੈ ? ਕੀ ਇਹ ਪਿੰਡਾਂ ਨੂੰ ਸ਼ਹਿਰਾਂ ਵਾਂਗ ਡੋਮੈਸਟਿਕ ਬਿਜਲੀ ਵਿਚ ਤਸੱਵਰ ਕਰਨਗੇ ?

**ਮੁੱਖ ਮੰਤਰੀ:** ਪਿੰਡਾਂ ਵਿਚ ਵੀ ਇਨਸਾਨ ਹਨ ਅਤੇ ਉਨ੍ਹਾਂ ਇਨਸਾਨਾਂ ਨੂੰ ਸ਼ਹਿਰਾਂ ਦੇ ਬਰਾਬਰ ਸਮਝਣਾ ਚਾਹੀਦਾ ਹੈ। ਸਾਡੀ ਕੋਸ਼ਿਸ਼ ਹੈ ਕਿ ਉਨ੍ਹਾਂ ਨੂੰ ਬਰਾਬਰ ਸਮਝਿਆ ਜਾਵੇ ਅਤੇ ਬਰਾਬਰ ਦੀ ਚੀਜ਼ ਉਨ੍ਹਾਂ ਨੂੰ ਸਪਲਾਈ ਹੋਵੇ।

## Labour Strikes

***117. Shri Sewa Ram Arora:** Will the Minister of State for Labour and Employment be pleased to state—

(a) the number of labour strikes that took place in each District of the State during the period from 29th September, 1985 to date together with reasons therefor ;

(b) the steps taken to settle the labour disputes referred to in part (a) above ?

**Shri Kasturi Lal :** (a) The requisite information is as under:—

| Serial No. | Name of the District | No. of strikes from 29-9-85 to 31-1-86 | Main reasons |
|---|---|---|---|
| 1 | 2 | 3 | 4 |
| 1 | Amritsar | 1 | Due to laying off of workers. |
| 2 | Patiala | 7 | (i) Conflict between foreman and the workers. |
| | | | (ii) In support of demands. |
| | | | (iii) In support of demands. |

| 1 | 2 | 3 | 4 |
|---|---|---|---|
| | | | (iv) Absence of workers. |
| | | | (v) In support of demands. |
| | | | (vi) Suspension of a worker. |
| | | | (vii) Arrest of worker by the police. |
| 3 | Faridkot | 3 | In support of demands for bonus and wages. |
| 4 | Hoshiarpur | 1 | Increase in work-load |
| 5 | Bhatinda | 1 | Protest against arrest of workers. |
| 6 | Jalandhar | 4 | (i) Non-implementation of Palekar Award. |
| | | | (ii) Due to trade union activities. |
| | | | (iii) In support of demand for increase in bonus and increase in wages. |
| | | | (iv) In support of demands. |
| 7 | Ludhiana | 4 | (i) Dismissal of President of the Trade Union. |
| | | | (ii) Registration of workers. |
| | | | (iii) Increase in wages. |
| | | | (iv) Lay-off of some workers. |
| 8 | Gurdaspur | 3 | (i) Demand for increase in wages. |
| | | | (ii) Demands for new grades/scales. |
| | | | (iii) Retrenchment of workers. |
| 9 | Ropar | 1 | Dismissal of workers. |
| 10 | Ferozepur | 2 | (i) Suspension of workers. |
| | | | (ii) Arrest of one worker. |

(b) Out of the 27 strikes which had taken place during the period from 29th September, 1985 to 31st January, 1986, 25 have been settled through conciliatory efforts of the department and the strikes are continuing in the remaining 2 establishments.

ਸ੍ਰੀ ਸਪੀਕਰ : ਆਇੰਦਾ ਵਾਸਤੇ ਜੇ ਕੋਈ ਲੰਬਾ ਜਵਾਬ ਹੋਵੇ ਤਾਂ ਸਦਨ ਦੀ ਮੇਜ਼ ਤੇ ਰਖ ਦਿਤਾ ਜਾਇਆ ਕਰੇ ।

ਸ੍ਰੀ ਸੇਵਾ ਰਾਮ ਅਰੋੜਾ : ਜਵਾਬ ਤਾਂ ਲੰਬਾ ਹੈ ਹੀ ਨਹੀਂ ਜੀ।

ਸ੍ਰੀ ਸਪੀਕਰ : ਬੜਾ ਲੰਬਾ ਚੌੜਾ ਜਵਾਬ ਹੈ ।

ਸ੍ਰੀ ਸੇਵਾ ਰਾਮ ਅਰੋੜਾ : ਸਪੀਕਰ ਸਾਹਿਬ, ਮੈਂ ਤਹਾਡੇ ਰਾਹੀਂ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੀਆਂ ਸਟਰਾਈਕਸ ਹੁੰਦੀਆਂ ਹਨ ਉਹ ਕਿਸੇ ਕਾਰਨ ਇਨ੍ਹਾਂ ਦੇ ਮਾਲਿਕ ਪੁਲਸ ਨਾਲ

[ਸ੍ਰੀ ਸੇਵਾ ਰਾਮ ਅਰੋੜਾ]

ਮਿਲ ਕੇ ਜਿਹੜੇ ਟਰੇਡ ਲੀਡਰ ਹੁੰਦੇ ਹਨ, ਟਰੇਡ ਯੂਨੀਅਨਿਸਟ ਹੁੰਦੇ ਹਨ ਉਨਾਂ ਤੇ ਝੂਠੇ ਕੇਸ ਬਣਵਾ ਦਿੰਦੇ ਹਨ ਅਤੇ ਉਨ੍ਹਾਂ ਦੀ ਗ੍ਰਿਫਤਾਰੀ ਹੋ ਜਾਂਦੀ ਹੈ। ਕੀ ਸਰਕਾਰ ਇਸ ਗਲ ਨੂੰ ਐਨਸ਼ੋਅਰ ਕਰਵਾਏਗੀ ਕਿ ਇੰਡਸਟਰੀਅਲ ਡਿਸਪਿਊਟ ਵਿਚ ਪੁਲਿਸ ਮਦਾਖਲਤ ਨਾ ਕਰੇ ਤਾਕਿ ਟਰੇਡ ਯੂਨੀਅਨਿਸਟ ਗ੍ਰਿਫਤਾਰ ਨਾ ਹੋਣ ਅਤੇ ਇਸ ਤਰ੍ਹਾਂ ਸਟਰਾਈਕਸ ਨਾ ਹੋਣ ?

**ਰਾਜ ਮੰਤਰੀ :** ਵਿਚਾਰ ਕੀਤਾ ਜਾਵੇਗਾ (ਥੰਪਿੰਗ)

**ਸ੍ਰੀ ਸੇਵਾ ਰਾਮ ਅਰੋੜਾ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੀਆਂ 2 ਸਟਰਾਈਕਸ ਚੱਲ ਰਹੀਆਂ ਹਨ ਜਿਨ੍ਹਾਂ ਦੇ ਬਾਰੇ ਸਮਝੌਤਾ ਨਹੀਂ ਹੋ ਸਕਿਆ, ਉਹ ਕਿਹੜੀਆਂ ਕਿਹੜੀਆਂ ਮਿੱਲਾਂ ਹਨ ਅਤੇ ਕਿਹੜੀ ਕਿਹੜੀ ਜਗ੍ਹਾ ਤੇ ਹਨ ?

**ਰਾਜ ਮੰਤਰੀ :** ਇਕ ਤਾਂ ਸੰਧਵਾਂ ਮਿੱਲ ਕੋਟਕਪੂਰੇ ਵਿਚ ਸਟਰਾਈਕ ਚੱਲ ਰਹੀ ਹੈ ਅਤੇ ਦੂਸਰਾ ਧਾਰੀਵਾਲ ਵਿੱਚ ਸਟਰਾਈਕ ਚੱਲ ਰਹੀ ਹੈ। (ਥੰਪਿੰਗ) (ਹਾਸਾ)

**ਸ੍ਰੀ ਸਪੀਕਰ :** ਇਹ ਬੜਾ ਸੀਰੀਅਸ ਮਾਮਲਾ ਹੈ ਐਵੇਂ ਹਾਸੇ ਵਿਚ ਪੈ ਗਿਆ ਹੈ। ਜੋ ਸਟਰਾਈਕ ਚੱਲ ਰਹੀ ਹੈ ਉਨ੍ਹਾਂ ਦਾ ਸਮਝੌਤਾ ਕਰਾਉਣ ਵਾਸਤੇ ਕਿੰਨਾ ਟਾਈਮ ਲੱਗੇਗਾ?

**ਰਾਜ ਮੰਤਰੀ :** ਜਲਦੀ ਕਰਵਾ ਦਿਤਾ ਜਾਵੇਗਾ ਜੀ ।

---

**Cooperative Agricultural Service Societies in District Hoshiarpur**

*187. **Pandit Sarwan Ram Mansowalia :** Will the Chief Minister be pleased to state—

(a) the Total number of Cooperative Agricultural Service Societies working at present in district Hoshiarpur ;

(b) the total number of societies out of these referred to in part (a) above which are being administered by the executive Committee ;

(c) total number of Societies out of those referred to in part (a) above where the Government Administrators have been appointed ;

(d) the time by which the Government proposes to hold elections to the Cooperative Societies referred to in part (c) above?

**ਸਰਦਾਰ ਸੁਰਜੀਤ ਸਿੰਘ ਬਰਨਾਲਾ :** (ੳ) 307.

(ਅ) 151.

(ੲ) 156.

(ਸ) ਉਪਰੋਕਤ ਭਾਗ 'ੲ' ਵਿਚ ਦਰਸਾਈਆਂ 156 ਪ੍ਰਾਇਮਰੀ ਸਹਿਕਾਰੀ ਖੇਤੀ-ਬਾੜੀ ਸੇਵਾ ਸਭਾਵਾਂ ਦੀਆਂ ਪ੍ਰਬੰਧਕ ਕਮੇਟੀਆਂ ਦੀਆਂ ਚੋਣਾਂ ਆਉਣ ਵਾਲੇ ਸਮੇਂ ਵਿਚ ਦੂਸਰੀਆਂ ਸ੍ਰੇਣੀਆਂ ਦੀਆਂ ਸਭਾਵਾਂ ਜਿਨ੍ਹਾਂ ਦੇ ਪਹਿਲਾਂ ਆਦੇਸ਼ ਦਿੱਤੇ ਗਏ ਹਨ ਮੁਕੰਮਲ ਹੋਣ ਤੇ ਤਜਵੀਜ਼ ਕੀਤੀਆਂ ਜਾਂਦੀਆਂ ਹਨ ।

**ਪੰਡਿਤ ਸਰਵਣ ਰਾਮ ਮਨਸੋਵਾਲੀਆ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੁੱਖ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਇਕੱਲੇ ਹੁਸ਼ਿਆਰਪੁਰ ਜ਼ਿਲ੍ਹੇ ਵਿਚ 307 ਸਭਾਵਾਂ ਹਨ ਜਿਨਾਂ ਵਿਚ 156 ਤੇ ਐਡਮਨਿਸਟਰੇਟਰ ਲੱਗੇ ਹੋਏ ਹਨ ਔਰ 151 ਤੇ ਲੱਗਣ ਵਾਲੇ ਹਨ। ਕੀ ਇਹ ਕੋਈ ਸਮਾਂ ਮੁਕੱਰਰ ਕਰਨਗੇ ਕਿ ਇਤਨੇ ਸਮੇਂ ਵਿਚ ਸੁਸਾਇਟੀਆਂ ਦੀਆਂ ਇਲੈਕਸ਼ਨਜ਼ ਕਰਵਾਈਆਂ ਜਾਣਗੀਆਂ ?

**ਮੁੱਖ ਮੰਤਰੀ** : ਸਪੀਕਰ ਸਾਹਿਬ, ਇਹ ਐਡਮਨਿਸਟਰੇਟਰਜ਼ ਤਾਂ ਪੰਡਿਤ ਜੀ ਆਪਣੇ ਵੇਲੇ ਲਾ ਕੇ ਗਏ ਸੀ ਔਰ ਹੁਣ ਇਸ ਦਾ ਹਿਸਾਬ ਸਾਡੇ ਕੋਲੋਂ ਮੰਗਦੇ ਹਨ। ਅਸੀਂ ਤਾਂ ਇਲੈਕਸ਼ਨ ਕਰ-ਵਾਉਣੀਆਂ ਹਨ ਔਰ ਇਹ ਹੌਲੀ ਹੌਲੀ ਹੋਣਗੀਆਂ। ਹੌਲੀ ਹੌਲੀ ਸਾਰਿਆਂ ਦੀ ਇਲੈਕਸ਼ਨ ਹੋ ਜਾਵੇਗੀ।

ਇਕ ਅਵਾਜ਼ : ਇਹ ਹੌਲੀ ਹੌਲੀ ਦਾ ਕੀ ਮਤਲਬ ?

**ਪੰਡਿਤ ਸਰਵਣ ਰਾਮ ਮਨਸੋਵਾਲੀਆ** : ਸਪੀਕਰ ਸਾਹਿਬ ਮੈਂ ਮੁੱਖ ਮਤਰੀ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ 156 ਸੁਸਾਇਟੀਆਂ ਦੇ ਜੋ ਐਡਮਨਿਸਟਰੇਟਰਜ਼ ਲੱਗੇ ਹਨ ਇਨ੍ਹਾਂ ਵਿਚੋਂ ਘੱਟ ਤੋਂ ਘੱਟ ਸੌ ਐਡਮਨਿਸਟਰੇਟਰਜ਼ ਇਨ੍ਹਾਂ ਦੇ ਸਮੇਂ ਵਿਚ ਲੱਗੇ ਹਨ ਔਰ ਇਹ ਐਡਮਨਿਸਟਰੇਟਰ ਜੋ ਇਥੇ ਆਏ ਉਹ ਉਥੇ ਦੇ ਇਨਸਪੈਕਟਰ ਵਗੈਰਾ ਹੀ ਲੋਕਲੀ ਹਲਕਿਆਂ ਦੇ ਹਨ ਜੋ ਨਿਗਰਾਨੀ ਕਰਦੇ ਹਨ ਔਰ ਉਸਦੇ ਮਾਲਕ ਬਣ ਕੇ ਬੈਠ ਜਾਂਦੇ ਹਨ। ਜੇ ਐਡਮਨਿਸਟਰੇਟਰਜ਼ ਹੀ ਲਾਉਣੇ ਹਨ ਤਾਂ ਕੀ ਉਹ ਬਾਹਰੋਂ ਲਾਉਣਗੇ ? ਔਰ ਦੂਸਰਾ ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਇਹ ਕਦੋਂ ਤਕ ਇਲੈਕਸ਼ਨਜ਼ ਕਰਵਾ ਦਿਤੀਆਂ ਜਾਣਗੀਆਂ ?

**ਮੁੱਖ ਮੰਤਰੀ** : ਸਪੀਕਰ ਸਾਹਿਬ, ਨਾਰਮਲੀ ਇਹ ਛੋਟੀਆਂ ਛੋਟੀਆਂ ਸੁਸਾਇਟੀਆਂ ਹੁੰਦੀਆਂ ਹਨ ਔਰ ਉਥੇ ਦਾ ਪ੍ਰਬੰਧ ਲੋਕਲ ਹੀ ਹੁੰਦਾ ਹੈ ਜਿਸ ਕਰਕੇ ਉਹ ਐਡਮਨਿਸਟਰੇਟਰ ਲੋਕਲ ਹੀ ਲਗ ਜਾਂਦੇ ਹਨ। ਬਾਹਰੋਂ ਕਿਤਿਓਂ ਦੂਰੋਂ ਲਗਾਉਣ ਵਾਸਤੇ ਮੁਸ਼ਕਿਲ ਹੋਵੇਗੀ। ਇਨ੍ਹਾਂ ਨੂੰ ਚਲਾਉਣਾ ਵੀ ਮੁਸ਼ਕਿਲ ਹੋਵੇਗਾ ਅਤੇ ਪ੍ਰਬੰਧਕ ਨੂੰ ਵੀ ਮੁਸ਼ਕਲ ਹੋਵਗੀ।

---

### To make Nawanshahar as District

***142. Sardar Dilbagh Singh** : Will the Chief Minister be pleased to state whether the Government proposes to make Nawanshahar a district; if so, the time by which that is likely to be made ?

**ਸਰਦਾਰ ਮੇਜਰ ਸਿੰਘ ਉਬੋਕੇ (ਮਾਲ ਤੇ ਪੁਨਰਵਾਸ ਮੰਤਰੀ)** : ਨਹੀਂ ਜੀ।

**ਸਰਦਾਰ ਦਿਲਬਾਗ ਸਿੰਘ** : ਸਪੀਕਰ ਸਾਹਿਬ, ਮੈਂ ਮਨਿਸਟਰ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਇਸ ਦੇ ਵਾਸਤੇ ਇਕ ਕਮੇਟੀ ਬਣੀ ਸੀ ਔਰ ਉਸ ਕਮੇਟੀ ਨੇ ਰਿਕੂਮੈਂਡ ਕੀਤਾ ਸੀ ਕਿ ਨਵਾਂ ਸ਼ਹਿਰ ਨੂੰ ਡਿਸਟ੍ਰਿਕਟ ਬਣਾ ਦਿਤਾ ਜਾਵੇ, ਕੀ ਮਨਿਸਟਰ ਸਾਹਿਬ ਉਸ ਕਮੇਟੀ ਦੀ ਸਿਫਾਰਸ਼ ਮੰਨਣ ਵਾਸਤੇ ਤਿਆਰ ਹਨ ?

**ਮਾਲ ਮੰਤਰੀ** : ਸਪੀਕਰ ਸਾਹਿਬ, ਜੋ ਪਿੱਛੇ ਕਮੇਟੀ ਬਣੀ ਸੀ ਉਹ ਆਪਣੀਆਂ ਸਿਫਾਰਸ਼ਾਂ ਨਹੀਂ ਸੀ ਕਰ ਸਕੀ ਕਿਉਂਕਿ ਗਵਰਨਰੀ ਰਾਜ ਆ ਗਿਆ ਸੀ। ਉਨ੍ਹਾਂ ਦੀ ਸੁਜੈਸ਼ਨ ਸੀ ਕਿ ਦੁਆਬੇ ਵਿੱਚ 3 ਜ਼ਿਲ੍ਹਿਆਂ ਨੂੰ 4 ਜ਼ਿਲ੍ਹੇ ਬਣਾਏ ਜਾਣ। ਇਹ ਰਿਕੂਮੈਂਡੇਸ਼ਨ ਨਹੀਂ ਸੀ, ਸੁਜੈਸ਼ਨ ਸੀ। ਅਜੇ ਕੋਈ ਰੀਆਰਗੇਨਾਈਜੇਸ਼ਨ ਕਮੇਟੀ ਪੰਜਾਬ ਸਰਕਾਰ ਨੇ ਨਹੀਂ ਬਣਾਈ। ਜਦੋਂ ਬਣ ਗਈ ਤਾਂ ਉਸ ਵੇਲੇ ਸਾਰੀਆਂ ਗੱਲਾਂ ਤੇ ਵਿਚਾਰ ਕੀਤਾ ਜਾਵੇਗਾ।

ਸ੍ਰੀ ਸਪੀਕਰ : ਨੈਕਸਟ ਕੁਐਸਚਨ ।

ਸਰਦਾਰ ਦਿਲਬਾਗ ਸਿੰਘ: ਸਪੀਕਰ ਸਾਹਿਬ, ਮੈਂ ਸਪਲੀਮੈਂਟਰੀ ਦੂਸਰਾ ਕਰਨਾ ਹੈ ।

ਸ੍ਰੀ ਸਪੀਕਰ : ਇਕ ਮਿੰਟ ਰਹਿ ਗਿਆ ਹੈ। ਅਗਲੇ ਸਵਾਲ ਦਾ ਤੁਹਾਡਾ ਜਵਾਬ ਰਹਿ ਜਾਵੇਗਾ ।

## Construction of Bus Stand at Nawanshahar

***143. Sardar Dilbagh Singh:** Will the Chief Minister be pleased to state whether the Government proposes to construct a Bus Stand at Nawanshahar, if so, the time by which it is likely to be constructed ?

**ਸਰਦਾਰ ਸੁਰਜੀਤ ਸਿੰਘ ਬਰਨਾਲਾ** : ਨਹੀਂ ਜੀ । ਸਰਕਾਰ ਨੇ ਫੈਸਲਾ ਕੀਤਾ ਹੈ ਕਿ ਭਵਿਖ ਵਿਚ ਬੱਸ ਸਟੈਂਡਾਂ ਦੀ ਉਸਾਰੀ ਦਾ ਕੰਮ ਨਗਰ ਪਾਲਿਕਾਵਾਂ ਅਤੇ ਪੰਚਾਇਤਾਂ ਆਦਿ ਕਰਨਗੀਆਂ । ਇਸ ਅਨੁਸਾਰ, ਨਗਰ ਪਾਲਿਕਾ ਨਵਾਂਸ਼ਹਿਰ ਨੇ ਲੀਜ਼ ਹੋਲਡ ਆਧਾਰ ਤੇ ਭੂਮੀ ਦੇ ਤਬਾਦਲੇ ਲਈ ਇਕ ਤਜਵੀਜ਼ ਸਰਕਾਰ ਨੂੰ ਭੇਜੀ ਸੀ ਜਿਹੜੀ ਕਿ ਮਾਲ ਵਿਭਾਗ ਨੂੰ ਉਨ੍ਹਾਂ ਦੀ ਸਲਾਹ ਲਈ ਭੇਜੀ ਹੋਈ ਹੈ ।

**ਸਰਦਾਰ ਦਿਲਬਾਗ ਸਿੰਘ**: ਸਪੀਕਰ ਸਾਹਿਬ, ਮੈਂ ਚੀਫ ਮਨਿਸਟਰ ਸਾਹਿਬ ਨੂੰ ਬੇਨਤੀ ਕਰਦਾ ਹਾਂ ਕਿ ਇਹ ਜਿਹੜੀ ਪੰਜਾਬ ਰੋਡਵੇਜ਼ ਦੀ ਆਪਣੀ ਥਾਂ ਹੈ ਕੀ ਇਸ ਜਗ੍ਹਾ ਤੋਂ ਇਹ ਸ਼ਿਫਟ ਕਰਨ ਲਈ ਤਿਆਰ ਹਨ ਜਾਂ ਨਹੀਂ ?

**ਮੁੱਖ ਮੰਤਰੀ** : ਸਪੀਕਰ ਸਾਹਿਬ, ਇਹ ਜਿਹੜੀ ਜ਼ਮੀਨ ਹੈ ਇਸ ਨੂੰ ਟਰਾਂਸਫਰ ਕਰਨ ਦੀ ਵਿਉਂਤ ਚੱਲ ਰਹੀ ਹੈ। ਪਹਿਲਾਂ ਇਨ੍ਹਾਂ ਨੇ ਧਿਆਨ ਨਹੀਂ ਦਿੱਤਾ! ਸਾਡਾ ਇਹ ਯਤਨ ਹੈ ਕਿ ਇਥੇ ਬੱਸ ਸਟੈਂਡ ਛੇਤੀ ਹੋਵੇ ।

**Mr. Speaker** : Question Hour is over.

## ADJOURNMENT MOTIONS

**ਸ੍ਰੀ ਸਪੀਕਰ** : ਮੈਂ ਇਕ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਮੇਰੇ ਕੋਲ ਦੋ ਐਡਜਰਨਮੈਂਟ ਮੋਸ਼ਨਜ਼ ਆਈਆਂ ਸਨ ਇਕ ਮਾਸਟਰ ਮੋਹਨ ਲਾਲ ਵੱਲੋਂ ਅਤੇ ਦੂਜੀ ਕੁਝ ਕਾਂਗਰਸੀ ਐਮ.ਐਲ.ਏ. ਸਾਹਿਬਾਨ ਵੱਲੋਂ। ਇਹ ਦੋਨੋਂ ਰਿਲੇਟ ਕਰਦੀਆਂ ਹਨ ਉਸ ਇੰਸੀਡੈਂਟ ਨੂੰ ਜਿਹੜਾ ਕੱਲ੍ਹ ਕਪੂਰਥਲੇ ਵਿਚ ਹੋਇਆ ਹੈ। ਜੇਕਰ ਬਾਕਾਇਦਾ ਕਾਨੂੰਨ ਮੁਤਾਬਕ ਦੋਨਾਂ ਮੋਸ਼ਨਜ਼ ਨੂੰ ਵੇਖਿਆ ਜਾਵੇ ਤਾਂ ਅਸੰਬਲੀ ਦੇ ਰੂਲਜ਼ ਆਫ਼ ਪ੍ਰੋਸੀਜਰ ਅਤੇ ਕੰਡਕਟ ਆਫ਼ ਬਿਜ਼ਨੈਸ ਦੇ ਰੂਲ 60 (2) ਦੇ ਮੁਤਾਬਿਕ ਇਹ ਇਨਐਡਮਿਸੀਬਲ ਹਨ ਕਿਉਂਕਿ ਇਹ ਸੁਆਲ ਬੜਾ ਗੰਭੀਰ ਹੈ ਅਤੇ ਮੈਨੂੰ ਚੀਫ ਮਨਿਸਟਰ ਸਾਹਿਬ ਵੱਲੋਂ ਵੀ ਇਕ ਨੋਟਿਸ ਆਇਆ ਹੈ ਕਿ ਉਹ ਇਸ ਮਸਲੇ ਬਾਰੇ ਆਪਣੀ ਸਟੇਟਮੈਂਟ ਦੇਣਾ ਚਾਹੁੰਦੇ ਹਨ ਜਿਸ ਦੀ ਕਾਪੀ ਮੇਰੇ ਕੋਲ ਆ ਚੁੱਕੀ ਹੈ।

**ਸ੍ਰੀ ਸੇਵਾ ਰਾਮ ਅਰੋੜਾ** : ਸਪੀਕਰ ਸਾਹਿਬ, ਆਨ ਏ ਪੁਆਇੰਟ ਆਫ਼ ਆਰਡਰ (ਵਿਘਨ)

**ਮੁੱਖ ਮੰਤਰੀ** : ਚੂੰਕਿ ਮੈਂ ਇਸ ਬਾਰੇ ਬਿਆਨ ਦੇਣ ਲੱਗਾ ਹਾਂ .. (ਵਿਘਨ) (ਸ਼ੋਰ)

**Shri Sewa Ram Arora** : I have a right to say.

**Mr. Speakear** : I have reported to the House that the Hon. Chief Minster is making a statement in this regard in the House. I will give you a chance after the statement is made.

## STATEMENT BY THE CHIEF MINISTER *Re.* KAPURTHALA INCIDENT

ਮੁੱਖ ਮੰਤਰੀ (ਸਰਦਾਰ ਸੁਰਜੀਤ ਸਿੰਘ ਬਰਨਾਲਾ) : ਸਪੀਕਰ ਸਾਹਿਬ, ਕਪੂਰਥਲਾ ਵਿਚ ਬੜਾ ਦੁਖਦਾਈ ਵਾਕਿਆ ਹੋਇਆ ਹੈ। ਉਸ ਬਾਰੇ ਮੈਂ ਬਿਆਨ ਦੇਣ ਲੱਗਾ ਹਾਂ। ਚੂੰਕਿ ਬਿਆਨ ਇੰਗਲਿਸ਼ ਵਿੱਚ ਲਿਖਿਆ ਹੋਇਆ ਹੈ ਇਸ ਲਈ ਮੈਂ ਇੰਗਲਿਸ਼ ਵਿੱਚ ਹੀ ਪੜ੍ਹਾਂਗਾ :

It is reported that on 6th March, 1986 at 7.00 P.M. about 5/6 unidentified Sikh youths in the age group of 20/25 years came in green colour jeep near Germany Dass Park, Kapurthala and opened fire on the jeep of Shri Jarnail Singh Brar, D.S.P., Detective, Kapurthala, who was coming from District Courts to Civil Rest House. The Car of Shri Kabul Singh, Acting President of S.G.P.C., was also coming from the same direction at a little distance. The said extremists started indiscriminate firing with 9.mm pistols, automatic and semi-automatic weapons. As a result of firing Shri Jarnail Singh, D.S.P., Detective, Kapurthala, received bullet injuries on his thighs. H.C. Rulda Singh, Detective and Constable Jarnail Singh, Detective, were also injured in the jeep.

Simultaneously the said extremists fired at the car of Sardar Kabul Singh. S. Ravail Singh, occupant of the car died at the spot whereas S. Kabul Singh sustained bullet injuries. His car dashed into the nearby traffic island and other 3 occupants including 2 police gunmen in the car got down and took shelter in the house of S.P. Operation which was quite close to the place of occurrence. After this the extremists went to a circular road and further to a link road parallel to Kapurthala-Jalandhar road. Subsequently they went towards Kartarpur and Amritsar side. They continued firing indiscriminately on the persons who came across on their way. As a result of which 7 persons were killed.

Their names are as follow :—

(1) Ravail Singh (As already mentioned).
(2) Heera Lal, Galla Mandi, Kapurthala.
(3) Nazar Singh, Driver of C.M.O., Kapurthala.
(4) Balwinder Singh son of Karnail Singh, resident of Dogranwala, P.S. Kapurthala.
(5) Smt. Kanta employee in Guru Nanak Engineering Workshop.
(6) Manohar Lal son of Durga Dass, Kapurthala.
(7) Identity of the killed person is yet to be established.

Out of dead persons four are clean shaven, one lady and one is sikh. Besides, the following persons who were injured were admitted in the Local Civil Hospital, Kapurthala :—

(1) Shri Jarnail Singh Brar, D.S.P., Detective.
(2) H.C. Rulda Singh, Detective.
(3) Const. Jarnail Singh, Detective.
(4) Kabul Singh, Acting President of S.G.P.C.
(5) Puran Chand son of Churaman resident of Sain.
(6) Makhan Lal son of Ishar Dass, Kapurthala.
(7) Balwinder Singh son of Ajit Singh, resident of Kapurthala.
(8) Raju son of Sudagar, Kapurthala.

[Chief Minister]

(9) Kumar son of Bachan.
(10) Harinder Singh son of Sadhu Singh.
(11) Jaswant Singh son of Hazara Singh.
(12) Ranjit son of Kalu Ram, resident of Kapurthala.
(13) Umesh son of Bali Parshad, Driver, Jain Rice Mill.

Shri Kabul Singh is shifted to the Civil Hospital, Jalandhar where his condition is reportedly out of danger. One injured person is shifted to C.M.C., Hospital, Ludhiana.

Immediately after knowing the shoot out, S.P./Operation, D.S.P./City alongwith Local Police started chasing the extremists upto Dhillwan and further they could not locate the jeep. D.I.G./Jalandhar Range and Commissioner, Jalandhar, Division, SSP/Kapurthala also reached the spot. Indefinite curfew is imposed in the town. The empty cartridges of 9 M.M., 7.62 M.M. and .45" rimless recovered from the spot which indicates that automatic and semi-automatic weapons were used by the extremists.

All SSPs in the State and D.I.Gs Ranges are alerted. Nakabandies at all important points are organised. Further efforts are being made to arrest the culprits.

I have asked the D.G.P. to go there. I have also asked Sardar Sukhjinder Singh, Education Minister to be on the spot.

(ਇਸ ਸਮੇਂ ਹਾਊਸ ਵਿਚ ਬਹੁਤ ਸਾਰੇ ਮੈਂਬਰ ਸਾਹਿਬਾਨ ਖੜ੍ਹੇ ਹੋ ਕੇ ਕੁਝ ਬੋਲ ਰਹੇ ਸਨ ਪਰ ਕਾਫ਼ੀ ਸ਼ੋਰ ਹੋਣ ਦੇ ਕਾਰਨ ਸਾਫ਼ ਤੌਰ ਤੇ ਕੁਝ ਨਹੀਂ ਸੁਣਾਈ ਦੇ ਰਿਹਾ ਸੀ।)

**ਸ਼੍ਰੀ ਸੇਵਾ ਰਾਮ ਅਰੋੜਾ :** ਸਪੀਕਰ ਸਾਹਿਬ, ਅਸੀਂ ਡਿਸਕਸ਼ਨ ਚਾਹੁੰਦੇ ਹਾਂ ਇਸ ਮਸਲੇ ਤੇ... (ਸ਼ੋਰ) (ਵਿਘਨ)

**ਡਾਕਟਰ ਕੇਵਲ ਕ੍ਰਿਸ਼ਨ :** ਸਪੀਕਰ ਸਾਹਿਬ, ਇਹ ਬੜਾ ਗੰਭੀਰ ਮਸਲਾ ਹੈ। (ਵਿਘਨ)

**ਸ਼੍ਰੀ ਸਪੀਕਰ :** ਤੁਸੀਂ ਮੇਰੇ ਚੈਂਬਰ ਵਿੱਚ ਆ ਕੇ ਮੇਰੇ ਨਾਲ ਡਿਸਕਸ ਕਰ ਲਵੋ। (ਵਿਘਨ)

(At this stage many hon. Members were standing and wanted to speak)

**Mr. Speaker :** I won't allow you to speak. I must know on which matter you want to speak. You please come to my Chamber and we will discuss the matter.

---

## WALK-OUT

**ਸਰਦਾਰਨੀ ਗੁਰਬ੍ਰਿੰਦਰ ਕੌਰ ਬਰਾੜ :** ** ** **

**ਸ਼੍ਰੀ ਸਪੀਕਰ :** ਮਿਸਿਜ਼ ਬਰਾੜ, ਮੇਰੀ ਬੇਨਤੀ ਸੁਣ ਲਵੋ। ਜੋ ਕੁਝ ਤੁਸੀਂ ਕਹਿ ਰਹੇ ਹੋ it does not constitute a point of order. But if you are concerned wiih this matter, you please come to my Chamber, we will find out some way-out.

---

* Expunged as ordered by the Chair.

ਮੈਂ ਤੁਹਾਨੂੰ ਅਰਜ਼ ਕਰਾਂਗਾ ਕਿ ਤੁਸੀਂ ਅਗਰ ਇਸ ਦੇ ਮੁਤੱਅਲਕ ਕੋਈ ਡਿਸਕਸ਼ਨ ਮਹਿਸੂਸ ਕਰਦੇ ਹੋ ਤੁਸੀਂ ਕਿਰਪਾ ਕਰਕੇ ਮੇਰੇ ਚੈਂਬਰ ਵਿਚ ਆ ਜਾਵੋ ਉਥੇ ਬੈਠ ਕੇ ਕੋਈ ਰਸਤਾ ਲੱਭ ਲਵਾਂਗੇ ।

**ਸਰਦਾਰਨੀ ਗੁਰਬ੍ਰਿੰਦਰ ਕੌਰ ਬਰਾੜ** : ਅਸੀਂ ਚੈਂਬਰ ਵਿਚ ਵੀ ਆਉਣ ਨੂੰ ਤਿਆਰ ਹਾਂ। ਤੁਸੀਂ ਆਪ ਵੇਖੋ ਕਿ ਪੰਜਾਬ ਵਿਚ ਕੀ ਹੋ ਰਿਹਾ ਹੈ (ਵਿਘਨ)।

**Mr. Speaker**: If you do not want to come to my Chamber what can I do. (*Interruptions*)

(ਇਸ ਸਮੇਂ ਕਾਂਗਰਸ (ਆਈ) ਦੇ ਹਾਊਸ ਵਿਚ ਹਾਜ਼ਰ ਸਾਰੇ ਮੈਂਬਰ ਸਾਹਿਬਾਨ ** ** ** ** ** ਨਾਅਰੇ ਲਾਉਂਦੇ ਹੋਏ ਹਾਊਸ ਵਿਚੋਂ ਵਾਕ ਆਊਟ ਕਰ ਗਏ।)

(ਇਸ ਸਮੇਂ ਬੀ.ਜੇ.ਪੀ. ਦੇ ਹਾਊਸ ਵਿਚ ਹਾਜ਼ਰ ਸਾਰੇ ਮੈਂਬਰ ਸਾਹਿਬਾਨ ਵੀ ਵਾਕ-ਆਊਟ ਕਰ ਗਏ।)

## CALL ATTENTION NOTICE UNDER RULE 66

**Mr. Speaker** : Call Attention Notice. Shri Arjun Singh Siag (As the Hon'ble Member was not present in the house, it was not moved.)

## FINANCIAL BUSINESS

### (i) Presentation of Supplementary Estimates (Second Instalment) for the year 1985-86

**Minister of State for Public Relations (Sardar Natha Singh Dalam) :** Sir, I beg to present the Supplementary Estimates (Second Instalment) for the year 1985-86.

### (ii) Presentation of Report of Committee on Estimates on the Supplementary Estimates (Second Instalment) for the year 1985-86

**The Chairman, Estimates Committee (Giani Arjan Singh Litt) :** Sir, I beg to present the Report of the Committee on Estimates on Supplementary Estimates (Second Instalment) for the year 1985-86.

## DISCUSSION ON GOVERNOR'S ADDRESS AND VOTE ON THE MOTION OF THANKS (*Resumption*)

**ਸਰਦਾਰ ਕਿਰਪਾਲ ਸਿੰਘ (ਅੰਮ੍ਰਿਤਸਰ ਦੱਖਣੀ)**: ਸਪੀਕਰ ਸਾਹਿਬ, ਇਹ ਬੁੱਚੜ ਜਿਹੜੇ ਹਨ ਬੁੱਚੜ ਉਹ ਦੂਜਿਆਂ ਨੂੰ ਬੁੱਚੜ ਕਹਿ ਰਹੇ ਹਨ। ਇਸ ਵੇਲੇ ਇਹ ਸਾਰਾ ਜ਼ਮਾਨਾ ਜਾਣਦਾ ਹੈ ਕਿ ਇਸ ਗੱਲ ਤੇ, ਜੋ ਵਾਕਿਆ ਕੱਲ ਹੋਇਆ ਹੈ, ਹਰ ਇਕ ਆਦਮੀ ਨੂੰ ਉਸ ਤੇ ਬੜਾ ਗ਼ਮ ਹੈ, ਬੜਾ ਗੁੱਸਾ ਹੈ ਔਰ ਹਰ ਪੰਜਾਬੀ, ਹਰ ਹਿੰਦੁਸਤਾਨੀ ਅਜਿਹੇ ਵਾਕਿਆਤ ਦੇ ਮੁਤਅੱਲਕ ਆਪਣੀ ਦੁਨੀਆਂ ਕੋਲੋਂ ਬਹੁਤ ਪ੍ਰੇਸ਼ਾਨ ਹੈ। ਜਿਥੋਂ ਤੱਕ ਜ਼ਿੰਮੇਵਾਰੀ ਦਾ ਸੁਆਲ ਹੈ.........

**Expunged as ordered by the Speaker on 31st February, 1987.

[ਸਰਦਾਰ ਕਿਰਪਾਲ ਸਿੰਘ]

(ਇਸ ਵੇਲੇ ਸਰਦਾਰ ਕਿਰਪਾਲ ਸਿੰਘ ਆਪਣੀ ਸਪੀਚ ਕਰ ਰਹੇ ਸਨ ਅਤੇ ਕਾਮਰੇਡ ਮਹਿਤਾਬ ਸਿੰਘ ਵੀ ਬਗੈਰ ਪਰਮਿਸ਼ਨ ਦੇ ਕੁਝ ਬੋਲ ਰਹੇ ਸਨ।)

ਅਸੀਂ ਸਾਰੇ ਲੋਕ ਜਿਹੜੇ ਅੱਜ ਦੀ ਪਾਲਿਟਿਕਸ ਵਿੱਚ ਹਾਂ, ਉਹ ਇਨ੍ਹਾਂ ਜ਼ਿੰਮੇਵਾਰੀਆਂ ਤੋਂ ਨਹੀਂ ਬੱਚ ਸਕਦੇ। ਔਰ ਅਗਰ ਇਹ ਕਿਹਾ ਜਾਵੇ ਕਿ ਇਹ ਸਾਰੇ ਗੁਲ ਇਨ੍ਹਾਂ ਦੇ ਖਿਲਾਏ ਹੋਏ ਹਨ, ਬਹੁਤੀਆਂ ਐਸੀਆਂ ਫੋਰਸਿਜ਼ ਹਨ ਜਿਨ੍ਹਾਂ ਨੇ ਕਿ ਪੰਜਾਬ ਤੇ ਹਿੰਦੁਸਤਾਨ ਵਿੱਚ ਹਫੜਾ ਦਫੜੀ ਪੈਦਾ ਕੀਤੀ ਅਤੇ ਜਦੋਂ ਇਨ੍ਹਾਂ ਫੋਰਸਿਜ਼ ਦਾ ਮੰਬਾ ਲਭਣ ਦੀ ਕੋਸ਼ਿਸ਼ ਕਰੀਏ ਤਾਂ ਉਹ ਦਿੱਲੀ ਦੇ ਰਾਜ ਘਰਾਣੇ ਵਿੱਚ ਜਾ ਕੇ ਨਿਕਲਦੀ ਹੈ। ਮੈਂ ਆਪਣੀ ਗੱਲ ਸ਼ੁਰੂ ਕਰਦਿਆਂ ਹੋਇਆਂ (ਵਿਘਨ)

## WALK OUT

ਕਾਮਰੇਡ ਮਹਿਤਾਬ ਸਿੰਘ: ਜੇ ਤੁਸੀਂ ਮੈਨੂੰ ਬੋਲਣ ਦੀ ਇਜਾਜ਼ਤ ਨਹੀਂ ਦਿੰਦੇ ਤਾਂ ਮੈਂ ਵਾਕ ਆਊਟ ਕਰਦਾ ਹਾਂ।

(ਇਸ ਵੇਲੇ ਕਾਮਰੇਡ ਮਹਿਤਾਬ ਸਿੰਘ ਹਾਊਸ ਤੋਂ ਵਾਕ ਆਊਟ ਕਰ ਗਏ।)

## DISCUSSION ON GOVERNOR'S ADDRESS AND VOTE ON THE MOTION OF THANKS (*Resumption*)

**ਸਰਦਾਰ ਕਿਰਪਾਲ ਸਿੰਘ**: ਇਹ ਬਾਤ ਕਹੀ ਸੀ ਕਿ ਇਸ ਦੇਸ਼ ਦੀਆਂ ਤਮਾਮ ਪਰਾਬਲਮਜ਼ ਭਾਵੇਂ ਉਹ ਇੰਟਰ ਸਟੇਟ ਪਰਾਬਲਮਜ਼ ਹੋਣ, ਭਾਵੇਂ ਉਹ ਫਿਰਕੂ ਪਰਾਬਲਮਜ਼ ਹੋਣ, ਭਾਵੇਂ ਉਹ ਕਿਸੇ ਕਿਸਮ ਦੀਆਂ ਹੋਣ, ਉਨ੍ਹਾਂ ਸਾਰਿਆਂ ਦੀ ਜਦੋਂ ਤਹਿਕੀਕਾਤ ਕੀਤਿਆਂ ਉਨ੍ਹਾਂ ਦੀਆਂ ਜੜ੍ਹਾਂ ਲਭਣੀਆਂ ਹੋਣ ਤਾਂ ਉਹ ਨਹਿਰੂ ਪਰਿਵਾਰ ਦੇ ਘਰਾਣੇ ਵਿੱਚ ਜਾ ਕੇ ਨਿਕਲਦੀਆਂ ਹਨ। ਇਸ ਪਰਿਵਾਰ ਨੇ, ਮੈਂ ਅੱਜ ਕਹਿਣ ਲਈ ਮਜ਼ਬੂਰ ਹੋਇਆ ਹਾਂ, ਜਦੋਂ ਦੀ ਹਿੰਦੁਸਤਾਨ ਦੀ ਸੱਤਾ ਸੰਭਾਲੀ ਹੈ ਉਸ ਵੇਲੇ ਤੋਂ ਲੈ ਕੇ ਅੱਜ ਦੀ ਤਾਰੀਖ ਨੂੰ ਵੇਖੀਏ ਤਾਂ ਇਹ ਰਿਵਰ-ਵਾਟਰ ਦਾ ਡਿਸਪਿਊਟ ਜਾਂ ਜਿਹੜੀਆਂ ਹੋਰ ਪਰਾਬਲਮਜ਼ ਸਾਰੇ ਦੇਸ਼ ਵਿੱਚ ਹਨ ਉਹ ਸਾਰੀਆਂ ਦੀਆਂ ਸਾਰੀਆਂ ਕਾਂਗਰਸ ਸਰਕਾਰ ਦੀਆਂ ਆਪਣੀਆਂ ਪੈਦਾ ਕੀਤੀਆਂ ਹੋਈਆਂ ਹਨ। ਲੈਂਗੂਏਜ ਦਾ ਡਿਸਪਿਊਟ ਜਿਨ੍ਹਾਂ ਵਿੱਚ ਮਹਾਰਾਸ਼ਟਰ ਤੇ ਮੱਧ ਪ੍ਰਦੇਸ਼, ਮਹਾਰਾਸ਼ਟਰ ਤੇ ਕਰਨਾਟਕਾ ਔਰ ਆਂਧਰਾ ਤੇ ਤਾਮਿਲਨਾਡੂ ਅਤੇ ਹੋਰ ਕਿੰਨੀਆਂ ਹੀ ਐਸੀਆਂ ਗੱਲਾਂ ਨੇ ਜਿਨ੍ਹਾਂ ਵਿੱਚ ਬੇਲਗਾਮ ਵਰਗੇ ਸ਼ਹਿਰਾਂ ਦੀ ਹਾਲੀ ਵੀ ਚਰਚਾ ਬਾਕੀ ਹੈ, ਇਹ ਸਾਰੇ ਹੀ ਘਰ ਸਾਰੇ ਹੀ ਝੌਂਪੜੇ ਇਨ੍ਹਾਂ ਹੀ ਭੱਦਰ ਪੁਰਸ਼ਾਂ ਦੀ ਮਿਹਰਬਾਨੀ ਨਾਲ ਅੱਜ ਆਪਣਾ ਨਜ਼ਾਰਾ ਦੇ ਰਹੀਆਂ ਹਨ ਔਰ ਇਹ ਸਾਰਾ ਕੁਝ ਲੋਕਾਂ ਦੇ ਸਾਹਮਣੇ ਵੇਖਦੇ ਹੀ ਸੜ ਰਿਹਾ ਸੀ। ਉਸ ਦਿਨ ਆਪਣੀ ਗੱਲ ਨੂੰ ਸ਼ੁਰੂ ਕਰ-ਦਿਆਂ ਜਦੋਂ ਇਨ੍ਹਾਂ ਨੇ, ਮੇਰੇ ਵੀਰਾਂ ਦੀ ਟੋਕਾ ਟਾਕੀ ਦੀ ਗੱਲ ਕੀਤੀ ਤਾਂ ਮੈਨੂੰ ਪਤਾ ਲਗਿਆ। ਕੱਲ੍ਹ ਵੀ ਇਹ ਇਕ ਆਨਰੇਬਲ ਮੈਂਬਰ ਨੇ, ਜਿਨ੍ਹਾਂ ਦੀਆਂ ਵਫਾਦਾਰੀਆਂ ਹਮੇਸ਼ਾਂ ਹੀ ਟੈਂਪਰੇਰੀ ਰਹੀਆਂ ਹਨ, ਕੋਈ ਪੱਕੀ ਵਫ਼ਾਦਾਰੀ ਵਾਲਾ ਆਦਮੀ ਮੈਨੂੰ ਕੋਈ ਗੱਲ ਕਹਿ ਦੇਵੇ ਤਾਂ ਕੋਈ ਅਫ਼ਸੋਸ ਦੀ ਗੱਲ ਨਹੀਂ। ਚਲੋ ਖਾਨਦਾਨੀ ਗੁਲਾਮਾਂ ਵਿੱਚੋਂ ਕੋਈ ਇਕ ਬੰਦਾ ਅਗਰ ਉਠ ਕੇ ਕੁਝ ਕਹੇ ਤਾਂ ਉਸ ਨੂੰ ਆਪਣੇ ਆਕਾ ਦੀ ਅਹਿਮੀਅਤ ਨੂੰ, ਆਕਾ ਦੀ ਗੱਲ ਨੂੰ ਕਹਿਣ ਲਈ ਉਸ ਦਾ ਫਰਜ਼ ਤਾਂ ਬਣਦਾ ਹੀ ਸੀ ਲੇਕਿਨ ਆਨਰੇਬਲ ਮੈਂਬਰ, ਨਿਹਾਲ ਸਿੰਘ ਵਾਲਾ ਸਾਹਿਬ ਨੇ ਇਹ ਗੱਲ ਕਹੀ, ਉਨ੍ਹਾਂ ਦੀ ਬੜੀ ਅਜੀਬ ਬਾਤ ਹੈ। ਉਨ੍ਹਾਂ ਦੀਆਂ ਵਫ਼ਾਦਾਰੀਆਂ ਤਾਂ ਟੈਂਪਰੇਰੀ ਹੀ ਹਨ। ਉਹ ਪਤਾ ਹੀ ਨਹੀਂ, ਕਲ੍ਹ ਕਿਧਰ ਐਗਰੀ ਕਰਨ ਔਰ ਪਰਸੋਂ ਕਿਧਰ ਕਰਨ। ਉਨ੍ਹਾਂ ਦੀ ਕੋਈ ਪੱਕੀ ਬਾਤ ਨਹੀਂ ਹੈ। ਮੈਂ ਉਨ੍ਹਾਂ ਦਾ ਜ਼ਿਕਰ ਵੀ ਨਹੀਂ ਕਰਨਾ ਚਾਹੁੰਦਾ ਕਿਉਂਕਿ ਜ਼ਿਕਰ ਨਾਲ ਇਕ ਆਮ ਆਦਮੀ ਦੀ

ਅਹਿਮੀਅਤ ਨੂੰ ਵਧਾਉਣਾ ਹੈ ਜਿਸ ਦਾ ਆਪਣਾ ਕੋਈ ਮੌਰਲ ਸਟੈਂਡ ਹੀ ਨਹੀਂ, ਇਸ ਲਈ ਇਹ ਸ਼ੋਭਾ ਨਹੀਂ ਦਿੰਦਾ। ਇਹ ਐਵੇਂ ਸਰਸਰੀ ਜ਼ਿਕਰ ਸੀ। ਤੇ ਇਸ ਅਕਾਰਡ ਦੇ ਮੁਤੱਲਕ ਜਿੰਨੀਆਂ ਗੱਲਾਂ ਮੈਂ ਅੱਜ ਕਹਿਣੀਆਂ ਚਾਹੁੰਦਾ ਹਾਂ ਮੈਂ ਉਨ੍ਹਾਂ ਦੀ ਪਹਿਲੀ ਸੂਚੀ ਇਸ ਅੱਜ ਦੀ ਤਕਰੀਰ ਸ਼ੁਰੂ ਕਰਨ ਤੋਂ ਪਹਿਲਾਂ ਦੇਣਾ ਚਾਹੁੰਦਾ ਹਾਂ। ਅਕਾਰਡ ਦੇ ਮੁਤੱਲਕ ਮੇਰੀ ਪਹਿਲੀ ਬਾਤ ਇਹ ਹੈ ਕਿ ਸੈਂਟਰਲ ਗੌਰਮਿੰਟ ਔਰ ਉਨ੍ਹਾਂ ਦੇ ਸਹਿਯੋਗੀ ਸਿਨਸੀਅਰ ਨਹੀਂ ਹਨ। ਮੇਰੀ ਦੂਜੀ ਬਾਤ ਹੈ ਕਿ.......

10.13 A.M. (ਇਸ ਵੇਲੇ ਸ੍ਰੀ ਡਿਪਟੀ ਸਪੀਕਰ ਨੇ ਪ੍ਰਧਾਨਗੀ ਦੀ ਕੁਰਸੀ ਸੰਭਾਲੀ)।

ਸਮਝੌਤਾ, ਅਕਾਰਡ ਜਦੋਂ ਹੋਇਆ ਤਾਂ ਇਹ ਗੱਲ ਮੰਨ ਲਈ ਗਈ ਕਿ ਸ਼੍ਰੋਮਣੀ ਅਕਾਲੀ ਦਲ ਦੀਆਂ ਡੀਮਾਂਡਜ਼ ਠੀਕ ਸਨ, ਇਸ ਵਾਸਤੇ ਜੋ ਉਨ੍ਹਾਂ ਦੇ ਖਿਲਾਫ ਮੁਕਾਬਲੇਬਾਜ਼ੀ ਹੋਈ ਜਾਂ ਜਿੰਨੇ ਗਲਤ ਕਦਮ ਉਠਾਏ ਗਏ ਉਹ ਸਾਰੇ ਦੇ ਸਾਰੇ ਮੁਜਰਮ ਕਰਾਰ ਦਿੱਤੇ ਜਾਣੇ ਚਾਹੀਦੇ ਹਨ ਔਰ ਜਿੰਨਾਂ ਖਰਚਾ, ਪੰਜਾਬ ਦੀ ਸਰਕਾਰ ਨੂੰ ਬਰਦਾਸ਼ਤ ਕਰਨਾ ਪਿਆ, ਸੈਂਟਰਲ ਫੋਰਸਿਜ਼ ਦਾ ਜਾਂ ਇਨ੍ਹਾਂ ਡਿਸਟਰਬੈਂਸਿਜ਼ ਵਿੱਚ ਜਿੰਨਾਂ ਨੁਕਸਾਨ ਹੋਇਆ ਉਹ ਸਾਰਾ ਨੁਕਸਾਨ ਦੇਣ ਦੀ ਲਾਇਬਲ ਸੈਂਟਰਲ ਸਰਕਾਰ ਹੈ। ਅੰਮ੍ਰਿਤਸਰ ਸ਼ਹਿਰ ਜਿਹੜਾ ਭਾਰਤ ਦਾ ਦਰਵਾਜ਼ਾ ਹੈ ਇਨ੍ਹਾਂ ਝਗੜਿਆਂ ਦੀ ਵਜਾਹ ਨਾਲ ਉਸ ਦਾ ਬਹੁਤ ਨੁਕਸਾਨ ਹੋਇਆ ਹੈ। ਸਾਡੀ ਸਰਕਾਰ ਦਾ ਇਹ ਫਰਜ਼ ਹੈ, ਆਪਣੇ ਖਜ਼ਾਨੇ ਤੇ ਭਾਵੇਂ ਜਿੰਨਾਂ ਬੋਝ ਪਵੇ, ਇਹ ਇਕ ਪਰੈਸਟਿਜੀਅਸ ਸ਼ਹਿਰ ਹੈ, ਗੁਰੂ ਰਾਮਦਾਸ ਦੀ ਨਗਰੀ ਹੈ ਤੇ ਭਾਰਤ ਦਾ ਦਰਵਾਜ਼ਾ ਹੈ, ਦਰਵਾਜ਼ੇ ਅਤੇ ਡਿਉੜੀ ਤੋਂ ਘਰ ਦੇ ਭਾਗ ਦਾ ਪਤਾ ਲਗਦਾ ਹੈ, ਇਨ੍ਹਾਂ ਨੂੰ ਉਸ ਦਰਵਾਜ਼ੇ ਦੀ ਅਹਿਮੀਅਤ ਨੂੰ ਬਣਾਉਣਾ, ਸੰਵਾਰਣਾ ਚਾਹੀਦਾ ਹੈ। ਇਕ ਨੀਂਹ ਪੱਥਰ ਪਿਛਲੀ ਅਕਾਲੀ-ਜਨਤਾ ਸਰਕਾਰ ਦੇ ਵਕਤ ਸਰਦਾਰ ਬਾਦਲ ਸਾਹਿਬ ਨੇ ਗੇਟ ਵੇਅ ਆਫ ਇੰਡੀਆ ਬਣਾਉਣ ਵਾਸਤੇ ਛਹਿਰਟੇ ਤੋਂ ਪਰ੍ਹਾਂ, ਖਾਸੇ ਦੇ ਕੋਲ, ਬਾਈਪਾਸ ਦੇ ਨਜ਼ਦੀਕ ਰਖਿਆ ਸੀ। ਉਸ ਨੀਂਹ ਪਥਰ ਦੀ ਇਨ੍ਹਾਂ ਨੇ ਕੋਈ ਪ੍ਰਗਤੀ ਨਹੀਂ ਕੀਤੀ ਉਹ ਮਹਿਜ਼ ਨੀਂਹ ਪੱਥਰ ਬਣ ਕੇ ਰਹਿ ਗਿਆ, ਅੱਗੇ ਨਹੀਂ ਚਲਿਆ।

ਅਗਲੀ ਬਾਤ ਮੈਂ ਕਹਿਣੀ ਚਾਹੁੰਦਾ ਹਾਂ ਕਿ ਇਸ ਗਵਰਨਰ ਸਾਹਿਬ ਦੇ ਐਡਰੈਸ ਵਿੱਚ ਸ਼ਹਿਰਾਂ ਨੂੰ ਕੋਈ ਸਹੂਲਤ ਦਿੱਤੀ ਜਾਵੇ ਐਸੀ ਬਾਤ ਮੈਂ ਬੜੀ ਤਲਾਸ਼ ਕੀਤੀ ਹੈ ਪਰ ਮੈਨੂੰ ਕਿਤੇ ਪ੍ਰਾਪਤ ਨਹੀਂ ਹੋਈ। ਪੰਜਾਬ ਦੇ ਸ਼ਹਿਰ ਵਾਟਰ ਸਪਲਾਈ ਅਤੇ ਸੀਵਰੇਜ ਦੇ ਜ਼ੁਲਮਾਂ ਦੇ ਸ਼ਿਕਾਰ ਹਨ। ਮੈਂ ਅੱਗੇ ਵੀ ਕਈ ਵਾਰ ਕਿਹਾ ਹੈ ਕਿ ਮੈਂ ਅੰਮ੍ਰਿਤਸਰ ਸ਼ਹਿਰ ਵਿੱਚ ਐਸੇ ਸੈਂਕੜੇ ਮਕਾਨ ਪੁਆਇੰਟ ਆਊਟ ਕਰ ਸਕਦਾ ਹਾਂ ਜਿਨ੍ਹਾਂ ਦਾ ਰਕਬਾ 8×8 ਹੈ ਔਰ ਉਸ ਦੇ ਵਿੱਚ ਉਹੀ 8×8 ਦਾ ਕਮਰਾ ਉਨ੍ਹਾਂ ਦਾ ਡਾਈਨਿੰਗ, ਉਨ੍ਹਾਂ ਦਾ ਕਿਚਨ, ਉਨ੍ਹਾਂ ਦਾ ਡਰਾਇੰਗ, ਉਨ੍ਹਾਂ ਦਾ ਸੌਣ ਦਾ ਕਮਰਾ, ਉਨ੍ਹਾਂ ਦੀ ਨੂੰਹ ਦਾ ਕਮਰਾ, ਦੋ ਨੂੰਹਾਂ ਦਾ ਕਮਰਾ, ਦੋ ਜਵਾਨ ਬੇਟੀਆਂ ਦਾ ਕਮਰਾ, ਮਾਂ ਬਾਪ ਦਾ ਕਮਰਾ ਹੈ ਅਤੇ ਉਸ ਦੇ ਵਿੱਚ ਇਕ ਸੀਵਰੇਜ ਦਾ ਸੈਟ ਲਗਾ ਦਿੱਤਾ ਗਿਆ ਪਰ ਉਸ ਦਾ ਬਿਲ ਬਣ ਗਿਆ 1,900 ਰੁਪਏ। ਉਨ੍ਹਾਂ ਕੋਲੋਂ ਸਾਰੀ ਜਾਇਦਾਦ ਵੇਚ ਕੇ ਵੀ ਉਸ ਬਿਲ ਨੂੰ ਦੇਣਾ ਮੁਸ਼ਕਲ ਹੈ। ਪੰਜਾਬ ਗੌਰਮਿੰਟ ਵਲੋਂ ਉਨ੍ਹਾਂ ਲੋਕਾਂ ਨੂੰ ਜਿਨ੍ਹਾਂ ਨਾਲ ਐਨੀ ਜਿਆਦਤੀ ਹੋਈ ਔਰ ਲੁਟਿਆ ਸੀਵਰੇਜ ਬੋਰਡ ਨੇ, ਇਹਦੇ ਠੇਕੇਦਾਰਾਂ ਨੇ, ਇਸ ਦੇ ਵਿੱਚ ਕੋਈ ਰਿਲੀਫ ਨਹੀਂ। ਤੇ ਇਹ ਮੈਂ ਪੁਆਇੰਟ ਆਊਟ ਕਰ ਦਿਆਂ ਕਿ ਇਹ ਬਿਮਾਰੀ ਸਾਡੇ ਪੰਜਾਬ ਵਿੱਚ ਅਕਾਲੀ ਸਰਕਾਰ ਵੇਲੇ ਇਕ ਚੰਗੀ ਗੱਲ ਸਮਝ ਕੇ ਸਾਡੇ ਹੀ ਮਨਿਸਟਰ, ਸਰਦਾਰ ਬਲਵੰਤ ਸਿੰਘ ਹੋਰਾਂ ਨੇ ਤੇ ਉਸ ਵੇਲੇ ਸ੍ਰੀ ਕ੍ਰਿਸ਼ਨ ਲਾਲ ਜੋ ਭਾਰਤੀ ਜਨਤਾ ਪਾਰਟੀ ਦੇ ਸਨ ਜਿਹੜੇ ਜਨਤਾ ਪਾਰਟੀ ਵਿੱਚ ਆਏ ਅਤੇ ਸੀਵਰੇਜ ਬੋਰਡ ਦੇ ਚੇਅਰਮੈਨ ਬਣੇ ਸਨ, ਦੋਨਾਂ ਨੇ ਅਮਰੀਕਾ ਜਾ ਕੇ ਵਰਲਡ ਬੈਂਕ ਨਾਲ ਹੋਏ ਸਮਝੌਤੇ ਵਾਲੀ ਇਹ ਮੁਸੀਬਤ ਪੰਜਾਬੀਆਂ ਦੇ ਗਲ ਪਾਈ ਹੈ। ਇਸ ਦੇ ਵਿੱਚ ਬਹੁਤ ਜਲਦੀ, ਬਹੁਤ ਵੱਡਾ ਰਿਲੀਫ ਲੋਕਾਂ ਨੂੰ ਮਿਲਣਾ

[ਸਰਦਾਰ ਕਿਰਪਾਲ ਸਿੰਘ]

ਚਾਹੀਦਾ ਹੈ ਨਹੀਂ ਤਾਂ ਇਹ ਬਾਤ ਨਾ ਕਾਬਲੇ ਬਰਦਾਸ਼ਤ ਹੈ ਔਰ ਲੋਕ ਬੁਰੀ ਤਰ੍ਹਾਂ ਉਜੜ ਰਹੇ ਹਨ ।

ਅਗਲੀ ਬਾਤ ਮੈਂ ਕਹਿਣੀ ਚਾਹੁੰਦਾ ਹਾਂ ਕਿ ਅਕਾਲੀ-ਜਨਤਾ ਸਰਕਾਰ ਨੇ ਆਪਣੇ ਅਖਤਿਆਰੀ ਕੋਟੇ ਵਿਚੋਂ ਲੋਕਾਂ ਨੂੰ ਕੁਝ ਪਲਾਟ ਦਿੱਤੇ ਸਨ। ਇੰਪਰੂਵਮੈਂਟ ਟਰੱਸਟ, ਵਿਚੋਂ ਔਰ ਨਾਲ ਨਾਲ ਹੀ ਲੋਕਾਂ ਕੋਲੋਂ ਪੈਸੇ ਜਮ੍ਹਾਂ ਕਰਵਾਏ ਸਨ ਕਿ ਉਨ੍ਹਾਂ ਨੂੰ ਲਾਟਰੀ ਨਾਲ ਪਲਾਟ ਦਿੱਤੇ ਜਾਣਗੇ। ਕਾਂਗਰਸ ਸਰਕਾਰ ਨੇ ਇਹ ਦਿੱਤੇ ਹੋਏ ਪਲਾਟ ਕੈਂਸਲ ਕੀਤੇ ਔਰ ਉਹ ਜਿਹੜਾ ਆਰਡਰ ਸੀ ਉਹ ਹਾਈ ਕੋਰਟ ਵਿੱਚ ਚੈਲੰਜ ਹੋਇਆ। ਹਾਈ-ਕੋਰਟ ਨੇ ਉਸ ਆਰਡਰ ਨੂੰ ਗਲਤ ਕਰਾਰ ਦਿੱਤਾ ਲੇਕਿਨ ਲੋਕਾਂ ਨੂੰ ਮੁੜ ਕੇ ਪਲਾਟ ਨਹੀਂ ਮਿਲ ਸਕੇ ਜਿਨ੍ਹਾਂ ਨੂੰ ਅਕਾਲੀ-ਜਨਤਾ ਸਰਕਾਰ ਨੇ ਦਿੱਤੇ ਸਨ ਅਤੇ ਨਾ ਹੀ ਉਹ ਲਾਟਰੀ ਸਿਸਟਮ ਮੁੜ ਕੇ ਰਿਵਾਈਵ ਹੋਇਆ ਬਲਕਿ ਅਖਤਿਆਰੀ ਕੋਟੇ ਵਿਚੋਂ ਕਾਂਗਰਸ ਸਰਕਾਰ ਵੇਲੇ ਇਨ੍ਹਾਂ ਕਈ ਐਮ.ਐਲ.ਏਜ਼ ਨੂੰ ਬੇਨਾਮੀ ਨਾਮਾਂ ਤੇ ਕਈ ਕਈ ਪਲਾਟ ਵੇਚ ਵੀ ਛੱਡੇ। ਅਗਰ ਹੁਣ ਵੀ ਉਸ ਦੇ ਮੁਤੱਲਕ ਇਕ ਫੈਸਲਾ ਕਰ ਲਿਆ ਜਾਵੇ ਕਿ ਜਿਨ੍ਹਾਂ ਲੋਕਾ ਨੂੰ ਅਖਤਿਆਰੀ ਕੋਟੇ ਵਿਚੋਂ ਪਲਾਟ ਮਿਲਿਆ ਹੈ ਅਗਰ ਉਹ ਅੱਗੋਂ ਵੇਚਦੇ ਹਨ ਜਾਂ ਕੋਈ ਬੇਨਾਮੀ ਟ੍ਰਾਂਜੈਕਸ਼ਨ ਕਰਦੇ ਹਨ ਤਾਂ ਉਹ ਇਲਲੀਗਲ ਸਮਝਿਆ ਜਾਵੇਗਾ, ਕੋਈ ਬੇਨਾਮੀ ਟ੍ਰਾਂਜ਼ੈਕਸ਼ਨ ਜਿਹੜੀ ਹੈ ਉਸ ਨੂੰ ਅਪਰੂਵ ਨਹੀਂ ਕੀਤਾ ਜਾਵੇਗਾ ਔਰ ਨਾ ਹੀ ਉਸ ਨੂੰ ਟ੍ਰਾਂਜ਼ੈਕਸ਼ਨ ਵਾਸਤੇ ਕਿਸੇ ਤਰ੍ਹਾਂ ਦੀ ਕੋਈ ਇਜਾਜ਼ਤ ਦਿੱਤੀ ਜਾਵੇਗੀ ਤਾਂ ਜਿਹੜੀ ਐਕਸਪਲਾਇਟੇਸ਼ਨ ਕਾਂਗਰਸ ਰਾਜ ਵਿੱਚ ਹੋਈ ਹੈ ਉਸ ਦਾ ਇਕ ਬੇਹਤਰ ਹੱਲ ਹੋਵੇਗਾ। ਇਹ ਇਸ ਤਰ੍ਹਾਂ ਕੀਤਾ ਜਾਵੇ।

ਇਕ ਗੱਲ ਮੈਂ ਸਕੂਲਾਂ ਦੇ ਮੁਤੱਲਕ ਕਹਿਣੀ ਚਾਹੁੰਦਾ ਹਾਂ। ਇਹ 10 ਪੱਲਸ 2 ਸਿਸਟਮ ਲਾਗੂ ਹੋਣ ਦੇ ਬਾਦ ਜਿਹੜੇ ਪ੍ਰਾਈਵੇਟ ਸਕੂਲਜ਼ ਹਨ ਉਨ੍ਹਾਂ ਨੂੰ ਇਸ ਦਾ ਪੂਰਾ ਹਿੱਸਾ ਉਹੀ ਸਹੂ-ਲਤਾਂ ਜਿਹੜੀਆਂ ਗੌਰਮਿੰਟ ਸਕੂਲਾਂ ਨੂੰ ਮਿਲਦੀਆਂ ਹਨ ਉਹ ਮਿਲਣੀਆਂ ਚਾਹੀਦੀਆਂ ਹਨ। ਇਸ ਵੇਲੇ ਵੀ ਮਹਿਕਮਾ ਤਾਲੀਮ ਨੇ ਇਹ ਜਿਹੜੀ ਬਾਰਡਰ ਬੈਲਟ ਹੈ ਉਸ ਵਿੱਚ ਹਾਊਸ ਰੈਂਟ ਇਨ ਬਾਰਡਰ ਬੈਲਟ ਦੀ ਪਰੋਵੀਜ਼ਨ ਥਲੇ ਕੁਝ ਲੋਕਾਂ ਨੂੰ ਸਹੂਲਤਾਂ ਦਿੱਤੀਆਂ ਹਨ ਜਿਹੜੀਆਂ ਸ਼ਹਿਰਾਂ ਵਿੱਚ ਮਿਲ ਗਈਆਂ ਹਨ ਲੇਕਿਨ ਪਿੰਡਾਂ ਦੇ ਲੋਕਾਂ ਨੂੰ ਨਹੀਂ ਮਿਲ ਸਕੀਆਂ।

ਇਕ ਗੱਲ ਮੈਂ ਇਹ ਕਹਿਣੀ ਚਾਹੁੰਦਾ ਹਾਂ ਕਿ ਬਲਿਊ ਸਟਾਰ ਓਪਰੇਸ਼ਨ ਦੀ ਵਜਾਹ ਨਾਲ ਜਿਹੜੇ ਦੁਕਾਨਦਾਰਾਂ ਦਾ ਮਾਲ ਸਾਰਾ ਸੜ ਗਿਆ ਸੀ ਜਾਂ ਮਿਲਟਰੀ ਵਾਲਿਆਂ ਨੇ ਲੁੱਟ ਲਿਆ ਸੀ, ਜਿਸ ਤੋਂ ਮੇਰੇ ਨਾਲ ਉਸ ਵੇਲੇ ਦਾ ਜਨਰਲ ਜ਼ਰਾ ਖ਼ਫਾ ਵੀ ਹੋਇਆ ਜਦੋਂ ਮੈਂ ਕਿਹਾ ਕਿ ਉਨ੍ਹਾਂ ਨੂੰ ਇਨਸ਼ੋਰੈਂਸ ਨਹੀਂ ਮਿਲੀ ਕਿਉਂਕਿ ਲਾਈਫ ਇਨਸ਼ੋਰੈਂਸ ਕਾਰਪੋਰੇਸ਼ਨ ਨੇ ਸਟੈਂਡ ਲਿਆ ਹੈ ਕਿ ਮਿਲ-ਟਰੀ ਐਕਸ਼ਨ ਦੇ ਵੇਲੇ ਮਿਲਟਰੀ ਦੇ ਮਾਰੇ ਲੋਕਾਂ ਨੂੰ ਅਸੀਂ ਕੁਝ ਨਹੀਂ ਦੇ ਸਕਦੇ, ਉਨ੍ਹਾਂ ਲੋਕਾਂ ਨੇ ਮਿਲਟਰੀ ਦੇ ਖਿਲਾਫ ਕਦੇ ਐਲਾਨੇ ਜੰਗ ਨਹੀਂ ਕੀਤਾ, ਘਰ ਵਿੱਚ ਸੁਤੇ ਪਇਆਂ ਦੇ ਮਕਾਨ ਸੜ ਗਏ, ਸਮਾਨ ਸੜ ਗਿਆ ਉਹ ਦਰ-ਬਦਰ ਭੌਂਦੇ ਫਿਰਦੇ ਹਨ ਅਤੇ ਅੱਜ ਤੱਕ ਉਨ੍ਹਾਂ ਨੂੰ ਕੋਈ ਜਗ੍ਹਾ ਨਹੀਂ ਮਿਲੀ। ਜਿਹੜੀ ਜਗ੍ਹਾ ਇੰਪਰੂਵਮੈਂਟ ਟਰੱਸਟ ਨੇ ਬਣਾਈ ਹੈ । ਉਹ ਏਨੇ ਖਤਰਨਾਕ ਕਿਸਮ ਦੇ ਕੁਆਰਟਰਜ਼ ਹਨ ਜਿਨ੍ਹਾਂ ਵਿੱਚ ਮਾਰਕਿਟ ਬਣ ਕੇ ਚਲ ਹੀ ਨਹੀਂ ਸਕਦੀ। ਉਨ੍ਹਾਂ ਦਾ ਕੋਈ ਖਾਤਰਖਾਹ ਇੰਤਜ਼ਾਮ ਨਹੀਂ ।

ਮੈਂ ਪੰਜਾਬ ਸਰਕਾਰ ਕੋਲੋਂ ਇਹ ਉਮੀਦ ਕਰਨੀ ਚਾਹਾਂਗਾ ਕਿ ਐਲ.ਆਈ.ਸੀ. ਨੂੰ ਇਸ ਗੱਲ ਦੇ ਲਈ ਮਿਲ ਕੇ ਪਰਸੂਏਡ ਕੀਤਾ ਜਾਵੇ, ਜ਼ੋਰ ਦਿੱਤਾ ਜਾਵੇ ਕਿ ਉਨ੍ਹਾਂ ਲੋਕਾਂ ਦਾ ਕੋਈ ਕਸੂਰ ਨਹੀਂ,

ਮਿਲਟਰੀ ਵਾਲਿਆਂ ਦੀ ਦੁਸ਼ਮਣੀ ਅਕਾਲ ਤਖ਼ਤ ਨਾਲ ਸੀ, ਉਹ ਉਨ੍ਹਾਂ ਨੇ ਢਾਹ ਲਿਆ, ਉਨ੍ਹਾਂ ਦੀ ਦੁਸ਼ਮਣੀ ਉਥੇ ਆਏ ਯਾਤਰੀਆਂ ਨਾਲ ਸੀ, ਉਨ੍ਹਾਂ ਨੂੰ ਫੜ੍ਹ ਕੇ ਅੰਦਰ ਦੇ ਦਿੱਤਾ, ਇਨ੍ਹਾਂ ਗਰੀਬ ਲੋਕਾਂ ਨੂੰ ਸਜ਼ਾ ਮੁਫਤ ਵਿਚ ਮਿਲੀ ਹੈ। ਇਨਸ਼ੋਰੈਂਸ ਕਾਰਪੋਰੇਸ਼ਨ ਉਨ੍ਹਾਂ ਨੂੰ ਪੈਸੇ ਦੇਵੇ । ਉਨ੍ਹਾਂ ਨੂੰ ਕੰਮ ਕਰਨ ਨੂੰ ਸਹੂਲਤ ਦਿੱਤੀ ਜਾਵੇ। ਪੰਜਾਬ ਵਿਚ ਬਹੁਤ ਚਿਰ ਤੋਂ ਇਕ ਤਹਿਰੀਕ ਚਲਦੀ ਹੈ ਕਿ ਜਿਹੜੇ ਦੇਸ਼ ਅਤੇ ਵਿਦੇਸ਼ਾਂ ਵਿਚ ਸੱਨਅਤਕਾਰ ਪੰਜਾਬ ਵਿਚ ਸਨਅੱਤਾਂ ਲਗਾਉਣਾ ਚਾਹੁੰਦੇ ਹਨ, ਉਨ੍ਹਾਂ ਨੂੰ ਸਹੂਲਤਾਂ ਦਿੱਤੀਆਂ ਜਾਣ। ਡਿਪਟੀ ਸਪੀਕਰ ਸਾਹਿਬ, ਪਿੱਛੇ ਜਿਹੇ ਮੈਂ ਬੰਬਈ ਗਿਆ ਸੀ, ਉਥੇ ਮੈਂ ਪੰਜਾਬੀਆਂ ਦੀ ਇੰਡਸਟਰੀ ਵੇਖੀ, ਮੈਂ ਬੜਾ ਸ਼ਰਮਸਾਰ ਹੋਇਆ ਕਿ ਪੰਜਾਬੀ ਕੰਮ ਕਰਨਾ ਚਾਹੁੰਦੇ ਹਨ ਅਤੇ ਇੰਡਸ-ਟਰੀ ਵੀ ਐਸੀ ਜਿਸ ਵਿਚ ਇਮਪਲਾਇਮੈਂਟ ਦੇ ਸਕੋਪ ਬਹੁਤ ਹਨ। ਮੈਂ ਪੰਜਾਬ ਸਰਕਾਰ ਨੂੰ ਕਹਾਂਗਾ ਕਿ ਉਹ ਆਪਣੀ ਐਕਸਪਰਟਸ ਦੀ ਕੋਈ ਟੀਮ ਮੁਕੱਰਰ ਕਰਕੇ, ਇਨ੍ਹਾਂ ਸਾਰਿਆਂ ਸੂਬਿਆਂ ਦੇ ਵਿਚ ਜਾਂ ਪੰਜਾਬ ਜਾਂ ਦੇਸ਼ ਤੋਂ ਬਾਹਰ ਜਿਹੜੇ ਲੋਕ ਇੰਡਸਟਰੀ ਵਿਚ ਇੰਟਰੈਸਟ ਰੱਖਦੇ ਹੋਣ ਉਨ੍ਹਾਂ ਨਾਲ ਨੈਗੋਸ਼ੀਏਟ ਕਰਕੇ, ਇਥੇ ਜਿਹੜੇ ਨਵੇਂ ਫੋਕਲ ਪੁਆਇੰਟਸ ਬਣਾ ਰਹੇ ਹਾਂ, ਇਨ੍ਹਾਂ ਨੂੰ ਵਧ ਤੋਂ ਵੱਧ ਸਹੂਲਤਾਂ ਦਿੱਤੀਆਂ ਜਾਣ। ਇਥੇ ਕਲ੍ਹ ਬੜਾ ਖ਼ੂਬਸੂਰਤ ਫੰਕਸ਼ਨ ਕੀਤਾ ਜਿਸ ਵਿਚ ਚੀਫ਼ ਮਨਿਸਟਰ ਸਾਹਿਬ ਨੇ ਬੇਵਾਂ ਨੂੰ, ਜਿਹੜੀਆਂ ਕਾਂਗਰਸੀ ਸਰਕਾਰਾਂ ਦੇ ਅਤੇ ਸਾਡੇ ਪ੍ਰਾਈਮ ਮਨਿਸਟਰ ਦੇ ਰਾਜ ਗੱਦੀ ਸੰਭਾਲਦੇ ਹੋਏ ਹੋਈਆਂ ਸਨ, ਜਿਸ ਵਿਚ ਅਸਮਾਨੀ ਆਫ਼ਤਾਂ ਨਹੀਂ ਇਨਸਾਨੀ ਆਫਤਾਂ ਟੁੱਟ ਗਈਆਂ, ਜਿਸ ਨੇ ਜ਼ਿੰਦਗੀ ਇਕ ਤਹਿਰੀਕ ਕਰ ਦਿੱਤੀ, ਜਿਸ ਤੇ ਇਹ ਤਬੱਸਰਾ ਕੀਤਾ ਜਾ ਸਕਦਾ ਹੈ ਕਿ :

> 'ਕਲ ਤੱਕ ਜੋ ਖੜ੍ਹਾ ਥਾ ਲਾਸ਼ੋਂ ਕੇ ਢੇਰ ਪਰ,
> ਵੋ ਆਦਮੀ ਕਬੀਲੇ ਕਾ ਸਰਦਾਰ ਬਨ ਗਿਆ।'

ਇਸ ਗੱਲ ਨੂੰ ਵੇਖਦੇ ਹੋਏ ਅੰਮ੍ਰਿਤਸਰ ਸ਼ਹਿਰ ਵਿਚ ਐਸਾ ਕੰਪਲੈਕਸ ਜਿਸ ਤਰ੍ਹਾਂ ਮੋਹਾਲੀ ਵਿਚ ਬਣਾ-ਇਆ ਗਿਆ ਹੈ, ਉਥੇ ਬਣਾ ਕੇ ਲੋਕਾਂ ਨੂੰ ਇਹ ਸਹੂਲਤਾਂ ਦੇਣ ਵਾਸਤੇ ਕਿਰਪਾ ਕਰੋ।

ਇਕ ਗੱਲ ਮੈਂ ਬਿਜਲੀ ਬੋਰਡ ਦੇ ਮੁਤੱਲਕ ਕਹਿਣੀ ਚਾਹੁੰਦਾ ਹਾਂ ਕਿ ਬਿਜਲੀ ਬੋਰਡ ਦੀ ਕਾਰਕਰਦਗੀ ਤੇ ਜਿਹੜੀਆਂ ਸਟੇਟਮੈਂਟਸ ਆਉਂਦੀਆਂ ਹਨ, ਇਹ ਰੀਅਲਿਸਟਿਕ ਨਹੀਂ, ਅਨ-ਰੀਅਲਿਸਟਿਕ ਹਨ। ਅਸੀਂ ਸਾਰੇ ਵੇਖਦੇ ਰਹੇ ਹਾਂ ਕਿ ਪਿਛਲਾ ਵਕਤ ਜਿਸ ਤਰ੍ਹਾਂ ਗੁਜ਼ਰਿਆ ਹੈ। ਬਿਜਲੀ ਸਪਲਾਈ ਬੜੀ ਖ਼ਰਾਬ ਰਹੀ, ਬਹੁਤ ਟ੍ਰਿਪਿੰਗ ਰਹੀ। ਇੰਡਸਟਰੀ ਵਿਚ, ਸੋਸ਼ਲ ਲਾਈਫ ਵਿਚ, ਹਸਪਤਾਲਾਂ ਵਿਚ ਅਤੇ ਸਕੂਲਾਂ ਵਿਚ ਬਿਜਲੀ ਸਪਲਾਈ ਨਹੀਂ ਮਿਲਦੀ ਸੀ । ਸਕੂਲਾਂ ਦੇ ਬਚਿਆਂ ਨੂੰ ਬਿਜਲੀ ਸਪਲਾਈ ਤੋਂ ਬਗੈਰ ਕਿੰਨੀ ਪਰੇਸ਼ਾਨੀ ਦਾ ਸਾਹਮਣਾ ਕਰਨਾ ਪੈਂਦਾ ਸੀ । ਸਾਰਿਆਂ ਨੂੰ ਉਨ੍ਹਾਂ ਨੇ ਪਰੇਸ਼ਾਨ ਕਰਕੇ ਰਖਿਆ ਸੀ। ਇਸ ਦੇ ਵਿਚ ਬਿਜਲੀ ਬੋਰਡ ਦਾ ਚੇਅਰਮਨ ਇਸ ਦਾ ਕਰੈਡਿਟ ਲੈਣਾ ਚਾਹੁੰਦਾ ਹੈ ਕਿ ਉਨ੍ਹਾਂ ਨੇ ਬੜੀ ਬਿਜਲੀ ਇਨਕਲੂਡ ਕਰ ਦਿੱਤੀ ਹੈ ਅਤੇ ਪੰਜਾਬ ਵਿਚ ਜਿੰਨੀ ਬਿਜਲੀ ਪੂਲ ਵਿਚ ਹੈ, ਉਹ ਵਧ ਗਈ ਹੈ, ਇਹ ਹਕੀਕਤ ਪਸੰਦ ਬਾਤ ਨਹੀਂ ਹੈ । ਇਥੇ ਬਿਜਲੀ ਬੋਰਡ ਦੇ ਇੰਜੀਨੀਅਰਜ਼ ਦਾ ਇਕ ਡੈਪੂਟੇਸ਼ਨ ਫਿਰਦਾ ਹੈ। ਉਹ ਕਈ ਮੈਂਬਰਾਂ ਨੂੰ ਮਿਲੇ ਹਨ। ਉਨ੍ਹਾਂ ਨੇ ਬਿਜਲੀ ਬੋਰਡ ਦੇ ਚੇਅਰਮੈਨ ਦੇ ਖਿਲਾਫ਼ ਕੁਰੱਪਸ਼ਨ ਅਤੇ ਧਾਂਧਲੀਆਂ ਦਾ ਜ਼ਿਕਰ ਕੀਤਾ ਹੈ ਅਤੇ ਉਹ ਤਮਾਮ ਐਲਾਨ ਜਿਹੜੇ ਬਿਜਲੀ ਬੋਰਡ ਵਲੋਂ ਕੀਤੇ ਗਏ ਹਨ, ਨੂੰ ਚੈਲੰਜ ਕੀਤਾ ਹੈ। ਉਨ੍ਹਾਂ ਦੀਆਂ ਰੀਪ੍ਰੈਜ਼ੈਂਟੇਸ਼ਨਾਂ ਅਤੇ ਇਸ਼ਤਿਹਾਰ ਆਦਿ ਚੀਫ਼ ਮਨਿਸਟਰ ਸਾਹਿਬ ਕੋਲ ਪਹੁੰਚ ਚੁਕੇ ਹਨ ਅਤੇ ਬਾਕੀ ਲੋਕਾਂ ਕੋਲ ਵੀ ਪਹੁੰਚ ਗਏ ਹਨ। ਉਨ੍ਹਾਂ ਨੇ ਬਹੁਤ ਹੀ ਸੀਰੀਅਸ ਕੁਰੱਪਸ਼ਨ ਦੇ ਚਾਰਜਿਜ਼ ਲਾਏ ਹਨ। ਮੈਂ ਇਹ ਗੱਲ ਕਹਿਣ ਵਿਚ ਝਿਜਕਦਾ ਨਹੀਂ ਕਿ ਚੇਅਰਮੈਨ ਦੀ ਐਸ਼ੋਰੈਂਸ

[ਸਰਦਾਰ ਕਿਰਪਾਲ ਸਿੰਘ]

ਬਤੌਰ ਹਾਈ ਕਲਾਸ ਐਸ਼ੋਰੈਂਸ ਹੈ ਚਾਹੇ ਉਹ ਜਗਲਰੀ ਪਰਾਪੇਗੰਡਾ ਵੇਅ ਨਾਲ ਪੇਸ਼ ਕੀਤੀ ਹੈ। ਮੈਂ ਇਸ ਦੀ ਡੀਟੇਲਜ਼ ਵਿਚ ਨਹੀਂ ਜਾਣਾ ਚਾਹੁੰਦਾ। ਕੋਈ ਆਦਮੀ ਸੰਸਾਰ ਵਿਚ ਐਸਾ ਨਹੀਂ ਹੁੰਦਾ ਜਿਸ ਉਤੇ ਇਤਨਾ ਜ਼ਿਆਦਾ ਇਤਬਾਰ ਕੀਤਾ ਜਾਵੇ ਕਿ ਉਸ ਦੇ ਬਾਦ ਕੰਮ ਨਹੀਂ ਚਲੇਗਾ । ਬਿਜਲੀ ਬੋਰਡ ਵਿਚ ਕੰਮ ਕਰਨ ਵਾਲੇ ਲੋਕਾਂ ਵਿਚ ਹੋਰ ਬੜੇ ਬੜੇ ਕਾਬਿਲ ਐਡਮਿਨਿਸਟ੍ਰੇਟਰਜ਼ ਅਤੇ ਚੰਗੇ ਇੰਜੀਨੀਅਰਜ਼ ਮੌਜੂਦ ਹਨ ਜਿਨ੍ਹਾਂ ਨੂੰ ਇਸ ਪੋਸਟ ਤੇ ਲਗਾਇਆ ਜਾ ਸਕਦਾ ਹੈ। ਮੇਰਾ ਮੁਤਾਲਬਾ ਹੈ ਕਿ ਉਨ੍ਹਾਂ ਨੂੰ ਸਤਿਕਾਰ ਨਾਲ ਛੁੱਟੀ ਦੇ ਦੇਣੀ ਚਾਹੀਦੀ ਹੈ ਔਰ ਹੋਰ ਲੋਕਾਂ ਨੂੰ ਮੌਕਾ ਦੇਣਾ ਚਾਹੀਦਾ ਹੈ ਜਿਹੜੇ ਇਸ ਸੇਵਾ ਨੂੰ ਕਰ ਸਕਦੇ ਹਨ ਕਿਉਂਕਿ ਬਹੁਤ ਸਾਰੇ ਮੈਂਬਰਾਂ ਨੂੰ ਅਤੇ ਚੀਫ਼ ਮਨਿਸਟਰ ਸਾਹਿਬ ਅਤੇ ਬਾਕੀ ਦੋਸਤਾਂ ਨੂੰ ਉਨ੍ਹਾਂ ਨੇ ਮਿਲ ਕੇ ਆਪਣੀ ਗੱਲ ਕੀਤੀ ਹੈ।

ਅਕਾਲੀ ਪਾਰਟੀ ਦੀ ਸਰਕਾਰ ਨੇ ਆਪਣੇ ਇਲੈਕਸ਼ਨ ਮੈਨੀਫੈਸਟੋ ਵਿੱਚ ਕਿਹਾ ਸੀ ਕਿ ਪੰਜਾਬ ਵਿਚ ਸਾਰੇ ਵਾਕਿਆਤ ਦੀ ਜੁਡੀਸ਼ੀਅਲ ਇਨਕੁਆਇਰੀ ਕਰਵਾਈ ਜਾਵੇਗੀ ਅਤੇ ਝੂਠੇ ਕੇਸਿਜ਼ ਵਾਪਸ ਲਏ ਜਾਣਗੇ, ਮੈਨੂੰ ਉਮੀਦ ਹੈ ਕਿ ਇਹ ਆਪਣੇ ਮੈਨੀਫੈਸਟੋ ਵਿਚ ਕੀਤਾ ਵਾਅਦਾ ਪੂਰਾ ਕਰਨਗੇ। ਬਟਾਲੇ ਦੇ ਮੁਤਾਲਿਕ ਵਾਕਿਆਤ ਵਿਚ ਲੁੱਟਣ ਵਾਲਿਆਂ ਦੇ ਨਾਂ ਨੌਮੀਨੇਟ ਹੋ ਚੁੱਕੇ ਹਨ, ਕਦੇ ਕਦੇ ਕੋਈ ਜਾ ਕੇ ਛੁਡਵਾਉਣ ਦੀ ਕੋਸ਼ਿਸ਼ ਕਰਦਾ ਹੈ, ਬਟਾਲੇ ਵਿਚ ਜਿੰਨਾਂ ਮਾਲ ਲੁਟਿਆ ਗਿਆ, ਉਸ ਨੂੰ ਬਰਾਮਦ ਕਰਨ ਲਈ ਪੁਲਿਸ ਕਰਮਸ਼ੀਲ ਨਹੀਂ ਹੈ, ਨਾਲ ਹੀ ਇਹ ਮਾਲ ਲੁਟਣ ਵਾਸਤੇ ਕਿਸ ਨੇ ਇਹ ਝਗੜਾ ਖੜ੍ਹਾ ਕੀਤਾ ਸੀ, ਉਥੇ ਹਾਲੇ ਤੱਕ ਕੁੱਝ ਨਹੀਂ ਹੋਇਆ। ਮੇਰਾ ਮੁਤਾਲਬਾ ਹੈ ਕਿ ਉਥੇ ਜੁਡੀਸ਼ੀਅਲ ਇਨਕੁਆਇਰੀ ਸੈਟ ਅੱਪ ਕਰਨੀ ਚਾਹੀਦੀ ਹੈ। ਇਹ ਦੇਖ ਕੇ ਬੜੀ ਹੈਰਾਨਗੀ ਹੋਈ ਕਿ ਹਿੰਦੁਸਤਾਨ ਦੀ ਪਾਰਲੀਮੈਂਟ ਦੇ ਸਪੀਕਰ ਸਾਹਿਬ ਨੇ ਪੰਜਾਬ ਨੂੰ ਬੁੱਚੜਖਾਨਾ ਕਿਹਾ ਹੈ। ਅਜਿਹੇ ਵਾਕਿਆਤ ਹੁੰਦੇ ਹਨ । ਅੱਜ ਵੀ ਬੜਾ ਭਿਆਨਕ ਵਾਕਿਆ ਹੋਇਆ। ਇਸ ਤੇ ਸ਼ਰਮਸਾਰ ਹਾਂ ਅਤੇ ਦੁਖੀ ਹਾਂ, ਹਮਦਰਦੀ ਵੀ ਹੈ। ਜਿਸ ਵਿਚ ਵੀ ਇਨਸਾਨੀਅਤ ਦਾ ਜਜ਼ਬਾ ਮੌਜੂਦ ਹੈ, ਉਹ ਇਹ ਗੱਲ ਸਮਝਦਾ ਹੈ, ਮਹਿਸੂਸ ਕਰਦਾ ਹੈ, ਰੱਤਾ ਭਰ ਦਿਲ ਵਿਚ ਗਮ ਕਰਦਾ ਹੈ, ਗੁੱਸਾ ਵੀ ਕਰਦਾ ਹੈ । ਜਦੋਂ ਮੇਰੇ ਭਾਈ ਵਾਕ ਆਊਟ ਕਰ ਜਾਂਦੇ ਹਨ, ਇਕ ਬੜੀ ਅਜੀਬ ਗੱਲ ਨਜ਼ਰ ਆਉਂਦੀ ਹੈ ਕਿ ਇਨ੍ਹਾਂ ਦੇ ਆਪਣੇ ਹੁਕਮ ਨਾਲ ਇਨ੍ਹਾਂ ਦੇ ਆਪਣੇ ਚੀਫ ਮਨਿਸਟਰਾਂ ਨੇ ਸਾਰੇ ਹਿੰਦੁਸਤਾਨ ਦੀਆਂ ਸਟੇਟਾਂ ਵਿਚ ਜਿਨ੍ਹਾਂ ਵਿਚ ਕਾਂਗਰਸੀ ਰਾਜ ਮੌਜੂਦ ਸੀ ਜਿਸ ਢੰਗ ਨਾਲ ਉਥੇ ਕਤਲੋਗਾਰਤ ਹੋਇਆ, ਹਿਸਟਰੀ ਵਿਚ ਬੜਾ ਮੁਕਾਮ ਰਖਦਾ ਹੈ। ਇਨਸਾਨੀ ਹਿਸਟਰੀ ਵਿਚ ਨਾ ਸੂਰਜ ਨੇ ਵੇਖਿਆ, ਨਾ ਚੰਦਾ ਨੇ ਵੇਖਿਆ, ਨਾ ਸਿਤਾਰਿਆਂ ਨੇ ਵੇਖਿਆ, ਨਾ ਹਿਸਟਰੀ ਨੇ ਲਿਖਿਆ ਤੇ ਵੇਖਿਆ । ਇਸ ਉਤੇ ਕਿਸੇ ਨੇ ਇਕ ਲਫਜ਼ ਆਪਣੀ ਜ਼ਬਾਨ ਵਿਚੋਂ, ਇਕ ਅਥਰੂ ਨਹੀਂ ਕੱਢਿਆ। ਮਹਾਤਮਾ ਗਾਂਧੀ ਦੇ ਪੈਰੋਕਾਰ ਹਨ । ਉਨ੍ਹਾਂ ਨੇ ਇਕ ਗੱਲ ਕਹੀ ਸੀ ਕਿ ਕਿਸੇ ਇਨਸਾਨ ਦੀ ਅੱਖ ਵਿਚ ਅਧਾ ਅਥਰੂ ਵੀ ਹੈ ਤਾਂ ਉਸ ਨੂੰ ਪੂੰਝ ਦਿਆਂਗੇ ਤੇ ਐਸੇ ਹਾਲਾਤ ਪੈਦਾ ਕਰਾਂਗੇ ਕਿ ਮੁੜ ਕੇ ਫੇਰ ਨਾ ਅਥਰੂ ਆ ਸਕਣ । ਇਹ ਇਨਸਾਨੀ ਫਰਜ਼ ਹੈ । ਹੋਮ ਮਨਿਸਟਰ ਸਾਹਿਬ ਇਹ ਗੱਲ ਆਪਣੀ ਮੀਟਿੰਗ ਵਿਚ, ਕੰਸਲਟੈਂਟ ਕਮੇਟੀ ਦੀ ਮੀਟਿੰਗ ਵਿਚ ਕਹਿੰਦੇ ਹਨ ਕਿ ਪੰਜਾਬ ਦਾ ਹਿੰਦੂ ਬੜਾ ਖਤਰੇ ਵਿਚ ਹੈ । ਇਹ ਗੱਲ ਕਹਿਣ ਵਿਚ ਇਸ ਨੂੰ ਕੌਮਪ੍ਰਸਤ ਕਿਹਾ ਜਾਵੇ, ਇਹ ਉਹ ਬੇਹਤਰ ਜਾਣਦੇ ਹਨ । ਇਥੇ ਐਲਾਨ ਹੋਇਆ ਕਿ ਗੁਨਾਹ-ਗਾਰ ਬੰਦਿਆਂ ਨੂੰ ਛਡਿਆ ਜਾ ਰਿਹਾ ਹੈ। ਗੈਰ-ਮੁਲਕ ਵਿਚੋਂ, ਮਸਕੱਟ ਵਿਚੋਂ ਪ੍ਰਧਾਨ ਮੰਤਰੀ ਸਾਹਿਬ ਦਾ ਬਿਆਨ ਆਉਂਦਾ ਹੈ ਕਿ ਅੰਧਾ ਧੁੰਦ ਰਿਹਾਈਆਂ ਬਹੁਤ ਗਲਤ ਹਨ । ਅਫਸੋਸ ਦੀ ਗੱਲ ਇਹ ਹੈ ਕਿ ਸਾਡੀ ਗੌਰਮਿੰਟ ਵਲੋਂ ਬਿਆਨ ਆ ਜਾਂਦਾ ਹੈ ਕਿ ਅਸੀਂ ਸਿਰਫ 26 ਬੰਦੇ ਹੀ ਛੱਡੇ ਹਨ । ਮੈਂ ਆਪਣੇ ਦੋਸਤਾਂ ਨੂੰ ਕਹਾਂਗਾ ਕਿ ਇਤਨੀ ਘਬਰਾਹਟ ਦੀ ਗੱਲ ਨਹੀਂ ਹੈ । ਇਨ੍ਹਾਂ ਦੇ ਕੇਸਿਜ਼ ਨੂੰ

ਬੈਂਸ ਕਮੇਟੀ ਨੇ ਆਪਣੀ ਰਿਪੋਰਟ ਵਿੱਚ ਬੇਗੁਨਾਹ ਕਰਾਰ ਦਿੱਤਾ ਸੀ ਜਿਸ ਦਾ ਹੁਕਮ ਚੀਫ਼ ਮਨਿਸਟਰ ਸਾਹਿਬ, ਹੋਮ ਮਨਿਸਟਰੀ ਅਤੇ ਹੋਮ ਡਿਪਾਰਟਮੈਂਟ ਕਰ ਸਕਦਾ ਹੈ । ਜਿਸ ਤਰ੍ਹਾਂ ਪਿਛਲੇ ਵਾਕਿਆਤ ਬਾਰੇ ਕਿਹਾ ਸੀ ਕਿ ਇਹ ਕੇਸ ਵਿਜੀਲੈਂਸ ਡਿਪਾਰਟਮੈਂਟ ਨੇ, ਸੈਂਟਰਲ ਡਿਪਾਰਟਮੈਂਟ ਨੇ ਥਾਣਾ ਕੋਤਵਾਲੀ ਅੰਮ੍ਰਿਤਸਰ ਵਿਚ ਦਰਜ ਕਰਵਾਏ ਸਨ । ਸੈਂਟਰ ਦੇ ਇਸ ਮਹਿਕਮੇ ਨੂੰ ਕੀ ਕਹਿੰਦੇ ਹਨ?(**ਇਕ ਮਾਨਯੋਗ ਮੈਂਬਰ** : ਸੀ.ਬੀ.ਆਈ.,) ਇਹ ਕੇਸ ਸੀ.ਬੀ.ਆਈ ਨੇ ਦਰਜ ਕਰਵਾਏ ਹਨ, ਮੈਂ ਕਹਾਂਗਾ ਕਿ ਥਾਣਾ ਕੋਤਵਾਲੀ, ਅੰਮ੍ਰਿਤਸਰ ਵਿੱਚ ਹੈ ਅਤੇ ਅੰਮ੍ਰਿਤਸਰ ਪੰਜਾਬ ਵਿੱਚ ਹੈ। ਇਸ ਵਿਚੋਂ ਕੇਸ ਵਾਪਿਸ ਲੈਣ ਦਾ ਅਧਿਕਾਰ ਚੀਫ਼ ਮਨਿਸਟਰ ਸਾਹਿਬ ਕੋਲ ਹੈ, ਇਹ ਕੇਸ ਵਾਪਿਸ ਲਏ ਜਾਣੇ ਚਾਹੀਦੇ ਹਨ ਅਗਰ ਕੋਈ ਕਿੰਤੂ ਗੌਰਮਿੰਟ ਆਫ ਇੰਡੀਆ ਕਰੇ ਤਾਂ ਇਸ ਕੇਸ ਨੂੰ, ਇਸ ਸਬਜੈਕਟ ਨੂੰ ਸੁਪਰੀਮ ਕੋਰਟ ਵਿਚ ਲਿਜਾਇਆ ਜਾਵੇ । ਇਹ ਸਟੇਟ ਸਬਜੈਕਟ ਹੈ ਜਾਂ ਸੈਂਟਰਲ ਸਬਜੈਕਟ ਹੈ। ਇਹ ਗੱਲ ਰੋਜ਼ਮੱਰਾ ਦਰਖਾਸਤਾਂ ਨਾਲ ਮੁਕਣ ਵਾਲੀ ਨਹੀਂ ਹੈ। ਅਸੀਂ ਦੇਖਦੇ ਹਾਂ ਕਿ ਜਿੰਨੀ ਕੰਪੇਨ ਚਲ ਰਹੀ ਹੈ ਮੀਡੀਆ ਵੱਖਰਾ ਚਲਦਾ ਹੈ। ਇਹ ਇਸ ਤਰ੍ਹਾਂ ਹੈ ਜਿਵੇਂ ਪਹਿਲੇ ਕਈ ਸਾਲਾਂ ਤੋਂ ਚਲ ਰਿਹਾ ਸੀ। ਅੱਜ ਇਸ ਗੱਲ ਦੇ ਕਈ ਗਵਾਹ ਹਨ। ਮੈਂ ਜ਼ਾਤੀ ਤੌਰ ਤੇ ਕਹਿਣਾ ਚਾਹੁੰਦਾ ਹਾਂ ਕਿ ਇਥੇ ਜੋ ਮੁਆਇਦਾ ਹੋਇਆ ਸੰਤ ਹਰਚੰਦ ਸਿੰਘ ਜੀ ਲੌਂਗੋਵਾਲ ਨਾਲ ਮਿਲ ਕੇ, ਬੜੀ ਅਜੀਬ ਬਾਤ ਹੋਈ ਹੈ। ਉਹ ਕਹਿੰਦੇ ਹਨ ਕਿ ਮੈਂ ਰਾਜੀਵ ਜੀ ਨਾਲ ਗਲਬਾਤ ਦੌਰਾਨ ਸਾਰੀਆਂ ਗੱਲਾਂ ਕੀਤੀਆਂ, ਉਨ੍ਹਾਂ ਨੇ ਕਿਹਾ ਮੇਰੇ ਸਾਰੇ ਸਵਾਲ ਮੁੱਕ ਗਏ ਅਤੇ ਉਹ ਹਾਂ, ਹਾਂ, ਹੀ ਕਰਦੇ ਰਹੇ ਅਤੇ ਨਾ ਉਨ੍ਹਾਂ ਨੇ ਕਿਸੇ ਥਾਂ ਨਹੀਂ ਕੀਤੀ। ਉਹ ਸਾਰੇ ਸਵਾਲ ਸੀਨੇ ਵਿੱਚ ਲੈ ਕੇ ਚਲੇ ਗਏ। ਇਹ ਹੁਣ ਹਿਸਟਰੀ ਦੱਸੇਗੀ ਕਿ ਕਦੇ ਕੋਈ ਵਕਤ ਆਏਗਾ। ਉਹ ਕਹਿੰਦੇ ਸਨ ਕਿ ਕੋਈ ਜ਼ਬਾਨੀ ਵਾਇਦੇ ਹੋਏ ਸਨ, ਮੇਰੇ ਹੋਰ ਦੋਸਤਾਂ ਨੇ ਅਤੇ ਸੈਂਕੜੇ ਬੰਦਿਆਂ ਨੇ ਵੀ ਕਿਹਾ ਕਿ ਇਸ ਤੋਂ ਪਹਿਲਾਂ ਕਈ ਜ਼ਬਾਨੀ ਗਲਾਂ ਵੀ ਕੀਤੀਆਂ ਸਨ ਪਰ ਉਨ੍ਹਾਂ ਦੀ ਹਕੀਕਤ ਬੜੀ ਅਜੀਬ ਹੈ। ਬੜੇ ਪਰੇਸ਼ਾਨ ਹਾਂ ਕਿ ਕਿਨ੍ਹਾਂ ਲੋਕਾਂ ਤੇ ਅਸੀਂ ਇਤਬਾਰ ਕੀਤਾ ਹੈ। ਜਿਨ੍ਹਾਂ ਲੋਕਾਂ ਤੇ ਸੰਤ ਜੀ ਨੇ ਇਤਬਾਰ ਕੀਤਾ, ਉਹ ਹੁਣ ਮੁਕਰ ਰਹੇ ਹਨ, ਇਹ ਗੱਲਾਂ ਉਨ੍ਹਾਂ ਨੇ ਕਈਆਂ ਨੂੰ ਕਹੀਆਂ ਸਨ, ਉਹ ਹੁਣ ਇਸ ਸੰਸਾਰ ਵਿਚ ਨਹੀਂ ਰਹੇ। ਉਹ ਜ਼ਬਾਨੀ ਕੀਤੇ ਹੋਏ ਵਾਇਦਿਆਂ ਤੋਂ ਮੁਕਰ ਰਹੇ ਹਨ । ਸੇਵੋਂ ਸਜਿਰ ਹੈ:ਜੋ ਫੂਲੇ ਮਗਰ ਕਭੀ ਨਾ ਫਲੇ। ਇਹ ਉਸ ਤਰ੍ਹਾਂ ਹੈ ਜਿਸ ਤਰ੍ਹਾਂ ਕੋਈ ਆਪਣੇ ਬੇਵਫਾ ਪ੍ਰੇਮੀ ਨੂੰ ਸੰਬੋਧਨ ਕਰਕੇ ਕਹਿੰਦਾ ਹੈ:--

ਨਾ ਇਨਕਾਰੇ-ਮੁਹੱਬਤ ਹੈ, ਨਾ ਕੁਛ ਇਕਰਾਰ ਕਾ ਪਹਿਲੂ,

ਤੇਰੀ ਤਕਰੀਰ ਨਹਿਰੂ ਕਾ ਬਿਆਂ ਮਾਲੂਮ ਹੋਤੀ ਹੈ।

ਇਹ ਪੁਰਾਣੀ ਗਲ ਹੋ ਗਈ ਹੈ। ਜੋ ਇਨ੍ਹਾਂ ਦੇ ਪੀਤਾਮਾਂ ਸਨ ਇਹ ਉਨ੍ਹਾਂ ਦਾ ਸੁਭਾਅ ਸੀ। ਉਨ੍ਹਾਂ ਦੀ ਇਕ ਗੱਲ ਦੇ ਕਈ ਕਈ ਮਤਲਬ ਬਣ ਸਕਦੇ ਸਨ। ਇਸ ਸਰਕਾਰ ਦੇ ਵਾਇਦਿਆਂ ਦੇ ਵੀ ਕਈ ਕਈ ਮਤਲਬ ਨਿਕਲ ਰਹੇ ਹਨ। ਇਸ ਵੇਲੇ ਪਾਣੀ ਦੇ ਡਿਸਪਿਊਟ ਦੇ ਮੁਤੱਲਕ ਜਿਹੜਾ ਹੁਣ ਕਮਿਸ਼ਨ ਮੁਕੱਰਰ ਕੀਤਾ, ਉਹ ਕਮਿਸ਼ਨ ਜਿਸ ਦਾ ਰੈਫਰੈਂਸ, ਜਿਸ ਦਾ ਜ਼ਿਕਰ ਕਲ੍ਹ ਸੀ.ਐਮ. ਸਾਹਿਬ ਨੇ ਵੀ ਕੀਤਾ, ਮੈਂ ਦੁਹਰਾਉਣਾ ਨਹੀਂ ਚਾਹੁੰਦਾ ਲੇਕਿਨ ਸਾਰੇ ਹਿੰਦੁਸਤਾਨ ਵਾਸਤੇ ਲੈਂਗੂਏਜ ਦੇ ਬਿਨਾਂ ਤੇ ਸੂਬਿਆਂ ਦਾ ਪੈਟਰਨ ਇਕ ਹੈ ਪਰ ਜਦੋਂ ਪਹੁੰਚ ਜਾਣ ਪੰਜਾਬ ਦੇ ਨੇੜੇ ਦਿੱਲੀ ਟੱਪ ਕੇ ਆਉਣ, ਹੁਣ ਤਾਂ ਹਰਿਆਣਾ ਬਣ ਗਿਆ, ਉਸ ਵੇਲੇ ਪੈਟਰਨ ਬਦਲ ਜਾਂਦਾ ਹੈ ਔਰ ਤਕੜੀ ਵੱਟੇ ਵੀ ਬਦਲ

[ਸਰਦਾਰ ਕਿਰਪਾਲ ਸਿੰਘ]

ਜਾਂਦੇ ਹਨ, ਪੈਮਾਨਾ ਵੀ ਬਦਲ ਜਾਂਦਾ ਹੈ, ਜਸਟੀਫਿਕੇਸ਼ਨ ਵੀ ਕੋਈ ਨਹੀਂ, ਉਥੇ ਨੈਸ਼ਨਲ ਇੰਟੈਗਰੇਸ਼ਨ ਦਾ ਸਵਾਲ ਆ ਜਾਂਦਾ ਹੈ। ਔਰ ਨੈਸ਼ਨਲ ਇੰਟੈਗਰੇਸ਼ਨ ਦਾ ਸਵਾਲ ਕਿਨ੍ਹਾਂ ਲੋਕਾਂ ਉਤੇ ਆਉਂਦਾ ਹੈ, ਜਿਨ੍ਹਾਂ ਲੋਕਾਂ ਦੇ ਮੁਤੱਲਕ ਬੜੇ ਵਸੂਖ ਨਾਲ, ਬੜੀ ਤਾਕਤ ਨਾਲ ਕਿਹਾ ਜਾ ਸਕਦਾ ਹੈ ਕਿ :

'ਹਮੇਂ ਭੀ ਯਾਦ ਰਖਨਾ ਜਬ ਲਿਖੋ ਤਾਰੀਖ ਗੁਲਸ਼ਨ ਕੀ,
ਕਿ ਹਮ ਨੇ ਭੀ ਲੁਟਾਇਆ ਹੈ, ਚਮਨ ਮੇਂ ਆਸ਼ੀਆਂ ਅਪਨਾ" ।

ਜਿਨ੍ਹਾਂ ਨੇ ਆਪਣੇ ਆਸ਼ੀਆਨੇ ਫੂਕੇ, ਜਿਨ੍ਹਾਂ ਪੰਜਾਬੀਆਂ ਦੀਆਂ ਅਗਰ ਅੱਜ ਵੀ ਹਿੰਦੁਸਤਾਨ ਦੀਆਂ ਫਿਗਰਜ਼ ਇਕੱਠੀਆਂ ਕਰੀਏ ਤਾਂ 100 ਵਿਚੋਂ 97%, 90%, 87%, 85%, 80% ਤੋਂ ਉਤੇ ਜਾਇਦਾਦਾਂ ਜ਼ਬਤੀਆਂ, ਜਲਾਵਤਨੀਆਂ ਹੋਈਆਂ, ਫਾਂਸੀਆਂ ਤੇ ਚੜ੍ਹਨ ਵਾਲੇ ਲੋਕ ਜਿਨ੍ਹਾਂ ਨੇ ਇਤਨੀਆਂ ਵਡੀਆਂ ਕੁਰਬਾਨੀਆਂ ਕੀਤੀਆਂ। ਨੈਸ਼ਨਲ ਇੰਟੈਗਰੇਸ਼ਨ ਦੇ ਸਵਾਲ ਤੇ ਤਾਅਨੇ ਕੌਣ ਦੇ ਰਹੇ ਹਨ? ਮੇਰੇ ਕੋਲ "ਇਲੱਸਟ੍ਰੇਟਿਡ ਵੀਕਲੀ" ਹੈ। ਇਸ ਵਿਚ ਸਾਰੇ ਜਾਸੂਸੀ ਕਾਂਡ ਲਿਖੇ ਹਨ। ਇਸ ਵਿਚ ਸਭ ਤੋਂ ਵੱਡੇ ਸ੍ਰੀ ਬਲਰਾਮ ਜਾਖੜ ਦੀ ਬੜੀ ਖੂਬਸੂਰਤੀ ਨਾਲ ਤਸਵੀਰ ਛਪੀ ਹੈ ਜੋ ਸਾਨੂੰ ਇਹ ਗਲ ਕਹਿ ਰਹੇ ਹਨ ਕਿ ਇਹ ਬੂਚੜਖਾਨਾ ਹੈ । ਇਹ ਗੱਲ ਕਹਿੰਦੇ ਹਨ ਜਿਨ੍ਹਾਂ ਕੋਲ ਬੂਚੜਖਾਨਾ ਬਣਿਆ, ਜਿਊਂਦਿਆਂ ਨੂੰ ਟਾਇਰ ਪਾ ਕੇ ਫੂਕਿਆ, ਬੱਚਿਆਂ ਨੂੰ ਸਟੋਵ ਉਤੇ ਰੋਸਟ ਕੀਤਾ, ਔਰਤਾਂ ਦੀ ਬੇ-ਇਜ਼ਤੀ ਕੀਤੀ। ਪੁਲਿਸ ਔਰ ਫੌਜ ਦੀ ਮੌਜੂਦਗੀ ਵਿਚ ਇਹ ਸਭ ਕੁਝ ਹੋਇਆ। ਮੈਂ ਉਨ੍ਹਾਂ ਦਿਨਾਂ ਵਿੱਚ ਦਿੱਲੀ ਸਾਂ, ਮਹਾਰਾਜ ਦੀ ਕ੍ਰਿਪਾ ਨਾਲ ਮੈਂ ਬੱਚ ਗਿਆ। ਜੋ ਹਾਲ ਹੋਇਆ, ਉਹ ਤਾਰੀਖ ਵਿੱਚ ਕਦੇ ਨਹੀਂ ਹੋਇਆ । ਇਸ ਬੂਚੜਖਾਨੇ ਵਿੱਚ ਇਕ ਲਫਜ਼ ਨਾ ਕਹਿਣ ਵਾਲੇ ਐਡੀ ਵੱਡੀ ਪੋਸਟ ਤੇ, ਪੰਜਾਬੀ ਹੋ ਕੇ ਪੰਜਾਬੀਅਤ ਦੇ ਖਿਲਾਫ ਜਿਨ੍ਹਾਂ ਕੰਮ ਕੀਤਾ, ਉਹ ਐਸੇ ਲਫਜ਼ ਕਹਿ ਦੇਣ, ਉਨ੍ਹਾਂ ਦੀ ਕੈਫੀਅਤ ਹੈ। ਇਸੇ ਹਫਤੇ ਦੇ ਰਸਾਲੇ ਵਿੱਚ ਜਿਨ੍ਹਾਂ ਲੋਕਾਂ ਦੀਆਂ ਫੋਟੋਆਂ ਛਪੀਆਂ ਹਨ, ਇਨ੍ਹਾਂ ਵਿਚੋਂ ਇਕ ਵੀ ਪੰਜਾਬੀ ਨਹੀਂ। ਇਹ ਸਾਰੇ "ਦੇਸ਼ ਭਗਤ" ਇਕੱਠੇ ਹੋਏ ਹਨ। ਜਿਸ ਤਰ੍ਹਾਂ ਦੇ "ਦੇਸ਼ ਭਗਤ" ਨਹਿਰੂ ਪਰਿਵਾਰ ਦੇ ਦੁਆਲੇ ਆਮ ਤੌਰ ਤੇ ਆਜ਼ਾਦੀ ਤੋਂ ਬਾਅਦ ਰਹੇ। ਖੁਦ ਸਾਬਕਾ ਪ੍ਰਧਾਨ ਮੰਤਰੀ ਸਾਹਿਬ ਦੇ ਆਪਣੇ ਘਰ ਵਿੱਚ ਜਿਥੇ ਉਨ੍ਹਾਂ ਦੇ ਦਫਤਰ ਦੇ ਕੰਮ ਚਲਾਉਣ ਵਾਲੇ ਲੋਕਾ ਵਿੱਚ ਦੇਸ਼ ਵਿਰੁਧ ਜਾਸੂਸੀ ਦਾ ਸਾਰਾ ਕਾਰੋਬਾਰ ਉਥੇ ਬੈਠ ਕੇ ਹੁੰਦਾ ਰਿਹਾ, ਉਹ ਲੋਕਾਂ ਨੂੰ ਇਹ ਗੱਲ ਕਹਿਣ ਕਿ ਤੁਸੀਂ ਨੈਸ਼ਨਲ ਇੰਟੈਗਰੇਸ਼ਨ ਦੀ ਬਾਤ ਕਰੋ, ਬੜੀ ਅਜੀਬ ਛੁੱਪੀ ਹੋਈ ਗੱਲ ਨਜ਼ਰ ਆਉਂਦੀ ਹੈ। ਸਾਨੂੰ ਜਿੰਨੀਆਂ ਤਕਲੀਫਾਂ, ਜਿੰਨੇ ਦੁੱਖ, ਇਸ ਵੇਲੇ ਮੌਜੂਦ ਹਨ, ਉਨ੍ਹਾਂ ਸਾਰਿਆਂ ਦਾ ਹੱਲ ਕਰਨਾ ਦਰਕਿਨਾਰ, ਉਨ੍ਹਾਂ ਲਈ ਸੋਚਣ ਦੀ ਵੀ ਕੋਸ਼ਿਸ਼ ਨਹੀਂ ਕੀਤੀ--

"ਹਰ ਚਾਰਾਗਰ ਕੋ ਚਾਰਾਗਰੀ ਸੇ ਗੁਰੇਜ਼ ਥਾ,
ਵਰਨਾ ਹਮੇਂ ਜੋ ਦੁੱਖ ਥੇ, ਕੋਈ ਲਾ ਦਵਾ ਨਾ ਥੇ।"

ਕੋਈ ਐਸੇ ਦੁੱਖ ਨਹੀਂ ਸਨ ਜਿਨ੍ਹਾਂ ਦਾ ਇਲਾਜ ਨਹੀਂ ਹੋ ਸਕਦਾ ਲੇਕਿਨ ਉਨ੍ਹਾਂ ਦੀ ਆਪਣੀ ਨੀਯਤ ਖ਼ਰਾਬ ਸੀ ਔਰ ਨੀਯਤ ਖ਼ਰਾਬ ਦਾ ਅਸਰ ਇਹ ਹੈ ਕਿ ਸਰਦਾਰ ਬੂਟਾ ਸਿੰਘ ਹੋਰਾਂ ਨੂੰ ਪੰਜਾਬ ਨਾਲ ਖਾਰ ਹੋ ਗਈ ਔਰ ਉਹ ਜ਼ਿਆਦਾ ਵਫਾਦਾਰੀ ਦਾ ਤਮਗਾ ਬਣਨ ਵਾਸਤੇ, ਜ਼ਿਆਦਾ ਖਾਨ-ਦਾਨੇ-ਗੁਲਾਮਾਂ ਵਿੱਚ ਉਚਾ ਮੁਕਾਮ ਹਾਸਲ ਕਰਨ ਵਾਸਤੇ ਉਨ੍ਹਾਂ ਨੇ ਪੰਜਾਬ ਦੇ ਗੋਡੇ ਲਵਾਉਣ ਦੀ ਕੋਸ਼ਿਸ਼ ਕੀਤੀ। ਐਫ.ਸੀ.ਆਈ. ਵਾਲਿਆਂ ਨੂੰ ਐਤਕੀਂ ਇਸ਼ਾਰਾ ਕਰ ਦਿੱਤਾ ਕਿ ਤੁਸੀਂ ਧਾਨ ਦੀ ਫਸਲ ਨੂੰ ਖਰਾਬ ਕਰੋ। ਸਾਰਾ ਕੁਝ ਇਸ ਗੱਲ ਦਾ ਸਬੂਤ ਮਿਲਦਾ ਜਾਂਦਾ ਹੈ ਕਿ ਪੰਜਾਬ ਅੰਦਰ ਪ੍ਰੋਵਿਨਸ਼ਲ ਅਟਾਨੋਮੀ

ਦੀ ਬਾਤ ਹੈ, ਜਿਹੜੇ ਅਖਤਿਆਰ ਦੀ ਸਕੀਮ ਹੈ, ਉਹ ਇਸ ਢੰਗ ਨਾਲ ਗਲਤ ਹੈ। ਅੱਜ ਦੇ ਸਵਾਲਾਂ ਵਿਚ ਵੀ ਜਦੋਂ ਸੈਂਟਰਲ ਏਡ ਦੀ ਬਾਤ ਆਈ ਤਾਂ ਬੜੇ ਮੇਜ਼ ਥਪਥਪਾਏ ਗਏ ਸਾਡੇ ਪੰਜਾਬੀਆਂ ਕੋਲੋਂ ਇਕ ਰੁਪਿਆ ਲੈ ਕੇ ਢਾਈ ਆਨੇ ਦੇਣ ਨਾਲ ਮੇਜ਼ ਥਪਥਪਾਉਂਦੇ ਹਨ, ਜਿਹੜੇ ਬਾਕੀ ਦੇ ਸਾਢੇ ਤੇਰਾਂ ਆਨੇ ਖਾ ਗਏ, ਉਸ ਵਾਸਤੇ ਸ਼ਰਮ ਮਹਿਸੂਸ ਹੋਣੀ ਚਾਹੀਦੀ ਹੈ। ਜਦੋਂ ਇਹ ਗੱਲ ਮੰਨ ਲਈ ਗਈ ਕਿ ਧਰਮਯੁਧ ਮੋਰਚੇ ਵਿਚ ਸਾਰੇ ਸਵਾਲ ਦਰੁਸਤ ਸਨ, ਸਾਰੇ ਏ ਟੂ ਜ਼ੈਡ ਮੰਨ ਲਏ ਗਏ। ਸਾਰੇ ਦੇਸ਼, ਵਿਦੇਸ਼ ਦੇ ਅੰਦਰ ਇਸ ਅਨੰਦਪੁਰ ਸਾਹਿਬ ਰੈਜ਼ੋਲਿਊਸ਼ਨ ਨੂੰ ਬੜਾ ਐਂਟੀ, ਦੇਸ਼ ਧਰੋਹੀ ਦਸਿਆ ਗਿਆ ਔਰ ਸਿੱਖਾਂ ਦੇ ਸਰੂਪ ਨੂੰ ਇਨ੍ਹਾਂ ਨੇ ਸਾਰੇ ਹਿੰਦੁਸਤਾਨ ਦੇ ਸਿੱਖਾਂ ਨੂੰ ਗੱਦਾਰ ਦਾ ਸਰੂਪ ਬਣਾ ਦਿੱਤਾ। ਇਹ ਉਨ੍ਹਾਂ ਦੀ ਦੇਸ਼ ਭਗਤੀ ਹੈ। ਇਹ ਉਨ੍ਹਾਂ ਦਾ ਦੇਸ਼ ਨਾਲ ਪਿਆਰ ਹੈ। ਇਹ ਨੈਸ਼ਨਲ ਇੰਟੈਗਰੇਸ਼ਨ ਦਾ ਸਬੂਤ ਹੈ। ਉਸ ਸਹੀ ਫਾਰਮੂਲੇ ਨੂੰ, ਸਹੀ ਆਨੰਦਪੁਰ ਸਾਹਿਬ ਰੈਜ਼ੋਲਿਊਸ਼ਨ ਨੂੰ ਆਪ ਮੰਨਿਆਂ ਔਰ ਆਪਣੇ ਹੱਥਾਂ ਨਾਲ ਸਰਕਾਰੀਆ ਕਮਿਸ਼ਨ ਨੂੰ ਭੇਜਿਆ ਅਤੇ ਉਸ ਤੋਂ ਬਾਅਦ ਉਨ੍ਹਾਂ ਦੀਆਂ ਗਲਤ ਫਹਿਮੀਆਂ ਦੂਰ ਹੋ ਗਈਆਂ। ਅਗਰ ਮੈਂ ਕਹਾਂ :—

'ਕੀ ਮੇਰੇ ਕਤਲ ਕੇ ਬਾਦ ਉਸ ਨੇ ਜਫਾ ਸੇ ਤੌਬਾ,
ਹਾਏ ਉਸ ਜੁਜ਼ ਪਸ਼ੇਮਾਂ ਕਾ ਪਸ਼ੇਮਾਂ ਹੋਨਾ।'

ਪਰ ਇਥੇ ਜਫਾ ਤੋਂ ਤੌਬਾ ਵੀ ਨਹੀਂ ਹੋਈ ਤੇ ਪਸ਼ੇਮਾਨੀ ਵੀ ਟੈਂਪਰੇਰੀ ਹੈ। ਇਸ ਪਸ਼ੇਮਾਨੀ ਨੂੰ ਕੋਈ ਪੁਛਦਾ ਨਹੀਂ ਹੈ। ਇਸ ਵਾਸਤੇ ਜਿਸ ਢੰਗ ਨਾਲ ਇਹ ਕੰਮ ਕੀਤਾ ਗਿਆ, ਬੜੀਆਂ ਅਜੀਬੋ-ਗਰੀਬ ਗੱਲਾਂ ਹੋਈਆਂ। ਰਾਏ ਸ਼ੁਮਾਰੀ ਹੋ ਰਹੀ ਹੈ, ਮੈਥਿਊ ਕਮਿਸ਼ਨ ਦੇ ਕਹਿਣ ਤੇ ਅੱਜ ਰਾਏ ਸ਼ੁਮਾਰੀ ਦਾ ਐਲਾਨ ਹੁੰਦਾ ਹੈ। ਸਾਰੇ ਫਾਰਮ ਛਪੇ ਛਪਾਏ, ਸਾਰੀ ਟੀਮ ਬਣੀ ਬਣਾਈ, ਅਗਲੇ ਦਿਨ ਫੀਲਡ ਵਿਚ ਪਹੁੰਚ ਜਾਂਦੀ ਹੈ। ਇਸ ਦਾ ਇਹ ਮਤਲਬ ਲਿਆ ਜਾਏ ਰਾਏ ਸ਼ੁਮਾਰੀ ਦਾ ਫੈਸਲਾ ਹੋਣ ਤੋਂ ਬਾਅਦ ਫਾਰਮ ਛਪੇ, ਰਾਏ ਸ਼ੁਮਾਰੀ ਦਾ ਫੈਸਲਾ ਹੋਣ ਤੋਂ ਬਾਅਦ ਟੀਮਾਂ ਗਈਆਂ। ਇਹ ਟ੍ਰੇਨਿੰਗ ਪਹਿਲਾਂ ਦਿੱਤੀ ਗਈ, ਉਹ ਫਾਰਮ ਪਹਿਲਾਂ ਛਾਪੇ ਗਏ, ਫੈਸਲੇ ਉਸ ਤੋਂ ਬਾਅਦ ਹੋਏ। ਜਿਸ ਹੱਦ ਤੱਕ ਪ੍ਰਾਪੇਗੰਡੇ ਦਾ ਤੁਅਲਕ ਹੈ, ਉਹ ਕਹਿੰਦੇ ਹਨ ਕਿ ਅਸੀਂ ਪੰਜਾਬ ਨੂੰ ਇਕ ਫੈਕਟਰੀ ਦਿੱਤੀ। ਪ੍ਰੋਵਿਨਸ ਪੰਜਾਬ ਵਿਚ ਉਸ ਦੇ ਹਿੱਸੇ ਦੇ ਮੁਤਾਬਿਕ ਅੱਜ ਤਕ ਇਹ ਗਲ ਸਮਝ ਕੇ ਕਿ ਇਹ ਬਾਰਡਰ ਪ੍ਰੋਵਿਨਸ ਹੈ ਇਥੇ ਅਟਾਮਿਕ ਅਨਰਜੀ ਦਾ ਪਲਾਂਟ ਨਹੀਂ ਲਗਣਾ ਚਾਹੀਦਾ, ਇਹ ਬਾਰਡਰ ਪ੍ਰੋਵਿਨਸ ਹੈ ਇਥੋਂ ਦੀ ਇੰਡਸਟਰੀ ਫਲਰਿਸ਼ ਨਹੀਂ ਹੋਣੀ ਚਾਹੀਦੀ। ਹੁਣ ਇਥੇ ਲਾਸਟ ਵਾਰ ਸੈਂਟਰਲ ਗੌਰਮਿੰਟ ਨੇ ਕੀਤਾ ਹੈ। ਇਹ ਇਕੱਲਾ ਸੂਬਾ ਹੈ। ਪੰਜਾਬ ਵਿਚ ਸਮਾਲ ਸਕੇਲ ਇੰਡਸਟਰੀ ਆਪਣੇ ਪੈਰਾਂ ਉਤੇ ਆਪਣੀ ਜੁਰਅਤ ਨਾਲ, ਆਪਣੀ ਤਕਨੀਕ ਨੂੰ ਸਮਝਣ ਨਾਲ, ਆਪਣੇ ਇਰਾਦਿਆਂ ਨਾਲ ਪਣਪੀ ਹੈ, ਬਣੀ ਹੈ। ਇਹ ਕਿਉਂ ਬਣੀ ਹੈ। ਇਹ ਟਾਟੇ, ਬਾਟੇ, ਬਿਰਲੇ ਨਾ ਖਤਮ ਕਰ ਦੇਣ, ਉਨ੍ਹਾਂ ਦੇ ਏਜੰਟਾਂ ਨੇ ਫੈਸਲਾ ਕਰ ਦਿੱਤਾ। ਅੱਜ ਤਕ ਆਜ਼ਾਦੀ ਤੋਂ ਬਾਅਦ ਹੁਣ ਤਕ ਸਮਾਲ ਸਕੇਲ ਇੰਡਸਟਰੀ ਦੀ ਐਕਸਾਈਜ਼ ਡਿਊਟੀ ਮਾਫ ਸੀ। ਜੇ ਹੱਦ ਮੁਕੱਰਰ ਕਰਨੀ ਸ਼ੁਰੂ ਹੋਈ ਤਾਂ ਫੇਰ ਉਹ ਵੀ ਘਟੋ ਘੱਟ ਛੂਟ 20 ਲੱਖ ਰੁਪਏ ਦਿੱਤੀ ਗਈ। ਸਮਾਲ ਸਕੇਲ ਇੰਡਸਟਰੀ ਇਸ ਗੱਲ ਤੇ ਰੌਲਾ ਪਾ ਰਹੀ ਸੀ ਕਿ ਇਹ ਛੂਟ 50 ਲੱਖ ਰੁਪਏ ਹੋਣੀ ਚਾਹੀਦੀ ਹੈ, 30 ਲੱਖ ਰੁਪਏ ਹੋਣੀ ਚਾਹੀਦੀ ਹੈ ਔਰ ਸੈਂਟਰਲ ਬਜਟ ਵਿਚ ਉਹ ਹੁਣ ਛੂਟ ਸਾਢੇ ਸੱਤ ਲੱਖ ਰੁਪਏ ਦੀ ਹੋ ਗਈ ਹੈ। ਇਹ ਸਾਰੇ ਕਾਰਖਾਨੇ ਐਕਸਾਈਜ਼ ਵਾਲਿਆਂ ਦੇ ਮੁਹਤਾਜ ਬਣ ਗਏ। ਔਰ ਇੰਸਪੈਕਟਰੀ ਰਾਜ ਵਿਚ ਛੋਟੇ ਛੋਟੇ ਮਿਸਤਰੀ ਕਿਸਮ ਦੇ ਲੋਕ ਜਿਨ੍ਹਾਂ ਨੇ ਆਪਣੀ ਮਿਹਨਤ ਨਾਲ ਮਸ਼ੀਨ ਬਣਾਈ ਅਤੇ ਚਲਾਈ, ਉਨ੍ਹਾਂ ਸਾਰਿਆਂ ਨੂੰ ਹੁਣ ਸੈਂਟਰਲ ਐਕ-ਸਾਈਜ਼ ਨਾਲ ਵਾਹ ਪੈ ਗਿਆ ਔਰ ਉਹ ਹੁਣ ਉਜਾੜ ਕੇ ਰੱਖ ਦਿੱਤੇ ਜਾਣਗੇ। ਇਹ ਪੰਜਾਬ ਨਾਲ

[ਸਰਦਾਰ ਕਿਰਪਾਲ ਸਿੰਘ]

ਇਕ ਦੂਸਰਾ ਵਿਤਕਰਾ ਹੈ, ਬਹੁਤ ਵੱਡਾ ਵਿਤਕਰਾ ਹੈ ਜਿਸ ਵਾਸਤੇ ਮੈਂ ਸਰਕਾਰ ਕੋਲੋਂ ਚਾਹਾਂਗਾ ਕਿ ਜਿਥੇ ਐਸ਼ੋਰੈਂਸ ਵਾਲਿਆਂ ਨੂੰ ਕਹਿਣ ਉਥੇ ਇਹ ਵੀ ਕੋਸ਼ਿਸ਼ ਕਰਨ। ਸਮਾਲ ਸਕੇਲ ਇੰਡਸਟਰੀ ਦੇ ਮੁਤੱਲਕ ਜੋ ਐਕਸਾਈਜ਼ ਦੇ ਨਵੇਂ ਫੈਸਲੇ ਹੋਏ ਹਨ, ਬੜਾ ਭਾਰੀ ਵਿਤਕਰਾ ਹੈ। ਪੰਜਾਬ ਦੀ ਇੰਡਸਟਰੀ ਨੂੰ ਤਬਾਹ ਕਰਨ ਵਾਲੀ ਬਾਤ ਹੈ। ਦੂਸਰੀ, ਮੈਂ ਇਹ ਬਾਤ ਕਰਨੀ ਚਾਹਾਂਗਾ ਕਿ ਜੇਕਰ ਜੁਰਅਤ ਦਿਖਾਓ ਤਾਂ ਕੰਮ ਬਣ ਸਕਦਾ ਹੈ। ਤੁਸੀਂ ਜੁਰਅਤ ਦਿਖਾਓ। ਬਠਿੰਡਾ ਥਰਮਲ ਪਲਾਂਟ ਬਗੈਰ ਇਜਾਜ਼ਤ ਤੋਂ ਸ਼ੁਰੂ ਕਰ ਦਿੱਤਾ, ਰੋਪੜ ਵਾਲਾ ਬਗੈਰ ਇਜਾਜ਼ਤ ਤੋਂ ਸ਼ੁਰੂ ਕਰ ਦਿੱਤਾ। ਇਨ੍ਹਾਂ ਫੈਸਲਿਆਂ ਤੇ ਜੁਰਅਤ ਦਾ ਸਦਕਾ ਹੀ ਅੱਜ ਉਹ ਕੰਮ ਕਰ ਰਹੇ ਹਨ। ਇਹ ਗੋਰਮਿੰਟ ਤੁਹਾਡੇ ਨਾਲ ਕੋਈ ਲਿਹਾਜ਼ ਨਹੀਂ ਕਰੇਗੀ। ਤੁਸੀਂ ਦਰਖਾਸਤਾਂ ਦੇਈ ਜਾਓ, ਉਨ੍ਹਾ ਦੇ ਵਾਇਦਿਆਂ ਤੇ ਇਤਬਾਰ ਕਰੀ ਜਾਓ, ਐਸੀ ਬਾਤ ਨਹੀਂ। ਤੁਸੀਂ ਘਟੋਂ ਘੱਟ ਦੇਖੋ ਇਥੇ ਫੀਲਡਾਂ ਵਿਚ ਜਿਹੜੇ ਲੋਕ ਤੁਹਾਡੇ ਗਲ ਪੈਂਦੇ ਹਨ, ਇਹ ਪੰਜਾਬੀਆਂ ਨੂੰ ਗੁੱਸਾ ਹੈ, ਜਿਨ੍ਹਾਂ ਦੇ ਘਰਾਂ ਵਿਚੋਂ ਬੱਚੇ ਜੇਲ੍ਹਾਂ ਵਿਚ ਬੈਠੇ ਹਨ, ਜਿਨ੍ਹਾਂ ਉਤੇ ਨਜ਼ਾਇਜ਼ ਕੇਸ ਬਣੇ ਹਨ, ਦਰਬਾਰ ਸਾਹਿਬ ਵਿਚੋਂ (ਘੰਟੀ) ਇਕ ਮਿੰਟ ਵਿਚ ਖਤਮ ਕਰ ਦਿੰਦਾ ਹਾਂ ਜੀ। ਦਰਬਾਰ ਸਾਹਿਬ ਵਿਚੋਂ ਜਿੰਨੇ ਬੇਗੁਨਾਹ ਮਾਸੂਮ ਲੋਕ ਸ਼ਹੀਦੀ ਗੁਰਪੁਰਬ ਤੇ ਮੱਥਾ ਟੇਕਣ ਵਾਸਤੇ ਅੰਦਰ ਆਏ ਸਨ। ਉਨ੍ਹਾਂ ਨੂੰ ਬੈਂਸ ਕਮੇਟੀ ਕਲੀਅਰ ਕਰ ਚੁੱਕੀ ਹੈ। ਮੈਂ ਫੇਰ ਕਹਾਂਗਾ ਕਿ ਜੇ ਕਨ ਫੰਟੇਸ਼ਨ ਆਉਣੀ ਹੈ ਤਾਂ ਸਚਾਈ ਦੇ ਕੇਸ ਵਿਚ ਆਉਣੀ ਚਾਹੀਦੀ ਹੈ। ਉਹ ਕੇਸ ਵਾਪਸ ਲੈਣੇ ਚਾਹੀਦੇ ਹਨ। ਜਿਹੜਾ ਹੁਣ ਵਾਟਰ ਡਿਸਪਿਊਟ ਦਾ ਕਮਿਸ਼ਨ ਮੁਕੱਰਰ ਕੀਤਾ ਹੈ, ਇਸ ਨੂੰ ਬਾਈਕਾਟ ਕਰਨਾ ਚਾਹੀਦਾ ਹੈ। ਇਸ ਨੂੰ ਸੁਪਰੀਮ ਕੋਰਟ ਵਿਚ ਚੈਲੰਜ ਵੀ ਕਰਨਾ ਚਾਹੀਦਾ ਹੈ। ਜਿਹੜਾ ਵੀ ਕਮਿਸ਼ਨ ਮੁਕੱਰਰ ਕੀਤਾ ਜਾਵੇ, ਪੰਜਾਬ ਅਤੇ ਹਰਿਆਣੇ ਦਾ ਸਾਰਾ ਪਾਣੀ ਜਮਨਾ ਦਾ ਵੀ ਸ਼ਾਮਿਲ ਕੀਤਾ ਜਾਵੇ, ਨਾਲ ਹੀ ਰਾਜਿਸਥਾਨ ਨੂੰ ਵੀ ਸ਼ਾਮਿਲ ਕਰੋ। ਰਿਵਰ ਵਾਟਰ ਡਿਸਪਿਊਟ ਦਾ ਜਿਹੜਾ ਐਕਟ ਬਣਿਆ ਹੈ, ਉਸ ਐਕਟ ਦੀ ਬੁਨਿਆਦ ਦੇ ਥੱਲੇ ਸੁਪਰੀਮ ਕੋਰਟ ਫੈਸਲਾ ਕਰੇ। ਜਿਤਨਾ ਚਿਰ ਐਸਾ ਨਾ ਕਰੋ, ਸਾਨੂੰ ਕਿਸੇ ਕਮਿਸ਼ਨ ਨਾਲ ਸ਼ਾਮਿਲ ਨਹੀਂ ਹੋਣਾ ਚਾਹੀਦਾ, ਆਪਣੀ ਵੱਖਰੀ ਬਾਤ ਕਰਨੀ ਚਾਹੀਦੀ ਹੈ ਜਿਸ ਦੇ ਵਿਚੋਂ ਜ਼ਿੰਦਗੀ ਦੀ ਝਲਕ ਨਜ਼ਰ ਆਵੇ।

ਮੈਂ ਤਾਂ ਕਹਾਂਗਾ ਕਿ:

"ਜ਼ਿੰਦਾ ਰਹਿਨਾ ਹੈ ਤੋ ਮੀਰੇ ਕਾਰਵਾਂ ਬਨ ਕਰ ਰਹੋ
ਇਸ ਜ਼ਮੀਂ ਕੀ ਪਸਤੀਉਂ ਮੇਂ ਆਸਮਾਂ ਬਨ ਕਰ ਰਹੋ
ਦੌਰੇ ਹੱਕ ਹੋ ਤੋ ਨਸੀਮੇਂ ਬੋਸਤਾਂ ਬਨ ਕਰ ਰਹੋ
ਔਰ ਅਹਿਦੇ ਬਾਤਿਲ ਹੋ ਤੋ ਸੇ ਬੇਅਮਾਂ ਬਨ ਕਰ ਰਹੋ
ਦੋਸਤੋਂ ਕੇ ਪਾਸ ਆਓ ਨੂਰ ਫੈਲਾਤੇ ਹੁਏ
ਔਰ ਦੁਸ਼ਮਨੋਂ ਕੀ ਸਫ਼ ਸੇ ਗੁਜ਼ਰੋ ਆਗ ਬਰਸਾਤੇ ਹੁਏ।

ਧੰਨਵਾਦ।

**ਕੈਪਟਨ ਕੰਵਲਜੀਤ ਸਿੰਘ** (ਬਨੂੜ): ਮਾਨਯੋਗ ਡਿਪਟੀ ਸਪੀਕਰ ਸਾਹਿਬ, ਮੈਂ ਜੋ ਸਰਦਾਰ ਸੁਰਜੀਤ ਸਿੰਘ ਮਿਨਹਾਸ ਵੱਲੋਂ ਰਾਜਪਾਲ ਜੀ ਨੂੰ ਮਾਨ ਪੱਤਰ ਭੇਂਟ ਕਰਨ ਦਾ ਪ੍ਰਸਤਾਵ ਪੇਸ਼ ਹੋਇਆ ਹੈ, ਉਸਦੀ ਪ੍ਰੋੜ੍ਹਤਾ ਕਰਨ ਵਾਸਤੇ ਖੜ੍ਹਾ ਹੋਇਆ ਹਾਂ। ਡਿਪਟੀ ਸਪੀਕਰ ਸਾਹਿਬ, ਇਸ ਤੋਂ ਪਹਿਲਾਂ ਕਿ ਮੈਂ ਕੁਝ ਹੋਰ ਗੱਲਾਂ ਕਰਾਂ, ਮੇਰਾ ਵਾਰ ਵਾਰ ਧਿਆਨ ਔਰ ਮੇਰੇ ਜਜ਼ਬਾਤ ਇਸ ਗੱਲ ਵੱਲ ਜਾਂਦੇ ਹਨ ਕਿ ਇਸ ਸੈਸ਼ਨ ਦੀ ਸ਼ੁਰੂਆਤ ਤੋਂ ਹੀ ਇਕ ਬੜੇ ਤਰੀਕੇ ਨਾਲ ਇਕ

ਤਮਾਸ਼ਾ ਕਰਕੇ, ਸ਼ੋਰ ਸ਼ਰਾਬੇ ਕਰਕੇ ਇਸ ਹਾਊਸ ਦੀ ਕਾਰਵਾਈ ਨੂੰ ਰੋਕਣ ਦੀ ਕੋਸ਼ਿਸ਼ ਕੀਤੀ ਗਈ ਹੈ ਔਰ ਬੇਇੰਤਹਾ ਗੈਰ ਜ਼ਿੰਮੇਵਾਰੀ ਦਾ ਸਬੂਤ ਦਿੱਤਾ ਹੈ ਮੇਰੇ ਕਾਂਗਰਸ ਬੈਂਚਿਜ਼ ਵੱਲ ਬੈਠੇ ਵੀਰਾਂ ਨੇ ਔਰ ਉਨ੍ਹਾਂ ਨੇ ਇਸ ਗੱਲ ਦਾ ਸਬੂਤ ਦਿਤਾ ਹੈ ਕਿ ਜੋ ਇਸ ਹਾਊਸ ਦੇ ਅੰਦਰ ਉਹ ਕਰ ਗਏ, ਜੋ ਇਥੇ ਗੈਰ-ਜ਼ਿੰਮੇਵਾਰੀ ਦੇ ਨਾਲ ਗਲਤ ਨਾਅਰੇ ਲਾ ਕੇ, ਫਿਰਕਾਪ੍ਰਸਤੀ ਦੇ ਨਾਅਰੇ ਲਾ ਕੇ, ਬੂਚੜ-ਖਾਨੇ ਵਰਗੇ ਨਾਅਰੇ ਲਾ ਕੇ, ਕਿ ਕਿਸ ਸੰਜੀਦਗੀ ਦੇ ਨਾਲ ਤੇ ਕਿਨ੍ਹਾਂ ਯਤਨਾਂ ਦੇ ਨਾਲ ਉਹ ਪੰਜਾਬ ਦੇ ਅੰਦਰ ਠੀਕ ਉਸੇ ਸਮੇਂ ਨੂੰ ਵਾਪਸ ਲੈ ਕੇ ਆਉਣਾ ਚਾਹੁੰਦੇ ਹਨ ਜਿਸ ਸਮੇਂ ਵਿਚੋਂ ਸ਼੍ਰੋਮਣੀ ਅਕਾਲੀ ਦਲ ਪੰਜਾਬ ਨੂੰ ਕੱਢ ਕੇ ਲੈ ਆਇਆ ਹੈ । ਅੱਜ ਉਹੀ ਹਨੇਰ ਦਾ ਸਮਾਂ ਪੰਜਾਬ ਵਿੱਚ ਲਿਆਉਣ ਦੀ ਦੁਬਾਰਾ ਕਿੰਨੀ ਕੋਸ਼ਿਸ਼ ਹੋ ਰਹੀ ਹੈ ਇਸ ਗਲ ਦਾ ਸਬੂਤ ਇਨ੍ਹਾਂ ਨੇ ਔਰ ਵੀ ਦਿੱਤਾ ਹੈ। ਬੁੱਚੜਖਾਨੇ ਦੀਆਂ ਗੱਲਾਂ ਕਹੀਆਂ ਗਈਆਂ ਹਨ ਔਰ ਫਿਰਕਾਪ੍ਰਸਤੀ ਦੇ ਨਾਅਰੇ ਦਿੱਤੇ ਗਏ ਹਨ। ਮੈਂ ਇਨ੍ਹਾਂ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਅੱਜ ਇਨ੍ਹਾਂ ਨੂੰ ਬੁੱਚੜਖਾਨੇ ਦੀਆਂ ਗੱਲਾਂ ਯਾਦ ਆ ਗਈਆਂ। ਜਦੋਂ ਦਿੱਲੀ ਦੇ ਅੰਦਰ ਦੋ ਦਿਨ ਦੇ ਅੰਦਰ ਇਨ੍ਹਾਂ ਦੀ ਪਾਰਟੀ ਨੇ, ਸਾਡੇ ਕੋਲ ਇਸ ਗਲ ਦੇ ਸਬੂਤ ਹਾਸਲ ਹਨ, ਦਿੱਲੀ ਔਰ ਹਿੰਦੁਸਤਾਨ ਦੇ ਦੂਸਰੇ ਸ਼ਹਿਰਾਂ ਦੇ ਅੰਦਰ ਸਿਰਫ 2 ਦਿਨਾਂ ਦੇ ਵਿੱਚ ਹੀ 10 ਹਜ਼ਾਰ ਬੰਦਿਆਂ, ਮਾਸੂਮ ਬੱਚਿਆਂ ਅਤੇ ਔਰਤਾਂ ਨੂੰ ਆਪਣੇ ਹੱਥਾਂ ਨਾਲ ਸ਼ਹੀਦ ਕੀਤਾ, ਉਸ ਵੇਲੇ ਇਹ ਪਾਰਟੀ ਕਿਥੇ ਸੀ। ਔਰ ਮੈਂ ਇਨ੍ਹਾਂ ਤੋਂ ਇਹ ਪੁੱਛਦਾ ਹਾਂ ਕਿ ਅੱਜ ਇਨ੍ਹਾਂ ਨੂੰ ਏਥੇ ਨਾਅਰੇ ਸੁੱਝਦੇ ਹਨ, ਇਹ ਇਸ ਗਲ ਦਾ ਜਵਾਬ ਦੇਣ ਕਿ ਜਿਹੜੇ ਲੋਕਾਂ ਨੇ ਉਦੋਂ ਗੁੰਡਾਗਰਦੀ ਕੀਤੀ, ਔਰ ਹਿੰਦਸਤਾਨ ਅੰਦਰ ਮਾਸੂਮ ਬੱਚਿਆਂ ਨੂੰ ਕਤਲ ਕੀਤਾ, ਮੂੰਹਾਂ ਵਿਚ ਤੇਲ ਪਾ ਕੇ ਸਾੜਿਆ ਗਿਆ, ਉਸ ਕੰਮ ਲਈ ਦਿੱਲੀ ਦੀ ਸਰਕਾਰ ਨੇ ਕਿੰਨਿਆਂ ਨੂੰ ਗ੍ਰਿਫਤਾਰ ਕੀਤਾ ਹੈ ਅਤੇ ਕੇਸ ਚਲਾਏ ਹਨ। ਇਨ੍ਹਾਂ ਦਾ ਮਕਸਦ ਇਸ ਚੀਜ਼ ਦਾ ਨਹੀਂ ਕਿ ਕਿਸੇ ਗੱਲ ਦਾ ਹੱਲ ਲੱਭਿਆ ਜਾਵੇ, ਇਨ੍ਹਾਂ ਨੇ ਤਾਂ ਸਿਰਫ ਤਮਾਸ਼ਾ ਕਰਨਾ ਹੈ ਕਿਉਂਕਿ ਇਨ੍ਹਾਂ ਨੂੰ ਪੰਜਾਬ ਨਾਲ ਕੋਈ ਪ੍ਰੇਮ ਨਹੀਂ। ਇਨ੍ਹਾਂ ਨੂੰ ਪੰਜਾਬੀਆਂ ਨਾਲ ਪ੍ਰੇਮ ਹਰਗਿਜ਼ ਨਹੀਂ । ਜੇ ਅੱਜ ਇਨ੍ਹਾਂ ਨੂੰ ਪੰਜਾਬ ਨਾਲ ਪ੍ਰੇਮ ਹੁੰਦਾ ਤਾਂ ਇਹ ਧਰਨਾ ਦੇਣ ਦੀ ਬਜਾਏ, ਸ਼ੋਰ ਸ਼ਰਾਬਾ ਕਰਨ ਦੀ ਬਜਾਏ ਦਿੱਲੀ ਚਲੇ ਜਾਂਦੇ ਅਤੇ ਜਾ ਕੇ ਉਥੇ ਆਪਣੇ ਪ੍ਰਾਈਮ ਮਨਿਸਟਰ ਦੀ ਕੋਠੀ ਅੱਗੇ ਧਰਨਾ ਦੇਂਦੇ ਅਤੇ ਇਹ ਆਖਦੇ ਕਿ ਅਸੀਂ ਪੰਜਾਬ ਦੇ ਹੱਕ ਲੈਣ ਵਾਸਤੇ, ਚੰਡੀਗੜ੍ਹ ਲੈਣ ਵਾਸਤੇ ਔਰ ਜਿਹੜੇ ਮਾਸੂਮ ਬੱਚਿਆਂ ਦੇ ਕਾਤਲ ਹਨ, ਉਨ੍ਹਾਂ ਨੂੰ ਸਜ਼ਾ ਦਿਵਾਉਣ ਲਈ ਆਏ ਹਾਂ । ਜੇ ਉਥੋਂ ਕੁਝ ਲੈ ਕੇ ਆਉਂਦੇ ਤਾਂ ਅਸੀਂ ਵੀ ਮੰਨ ਲੈਂਦੇ ਕਿ ਪ੍ਰਾਪਤੀ ਹੋਈ ਹੈ। ਲੇਕਿਨ ਹਰਗਿਜ਼ ਨਹੀਂ, ਇਨ੍ਹਾਂ ਸਜਣਾਂ ਦੀਆਂ ਜੜ੍ਹਾਂ ਕਿਧਰੇ ਹੋਰ ਹਨ ਅਤੇ ਇਹ ਆਪ ਕਿਧਰੇ ਹੋਰ ਹਨ ।

ਡਿਪਟੀ ਸਪੀਕਰ ਸਾਹਿਬ, ਇਨ੍ਹਾਂ ਸੱਜਣਾਂ ਨੂੰ ਕੋਈ ਪੰਜਾਬ ਦੇ ਨਾਲ ਜਾਂ ਪੰਜਾਬੀਆਂ ਦੇ ਨਾਲ ਪ੍ਰੇਮ ਨਹੀਂ। ਇਹ ਅੱਜ ਇਸ ਗਲ ਦਾ ਸਬੂਤ ਆਇਆ ਹੈ ਜਦੋਂ ਪੰਜਾਬ ਦੀ ਜਨਤਾ ਨੇ ਆਪਣਾ ਫੈਸਲਾ ਦੇ ਕੇ ਇਨ੍ਹਾਂ ਦੇ ਪਿਛਲੇ ਕੀਤੇ ਹੋਏ ਕਾਰਨਾਮਿਆਂ ਦੀ ਸਜ਼ਾ ਦਿੱਤੀ ਅਤੇ ਅੱਜ ਇਹ ਉਸਦਾ ਫਲ ਭੁਗਤ ਰਹੇ ਹਨ। ਅੱਜ ਡਿਪਟੀ ਸਪੀਕਰ ਸਾਹਿਬ, ਤੁਹਾਡੇ ਰਾਹੀਂ ਮੁੱਖ ਮੰਤਰੀ ਸਾਹਿਬ ਨੂੰ ਇਕ ਪੇਸ਼ਕਸ਼ ਕਰਨੀ ਚਾਹੁੰਦਾ ਹਾਂ ਕਿ ਇਨ੍ਹਾਂ ਨੂੰ ਵੀ ਸਮਝਣ ਦੀ ਕੋਸ਼ਿਸ਼ ਕਰੀਏ। ਇਨ੍ਹਾਂ ਵਿਚਾ-ਰਿਆਂ ਦੀ ਵੀ ਬੜੀ ਤਰਸਯੋਗ ਹਾਲਤ ਹੈ, ਹਾਸੋਹੀਣੀ ਹਾਲਤ ਹੈ। ਇਹ ਜਦੋਂ ਪੰਜਾਬ ਵਿਚ ਜਾਂਦੇ ਹਨ ਤਾਂ ਲੋਕ ਇਨ੍ਹਾਂ ਨੂੰ ਵੱਢ ਵੱਢ ਕੇ ਖਾਂਦੇ ਹਨ ਕਿ ਤੁਹਾਡੀ ਪਾਰਟੀ ਨੇ ਪੰਜਾਬ ਵਿੱਚ ਕੀ ਕਰ ਦਿੱਤਾ, ਭਾਈ ਨੂੰ ਭਾਈ ਨਾਲ ਲੜਾ ਦਿਤਾ। ਦਹਿਸ਼ਤ ਪਸੰਦਾਂ ਨੂੰ ਤੁਸੀਂ ਰੋਕੋ । ਤੁਸੀਂ ਦਿੱਲੀ ਤੇ ਜ਼ੋਰ ਪਾਓ ਇਸ ਗਲ ਦਾ ਕਿ ਉਨ੍ਹਾਂ ਬੰਦਿਆਂ ਨੂੰ ਫੜੇ ਜਿਹੜੇ ਗੁਆਂਢੀ ਮੁਲਕਾਂ ਵਿਚੋਂ ਆਉਂਦੇ ਹਨ ਅਤੇ ਵਾਰਦਾਤ ਕਰਕੇ ਚਲੇ ਜਾਂਦੇ ਹਨ। ਇਸ ਗੱਲ ਨੂੰ ਬੀ ਐਸ.ਐਫ. ਨੂੰ ਤੈਨਾਤ ਕਰਕੇ ਰੋਕਿਆ

[ਕੈਪਟਨ ਕੰਵਲਜੀਤ ਸਿੰਘ]

ਜਾਵੇ। ਇਨ੍ਹਾਂ ਵੀਰਾਂ ਨੇ ਇਸ ਗਲ ਦਾ ਇਲਜ਼ਾਮ ਲਗਾਇਆ ਹੈ ਕਿ ਪੰਜਾਬ ਦੀ ਪੁਲਿਸ ਬੜੀ ਡੀਮੌਰੇਲਾਈਜ਼ ਹੋ ਚੁੱਕੀ ਹੈ। ਇਹ ਜਿਹੜੇ ਸਾਡੇ ਗੁਆਂਢੀ ਦੇਸ਼ਾਂ ਤੋਂ ਸੱਜਣ ਆਉਂਦੇ ਹਨ ਔਰ ਆ ਕੇ ਚਲੇ ਜਾਂਦੇ ਹਨ, ਕੀ ਅਸੀਂ ਇਸ ਗੱਲ ਤੋਂ ਸਮਝ ਲਈਏ ਕਿ ਅੱਜ ਹਿੰਦੁਸਤਾਨ ਦੀ ਫੌਜ ਔਰ ਬੀ.ਐਸ.ਐਫ. ਵੀ ਡੀਮੌਰੇਲਾਈਜ਼ ਹੋ ਚੁੱਕੀ ਹੈ ਜਿਹੜੀ ਇਨ੍ਹਾਂ ਨੂੰ ਰੋਕ ਨਹੀਂ ਸਕਦੀ ਜਾਂ ਸਮਝ ਲਈਏ ਕਿ ਰੋਕਣਾ ਨਹੀਂ ਚਾਹੁੰਦੀ।ਮੈਂ ਸੀ. ਐਮ. ਸਾਹਿਬ ਨੂੰ ਇਹ ਪੇਸ਼ਕਸ਼ ਕਰਦਾ ਹਾਂ ਤੁਹਾਡੇ ਰਾਹੀਂ, ਡਿਪਟੀ ਸਪੀਕਰ ਸਾਹਿਬ, ਕਿ ਇਨ੍ਹਾਂ ਤੇ ਥੋੜ੍ਹਾ ਜਿਹਾ ਤਰਸ ਖਾਓ । ਇਹ ਆਪ ਤਾਂ ਦਿੱਲੀ ਜਾਣ ਤੋਂ ਡਰਦੇ ਹਨ। ਇਹ ਆਪਣੀ ਹਾਈ ਕਮਾਂਡ ਨੂੰ ਕਹਿ ਕੁਝ ਨਹੀਂ ਸਕਦੇ, ਦਿੱਲੀ ਦੀ ਆਪਣੀ ਸਰਕਾਰ ਨੂੰ ਕਹਿ ਕੁਝ ਨਹੀਂ ਸਕਦੇ ਅਤੇ ਇਧਰ ਪੰਜਾਬ ਦੇ ਲੋਕ ਵੀ ਇਨ੍ਹਾਂ ਨੂੰ ਕਈ ਗੱਲਾਂ ਆਖਦੇ ਹਨ। ਇਸ ਵਾਸਤੇ ਇਹ ਬੇਹਤਰ ਹੋਵੇਗਾ ਕਿ ਸ਼ੰਭੂ ਦੇ ਬਾਰਡਰ ਤੇ ਐਸਾ ਮਕਾਨ ਬਣਾ ਦਿਓ ਜਿਹੜਾ ਪਾਗਲਖਾਨੇ ਦੇ ਤੌਰ ਤੇ ਵਰਤਿਆ ਜਾ ਸਕੇ ਤਾਂਕਿ ਉਥੇ ਜਾਂ ਕੇ ਇਹ ਆਪਣੀ ਫਰੱਸਟਰੇਸ਼ਨ, ਆਪਣਾ ਗੁੱਸਾ, ਗਿਲਾ ਦੂਰ ਕਰਕੇ ਵਾਪਸ ਪੰਜਾਬ ਮੁੜ ਆਇਆ ਕਰਨ। ਇਨ੍ਹਾਂ ਦੇ ਅੰਦਰ ਦਾ ਗੁੱਸਾ ਤਾਂ ਢਲ ਜਾਵੇਗਾ। ਇਨ੍ਹਾਂ ਨੂੰ ਪੰਜਾਬ ਨਾਲ ਕੋਈ ਪਿਆਰ ਨਹੀਂ ਅਤੇ ਨਾ ਹੀ ਪੰਜਾਬੀਆਂ ਨਾਲ ਕੋਈ ਪਿਆਰ ਹੈ। ਜਿਹੜੀਆਂ ਗੱਲਾਂ ਵਾਸਤੇ ਅੱਜ ਇਹ ਕਹਿ ਰਹੇ ਹਨ ਕਿ ਇਨ੍ਹਾਂ ਦੀ ਸ਼ੁਰੂਆਤ ਕਿਥੋਂ ਹੋਈ । ਮੈਂ ਇਨ੍ਹਾਂ ਤੋਂ ਪੁੱਛਦਾ ਹਾਂ ਕਿ ਕੀ ਇਨ੍ਹਾਂ ਦੀ ਬੁਨਿਆਦ ਇਨ੍ਹਾਂ ਦੀ ਪਾਰਟੀ ਕਾਂਗਰਸ ਨੇ ਨਹੀਂ ਰੱਖੀ। ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਕੀ ਦਲ ਖਾਲਸਾ ਦੀ ਬੁਨਿਆਦ ਇਨ੍ਹਾਂ ਨੇ ਨਹੀਂ ਰੱਖੀ, ਕੀ ਗੰਗਾ ਸਿੰਘ ਢਿਲੋਂ ਦੇ ਨਾਲ ਸਾਡੇ ਰਾਸ਼ਟਰਪਤੀ ਜਦੋਂ ਹੋਮ ਮਨਿਸਟਰ ਹੁੰਦੇ ਸਨ, ਉਨ੍ਹਾਂ ਦੇ ਨਿਜੀ ਸਬੰਧ ਨਹੀਂ ਸਨ ? ਹੋਰ ਇਨ੍ਹਾਂ ਦੀ ਪਾਰਟੀ ਨੇ ਕੀ ਕੀ ਨਹੀਂ ਕੀਤਾ ? ਇਹ ਅਜ ਉਂਗਲਾਂ ਉਠਾਉਂਦੇ ਹਨ ਉਸ ਜਮਾਤ ਤੇ, ਸ਼੍ਰੋਮਣੀ ਅਕਾਲੀ ਦਲ ਤੇ ਜਿਸ ਜਮਾਤ ਬਾਰੇ ਇਤਿਹਾਸ ਵੀ ਇਸ ਗੱਲ ਦਾ ਸਬੂਤ ਦਿੰਦਾ ਹੈ ਕਿ ਇਸੇ ਸ਼੍ਰੋਮਣੀ ਅਕਾਲੀ ਦਲ ਨੇ ਪੰਜਾਬ ਦੇ ਹੱਕਾਂ ਦੀ ਔਰ ਪੰਜਾਬ ਦੀ ਰਾਖੀ ਕਰਨ ਵਾਸਤੇ ਹਰ ਇਕ ਕਦਮ ਚੁਕਿਆ ਅਤੇ ਹਰ ਇਕ ਕੁਰਬਾਨੀ ਕੀਤੀ। ਅੱਜ ਸਾਡੇ ਸਾਹਮਣੇ ਇਸ ਗੱਲ ਦਾ ਸਬੂਤ ਇਤਿਹਾਸ ਦੇਂਦਾ ਹੈ ਕਿ ਜਦੋਂ ਜੇਲ੍ਹਾਂ ਦੇ ਅੰਦਰ ਜਾਣ ਦਾ ਸਵਾਲ ਆਇਆ, ਕਾਲੇ ਪਾਣੀਆਂ ਨੂੰ ਜਾਣ ਦਾ ਸਵਾਲ ਆਇਆ, ਤਾਂ ਅਸੀਂ ਅਗੇ ਹੋਏ। ਸ਼ਹੀਦ ਭਗਤ ਸਿੰਘ ਨੇ ਸੀਸ ਦਿਤਾ, 90 ਫੀਸਦੀ ਕੁਰਬਾਨੀਆਂ ਅਸੀਂ ਦਿਤੀਆਂ। ਐਮਰਜੈਂਸੀ ਵੇਲੇ ਜਦੋਂ ਸਾਰੇ ਹਿੰਦੁਸਤਾਨ ਦੇ ਅੰਦਰ ਇਕ ਐਸਾ ਕਾਨੂੰਨ ਲਾਗੂ ਕਰਕੇ ਸਾਰੇ ਹਿੰਦੁਸਤਾਨ ਦੀ ਜਨਤਾ ਦੀਆਂ ਸਿਵਲ ਲਿਬਰਟੀਜ਼ ਤੇ ਰੋਕ ਲਾਈ ਤਾਂ ਸਾਰੇ ਹਿੰਦੁਸਤਾਨ ਦੀ ਜਨਤਾ ਸੌਂ ਗਈ। ਉਦੋਂ ਵੀ ਇਕੋ ਇਕ ਜਮਾਤ ਖੜ੍ਹੀ ਹੋਈ ਜਿਸਨੇ ਅਵਾਜ਼ ਬੁਲੰਦ ਕੀਤੀ ਅਤੇ ਸਾਰੇ ਹਿੰਦੁਸਤਾਨ ਦੇ ਨਾਗਰਿਕਾਂ ਦੀਆਂ ਸਿਵਲ ਲਿਬਰਟੀਜ਼ ਬਹਾਲ ਕਰਨ ਵਾਸਤੇ ਜੇਲ੍ਹਾਂ ਵਿੱਚ 19-19 ਮਹੀਨੇ ਸੜਦੀ ਰਹੀ ਅਤੇ ਫਤਿਹ ਪ੍ਰਾਪਤ ਕੀਤੀ ਅਤੇ ਸੰਵਿਧਾਨ ਨੂੰ ਦੁਬਾਰਾ ਲਾਗੂ ਕਰਵਾਇਆ ਅੱਜ ਏਸੇ ਸ਼੍ਰੋਮਣੀ ਅਕਾਲੀ ਦਲ ਬਾਰੇ ਉਂਗਲਾਂ ਉਠਾਈਆਂ ਜਾ ਰਹੀਆਂ ਹਨ, ਵੱਖ ਵਾਦੀ ਵੀ ਆਖਿਆ ਜਾ ਰਿਹਾ ਹੈ। ਉਹ ਕੌਮ ਜਿਸ ਨੇ ਹਮੇਸ਼ਾ ਹਿੰਦੁਸਤਾਨ ਦੀ ਰਾਖੀ ਵਾਸਤੇ ਆਪਣੀਆਂ ਕੁਰਬਾਨੀਆਂ ਦਿਤੀਆਂ, ਅੱਜ ਇਹ ਸੱਜਣ ਜਿਹੜੇ ਫਲ ਖਾਣਾ ਜਾਣਦੇ ਹਨ, ਉਂਗਲੀਆਂ ਉਠਾਉਂਦੇ ਹਨ।

ਆਪਾਂ ਦੇਖੀਏ ਵਰਤਮਾਨ ਸਮੇਂ ਅੰਦਰ ਪੰਜਾਬ ਨਾਲ ਧੱਕਾ ਹੋਇਆ। ਸ਼੍ਰੋਮਣੀ ਅਕਾਲੀ ਦਲ ਇਹ ਜਮਾਤ ਅਗੇ ਆਈ ਔਰ ਪੰਜਾਬ ਦੇ ਹੱਕਾਂ ਦੀ ਰਾਖੀ ਵਾਸਤੇ ਗੋਲੀਆਂ ਖਾਧੀਆਂ ਔਰ ਡਾਂਗਾਂ ਖਾਧੀਆਂ ਲੇਕਿਨ ਸ਼ਾਂਤਮਈ ਰਸਤਾ ਨਹੀਂ ਛੱਡਿਆ। ਸਾਡੇ ਮਨਾਂ ਵਿੱਚ ਨਾਮ ਸਿਮਰਨ ਕਰਦੇ ਹੋਏ ਸ਼ਾਂਤਮਈ ਆਪਣੇ ਹਿਰਦੇ ਵਿੱਚ ਰਖਦੇ ਹੋਏ, ਸਵਰਗੀਯ ਸੰਤ ਹਰਚੰਦ ਸਿੰਘ ਲੌਂਗੋਵਾਲ ਜੀ ਦੇ

ਆਦੇਸ਼ ਨੂੰ ਮੰਨਦੇ ਹੋਏ ਇਸ ਪਾਰਟੀ ਨੇ ਇਸ ਸ਼੍ਰੋਮਣੀ ਅਕਾਲੀ ਦਲ ਨੇ ਪੰਜਾਬ ਦੇ ਹੱਕਾਂ ਦੀ ਰਾਖੀ ਕੀਤੀ। ਸੰਤ ਹਰਚੰਦ ਸਿੰਘ ਲੌਂਗੋਵਾਲ ਨੇ ਪੰਜਾਬ ਵਾਸਤੇ ਸ਼ਹੀਦੀ ਦਿੱਤੀ। ਪੰਜਾਬ ਦੀ ਏਕਤਾ ਵਾਸਤੇ, ਇਸ ਪੰਜਾਬ ਅੰਦਰ ਪਰੇਮ ਰੱਖਣ ਵਾਸਤੇ ਅਸੀਂ ਆਪਣਾ ਖ਼ੂਨ ਡੋਲ੍ਹਿਆ। ਜਿਹੜੇ ਅੱਜ ਇਹ ਤਮਾਸ਼ਾ ਕਰਦੇ ਹਨ ਇਨ੍ਹਾਂ ਨੇ ਪੰਜਾਬ ਵਾਸਤੇ ਕੀ ਕੀਤਾ ਹੈ? ਪੰਜਾਬੀਆਂ ਵਾਸਤੇ ਇਨਾਂ ਨੇ ਕੀ ਕੀਤਾ ਹੈ? ਮੈਂ, ਡਿਪਟੀ ਸਪੀਕਰ ਸਾਹਿਬ, ਕਹਿਣਾ ਚਾਹੁੰਦਾ ਹਾਂ ਕਿ ਅਸੀਂ ਬਹੁਤ ਕੁਰਬਾਨੀਆਂ ਦਿੱਤੀਆਂ ਹਨ ਔਰ ਪੰਜਾਬ ਦੇ ਸਾਰੇ ਹੱਕਾਂ ਦੀ ਰਾਖੀ ਕਰਕੇ ਇਥੇ ਆਏ ਹਾਂ ਅਤੇ ਇਹ ਸੱਜਣ ਆਪਣੇ ਕਾਰਨਾਮਿਆਂ ਤੋਂ ਬਦਲੇ ਨਹੀਂ ਹਨ। ਆਖਰ ਵਿਚ ਸ਼੍ਰੋਮਣੀ ਅਕਾਲੀ ਦਲ ਇੱਕ ਐਸੀ ਜਮਾਤ ਹੈ ਜਿਸ ਨੇ ਪੰਜਾਬ ਅੰਦਰ ਸ਼ਾਂਤੀ ਦੀ ਲਹਿਰ ਪੈਦਾ ਕਰਕੇ, ਅੰਦੋਲਨ ਦੀ ਲਹਿਰ ਪੈਦਾ ਕਰਕੇ ਦਿਲੀ ਦੀ ਸਰਕਾਰ ਨੂੰ ਮਜਬੂਰ ਕੀਤਾ ਪੰਜਾਬ ਦੇ ਹਕੂਕ ਮਨਵਾਉਣ ਵਾਸਤੇ। ਇਸ ਨਾਲ ਇਹ ਗੱਲ ਸਾਹਮਣੇ ਆਉਂਦੀ ਹੈ ਕਿ ਹਿੰਦੁਸਤਾਨ ਦੇ ਪ੍ਰਧਾਨ ਮੰਤਰੀ ਸ੍ਰੀ ਰਾਜੀਵ ਗਾਂਧੀ ਨੇ ਜੋ ਸਮਝੌਤਾ ਕੀਤਾ ਸ਼੍ਰੋਮਣੀ ਅਕਾਲੀ ਦਲ ਦੇ ਪ੍ਰਧਾਨ ਨਾਲ ਇਸ ਤਰ੍ਹਾਂ ਕਰਕੇ ਉਸ ਨੇ ਇਸ ਗੱਲ ਨੂੰ ਪ੍ਰਵਾਨ ਕੀਤਾ ਕਿ ਪੰਜਾਬ ਦੀ ਨੁਮਾਇੰਦਗੀ ਪੰਜਾਬ ਦੀ ਰਾਖੀ ਔਰ ਪੰਜਾਬ ਦੀ ਅਵਾਜ਼ ਬੁਲੰਦ ਕਰਨ ਵਾਲੀ ਸਿਰਫ ਇਕੋ ਹੀ ਜਮਾਤ ਹੈ ਅਤੇ ਉਹ ਹੈ ਸ਼੍ਰੋਮਣੀ ਅਕਾਲੀ ਦਲ। ਉਸ ਵੇਲੇ ਦੀ ਸਰਕਾਰ ਨਾਲ ਗੱਲ ਨਹੀਂ ਕੀਤੀ ਗਈ। ਕਿਸੇ ਹੋਰ ਨਾਲ ਗੱਲ ਨਹੀਂ ਕੀਤੀ ਗਈ। ਪੰਜਾਬ ਦਾ ਸਮਝੌਤਾ ਹੋਇਆ ਜਿਸ ਨਾਲ ਸਾਰੇ ਪੰਜਾਬ ਅੰਦਰ ਖੁਸ਼ੀ ਦੀ ਲਹਿਰ ਚਲ ਗਈ ਔਰ ਸੁਪਨੇ ਆਉਣ ਲੱਗ ਪਏ ਪੰਜਾਬ ਦੀ ਖੁਸ਼ਹਾਲੀ ਦੇ ਔਰ ਸਾਨੂੰ ਇਕ ਵਾਰੀ ਫਿਰ ਭਰੋਸਾ ਹੋਇਆ ਦਿੱਲੀ ਉਤੇ ਔਰ ਸਾਨੂੰ ਇਸ ਗੱਲ ਦੀ ਮਨਾਂ ਵਿੱਚ ਖੁਸ਼ੀ ਹੋਈ, ਆਸਾਂ ਵਧੀਆਂ ਪੰਜਾਬ ਜਿਸ ਨੂੰ ਹਰ ਇਕ ਗਲ ਵਿੱਚ ਪੰਜ ਸਾਲਾਂ ਵਿਚ ਠੇਸ ਵੱਜੀ ਹੈ ਅਸੀਂ ਫਿਰ ਕੋਸ਼ਿਸ਼ ਕਰਕੇ ਪਰਮੁੱਖ ਸਥਾਨ ਤੇ ਲਿਜਾਣ ਵਾਸਤੇ ਸਫਲ ਹੋਏ ਹਾਂ। ਲਿਖਤ ਸਮਝੌਤਾ ਹੋਇਆ ਸਾਡੇ ਮਨਾਂ ਵਿਚ ਖੁਸ਼ੀਆਂ ਹੋਈਆਂ। 26 ਜਨਵਰੀ ਦਾ ਦਿਹਾੜਾ ਆਇਆ ਅਤੇ ਆਸਾਂ ਸਨ ਕਿ ਚੰਡੀਗੜ੍ਹ ਪੰਜਾਬ ਨੂੰ ਦਿੱਤਾ ਜਾਏਗਾ। ਅਸੀਂ ਸਾਰੀਆਂ ਤਿਆਰੀਆਂ ਕੀਤੀਆਂ। ਪੰਜਾਬ ਸਰਕਾਰ ਦੀ ਉਹ ਇਮਤਿਹਾਨ ਦੀ ਘੜੀ ਸੀ। ਪਰ ਅਫਸੋਸ ਹੋਇਆ ਕਿ ਦਿੱਲੀ ਦੀ ਸਰਕਾਰ ਨੇ ਇੱਕ ਵਾਰ ਫਿਰ ਆਪਣਾ ਕਦਮ ਪਿੱਛੇ ਹਟਾਇਆ। ਇਸ ਨਾਲ ਪੰਜਾਬ ਅੰਦਰ, ਹਰ ਪੰਜਾਬੀ ਅੰਦਰ, ਹਰ ਇਕ ਇਨਸਾਨ ਦੇ ਅੰਦਰ, ਹਰ ਇਕ ਬੱਚੇ ਅੰਦਰ ਦੁਬਾਰਾ ਸ਼ੰਕਾ ਪੈਦਾ ਹੋਈ। ਸਾਡੇ ਮਨਾਂ ਵਿੱਚ ਦੁਬਾਰਾ ਇਹ ਖਿਆਲ ਆਇਆ ਸਾਡੀ ਸੋਚਣੀ ਤੇ ਪ੍ਰਭਾਵ ਪਿਆ ਕਿ ਸ਼ਾਇਦ ਪੰਜਾਬ ਨੂੰ ਅਤੇ ਸ਼੍ਰੋਮਣੀ ਅਕਾਲੀ ਦਲ ਨੂੰ ਦਿੱਲੀ ਦੇ ਦਰਬਾਰ ਵਿਚ ਕਦੇ ਵੀ ਇਨਸਾਫ ਨਹੀਂ ਮਿਲ ਸਕੇਗਾ। ਕੀ ਕਾਰਨ ਸੀ ਅਸੀਂ ਬਾਰ ਬਾਰ ਪੁੱਛਿਆ ਕਿ ਚੰਡੀਗੜ੍ਹ ਸਾਨੂੰ ਕਿਉਂ ਨਹੀਂ ਦਿੱਤਾ ਗਿਆ। ਸਮਝੌਤੇ ਰਾਹੀਂ ਦੋ ਗੱਲਾਂ ਪ੍ਰਵਾਨ ਕੀਤੀਆਂ ਗਈਆਂ ਸਨ; ਇਕ ਤਾਂ ਸ਼੍ਰੋਮਣੀ ਅਕਾਲੀ ਦਲ ਨੇ ਪੰਜਾਬ ਦੀ ਨੁਮਾਇੰਦਗੀ ਕੀਤੀ ਔਰ ਦੂਸਰੇ ਪਾਸੇ ਪ੍ਰਧਾਨ ਮੰਤਰੀ ਜਿਸ ਨੇ ਕੇਂਦਰ ਸਰਕਾਰ ਦੀ ਸਾਰੇ ਹਿੰਦੁਸਤਾਨ ਦੀ ਨੁਮਾਇੰਦਗੀ ਕੀਤੀ ਤਾਂ ਫਿਰ ਤੀਸਰਾ ਸਵਾਲ ਹਰਿਆਣੇ ਦਾ ਕਿਥੋਂ ਖੜ੍ਹਾ ਹੋ ਗਿਆ। ਅਸੀਂ ਇਸ ਗਲ ਨੂੰ ਪ੍ਰਵਾਨ ਨਹੀਂ ਕੀਤਾ ਕਿ ਭਜਨ ਲਾਲ ਇਸ ਸਮਝੌਤੇ ਵਿਚ ਹਿੱਸੇਦਾਰ ਹੈ ਲੇਕਿਨ ਬਹਾਨੇ ਬਣਾਏ ਗਏ ਔਰ ਜੋ ਪੰਜਾਬ ਅੰਦਰ ਨਾਅਰੇ ਲਗਾਉਂਦੇ ਸਨ ਕਿ ਇਥੇ ਅਮਨ ਕਾਨੂੰਨ ਖਰਾਬ ਹੈ, ਉਨ੍ਹਾਂ ਨੂੰ ਇਸ ਤੋਂ ਤਾਕਤ ਮਿਲੀ। ਮੈਂ ਉਨ੍ਹਾਂ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਜਦੋਂ ਬਰਨਾਲਾ ਸਾਹਿਬ ਦੀ ਸਰਕਾਰ ਪੰਜਾਬ ਦੀ ਸਥਿਤੀ ਉਪਰ ਦਰਿੜ੍ਹਤਾ ਨਾਲ ਕਾਬੂ ਪਾਉਣ ਦੀ ਕੋਸ਼ਿਸ਼ ਕਰ ਰਹੀ ਸੀ ਤਾਂ ਕੀ ਇਨ੍ਹਾਂ ਦੇ ਇਹੋ ਜਿਹੇ ਕੰਮਾਂ ਨਾਲ ਉਸ ਨੂੰ ਠੇਸ ਨਹੀਂ ਪੁੱਜੀ? ਜਦੋਂ ਪੰਜਾਬ ਦੇ ਲੋਕਾਂ ਨੂੰ ਇਸ ਗੱਲ ਦਾ ਇਤਮੀਨਾਨ ਹੋ ਚੁੱਕਾ ਸੀ ਕਿ ਦਿੱਲੀ ਦੀ ਸਰਕਾਰ ਸਾਡੇ ਨਾਲ ਹੈ ਔਰ ਪੰਜਾਬ ਦੀ ਰਾਖੀ ਹੋਏਗੀ ਤਾਂ ਕਿ ਇਨ੍ਹਾਂ ਨੂੰ ਇਨ੍ਹਾਂ ਗੱਲਾਂ ਨਾਲ ਠੇਸ ਨਹੀਂ ਪਹੁੰਚੀ? ਕੀ ਉਹ ਦਹਿਸ਼ਤ ਪਸੰਦ ਪੰਜਾਬ ਦੇ ਵਿਰੋਧੀ ਹਮੇਸ਼ਾ ਹੀ ਇਥੇ ਬਦਅਮਨੀ ਫੈਲਾਉਣ ਵਿਚ

[ਕੈਪਟਨ ਕੰਵਲਜੀਤ ਸਿੰਘ]

ਝੂਝਦੇ ਰਹਿਣਗੇ ? ਕੀ ਇਸ ਗਲ ਨਾਲ ਉਨ੍ਹਾਂ ਨੂੰ ਉਤਸ਼ਾਹ ਨਹੀਂ ਮਿਲਿਆ ? ਕੀ ਅੱਜ ਜਦੋਂ ਅਸੀਂ ਪੰਜਾਬ ਵਿਚ ਜਾਂਦੇ ਹਾਂ ਔਰ ਐਸੀ ਗੱਲ ਕਰਦੇ ਹਾਂ ਤਾਂ ਸਾਡੇ ਪਾਸ ਕਹਿਣ ਨੂੰ ਕੀ ਹੈ ਕਿ ਚੰਡੀਗੜ੍ਹ ਸਾਨੂੰ ਕਿਉਂ ਨਹੀਂ ਦਿੱਤਾ ਗਿਆ ? ਅੱਜ ਦਿੱਲੀ ਦੀ ਸਰਕਾਰ ਬਾਰੇ ਸ਼ੰਕੇ ਪੈਦਾ ਹੋ ਗਏ ਹਨ। ਇਸ ਦੇ ਬਾਵਜੂਦ ਸਰਕਾਰ ਤੇ ਬਾਰ ਬਾਰ ਇਲਜ਼ਾਮ ਲਗਾਏ ਜਾਂਦੇ ਹਨ ਔਰ ਅੱਜ ਵੀ ਲਗਾਏ ਗਏ ਹਨ ਕਿ ਅਮਨ ਤੇ ਕਾਬੂ ਕਿਉਂ ਨਹੀਂ ਪਾਇਆ ਜਾ ਰਿਹਾ। ਬਰਨਾਲਾ ਸਾਹਿਬ ਦੀ ਸਰਕਾਰ, ਸ਼੍ਰੋਮਣੀ ਅਕਾਲੀ ਦਲ ਦੀ ਸਰਕਾਰ ਜਿਸ ਨੇ 4 ਸਾਲ ਸ਼ਾਂਤਮਈ ਦਾ ਰਾਹ ਅਪਣਾਇਆ ਔਰ ਇਸ ਪੰਜਾਬ ਦੇ ਹੱਕਾਂ ਦੀ ਰਾਖੀ ਕੀਤੀ ਔਰ ਦੂਸਰੇ ਪਾਸੇ ਕਾਂਗਰਸ ਪਾਰਟੀ ਦੀ ਸਾਰੇ ਕਾਰ-ਨਾਮਿਆਂ ਅਤੇ ਸਾਰੀਆਂ ਇਨ੍ਹਾਂ ਦੀਆਂ ਸਾਜ਼ਸ਼ਾਂ ਜਿਨ੍ਹਾਂ ਨੇ ਭਾਈ ਨੂੰ ਭਾਈ ਨਾਲ ਲੜਾਇਆ, ਇਹ ਇਨ੍ਹਾਂ ਦੇ ਕਾਰਨਾਮਿਆਂ ਦੇ ਹੁੰਦੇ ਹੋਏ, ਜਦੋਂ ਬਰਨਾਲਾ ਸਾਹਿਬ ਦੀ ਸਰਕਾਰ ਆਈ ਤਾਂ ਉਸ ਨੇ ਆਉਂਦੇ ਹੀ ਇਲਾਨ ਕੀਤਾ ਕਿ ਸਾਡਾ ਮੁੱਖ ਮਨੋਰਥ ਸਰਬੱਤ ਦਾ ਭਲਾ ਕਰਨਾ ਹੈ। ਸਾਡੀ ਸਰਕਾਰ ਕਿਸੇ ਫਿਰਕੇ ਨੂੰ ਨਾ ਕਿਸੇ ਜਮਾਤ ਨੂੰ ਬਲਕਿ ਸਮੁੱਚੇ ਪੰਜਾਬੀਆਂ ਦੇ ਭਲੇ ਵਾਸਤੇ ਕੰਮ ਕਰੇਗੀ। ਪਿਛਲੇ ਸਮੇਂ ਵਿਚ ਇਕ ਫਿਰਕੇ ਦੇ ਲੋਕਾਂ ਨੂੰ ਦੂਜੇ ਫਿਰਕੇ ਦੇ ਲੋਕਾਂ ਨਾਲ ਲੜਾਉਣ ਦੀ ਕੋਸ਼ਿਸ਼ ਕੀਤੀ ਔਰ ਦੋਨਾਂ ਫਿਰਕਿਆਂ ਵਿੱਚ ਇਕ ਦੀਵਾਰ ਖੜ੍ਹੀ ਕੀਤੀ ਗਈ। ਆਪਸ ਵਿੱਚ ਇਨ੍ਹਾਂ ਦੇ ਤਰੇੜ ਪਾਉਣ ਦੀ ਕੋਸ਼ਿਸ਼ ਕੀਤੀ ਗਈ। ਸਾਡੀ ਸਰਕਾਰ ਆਈ ਔਰ ਆਉਂਦੇ ਹੀ ਸਰਬਤ ਦਾ ਭਲਾ ਕਰਨ ਬਾਰੇ ਸਾਡੀ ਸਰਕਾਰ ਨੇ ਇਲਾਨ ਕੀਤਾ। ਅਸੀਂ ਚਾਹੁੰਦੇ ਹਾਂ ਕਿ ਮਨੁੱਖੀ ਏਕਤਾ ਵਧੇ ਔਰ ਆਪਸੀ ਮੱਤ ਭੇਦ ਖਤਮ ਕਰਕੇ ਇੱਕ ਪਲੇਟਫਾਰਮ ਤੇ ਆਕੇ ਪੰਜਾਬ ਨੂੰ ਅੱਗੇ ਲਿਜਾਈਏ ਔਰ ਪ੍ਰੇਮ ਨਾਲ ਸਾਰਿਆਂ ਦਾ ਸਹਿਯੋਗ ਲੈ ਕੇ ਕੰਮ ਕਰਨ ਦੇ ਅਸੀਂ ਵਚਨਬੱਧ ਹਾਂ। ਇਹ ਸ਼ਾਇਦ ਇਸ ਗੱਲ ਨੂੰ ਹਜ਼ਮ ਨਹੀਂ ਕਰ ਸਕੇ ਕਿਉਂਕਿ ਇਹ ਲੜਾਈ ਕਰਾਉਣ ਵਿਚ ਹੀ ਪਰਫੁਲਤ ਹੋਏ ਹਨ। ਇਹ ਚਾਹੁੰਦੇ ਹਨ ਕਿ ਆਪਸ ਵਿਚ ਲੜਾਈ ਹੋਵੇ, ਗੋਲੀਆਂ ਚਲਣ ਤਾਂ ਹੀ ਇਨ੍ਹਾਂ ਦੀ ਕੁਰਸੀ ਪੱਕੀ ਹੁੰਦੀ ਹੈ। ਲੇਕਿਨ ਜਦੋਂ ਜਨਤਾ ਇਕੱਠੀ ਹੋਈ, ਇਤਹਾਸ ਇਸ ਚੀਜ਼ ਦਾ ਗਵਾਹ ਹੈ ਕਿ ਜਦੋਂ ਜਨਤਾ ਵਿੱਚ ਪ੍ਰੇਮ ਜਾਗਦਾ ਹੈ, ਜਦੋਂ ਇਕ ਏਕਤਾ ਦੀ ਲਹਿਰ ਫੈਲਦੀ ਹੈ ਤਾਂ ਉਸ ਵੇਲੇ ਇਹ ਢਹਿ ਜਾਂਦੇ ਹਨ। ਪਿਛਲੇ ਸਾਲ 25 ਸਤੰਬਰ ਨੂੰ ਪੰਜਾਬ ਦੀ ਜਨਤਾ ਨੇ ਇਸ ਗੱਲ ਦਾ ਸਬੂਤ ਦਿੰਦੇ ਹੋਏ ਇਨ੍ਹਾਂ ਦੇ ਕਾਰਨਾਮਿਆਂ ਦੀ ਇਨ੍ਹਾਂ ਨੂੰ ਸਜ਼ਾ ਦਿੱਤੀ।

ਡਿਪਟੀ ਸਪੀਕਰ ਸਾਹਿਬ, ਅਮਨ ਅਤੇ ਕਾਨੂੰਨ ਬਾਰੇ ਬਾਰ ਬਾਰ ਕਿਹਾ ਗਿਆ ਹੈ। ਮੈਂ ਇਨ੍ਹਾਂ ਨੂੰ ਸਵਾਲ ਕਰਨਾ ਚਾਹੁੰਦਾ ਸੀ ਪਰ ਇਹ ਉਠਕੇ ਬਾਹਰ ਚਲੇ ਗਏ ਹਨ। ਮੈਂ ਕਹਿਣਾ ਚਾਹੁੰਦਾ ਹਾਂ ਕਿ ਅਮਨ, ਕਾਨੂੰਨ, ਵਾਤਾਵਰਣ, ਹਾਲਾਤ, ਕੋਈ ਐਸਾ ਬੰਦ ਕਮਰਾ ਨਹੀਂ ਹੈ ਜਿਹੜਾ ਕਿ ਆਸਮਾਨ ਤੋਂ ਲਿਆ ਕੇ ਇਕ ਜਗ੍ਹਾ ਰੱਖਿਆ ਜਾ ਸਕੇ। ਅਮਨ, ਕਾਨੂੰਨ, ਵਾਤਾਵਰਨ ਅਤੇ ਸਮੇਂ ਦੇ ਹਾਲਾਤ ਐਸੀ ਚੀਜ਼ ਹੈ ਜਿਸ ਦੇ ਉਪਰ ਪਿਛਲੇ ਸਮੇਂ ਵਿੱਚ ਹੋਏ ਕਾਰਨਾਮਿਆਂ ਦੀ ਪੂਰੀ ਤਰ੍ਹਾਂ ਛਾਪ ਪੈਂਦੀ ਹੈ ਅਤੇ ਉਨ੍ਹਾਂ ਨੂੰ ਕਿਸ ਤਰ੍ਹਾਂ ਭੁਲਾਇਆ ਜਾ ਸਕਦਾ ਹੈ। ਪਿਛੇ ਇਨ੍ਹਾਂ ਦੀਆਂ ਦੋ ਸਰਕਾਰਾਂ ਆਈਆਂ, ਇਨ੍ਹਾਂ ਨੇ ਪੰਜਾਬ ਵਿਚ ਅੱਗ ਲਾਉਣ ਦੀ ਕੋਸ਼ਿਸ਼ ਕੀਤੀ। ਜੋ ਇਨ੍ਹਾਂ ਨੇ ਪੰਜਾਬ ਵਿੱਚ ਘਾਲਣੇ ਘਾਲਣ ਦੀ ਕੋਸ਼ਿਸ਼ ਕੀਤੀ, ਪੰਜਾਬੀਆਂ ਦੇ ਹਿਰਦਿਆਂ ਵਿਚ ਉਨ੍ਹਾਂ ਨੂੰ ਭੁਲਾਇਆ ਨਹੀਂ ਜਾ ਸਕਦਾ। ਦਰਬਾਰਾ ਸਿੰਘ ਦੀ ਸਰਕਾਰ ਨੇ ਯਤਨ ਕੀਤਾ ਕਿ ਪੰਜਾਬ ਵਿਚ ਕਿਸ ਤਰ੍ਹਾਂ ਅੱਗ ਲਗਾਈ ਜਾ ਸਕਦੀ ਹੈ। ਉਨ੍ਹਾਂ ਨੂੰ ਕਿਸ ਤਰ੍ਹਾਂ ਭੁਲਾਇਆ ਜਾ ਸਕਦਾ ਹੈ। ਇਹ ਜਿਹੜੀ ਚੀਜ਼ ਹਿਰਦਿਆਂ ਵਿੱਚ ਵਸ ਗਈ ਉਸ ਨੂੰ ਕੋਈ ਇਹ ਜਾਦੂ ਦੀ ਪੁੜੀ ਤਾਂ ਹੈ ਨਹੀਂ ਕਿ ਠੀਕ ਕਰ ਸਕੇ। ਇਨ੍ਹਾਂ ਦੇ ਕੀਤੇ ਕਾਰਨਾਮਿਆਂ ਨੂੰ ਪੰਜਾਬ ਦੇ ਲੋਕ, ਹਿੰਦੁਸਤਾਨ ਦੇ ਲੋਕ

ਕਿਵੇਂ ਭੁੱਲ ਸਕਦੇ ਹਨ। ਇਨ੍ਹਾਂ ਨੇ ਸਾਜਿਜ਼ ਕਰਕੇ, ਦਿੱਲੀ ਦੀ ਸਰਕਾਰ ਨੇ ਸਾਰਾ ਪ੍ਰੋਗਰਾਮ ਬਣਾ ਕੇ ਅਤੇ ਆਪ ਹੀ ਸ਼ਹਿ ਦੇ ਕੇ ਦਰਬਾਰ ਸਾਹਿਬ ਤੇ ਹਮਲਾ ਕੀਤਾ। ਅਕਾਲ ਤਖਤ ਨੂੰ ਢਹਿ ਢੇਰੀ ਕੀਤਾ। ਉਸ ਅੰਮ੍ਰਿਤਸਰ ਦੇ ਸਰੋਵਰ ਦਾ ਜੋ ਹਾਲ ਇਨ੍ਹਾਂ ਨੇ ਕੀਤਾ, ਉਸ ਨੂੰ ਕਿਵੇਂ ਭੁਲਾਇਆ ਜਾ ਸਕਦਾ ਹੈ। ਇਹ ਜਿਹੜਾ ਸਾਰੇ ਹਿੰਦੁਸਤਾਨ ਵਿਚ ਨੈਸ਼ਨਲ ਇੰਟੇਗਰੇਸ਼ਨ ਦਾ ਨਾਹਰਾ ਲਾਉਂਦੇ ਹਨ, ਇਹ ਜਿਹੜਾ ਮਨੁੱਖੀ ਏਕਤਾ ਦਾ ਨਾਹਰਾ ਲਾਉਂਦੇ ਹਨ, ਇਨ੍ਹਾਂ ਨੇ ਹਿੰਦੁਸਤਾਨ ਵਿਚ ਕਿੰਨੇ ਲੋਕਾਂ ਨੂੰ ਕਤਲ ਕੀਤਾ। ਇਸ ਬਾਰੇ ਦੋ ਕਮਿਸ਼ਨਾਂ ਦੀਆਂ ਰਿਪੋਰਟਾਂ ਸਾਡੇ ਪਾਸ ਹਨ ਜਿਨ੍ਹਾਂ ਨੇ ਇਨ੍ਹਾਂ ਦੇ ਕਾਰਨਾਮਿਆਂ ਨੂੰ ਸਾਬਤ ਕੀਤਾ ਹੈ। ਉਨ੍ਹਾਂ ਵਿਚ ਸਾਬਤ ਕੀਤਾ ਹੈ ਕਿ ਉਸ ਗੁੰਡਿਆਂ ਦੇ ਜਲੂਸ ਦੀ ਨੁਮਾਇੰਦਗੀ ਇਨ੍ਹਾਂ ਕਾਂਗਰਸ ਵਾਲਿਆਂ ਨੇ ਕੀਤੀ, ਕਾਂਗਰਸ ਦੇ ਆਗੂਆਂ ਨੇ ਕੀਤੀ। ਕਿਸ ਤਰ੍ਹਾਂ ਦੋ ਦੋ ਚਾਰ ਚਾਰ ਸਾਲ ਦੇ ਛੋਟੇ ਛੋਟੇ ਬੱਚਿਆਂ ਨੂੰ ਮਾਵਾਂ ਦੀਆਂ ਗੋਦਾਂ ਵਿਚੋਂ ਖਿਚਕੇ ਉਨ੍ਹਾਂ ਨੂੰ ਨੇਜ਼ਿਆਂ ਤੇ ਟੰਗਿਆ ਗਿਆ। ਅੱਜ ਕਿਸ ਤਰ੍ਹਾਂ ਉਨ੍ਹਾਂ ਨੂੰ ਭੁਲਾਇਆ ਜਾ ਸਕਦਾ ਹੈ। ਦਿੱਲੀ ਦੇ ਬਜ਼ਾਰਾਂ ਵਿੱਚ ਸਾਡੀਆਂ ਨੌਜਵਾਨ ਧੀਆਂ ਦੀ ਇਜ਼ਤ ਲੁੱਟੀ ਗਈ। ਪੰਜਾਬੀ ਇਸ ਗਲ ਨੂੰ ਕਿਵੇਂ ਭੁੱਲ ਸਕਦੇ ਹਨ। (ਘੰਟੀ) ਡਿਪਟੀ ਸਪੀਕਰ ਸਾਹਿਬ, ਮੈਂ 10 ਮਿੰਟ ਹੋਰ ਲਵਾਂਗਾ ਜੀ। ਮੇਰੇ ਕਹਿਣ ਦਾ ਮਕਸਦ ਇਹ ਹੈ ਕਿ ਇਹ ਜਿਹੜੀਆਂ ਪੁਰਾਣੀਆਂ ਗੱਲਾਂ ਚਲ ਰਹੀਆਂ ਹਨ, ਜੋ ਪਿਛਲੇ ਹਾਲਾਤ ਹਨ ਉਹ ਇਨ੍ਹਾਂ ਨੇ ਪੈਦਾ ਕੀਤੇ। ਉਨ੍ਹਾਂ ਤੇ ਇਕ ਦਮ ਕੋਈ ਚੱਦਰ ਨਹੀਂ ਪਾਈ ਜਾ ਸਕਦੀ। ਉਨ੍ਹਾਂ ਨੂੰ ਨਜ਼ਰ ਅੰਦਾਜ਼ ਨਹੀਂ ਕੀਤਾ ਜਾ ਸਕਦਾ। ਕੋਸ਼ਿਸ਼ ਹੁੰਦੀ ਹੈ, ਮਨ ਦੇ ਇਰਾਦੇ ਹੁੰਦੇ ਹਨ ਅਤੇ ਦ੍ਰਿੜ੍ਹਤਾ ਹੁੰਦੀ ਹੈ। ਸਾਡਾ ਬਿਲਕੁਲ ਅਟੁਟ ਫੈਸਲਾ ਹੈ ਕਿ ਅਸੀਂ ਪੰਜਾਬ ਵਿੱਚ ਅਮਨ ਅਤੇ ਸ਼ਾਂਤੀ ਬਹਾਲ ਕਰਨੀ ਹੈ ਅਤੇ ਇਸ ਗੱਲ ਨੂੰ ਮੁੱਖ ਰੱਖਦੇ ਹੋਏ ਇਨ੍ਹਾਂ ਦੇ ਲੀਡਰ, ਹਿੰਦੁਸਤਾਨ ਦੇ ਪ੍ਰਧਾਨ ਮੰਤਰੀ ਸ੍ਰੀ ਰਾਜੀਵ ਗਾਂਧੀ ਨੇ ਵੀ ਇਸ ਗੱਲ ਦਾ ਬਿਆਨ ਦਿੱਤਾ ਹੈ ਕਿ ਪੰਜਾਬ ਵਿੱਚ ਅਮਨ ਅਤੇ ਸ਼ਾਂਤੀ ਬਹਾਲ ਹੋਣ ਲਈ 2 ਸਾਲ ਲੱਗਣਗੇ। 2 ਸਾਲਾਂ ਅੰਦਰ ਜੇ ਸ਼੍ਰੋਮਣੀ ਅਕਾਲੀ ਦਲ ਦੀ ਸਰਕਾਰ ਨੂੰ ਪੂਰਾ ਸਹਿਯੋਗ ਮਿਲਦਾ ਰਿਹਾ ਤਾਂ ਅਸੀਂ ਹਾਲਾਤ ਤੇ ਕਾਬੂ ਪਾਉਣ ਵਿੱਚ ਸਫਲ ਹੋਵਾਂਗੇ। ਲੇਕਿਨ ਸਾਡੀ ਇਹ ਗਲ ਇਨ੍ਹਾਂ ਦੀਆਂ ਕੋਸ਼ਿਸ਼ਾਂ ਨੂੰ ਠੇਸ ਮਾਰਦੀ ਹੈ ਜਿਹੜੀਆਂ ਉਨ੍ਹਾਂ ਦੀਆਂ ਗੱਲਾਂ ਨਾਲ ਪੰਜਾਬ ਵਿਚ ਸਥਿਤੀ ਵਾਪਰੀ, ਸਥਿਤੀ ਖਰਾਬ ਹੋਈ। ਇਸ ਲਈ ਮੈਂ ਅੱਜ ਅਪੀਲ ਕਰਨੀ ਚਾਹੁੰਦਾ ਹਾਂ ਸਾਰਿਆਂ ਨੂੰ ਕਿ ਸਾਡਾ ਸਾਰਿਆਂ ਦਾ ਫਰਜ਼ ਹੈ ਕਿ ਅਸੀਂ ਹਾਲਾਤ ਨੂੰ ਸਮਝਣ ਦੀ ਕੋਸ਼ਿਸ਼ ਕਰੀਏ। (ਘੰਟੀ)

**ਸ੍ਰੀ ਡਿਪਟੀ ਸਪੀਕਰ** : ਤੁਸੀਂ ਖਤਮ ਕਰੋ।

**ਕੈਪਟਨ ਕੇਵਲਜੀਤ ਸਿੰਘ**: ਮੈਂ 5 ਮਿੰਟਾਂ ਵਿਚ ਖਤਮ ਕਰ ਦਿਆਂਗਾ ਜੀ। ਇਹ ਹੁਣ ਦੀ ਸਰਕਾਰ ਬਣੀ ਅਤੇ ਇਸ ਨੇ ਪੂਰੀ ਕੋਸ਼ਿਸ਼ ਕੀਤੀ ਇਸ ਗੱਲ ਨੂੰ ਸਮਝਦੇ ਹੋਏ ਕਿ ਅਮਨ ਅਤੇ ਸ਼ਾਂਤੀ ਬਹਾਲ ਕਰਨ ਲਈ ਇਹ ਜ਼ਰੂਰੀ ਹੈ ਕਿ ਜਿਹੜੇ 4 ਸਾਲਾਂ ਦੇ ਅੰਦਰ ਜ਼ਖਮ ਹੋਏ ਹਨ ਉਨ੍ਹਾਂ ਨੂੰ ਭਰਿਆ ਜਾ ਸਕੇ, ਉਨ੍ਹਾਂ ਨੂੰ ਨੇੜੇ ਲਿਆਂਦਾ ਜਾਵੇ। ਸਾਡੀ ਸਰਕਾਰ ਨੇ ਇਸ ਗੱਲ ਨੂੰ ਮੁੱਖ ਰੱਖਦੇ ਹੋਏ ਬਹੁਤ ਵੱਡੀਆਂ ਗਰਾਂਟਾਂ ਦਾ ਐਲਾਨ ਕੀਤਾ ਹੈ। ਕੋਈ ਫਰਕ ਦੀ ਗੱਲ ਨਹੀਂ। ਜਿਵੇਂ ਇਹ ਕਹਿੰਦੇ ਹਨ। ਜੋ ਵੀ ਸ਼ਹੀਦ ਹੋਇਆ ਉਨ੍ਹਾਂ ਦੇ ਪਰਿਵਾਰਾਂ ਨੂੰ, ਉਨ੍ਹਾਂ ਦੀਆਂ ਵਿਧਵਾਵਾਂ ਨੂੰ 20-20 ਹਜ਼ਾਰ ਰੁਪਏ ਦਿੱਤੇ ਗਏ ਹਨ। ਉਨ੍ਹਾਂ ਨੂੰ ਪਲਾਟ ਅਤੇ ਮਕਾਨ ਦੇ ਰਹੇ ਹਨ। ਕੱਲ੍ਹ ਹੀ ਸਾਡੇ ਮੁੱਖ ਮੰਤਰੀ ਜੀ ਮੁਹਾਲੀ ਵਿੱਚ ਇਕ ਸਮਾਰੋਹ ਦਾ ਉਦਘਾਟਨ ਕਰਕੇ ਬਹੁਤ ਵੱਡੀ ਸਹਾਇਤਾ ਵੰਡਕੇ ਆਏ ਹਨ। (ਘੰਟੀ) ਡਿਪਟੀ ਸਪੀਕਰ ਸਾਹਿਬ, ਮੈਂ ਸਮੇਂ ਦਾ ਬਹੁਤ ਪਾਬੰਦ ਹਾਂ।

[ਕੈਪਟਨ ਕੰਵਲਜੀਤ ਸਿੰਘ]

ਮੈਂ ਇਕ ਗੱਲ ਕਹਾਂਗਾ ਕਿ ਬੇਰੁਜ਼ਗਾਰੀ ਨੂੰ ਕਦੇ ਵੀ ਅਮਨ ਅਤੇ ਕਾਨੂੰਨ ਨਾਲੋਂ ਵੱਖ ਨਹੀਂ ਕੀਤਾ ਜਾ ਸਕਦਾ। ਜਦ ਤਕ ਕਿਸੇ ਦੇਸ਼ ਦਾ, ਮੁਲਕ ਦਾ, ਸੂਬੇ ਦਾ ਨੌਜਵਾਨ ਬੇਰੁਜ਼ਗਾਰੀ ਦਾ ਸ਼ਿਕਾਰ ਹੋ ਕੇ ਗਲੀਆਂ ਵਿਚ ਭਟਕਦਾ ਰਹੇਗਾ ਉਦੋਂ ਤਕ ਉਸ ਦੇਸ਼, ਉਸ ਸੂਬੇ ਵਿੱਚ ਅਮਨ ਅਤੇ ਕਾਨੂੰਨ ਬਹਾਲ ਨਹੀਂ ਹੋ ਸਕਦਾ। ਇਸ ਗੱਲ ਨੂੰ ਮੁੱਖ ਰਖਕੇ ਸਾਡੀ ਸਰਕਾਰ ਨੇ 15,000 ਨੌਜਵਾਨਾਂ ਨੂੰ ਸਵੈ-ਰੁਜ਼ਗਾਰ ਦੇਣ ਲਈ ਐਲਾਨ ਕੀਤਾ ਹੈ, ਸਾਡੀ ਸਰਕਾਰ ਵਚਨ-ਬੱਧ ਹੈ ਅਤੇ ਬੇਰੁਜ਼ਗਾਰੀ ਨੂੰ ਖਤਮ ਕਰਨ ਲਈ ਵੱਡੀ ਪੱਧਰ ਦੇ ਉਤੇ ਬਾਹਿਰ ਤੋਂ ਧਨ ਲਿਆ ਕੇ ਪੰਜਾਬ ਵਿੱਚ ਨਵੀਂ ਇੰਡਸਟਰੀਅਲ ਪਾਲਿਸੀ ਡਿਕਲੇਅਰ ਕਰਕੇ ਸਾਡੀ ਸਰਕਾਰ ਬੇਰੁਜ਼ਗਾਰੀ ਨੂੰ ਖਤਮ ਕਰਨ ਦੀ ਕੋਸ਼ਿਸ਼ ਕਰ ਰਹੀ ਹੈ। ਬਵੰਜਾ ਯੂਨਿਟਾਂ ਨੂੰ ਗਰਾਂਟ ਸਿੱਧੇ ਜਾਂ ਅਸਿਧੇ ਤੌਰ ਤੇ ਹਜ਼ਾਰਾਂ ਵਿੱਚ ਨਹੀਂ ਬਲਿਕ ਲੱਖਾਂ ਵਿੱਚ ਦਿੱਤੀ ਜਾ ਰਹੀ ਹੈ ਤਾਂਕਿ ਬੇਰੁਜ਼ਗਾਰੀ ਘੱਟ ਕੀਤੀ ਜਾਵੇ। ਮੈਂ ਅਹਿਸਾਸ ਕਰਦਾ ਹਾਂ ਕਿ ਜੋ ਪ੍ਰੋਗਰਾਮ, ਜਿਸ ਦ੍ਰਿੜ੍ਹਤਾ ਨਾਲ ਸਾਡੀ ਸਰਕਾਰ ਚਲੀ ਹੈ ਸਹੀ ਮਾਅਨਿਆਂ ਵਿੱਚ ਪੰਜਾਬ ਵਿਚ ਇੰਡਸਟਰੀਅਲ ਰੈਵੋਲਿਊਸ਼ਨ ਲਿਆਵਾਂਗੇ ਬੇਰੁਜ਼ਗਾਰੀ ਖਤਮ ਕਰਾਂਗੇ। (ਘੰਟੀ) ਅਮਨ ਕਾਨੂੰਨ ਤੇ ਅਸੀਂ ਪੂਰੀ ਤਰ੍ਹਾਂ ਕਾਬੂ ਪਾਉਣ ਵਿਚ ਸਫਲ ਹੋਵਾਂਗੇ।

**ਸ੍ਰੀ ਡਿਪਟੀ ਸਪੀਕਰ** : ਤੁਸੀਂ ਬੈਠੋ।

**ਕੈਪਟਨ ਕੰਵਲਜੀਤ ਸਿੰਘ** : ਮੈਂ ਇਕ ਮਿੰਟ ਵਿੱਚ ਖਤਮ ਕਰਦਾ ਹਾਂ ਜੀ। ਇਥੇ ਕਿਹਾ ਗਿਆ ਕਿ ਬਰਨਾਲਾ ਸਾਹਿਬ ਦੀ ਸਰਕਾਰ ਐਂਟੀ ਕਿਸਾਨ ਸਰਕਾਰ ਹੈ। ਮੈਂ ਕਹਿੰਦਾ ਹਾਂ ਕਿ ਐਂਟੀ ਕਿਸਾਨ ਸਰਕਾਰ ਉਹ ਹੈ ਜਿਸ ਨੇ 5 ਰੁਪਏ ਕਣਕ ਦੇ ਭਾਅ ਵਿੱਚ ਵਾਧਾ ਕਰਕੇ ਕਿਸਾਨ ਦੇ ਮੂੰਹ ਤੇ ਥੱਪੜ ਮਾਰਿਆ। ਉਹ ਐਂਟੀ ਕਿਸਾਨ ਸਰਕਾਰ ਹੈ ਜਿਸ ਨੇ ਖਾਦਾਂ ਅਤੇ ਡੀਜ਼ਲ ਦੇ ਭਾਅ ਵਧਾਕੇ ਕਿਸਾਨ ਨੂੰ ਮਾਰਨ ਦੀ ਕੋਸ਼ਿਸ਼ ਕੀਤੀ। ਜਦ ਕਿ ਸਾਡੀ ਸਰਕਾਰ ਨੇ 50 ਹਜ਼ਾਰ ਨਵੇਂ ਟਿਊਬਵੈਲਾਂ ਨੂੰ ਕੁਨੈਕਸ਼ਨਜ਼ ਦੇਣ ਦਾ ਫੈਸਲਾ ਕੀਤਾ ਹੈ। ਬਿਜਲੀ ਦਾ ਉਤਪਾਦਨ ਵਧਾਉਣਾ ਹੈ।

ਝੋਨੇ ਦੀ ਖਰੀਦ ਬਾਰੇ ਸ਼ਰਮ ਨਾਲ ਕਹਿਣਾ ਪੈਂਦਾ ਹੈ ਕਿ ਐਫ. ਸੀ. ਆਈ. ਨੇ 11ਵੇਂ ਘੰਟੇ ਤੇ ਪੰਜਾਬ ਵਿਚ ਝੋਨਾ ਖਰੀਦਣ ਦਾ ਫੈਸਲਾ ਕੀਤਾ। ਪਰ ਪੰਜਾਬ ਸਰਕਾਰ ਨੇ ਦਿਨ ਰਾਤ ਮਿਹਨਤ ਕਰਕੇ ਸਾਡੇ ਮੰਤਰੀਆਂ ਅਤੇ ਐਮ. ਐਲ. ਏਜ਼. ਨੇ ਮੰਡੀਆਂ ਵਿੱਚ ਪਹਿਰਾ ਦਿੱਤਾ ਅਤੇ 735 ਖਰੀਦ ਕੇਂਦਰ ਖੋਲ੍ਹੇ ਅਤੇ 70 ਲੱਖ ਟਨ ਤੋਂ ਉਪਰ ਝੋਨਾ ਪੰਜਾਬ ਵਿਚ ਖਰੀਦਿਆ ਗਿਆ। (ਘੰਟੀ)

ਅਖੀਰ ਵਿਚ, ਡਿਪਟੀ ਸਪੀਕਰ ਸਾਹਿਬ, ਤੁਹਾਡੇ ਰਾਹੀਂ ਇਸ ਗੱਲ ਦੀ ਅਪੀਲ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਹਿੰਦੁਸਤਾਨ ਦੀ ਸਰਕਾਰ ਪੰਜਾਬੀਆਂ, ਸਿੱਖਾਂ ਦੇ ਜਜ਼ਬਾਤ ਨੂੰ ਸਮਝਣ ਦੀ ਕੋਸ਼ਿਸ਼ ਕਰੇ। ਜੋ ਪੰਜਾਬ ਦੇ ਸਿਖਾਂ ਦੇ ਮਨ ਵਿਚ ਠੇਸ ਪਹੁੰਚੀ ਹੈ ਉਸ ਨੂੰ ਸਮਝਣ ਦੀ ਕੋਸ਼ਿਸ਼ ਕੀਤੀ ਜਾਵੇ। ਬੜੇ ਧਿਆਨ ਨਾਲ, ਬੜੀ ਸੰਜੀਦਗੀ ਨਾਲ ਅਤੇ ਵੱਡੇ ਹਿਰਦੇ ਨਾਲ ਉਨ੍ਹਾਂ ਨੂੰ ਸਮਝਦੇ ਹੋਏ, ਪਿਆਰ ਦਾ ਸਬੂਤ ਦਿੰਦੇ ਹੋਏ ਪੰਜਾਬ ਵਿਚ ਬਰਨਾਲਾ ਸਾਹਿਬ ਦੀ ਸਰਕਾਰ ਨੂੰ ਪੂਰਨ ਸਹਿਯੋਗ ਦਿੰਦੇ ਹੋਏ, ਪੰਜਾਬ ਦੇ ਹਾਲਾਤ ਤੇ ਕਾਬੂ ਪਾਉਣ ਲਈ ਸਹਿਯੋਗ ਦੇਣ। ਮੈਂ ਤੁਹਾਡੇ ਰਾਹੀਂ ਇਹ ਅਪੀਲ ਇਸ਼ੂ ਕਰਦਾ ਹੋਇਆ ਆਪਣੀ ਸਪੀਚ ਖਤਮ ਕਰਦਾ ਹਾਂ।

**ਮਾਸਟਰ ਮੋਹਨ ਲਾਲ** (ਪਠਾਨਕੋਟ) : ਥੈਂਕ ਯੂ. ਡਿਪਟੀ ਸਪੀਕਰ ਸਾਹਿਬ। ਡਿਪਟੀ ਸਪੀਕਰ ਸਾਹਿਬ, ਇਹ ਪੰਜਾਬ ਹੱਸਦਾ, ਗਾਂਦਾ, ਨੱਚਦਾ, ਟੱਪਦਾ, ਰਿਸ਼ੀਆਂ, ਮੁਨੀਆਂ, ਪੀਰਾਂ, ਪੈਗੰਬਰਾਂ ਦੀ ਧਰਤੀ ਅੱਜ ਉਜੜ ਕੇ ਬੁੱਚੜਖਾਨਾ ਬਣ ਗਈ ਹੈ, ਇਕ ਮਸਾਨਘਾਟ ਬਣ ਗਈ ਹੈ। ਡਿਪਟੀ ਸਪੀਕਰ ਸਾਹਿਬ, 1947 ਤੋਂ ਬਾਅਦ ਪੰਜਾਬ ਵਿੱਚ ਹਰ ਫਿਰਕੇ ਨੇ ਮਿਹਨਤ ਅਤੇ ਮੁਸ਼ੱਕਤ ਕਰਕੇ ਇਸ ਪੰਜਾਬ ਨੂੰ ਆਪਣੇ ਪੈਰਾਂ ਤੇ ਖੜ੍ਹਾ ਕੀਤਾ ਪਰ ਪੰਜਾਬ ਦੇ ਦੋਖੀਆਂ ਨੂੰ ਪੰਜਾਬ ਦੀ ਇਹ ਉਸਾਰੀ ਰਾਸ ਨਾ ਆਈ। ਉਨ੍ਹਾਂ ਨੇ ਦਿੱਲੀ ਦਰਬਾਰ ਵਿਚ ਬੈਠ ਕੇ ਇਕ ਯੋਜਨਾ ਬਣਾਈ ਅਤੇ ਦੂਸਰੀ

ਪੰਜਾਬ ਵਿੱਚ ਇਕ ਪਲੈਨਿੰਗ ਕੀਤੀ, ਸਕੀਮ ਤਿਆਰ ਕੀਤੀ ਕਿ ਸਾਰੇ ਪੰਜਾਬ ਵਿਚ ਹਿੰਦੂਆਂ ਨੂੰ ਸਿੱਖਾਂ ਨਾਲ, ਸਿੱਖਾਂ ਨੂੰ ਮੁਸਲਮਾਨਾਂ ਨਾਲ ਅਤੇ ਈਸਾਈਆਂ ਨੂੰ ਦੂਜਿਆਂ ਫਿਰਕਿਆਂ ਨਾਲ ਇਸ ਤਰੀਕੇ ਨਾਲ ਇਕ ਫਿਰਕੇ ਨੂੰ ਦੂਜੇ ਫਿਰਕਿਆਂ ਨਾਲ ਲੜਾ ਕੇ ਪੰਜਾਬ ਦੀ ਧਰਤੀ ਨੂੰ ਖੇਰੂੰ ਖੇਰੂੰ ਕੀਤਾ ਜਾਵੇ। ਪਹਿਲਾਂ ਕਿਸੇ ਦੇ ਨਾਮ ਤੇ ਅਤੇ ਹੁਣ ਕਿਸੇ ਦੇ ਨਾਮ ਤੇ ਕਾਂਗਰਸ ਦੀ ਸ਼ੁਰੂ ਤੋਂ ਹੀ ਪਾਲਿਸੀ ਰਹੀ ਹੈ ਕਿ ਇਕ ਫਿਰਕੇ ਨੂੰ ਦੂਸਰੇ ਫਿਰਕੇ ਨਾਲ ਲੜਾਇਆ ਜਾਵੇ ਅਤੇ ਇਸ ਤਰ੍ਹਾਂ ਕਰਨ ਨਾਲ ਵੋਟਾਂ ਮਿਲਣਗੀਆਂ ਔਰ ਇਹ ਵੋਟਾਂ ਲੈਣ ਦੀ ਘਿਨੌਣੀ ਖੇਲ੍ਹ ਨੇ ਅੱਜ ਸਾਰੇ ਪੰਜਾਬ ਨੂੰ ਮਸਾਨਘਾਟ ਬਣਾ ਕੇ ਰੱਖ ਦਿਤਾ ਹੈ। ਡਿਪਟੀ ਸਪੀਕਰ ਸਾਹਿਬ, ਮੈਨੂੰ ਕਾਂਗਰਸ ਦੇ ਮੁਤੱਲਕ ਇਕ ਸ਼ੇਅਰ ਯਾਦ ਆ ਗਿਆ ਹੈ।

"ਤੁਮ ਨੇ ਹਰ ਖੇਤ ਮੇਂ ਇਨਸਾਨ ਕਾ ਸਰ ਬੋਇਆ ਥਾ,
ਅਬ ਜ਼ਮੀਂ ਖੂਨ ਉਗਲਤੀ ਹੈ ਤੋ ਹੈਰਤ ਕਿਉਂ ਹੈ।"

ਦਿੱਲੀ ਦਰਬਾਰ ਦੇ ਅੰਦਰ ਪੰਜਾਬ ਦੀ ਇਸ ਧਰਤੀ ਨੂੰ ਖੇਰੂ ਖੇਰੂ ਕਰਨ ਦਾ ਉਪਰਾਲਾ ਕੀਤਾ ਗਿਆ। ਪਿਛਲੇ ਪੰਜ ਸਾਲਾਂ ਦੇ ਅੰਦਰ ਕੀ ਕੁਝ ਨਹੀਂ ਹੋਇਆ। ਪਿਛਲੇ 5 ਸਾਲਾ ਦੇ ਅੰਦਰ ਮਾਸੂਮਾਂ ਨੂੰ ਗੋਲੀਆਂ ਦਾ ਨਿਸ਼ਾਨਾ ਬਣਾਇਆ ਗਿਆ, ਬੱਸਾਂ ਤੋਂ ਆਦਮੀਆਂ ਨੂੰ ਕੱਢ ਕੱਢ ਕੇ ਗੋਲੀਆਂ ਦਾ ਨਿਸ਼ਾਨਾ ਬਣਾਇਆ ਗਿਆ, ਗੱਡੀਆਂ ਲੁੱਟੀਆਂ ਗਈਆਂ, ਉਲਟਾਈਆਂ ਗਈਆਂ, ਬੈਂਕ ਲੁੱਟੇ ਗਏ। ਡਿਪਟੀ ਸਪੀਕਰ ਸਾਹਿਬ, ਕੱਲ੍ਹ ਦੀ ਘਟਨਾ ਕਿੰਨੀ ਮਾੜੀ ਹੋਈ ਹੈ। ਤੁਸੀਂ ਅੰਦਾਜ਼ਾ ਲਗਾਓ ਕਿ ਦਿਨ ਦਿਹਾੜੇ 18-20 ਆਦਮੀ ਜ਼ਖਮੀ ਕੀਤੇ ਗਏ ਔਰ 7 ਆਦਮੀਆਂ ਨੂੰ ਕਤਲ ਕਰ ਦਿੱਤਾ ਗਿਆ ਔਰ ਫਿਰ ਜਿਨ੍ਹਾਂ ਦੇ ਉਤੇ ਹਮਲਾ ਕੀਤਾ ਗਿਆ ਉਹ ਕੋਈ ਮਾਮੂਲੀ ਆਦਮੀ ਹਨ ? ਉਹ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਐਕਟਿੰਗ ਪ੍ਰੈਜ਼ੀਡੈਂਟ ਹਨ, ਉਸ ਨੂੰ ਵੀ ਗੋਲੀ ਦਾ ਨਿਸ਼ਾਨਾ ਬਣਾਇਆ ਗਿਆ। ਕਾਨੂੰਨ ਦੀ ਇਤਨੀ ਮਾੜੀ ਹਾਲਤ ਹੈ। ਪਹਿਲਾਂ ਇਹ ਹਾਲਾਤ ਪਿਛਲੇ 5 ਸਾਲ ਕਾਂਗਰਸ ਦੇ ਵੇਲੇ ਦੇਖੇ ਉਸ ਦੇ ਲਈ ਕਾਂਗਰਸ ਸਰਕਾਰ ਜ਼ਿੰਮੇਵਾਰ ਹੈ ਔਰ ਅੱਜ ਅਕਾਲੀ ਸਰਕਾਰ ਵੇਲੇ 5 ਮਹੀਨੇ ਵਿੱਚ ਦੇਖ ਰਹੇ ਹਾਂ, ਇਸ ਦੇ ਲਈ ਅੱਜ ਅਕਾਲੀ ਸਰਕਾਰ ਜ਼ਿੰਮੇਵਾਰ ਹੈ। ਅਕਾਲੀਆਂ ਨੇ ਇਹ ਨਹੀਂ ਸੋਚਿਆ ਕਿ ਕਿੰਨਿਆਂ ਸੱਧਰਾਂ ਨਾਲ, ਕਿੰਨੇ ਚਾਵਾਂ ਨਾਲ, ਕਿੰਨੇ ਮਲ੍ਹਾਰਾਂ ਨਾਲ ਪੰਜਾਬ ਦੀ ਜਨਤਾ ਨੇ ਅਮਨ ਅਤੇ ਸ਼ਾਂਤੀ ਲਿਆਉਣ ਲਈ ਅਤੇ ਅਹਿੰਸਾ ਲਈ ਅਕਾਲੀ ਸਰਕਾਰ ਨੂੰ ਤਖਤ ਸੌਂਪਿਆ ਸੀ ਔਰ ਬਰਨਾਲਾ ਸਾਹਿਬ ਦੀ ਸਰਕਾਰ ਤੇ ਪੰਜਾਬ ਦੇ ਲੋਕਾਂ ਨੂੰ, ਪੰਜਾਬ ਦੀ ਜਨਤਾ ਨੂੰ, ਵੱਖ ਵੱਖ ਫਿਰਕਿਆਂ ਦੇ ਲੋਕਾਂ ਨੂੰ ਬਹੁਤ ਉਮੀਦਾਂ ਸਨ, ਬਹੁਤ ਉਮੰਗਾਂ ਸਨ ਅਜ ਉਨ੍ਹਾਂ ਦੀਆਂ ਉਹ ਉਮੰਗਾਂ, ਉਹ ਉਮੀਦਾਂ ਖਤਮ ਹੁੰਦੀਆਂ ਜਾ ਰਹੀਆਂ ਹਨ। ਔਰ ਬਰਨਾਲਾ ਸਾਹਿਬ ਦੀ ਸਰਕਾਰ ਦੇ ਖਿਲਾਫ਼ ਇਕ ਬਹੁਤ ਵੱਡਾ ਸ਼ਡਯੰਤਰ ਜੋ ਰਚਿਆ ਜਾ ਰਿਹਾ ਹੈ ਉਸ ਦੇ ਲਈ ਬਰਨਾਲਾ ਸਾਹਿਬ ਦੀ ਸਰਕਾਰ ਨੂੰ ਚਾਹੀਦਾ ਹੈ ਕਿ ਉਸ ਸ਼ਡਯੰਤਰ ਨੂੰ ਬੇਨਕਾਬ ਕਰੇ। ਡਿਪਟੀ ਸਪੀਕਰ ਸਾਹਿਬ, ਤੁਹਾਨੂੰ ਯਾਦ ਹੋਵੇਗਾ ਕਿ ਜਦੋਂ ਅਸੀਂ ਇਥੇ ਪਹਿਲੀ ਵਾਰ ਅਸੈਂਬਲੀ ਵਿੱਚ ਮਿਲੇ ਸੀ ਤਾਂ ਗਵਰਨਰ ਸਾਹਿਬ ਨੇ ਆਪਣੇ ਭਾਸ਼ਣ ਵਿਚ ਇਕ ਬਹੁਤ ਹੀ ਖੂਬਸੂਰਤ ਲਾਈਨ ਕਹੀ ਸੀ ਕਿ ਅਸੀਂ ਜਦੋਂ ਇਥੇ ਮਿਲੇ ਹਾਂ ਅੱਜ ਸਾਡੀਆਂ ਅੱਖਾਂ ਵਿੱਚ ਹੰਝੂ ਹਨ, ਦਿਲਾਂ ਵਿੱਚ ਪ੍ਰਾਰਥਨਾ ਹੈ ਔਰ ਹਿਰਦੇ ਵਿਚ ਨਵੀਆਂ ਨਵੀਆਂ ਉਮੰਗਾਂ ਹਨ ਪਰ, ਡਿਪਟੀ ਸਪੀਕਰ ਸਾਹਿਬ, ਸਾਰੀਆਂ ਦੀਆਂ ਸਾਰੀਆਂ ਉਨ੍ਹਾਂ ਉਮੰਗਾ ਤੇ ਅਜ ਪਾਣੀ ਫਿਰ ਗਿਆ ਹੈ ਔਰ ਅਜ ਲੋਕਾਂ ਦਾ ਵਿਸ਼ਵਾਸ ਉਠ ਗਿਆ ਹੈ। ਪੰਜਾਬ ਦੇ ਅੰਦਰ ਇਕ ਦਹਿਸ਼ਤ ਭਰਿਆ ਵਾਤਾਵਰਣ ਹੈ, ਜੋ ਪਿਛਲੇ 5 ਸਾਲ ਕਾਂਗਰਸ ਰਾਜ ਵਿੱਚ ਸਖਣਾ ਪਿਆ ਰਿਹਾ ਸੀ ਅੱਜ 5 ਮਹੀਨਿਆਂ ਵਿੱਚ ਅਕਾਲੀ ਸਰਕਾਰ ਵੇਲੇ ਦੇਖਣਾ ਪੈ ਰਿਹਾ ਹੈ। ਪੰਜਾਬ ਦੇ ਲੋਕਾਂ ਦੇ ਮਨ ਸ਼ੰਕਿਆਂ ਨਾਲ ਭਰੇ ਪਏ ਹਨ,

[ਮਾਸਟਰ ਮੋਹਨ ਲਾਲ]

ਅਜ ਉਨ੍ਹਾਂ ਨੂੰ ਕੋਈ ਰਸਤਾ ਨਹੀਂ ਲੱਭਦਾ, ਉਹ ਬੇਵੱਸ ਅਤੇ ਮਜ਼ਬੂਰ ਹਨ ਔਰ ਆਪਣੀ ਇਸ ਸਰਕਾਰ ਵੱਲ ਦੇਖ ਰਹੇ ਹਨ ਕਿ ਸਾਡੇ ਬਚਾਅ ਲਈ ਵੀ ਕੋਈ ਉਪਰਾਲੇ ਕੀਤੇ ਜਾਣਗੇ। ਕਿੰਨੀ ਅਜੀਬ ਗੱਲ ਹੈ ਕਿ ਉਗਰਵਾਦੀ ਆਉਂਦੇ ਹਨ ਔਰ ਮਾਰ ਕੇ ਚਲੇ ਜਾਂਦੇ ਹਨ। ਕਾਂਗਰਸ ਸਰਕਾਰ ਵੇਲੇ ਵੀ ਇਹੀ ਬਿਆਨ ਉਨ੍ਹਾਂ ਬਾਰੇ ਆਉਂਦੇ ਸੀ ਔਰ ਅੱਜ ਅਕਾਲੀ ਸਰਕਾਰ ਵੀ ਉਹੀ ਬਿਆਨ ਦਿੰਦੀ ਹੈ। ਡਿਪਟੀ ਸਪੀਕਰ ਸਾਹਿਬ, ਮੈਂ ਚੀਫ ਮਨਿਸਟਰ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਡੀ. ਜੀ. ਪੁਲਿਸ ਤੁਹਾਡੇ ਕਹਿਣ ਤੇ ਕਿਉਂ ਗਿਆ, ਉਹ ਆਪਣੇ ਆਪ ਕਿਉਂ ਨਾ ਗਿਆ। ਕੀ ਉਸਦਾ ਅਪਣੇ ਆਪ ਜਾਣਾ ਨਹੀਂ ਬਣਦਾ? ਆਖਿਰ ਇਹ ਕੋਈ ਛੋਟੀ ਮੋਟੀ ਘਟਨਾ ਨਹੀਂ ਸੀ। ਦੂਸਰੀ, ਬੜੀ ਦੁੱਖਦਾਈ ਗੱਲ ਹੈ। ਇਹ ਮਨੋਵਿਗਿਆਨਕ ਤੱਤ ਹੈ। ਪੰਜਾਬ ਤੋਂ ਬਾਹਰ ਦੂਸਰੀਆਂ ਥਾਵਾਂ ਤੇ ਸਿਖ ਰਹਿ ਰਹੇ ਹਨ ਉਨ੍ਹਾਂ ਨੂੰ ਬੜੀ ਸ਼ੱਕ ਦੀ ਨਜ਼ਰ ਨਾਲ ਦੇਖਿਆ ਜਾ ਰਿਹਾ ਹੈ, ਉਨ੍ਹਾਂ ਤੇ ਐਲੀਗੇਸ਼ਨ ਲਗ ਰਿਹਾ ਹੈ। ਦੂਸਰੀਆਂ ਕੌਮਾਂ ਵਲੋਂ ਉਨ੍ਹਾਂ ਤੇ ਸ਼ੱਕ ਕੀਤਾ ਜਾਂਦਾ ਹੈ। ਉਨ੍ਹਾਂ ਨੂੰ ਦੇਸ਼ ਦੀ ਮੇਨ ਸਟਰੀਮ ਤੋਂ ਬਾਹਰ ਕਢਿਆ ਜਾ ਰਿਹਾ ਹੈ। ਉਨ੍ਹਾਂ ਨੂੰ ਅਲਾਈਨੇਟ ਕਰਨ ਦੀ ਕੋਸ਼ਿਸ਼ ਕੀਤੀ ਜਾ ਰਹੀ ਹੈ। ਪੰਜਾਬ ਦੇ ਵਿਚ ਜੋ ਦੂਜੇ ਫਿਰਕੇ ਦੇ ਲੋਕ ਹਨ ਉਨ੍ਹਾਂ ਨੂੰ ਅਲਿਮੀਨੇਟ ਕਰਨ ਦਾ ਉਪਰਾਲਾ ਕੀਤਾ ਜਾ ਰਿਹਾ ਹੈ। ਸਿੱਖਾਂ ਨੂੰ ਬਦਨਾਮ ਕੀਤਾ ਜਾ ਰਿਹਾ ਹੈ। ਉਗਰਵਾਦੀ ਸਾਰੀ ਦੁਨੀਆਂ ਵਿਚ ਹਨ, ਉਗਰਵਾਦ ਸਾਰੀ ਦੁਨੀਆਂ ਵਿਚ ਹੈ ਪਰ ਬੜੇ ਅਫਸੋਸ ਦੀ ਗੱਲ ਹੈ ਕਿ ਪੰਜਾਬ ਦੇ ਅੰਦਰ ਉਗਰਵਾਦ ਸਿੱਖਾਂ ਦੇ ਨਾਮ ਨਾਲ ਪੁਕਾਰਿਆ ਜਾ ਰਿਹਾ ਹੈ, ਹਿੰਦੂਆਂ ਦੇ ਨਾਮ ਨਾਲ ਪੁਕਾਰਿਆ ਜਾ ਰਿਹਾ ਹੈ। ਉਗਰਵਾਦੀ ਦੀ ਕੋਈ ਜ਼ਾਤ ਨਹੀਂ, ਉਸ ਦਾ ਕੋਈ ਧਰਮ ਨਹੀਂ, ਉਸਦਾ ਕੋਈ ਇਮਾਨ ਨਹੀਂ, ਉਸ ਦੇ ਮੂੰਹ ਨੂੰ ਖ਼ੂਨ ਲਗਿਆ ਹੋਇਆ ਹੈ ਅਤੇ ਇਸੇ ਕਰਕੇ ਉਹ ਦੂਸਰਿਆਂ ਦਾ ਖ਼ੂਨ ਕਰਦੇ ਜਾ ਰਹੇ ਹਨ ਔਰ ਇਸ ਖ਼ੂਨ ਖਰਾਬੇ ਨੂੰ ਰੋਕਣ ਵਾਸਤੇ ਸਰਕਾਰ ਦਾ ਉਪਰਾਲਾ ਕਰਨਾ ਪਹਿਲਾ ਫਰਜ਼ ਬਣਦਾ ਹੈ। ਸਰਕਾਰ ਔਰ ਲੋਕਾ ਦੇ ਦਰਮਿਆਨ ਇਕ ਕੰਟਰੈਕਟ ਹੈ, ਇਕ ਸਮਝੌਤਾ ਹੈ ਔਰ ਇਹ ਕੰਟਰੈਕਟ ਜੋ ਪੁਰਾਣੇ ਵੇਲਿਆਂ ਦਾ ਰਾਜੇ ਮਹਾਰਾਜਿਆਂ ਦੇ ਵੇਲੇ ਦਾ ਚਲਿਆ ਆ ਰਿਹਾ ਹੈ ਕਿ ਰਾਜੇ ਨੂੰ ਅਸੀਂ ਟੈਕਸ ਦੇਵਾਂਗੇ, ਕਰ ਦੇਵਾਂਗੇ ਅਤੇ ਜੋ ਕੁਝ ਰਾਜਾ ਕਹੇਗਾ ਉਹ ਅਸੀਂ ਸਭ ਮੰਨਣ ਨੂੰ ਤਿਆਰ ਹਾਂ ਪਰ ਉਹ ਇਸ ਗੱਲ ਦੀ ਗਰੰਟੀ ਦੇਵੇ ਕਿ ਉਹ ਸਾਡੀ ਜਾਨ ਅਤੇ ਮਾਲ ਦੀ ਰਖਿਆ ਕਰੇਗਾ। ਸਰਕਾਰ ਔਰ ਲੋਕਾਂ ਦੇ ਦਰਮਿਆਨ ਜੋ ਕੰਟਰੈਕਟ ਹੈ ਕਿ ਸਰਕਾਰ ਸਾਡੀ ਜਾਨ ਅਤੇ ਮਾਲ ਦੀ ਰਖਿਆ ਕਰੇਗੀ ਅੱਜ ਪੰਜਾਬ ਦੇ ਅੰਦਰ ਲੋਕਾਂ ਦੀ ਜਾਨ ਅਤੇ ਮਾਲ ਦੀ ਰਖਿਆ ਨਹੀਂ ਹੋ ਰਹੀ। ਪੰਜਾਬ ਦਾ ਬਿਜ਼ਨਸ ਤਬਾਹ ਹੋ ਚੁੱਕਾ ਹੈ। ਪੰਜਾਬ ਦਾ ਵਪਾਰੀ ਬਾਹਰ ਜਾ ਕੇ ਬਿਜ਼ਨਸ ਕਰਨ ਵਾਸਤੇ ਤਿਆਰ ਹੈ। ਜੋ ਘਟਨਾਵਾਂ ਪਿਛਲੇ 5 ਸਾਲ ਵਿਚ ਵਾਪਰੀਆਂ ਅੱਜ ਉਹ ਪੰਜ ਮਹੀਨਿਆਂ ਵਿਚ ਇਨ੍ਹਾਂ ਦੀ ਸਰਕਾਰ ਵੇਲੇ ਵਾਪਰ ਰਹੀਆਂ ਹਨ--

'ਕਿਸ ਕਿਸ ਸੇ ਕੀ ਜਾਏ ਸ਼ਿਕਵਾਏ ਬੇਚਾਰਗੀ ਵ ਬੇਕਸੀ,

ਆਸ਼ਿਆਂ ਲੁਟਤਾ ਰਹਾ, ਬਾਗਬਾਂ ਦੇਖਤਾ ਰਹਾ।'

ਨਕੋਦਰ ਦੀ ਘਟਨਾ, ਬਟਾਲੇ ਦੀ ਘਟਨਾ ਗੁਰਦਾਸਪੁਰ ਦੀ ਘਟਨਾ ਬਹੁਤ ਅਹਿਮ ਹੈ। ਇਹੋ ਜਿਹੀਆਂ ਘਟਨਾਵਾਂ ਪੰਜਾਬ ਦੇ ਅੰਦਰ ਲੋਕਾਂ ਦੇ ਮਨਾਂ ਵਿੱਚ ਸ਼ੰਕੇ ਪੈਦਾ ਕਰਦੀਆਂ ਹਨ। ਨਕੋਦਰ ਦੇ ਅੰਦਰ 4 ਨੌਜਵਾਨ ਮਾਸੂਮਾਂ ਦੀ ਜ਼ਿੰਦਗੀ ਚਲੀ ਗਈ, ਚਾਰ ਵਸਦੇ ਘਰ ਉਜੜ ਗਏ ਔਰ ਉਨ੍ਹਾਂ ਮਾਸੂਮ ਬੰਦਿਆਂ ਦੀਆਂ ਲਾਸ਼ਾ ਵੀ ਉਨ੍ਹਾਂ ਦੇ ਮਾਪਿਆਂ ਨੂੰ ਨਹੀਂ ਦਿਤੀਆਂ ਗਈਆਂ, ਉਨ੍ਹਾਂ ਨੂੰ ਪੁਲਿਸ ਵਲੋਂ ਸਾੜਨ ਦਾ ਯਤਨ ਕੀਤਾ ਗਿਆ। ਸਰਕਾਰ ਨੇ ਇਸ ਤੇ ਜਲਦੀ ਐਕਸ਼ਨ ਲਿਆ। ਡਿਪਟੀ ਸਪੀਕਰ ਸਾਹਿਬ, ਤੁਸੀਂ ਵੀ ਗੁਰਦਾਸਪੁਰ ਵਿੱਚ ਗਏ ਸੀ। ਮੈਂ ਬਰਨਾਲਾ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਗੁਰਦਾਸਪੁਰ ਵਿਚ ਕੀ ਹੋਇਆ। ਮਾਸੂਮ ਬੰਦਿਆਂ ਦੀਆਂ ਜਾਨਾਂ ਚਲੀਆਂ ਗਈਆਂ।

ਲੋਕ ਗੋਲੀਆਂ ਦਾ ਨਿਸ਼ਾਨਾ ਬਣੇ ਪਰ ਸਰਕਾਰ ਨੇ ਇਸ ਦੇ ਲਈ ਕੁਝ ਨਹੀਂ ਕੀਤਾ, ਕਿਸੇ ਨੂੰ ਮੁਅੱਤਲ ਨਹੀਂ ਕੀਤਾ। ਇਸੇ ਤਰ੍ਹਾਂ ਦੂਸਰੀਆਂ ਘਟਨਾਵਾਂ ਹੋਈਆਂ। ਬਟਾਲੇ ਵਿਚ ਕੀ ਵਾਪਰਿਆ। ਪੁਲਿਸ ਕੋਲ ਕੋਈ ਪ੍ਰਬੰਧ ਨਹੀਂ ਸੀ। ਉਨ੍ਹਾਂ ਕੋਲ ਪੂਰੀ ਫੋਰਸ ਨਹੀਂ ਸੀ ਜਿਸ ਕਰਕੇ ਉਥੇ ਕਰਫਿਊ ਲਾ ਦਿਤਾ। 45 ਆਦਮੀ ਸਿਰਫ ਪੁਲਿਸ ਦੇ ਸਨ। ਕਰਫਿਊ ਦੇ ਦੌਰਾਨ ਗੋਲੀਆਂ ਚਲਾਈਆਂ ਗਈਆਂ। ਮਾਸੂਮ ਇਨਸਾਨਾਂ ਨੂੰ ਗੋਲੀਆਂ ਦਾ ਨਿਸ਼ਾਨਾ ਬਣਾਇਆ ਗਿਆ। ਡਿਪਟੀ ਸਪੀਕਰ ਸਾਹਿਬ, ਮੈਨੂੰ ਬਟਾਲੇ ਇਕ ਘਰ ਵਿਚ ਜਾਣ ਦਾ ਮੌਕਾ ਮਿਲਿਆ। ਉਥੇ ਜਾ ਕੇ ਉਨ੍ਹਾਂ ਦੀ ਜਦੋਂ ਮੈਂ ਦਾਸਤਾਂ ਸੁਣੀ ਤਾਂ ਮੇਰੇ ਰੌਂਗਟੇ ਖੜ੍ਹੇ ਹੋ ਗਏ। ਇਕ ਸਿੱਖ ਪਰੀਵਾਰ ਦਾ ਲੜਕਾ ਜੋ ਕਲੀਨ ਸ਼ੇਵਡ ਸੀ, ਸ਼ਾਇਦ ਉਸਦਾ ਇਹੀ ਗੁਨਾਹ ਸੀ ਕਿ ਉਹ ਕਲੀਨ ਸ਼ੇਵਡ ਸੀ। ਡਿਪਟੀ ਸਪੀਕਰ ਸਾਹਿਬ, ਮੈਂ ਉਸ ਲੜਕੇ ਦੀ ਮਾਂ ਨੂੰ ਮਿਲਿਆ ਉਸ ਦੀ ਘਰ ਵਾਲੀ ਨੂੰ ਦੇਖਿਆ ਕਿ ਉਸ ਦੀ ਘਰ ਵਾਲੀ ਕੋਲ ਚਾਰ ਦਿਨਾਂ ਦੀ ਲੜਕੀ ਸੀ। ਸੱਸ ਅਤੇ ਨੂੰਹ ਦੋਨੋਂ ਇਕੋ ਮੰਜੇ ਤੇ ਪਈਆਂ ਸਨ ਤੇ ਰੋ ਰਹੀਆਂ ਸਨ। ਉਸਦੀ ਮਾਂ ਕਹਿਣ ਲਗੀ ਕਿ ਸਾਡਾ ਤਾਂ ਘਰ ਹੀ ਤਬਾਹ ਹੋ ਗਿਆ ਹੈ। ਘਰ ਵਿਚ ਉਹ ਇਕ ਜੀਅ ਕਮਾਉਣ ਵਾਲਾ ਸੀ। ਹੁਣ ਉਨ੍ਹਾਂ ਦਾ ਨਾ ਕੋਈ ਨਾਨਕੇ ਘਰ ਦਾ ਅਤੇ ਨਾ ਹੀ ਕੋਈ ਦਾਦਕੇ ਘਰ ਦਾ ਕਮਾਊ ਜੀਅ ਹੈ। ਕੁਲਦੀਪ ਅਤੇ ਅਰੁਣ ਦੇ ਪਰਿਵਾਰਾਂ ਦੀ ਹਾਲਤ ਵੀ ਇਸੇ ਤਰ੍ਹਾਂ ਦੀ ਹੈ। ਔਰ ਸਰਕਾਰ ਘੁੰਮਣ ਕਲਾਂ ਗਈ। ਬਰਨਾਲਾ ਸਾਹਿਬ, ਮੈਨੂੰ ਅਫਸੋਸ ਇਹ ਹੈ ਕਿ ਘੁੰਮਣ ਕਲਾਂ ਇਕ ਵਾਕਿਆ ਹੋਇਆ ਇਕ ਮੌਤ ਹੋਈ ਤੁਸੀਂ ਉਸ ਦੇ ਭੋਗ ਤੇ ਉਥੇ ਗਏ ਬਹੁਤ ਵੱਡੀ ਗੱਲ ਹੈ ਅੱਛੀ ਗੱਲ ਹੈ ਪਰ ਅਗਰ ਬਰਨਾਲਾ ਸਾਹਿਬ ਉਥੇ ਦੇਸ ਰਾਜ ਦੇ ਘਰ, ਸ਼ਾਮ ਲਾਲ ਦੇ ਘਰ ਅਤੇ ਗਿਰਧਾਰੀ ਲਾਲ ਦੇ ਘਰ ਵੀ ਚਲੇ ਜਾਂਦੇ ਔਰ ਉਨ੍ਹਾਂ ਨਾਲ ਹਮਦਰਦੀ ਦਾ ਇਜ਼ਹਾਰ ਕਰ ਆਉਂਦੇ ਤਾਂ ਕਿੰਨੀ ਅੱਛੀ ਗੱਲ ਸੀ।

**ਸਰਦਾਰ ਜੌਹਰ ਸਿੰਘ :** ਡਿਪਟੀ ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਇਹ ਹੈ ਕਿ ਸਰਦਾਰ ਸੁਰਜੀਤ ਸਿੰਘ ਬਰਨਾਲਾ ਘੁੰਮਣਕਲਾਂ ਗਏ। ਉਹ ਸ਼ਾਮ ਲਾਲ ਦੇ ਘਰ ਵੀ ਗਏ ਅਤੇ ਉਸ ਦੇ ਦੂਜੇ ਸਾਥੀ ਭਰਾ ਦੇ ਘਰ ਵੀ ਗਏ। ਸਤਿੰਦਰ ਸਿੰਘ ਦੇ ਪਰੀਵਾਰ ਨੂੰ 29 ਹਜ਼ਾਰ ਗ੍ਰਾਂਟ ਦੇਣ ਦਾ ਜਿਥੇ ਇਲਾਨ ਕੀਤਾ ਉਥੇ ਸ਼ਾਮ ਲਾਲ ਦੇ ਪਰਿਵਾਰ ਨੂੰ ਅਤੇ ਉਸ ਦੇ ਦੂਜੇ ਭਰਾ ਦੇ ਪਰੀਵਾਰ ਲਈ ਇਲਾਨ ਕੀਤਾ। ਇਹ ਮਾਨਯੋਗ ਮੈਂਬਰ ਸਾਹਿਬ ਗਲਤ ਬਿਆਨੀ ਕਰ ਰਹੇ ਹਨ।

**ਮਾਸਟਰ ਮੋਹਨ ਲਾਲ :** ਡਿਪਟੀ ਸਪੀਕਰ ਸਾਹਿਬ, ਨਵੇਦਨ ਇਹ ਨਹੀਂ ਹੈ ਕਿ ਗਰਾਂਟ ਨਹੀਂ ਦਿਤੀ, ਕਿਸੇ ਦੇ ਘਰ ਬੈਠ ਕੇ ਕੁਝ ਦੇ ਦਿਤਾ ਜਾਂ ਨਹੀਂ ਦਿਤਾ ਇਹ ਇਕ ਵੱਖਰੀ ਗੱਲ ਹੈ। ਇਕ ਮੈਗਜ਼ੀਨ ਮੇਰੇ ਕੋਲ ਅੰਗਰੇਜ਼ੀ ਦਾ ਹੈ 'ਇੰਡੀਆ ਟੂਡੇ' ਮੈਂ ਉਸ ਵਿਚੋਂ ਦੋ ਚਾਰ ਲਾਈਨਾਂ ਪੜ੍ਹ ਕੇ ਸੁਣਾਉਂਦਾ ਹਾਂ:--

"In Punjab's pendulous politics, highs and lows come with monotonous regularity. One day it is the relief of an accord, another day the triumph of an election and a third day the gloom of an insurrection. Last fortnight's tale of two cities, the Sarbat Khalsa in Anandpur Sahib organised by the Akalis and the kar seva of the militants in Amritsar, saw the pendulum swing again as violence reached new heights."

ਇਸ ਤਰੀਕੇ ਨਾਲ ਸਰਕਾਰ ਚਲ ਰਹੀ ਹੈ। ਇਕ ਪਾਸੇ ਬਾਦਲ ਸਾਹਿਬ ਕਹਿ ਰਹੇ ਹਨ ਕਿ ਅਗਰ ਪੁਲਿਸ ਗੁਰਦੁਆਰੇ ਵਿਚ ਭੇਜੀ ਗਈ ਤਾਂ ਇਹ ਅਕਾਲੀ ਪਾਰਟੀ ਦੇ ਕਫਨ ਵਿਚ ਆਖਰੀ ਕਿਲ ਹੋਵੇਗਾ ਦੂਸਰੇ ਪਾਸੇ ਬਰਨਾਲਾ ਜੀ ਕਹਿ ਰਹੇ ਹਨ ਕਿ ਇਨ੍ਹਾਂ ਸ਼ਰਾਰਤੀ ਬੱਚਿਆਂ ਲਈ ਰੌਡ ਵਰਤਣੀ ਜ਼ਰੂਰੀ ਹੋ ਗਈ ਹੈ (ਘੰਟੀ) ਮੈਂ ਪਿਛਲੀ ਵਾਰੀ ਅਸੰਬਲੀ ਦੇ ਸੈਸ਼ਨ ਵਿਚ ਬਿਜਲੀ ਬੋਰਡ ਦੀ ਕੁਰੱਪਸ਼ਨ ਬਾਰੇ ਬਹੁਤ ਕੁਝ ਸੁਣਿਆ ਅਤੇ ਕਿਹਾ ਪਰ ਅਫਸੋਸ ਨਾਲ ਕਹਿਣਾ

[ਮਾਸਟਰ ਮੋਹਨ ਲਾਲ]

ਪੈਂਦਾ ਹੈ ਕਿ ਜੋ ਕਾਂਗਰਸ ਸਰਕਾਰ ਨੇ ਲੀਹਾਂ ਪਾਈਆਂ ਹਨ ਉਨ੍ਹਾਂ ਤੇ ਹੀ ਇਹ ਸਰਕਾਰ ਚੱਲੀ ਜਾ ਰਹੀ ਹੈ। ਬਿਜਲੀ ਬੋਰਡ ਦੇ ਚੇਅਰਮੈਨ ਦੇ ਵਿਰੁੱਧ ਉਥੋਂ ਦੇ ਐਕਸੀਅਨ ਨੇ ਕਰੋੜਾਂ ਰੁਪਏ ਦੇ ਇਲਜ਼ਾਮ ਲਗਾਏ ਹਨ ਪਰ ਫਿਰ ਵੀ ਉਸ ਨੂੰ ਤਿੰਨ ਮਹੀਨਿਆਂ ਲਈ ਐਕਸਟੈਨਸ਼ਨ ਦੇ ਦਿਤੀ।

ਮੇਰੇ ਹਲਕੇ ਵਿਚ 20 ਲੱਖ ਦੇ ਜੰਗਲਾਤ ਕਾਂਗਰਸੀਆਂ ਨੇ ਕਟਾਏ, ਮੈਂ ਕਿਹਾ ਕਿ ਇਨਕੁਆਇਰੀ ਕੀਤੀ ਜਾਵੇ ਤਾਂ ਕਿ ਪਤਾ ਲੱਗੇ ਕਿ ਕੌਣ ਕੱਟਣ ਵਾਲੇ ਹਨ ਪਰ ਕੋਈ ਐਕਸ਼ਨ ਨਹੀਂ।

ਇਸੇ ਤਰ੍ਹਾਂ ਥੇਈਂ ਡੈਮ ਦਾ ਇਕ ਅਫਸਰ ਕਿਸੇ ਦੀ ਜੀਪ ਲੈ ਕੇ ਅਪਣੀ ਬਦਲੀ ਰੋਕਣ ਲਈ 25 ਦਿਨ ਫਿਰਦਾ ਰਿਹਾ।

ਅਗਰ ਲੋਕਾਂ ਨੇ ਸਧਰਾਂ ਚਾਵਾਂ ਨਾਲ ਇਹ ਸਰਕਾਰ ਚੁਣੀ ਹੈ ਤਾਂ ਲੋਕਾਂ ਨਾਲ ਉਸੇ ਤਰ੍ਹਾਂ ਪਿਆਰ ਕਰਨਾ ਚਾਹੀਦਾ ਹੈ।

ਸਾਡੇ ਪਠਾਨਕੋਟ ਵਿਚ ਇਕ ਆਈ. ਏ. ਐਸ. ਅਫਸਰ ਹੈ ਜਿਸਦੇ ਕਿਸੇ ਰਿਸ਼ਤੇਦਾਰ ਦੀ ਬੱਸ ਚਲਦੀ ਹੈ, ਲੇਕਿਨ ਉਹ ਕਿਸੇ ਦੂਜੀ ਬੱਸ ਨੂੰ ਨਹੀਂ ਚਲਣ ਦਿੰਦਾ। ਅਗਰ ਕੋਈ ਚਲਾਉਂਦਾ ਹੈ ਤਾਂ ਉਹ ਅੱਗੇ ਟੈਲੀਫੂਨ ਕਰ ਦਿੰਦਾ ਹੈ ਤੇ ਕਹਿ ਦਿੰਦਾ ਹੈ ਕਿ ਇਸ ਨੂੰ ਤਿੰਨ ਦਿਨ ਛੱਡਣਾ ਨਹੀਂ। ਇਕ ਆਈ. ਏ. ਐਸ. ਅਫਸਰ ਹੋਵੇ ਅਤੇ ਛੋਟੇ ਛੋਟੇ ਪਸਮਾਦਾਂ ਲੋਕਾਂ ਨਾਲ ਇਸ ਤਰ੍ਹਾਂ ਕਰੇ (ਘੰਟੀ) ਬਸ ਜੀ ਮੈਂ ਦੋ ਤਿੰਨ ਮਿੰਟਾਂ ਵਿਚ ਹੀ ਖਤਮ ਕਰਨ ਲਗਾ ਹਾਂ। ਡਿਪਟੀ ਸਪੀਕਰ ਸਾਹਿਬ, ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਸਰਕਾਰ ਦਾ ਇਹ ਬੇਸ਼ਕ ਫਰਜ਼ ਹੈ ਕਿ ਘਟੋ ਘਟ ਲੋਕਾਂ ਨੂੰ ਪੀਣ ਦਾ ਪਾਣੀ ਤਾਂ ਮੁਹੱਈਆ ਕਰਨਾ ਚਾਹੀਦਾ ਹੈ। ਮੇਰੀ ਕਾਂਸ਼ਟੀਚਿਊਐਂਸੀ ਦੇ ਅੰਦਰ ਲੋਕਾਂ ਨੂੰ 10, 10 ਕਿਲੋਮੀਟਰ ਤੋਂ ਚਲ ਕੇ ਇਕ ਘੜਾ ਪੀਣ ਦੇ ਪਾਣੀ ਦਾ ਲਿਆਉਣਾ ਪੈਂਦਾ ਹੈ। ਗਰਮੀ ਦਾ ਮਹੀਨਾ ਹੋਵੇ ਅਤੇ ਰਾਵੀ ਦਰਿਆ ਜਾਂ ਚੱਕੀ ਦਰਿਆ ਤੋਂ ਘੜਾ ਪਾਣੀ ਦਾ ਲਿਆਉਣਾ ਪਵੇ ਕਿੰਨੀ ਮੁਸ਼ਕਿਲ ਹੈ। ਸਰਕਾਰ ਇਸ ਪਾਸੇ ਧਿਆਨ ਦੇਵੇ।

ਡਿਪਟੀ ਸਪੀਕਰ ਸਾਹਿਬ, ਮੈਂ ਦੱਸਣਾ ਚਾਹੁੰਦਾ ਹਾਂ ਕਿ ਇਹ ਉਗਰਵਾਦ ਬੇਕਾਰੀ ਤੋਂ ਪੈਦਾ ਹੋਇਆ ਹੈ। ਨਵੇਦਨ ਇਹ ਹੈ ਕਿ ਗੁਰਦਾਸਪੁਰ ਜ਼ਿਲ੍ਹੇ ਵਿਚ ਕੋਈ 65 ਹਾਜ਼ਰ ਪੜ੍ਹੇ ਲਿਖੇ ਨੌਜਵਾਨ ਬੇਰੋਜ਼ਗਾਰ ਹਨ ਔਰ ਗੁਰਦਾਸਪੁਰ ਜ਼ਿਲ੍ਹੇ ਵਿਚ ਹੀ ਸਭ ਤੋਂ ਜ਼ਿਆਦਾ ਇਨਸੀਡੈਂਟਸ ਹੋ ਰਹੇ ਹਨ। ਡਿਪਟੀ ਸਪੀਕਰ ਸਾਹਿਬ, ਤੁਸੀਂ ਆਪ ਵੀ ਇਸ ਜ਼ਿਲ੍ਹੇ ਤੋਂ ਹੋ, ਮੈਂ ਅਰਜ਼ ਕਰਦਾ ਹਾਂ ਕਿ ਕਿਤੇ ਮੁੰਡੇ ਭੁਲ ਭੁਲੇਖੇ ਉਗਰਵਾਦੀ ਦੀ ਤਲਵਾਰ ਨਾ ਫੜ ਬੈਠਣ ਉਨ੍ਹਾਂ ਨੂੰ ਕੰਮ ਮੁਹੱਈਆ ਕਰੋ। ਲੋਕਾਂ ਨੇ ਬੜੇ ਚਾਵਾਂ ਨਾਲ ਮਲਹਾਰਾਂ ਨਾਲ ਸਧਰਾਂ ਨਾਲ ਤੁਹਾਡੀ ਸਰਕਾਰ ਬਣਾਈ ਹੈ। ਬਰਨਾਲਾ ਸਾਹਿਬ ਮੇਰੀ ਬੇਨਤੀ ਹੈ ਕਿ ਤੁਹਾਡੇ ਵਾਸਤੇ ਸ਼ੜਯੰਤਰ ਰਚੇ ਜਾ ਰਹੇ ਹਨ ਇਸ ਪਾਸਿਉਂ ਵੀ ਅਤੇ ਤੁਹਾਡੇ ਆਪਣੇ ਪਾਸਿਉਂ ਵੀ ਇਸ ਲਈ ਉਗਰਵਾਦ ਨੂੰ ਨੱਥ ਪਾਵੋ ਤਾਂਕਿ ਲੋਕ ਕਹਿਣ ਕਿ ਅਸੀਂ ਠੀਕ ਸਰਕਾਰ ਚੁਣੀ ਹੈ ਮੈਨੂੰ ਉਮੀਦ ਹੈ ਕਿ ਤੁਸੀਂ ਮੇਰੀਆਂ ਗੱਲਾਂ ਵੱਲ ਧਿਆਨ ਦੇਵੋਗੇ। ਧੰਨਵਾਦ।

**ਸਰਦਾਰ ਜੋਹਰ ਸਿੰਘ (ਕਾਹਨੂੰਵਾਂ)**: ਡਿਪਟੀ ਸਪੀਕਰ ਸਾਹਿਬ, ਸਰਦਾਰ ਸੁਰਜੀਤ ਸਿੰਘ ਮਿਨਹਾਸ ਨੇ ਗਵਰਨਰ ਸਾਹਿਬ ਦੇ ਭਾਸ਼ਨ ਤੇ ਧੰਨਵਾਦ ਦਾ ਜੋ ਮਤਾ ਪੇਸ਼ ਕੀਤਾ ਹੈ, ਮੈਂ ਉਸ ਦੀ

ਪ੍ਰੋੜ੍ਹਤਾ ਕਰਨ ਲਈ ਖੜ੍ਹਾ ਹੋਇਆ ਹਾਂ। ਮੈਨੂੰ ਬਹੁਤ ਅਫ਼ਸੋਸ ਹੈ ਕਿ ਜਦੋਂ ਗਵਰਨਰ ਸਾਹਿਬ ਆਪਣਾ ਭਾਸ਼ਣ ਪੜ੍ਹ ਰਹੇ ਸਨ ਤਾਂ ਸਾਹਮਣੇ ਬੈਠੇ ਕਾਂਗਰਸੀ ਸੱਜਣ ਜਿਹੜੇ ਆਪਣੇ ਆਪ ਨੂੰ ਪੰਜਾਬ ਦੇ ਹਿਤਾਂ ਦੀ ਰਾਖੀ ਕਰਨ ਵਾਲੇ ਸਹੀ ਵਾਰਸ ਕਹਿੰਦੇ ਹਨ ਉਹ ਸੱਜਣ, ਪੰਜਾਬ ਦੇ ਹਿੱਤਾਂ ਦੀ ਪੰਜਾਬ ਦੇ ਭਵਿੱਖ ਲਈ ਜੋ ਭਾਸ਼ਨ ਪੜ੍ਹਿਆ ਜਾ ਰਿਹਾ ਸੀ ਉਹ ਸੱਜਣ ਰੌਲਾ ਪਾ ਰਹੇ ਸਨ ਨਾਅਰੇ ਲਗਾ ਰਹੇ ਸਨ ਅੱਜ ਉਹ ਮਤਾ ਗਵਰਨਰ ਸਾਹਿਬ ਦੇ ਭਾਸ਼ਣ ਦਾ ਜਿਸ ਸਬੰਧੀ ਅੱਜ ਮਤੇ ਦੀ ਪ੍ਰੋੜ੍ਹਤਾ ਕੀਤੀ ਜਾਣੀ ਹੈ ਅੱਜ ਫਿਰ ਇਹ ਸੱਜਣ ਇਕ ਢੰਗ ਨਾਲ, ਬਹਾਨੇ ਨਾਲ ਵਾਕ ਆਊਟ ਕਰਕੇ ਚਲੇ ਗਏ ਹਨ। ਅਫ਼ਸੋਸ ਹੈ ਇਨ੍ਹਾਂ ਸੱਜਣਾ ਤੇ। ਖਾਂਦੇ ਪੰਜਾਬ ਦਾ ਹਨ, ਪੀਂਦੇ ਪੰਜਾਬ ਦਾ ਹਨ, ਵੋਟਾਂ ਪੰਜਾਬ ਦੇ ਲੋਕਾਂ ਤੋਂ ਲੈਂਦੇ ਹਨ ਲੇਕਿਨ ਪੰਜਾਬ ਦੇ ਹਿਤਾਂ ਦੀ ਜਦੋਂ ਗੱਲ ਆਉਂਦੀ ਹੈ ਜਾਂ ਪੰਜਾਬ ਦੇ ਆਉਣ ਵਾਲੇ ਸਮੇਂ ਲਈ ਨਵੀਆਂ ਸਕੀਮਾਂ ਤਿਆਰ ਕਰਨ ਦਾ ਵਿਚਾਰ ਕਰਨ ਦਾ ਸਮਾਂ ਆਉਂਦਾ ਹੈ ਤਾਂ ਇਹ ਵਾਕ ਆਊਟ ਕਰ ਜਾਂਦੇ ਹਨ। ਇਹ ਸੱਜਣ ਜਿਹੜੇ ਢੌਂਗ ਰਚਾਉਂਦੇ ਹਨ ਉਹ ਜਿਹੜੇ ਪੰਜਾਬ ਦਾ ਮਲੀਆਮੇਟ ਕਰਨਾ ਚਾਹੁੰਦੇ ਹਨ ਉਨ੍ਹਾਂ ਦੀ ਇਥੇ ਨਖੇਧੀ ਕੀਤੀ ਜਾਣੀ ਚਾਹੀਦੀ ਹੈ।

**ਮਾਸਟਰ ਮੋਹਨ ਲਾਲ :** ਡਿਪਟੀ ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਇਹ ਹੈ ਕਿ ਮੇਰੇ ਕਾਬਲ ਦੋਸਤ ਇਕ ਗੱਲ ਕਹਿ ਰਹੇ ਹਨ ਪਰ ਮੈਂ ਕਹਿੰਦਾ ਹਾਂ ਕਿ ਅਸੀਂ ਤਾਂ ਪੰਜਾਬ ਦੇ ਹਿੱਤ ਦੀ ਗੱਲ ਕਰਦੇ ਹਾਂ ਅਤੇ ਇਹ ਵਾਕ ਆਊਟ ਕਰਨ ਵਾਲੇ ਲੋਕ ਸਾਡੀ ਮੁਖਾਲਫ਼ਤ ਕਰੀ ਜਾਂਦੇ ਹਨ। ਮੇਰੀ ਅਰਜ਼ ਹੈ ਕਿ ਅਗਰ ਇਹ ਪੰਜਾਬ ਦੇ ਹਿਤਾਂ ਦੇ ਹਿਤੈਸ਼ੀ ਹਨ ਤਾਂ ਅਸੀਂ ਵੀ ਹਿਤੈਸ਼ੀ ਹਾਂ।

**ਸਰਦਾਰ ਜੌਹਰ ਸਿੰਘ :** ਡਿਪਟੀ ਸਪੀਕਰ ਸਾਹਿਬ, ਗਵਰਨਰ ਸਾਹਿਬ ਦੇ ਭਾਸ਼ਣ ਤੇ ਬੋਲਣ ਤੋਂ ਪਹਿਲਾਂ ਮੈਂ ਸਰਦਾਰ ਸੁਰਜੀਤ ਸਿੰਘ ਬਰਨਾਲਾ, ਮੁੱਖ ਮੰਤਰੀ ਜੀ ਨੂੰ ਵਧਾਈ ਦਿੰਦਾ ਹਾਂ ਜਿਨ੍ਹਾਂ ਨੇ ਅੱਤ ਸੰਕਟ ਦੇ ਸਮੇਂ ਤੇ ਵਿਧਾਨਕ ਤੌਰ ਤੇ ਰਾਜਭਾਗ ਸੰਭਾਲਿਆ। ਪੰਜਾਬ ਦੇ ਲੋਕਾਂ ਦੇ ਅੰਦਰ ਦੇਸ਼ ਦੇ ਲੋਕਾਂ ਦੇ ਅੰਦਰ ਭਾਈ-ਚਾਰਾ ਅਤੇ ਸਾਂਝੀਵਾਲਤਾ ਆਈ। ਸਾਨੂੰ ਉਹ ਦਿਨ ਯਾਦ ਆਉਂਦੇ ਹਨ। ਸਾਨੂੰ ਜਦੋਂ ਪਿਛਲੇ ਸਮਿਆਂ ਵਿਚ ਝੂਠੇ ਐਨ ਕਾਉਂਟਰ ਦੇ ਮੁਕੱਦਮੇ ਬਣਾ ਕੇ ਪੁਲਿਸ ਵਾਲੇ ਬੇਗੁਨਾਹਾਂ ਨੂੰ ਮਾਰ ਦਿੰਦੇ ਸਨ, ਅਕਾਲ ਤਖ਼ਤ ਢਾਹ ਦੇਣਾ, ਫੌਜੀਆਂ ਨਾਲ ਜਿੰਨੇ ਵੀ ਇਤਿਹਾਸਕ ਗੁਰਦੁਆਰੇ ਹਨ ਉਨ੍ਹਾਂ ਨੂੰ ਘੇਰ ਲੈਣਾ ਆਦਿ ਐਸਾ ਕੋਈ ਕੁਕਰਮ ਨਹੀਂ ਸੀ ਜਿਹੜਾ ਪਿਛਲੀ ਸਰਕਾਰ ਨੇ ਨਾ ਕੀਤਾ ਹੋਵੇ, ਲੋਕਾਂ ਦੇ ਮਨਾਂ ਅੰਦਰ ਸਹਿਮ ਸੀ, ਡਰ ਸੀ ਜਿਸ ਦਾ ਸਦਕਾ ਪੰਜਾਬ ਦੇ ਲੋਕਾਂ ਨੇ ਸ਼੍ਰੋਮਣੀ ਅਕਾਲੀ ਦਲ ਨੂੰ ਸੂਬੇ ਦੀ ਨੁਮਾਇੰਦਗੀ ਕਰਨ ਦਾ ਮੌਕਾ ਦਿੱਤਾ। ਮੈਂ ਇਹ ਗੱਲ ਦਾਅਵੇ ਨਾਲ ਕਹਿ ਰਿਹਾ ਹਾਂ ਹਾਊਸ ਦੇ ਅੰਦਰ ਕਿ ਪਿਛਲੇ ਸਮੇਂ ਦੇ ਮੁਕਾਬਲੇ ਵਿਚ ਅੱਜ ਜੋ ਆਪਣੇ ਦੇਸ਼ ਦੇ ਅੰਦਰ ਬਾਕੀ ਸੂਬਿਆਂ ਵਿਚ ਜੋ ਜੁਰਮ ਹੋ ਰਹੇ ਹਨ ਉਨ੍ਹਾਂ ਦੇ ਮੁਕਾਬਲੇ ਪੰਜਾਬ ਵਿਚ ਹਾਲਾਤ ਸਹੀ ਚੱਲ ਰਹੇ ਹਨ। ਤੁਸੀਂ ਯੂ.ਪੀ. ਬਿਹਾਰ, ਬੰਗਾਲ ਆਦਿ ਵਿਚ ਜਾ ਕੇ ਦੇਖੋ ਕਿ ਉਥੇ ਇਕੱਲਾ ਦੁਕਲਾ ਟਰੱਕ ਤਕ ਨਹੀਂ ਚੱਲ ਸਕਦਾ। ਜੇ ਚਲਣਗੇ ਤਾਂ 20, 20 ਜਾਂ 50, 50 ਚੱਲਣਗੇ, ਅੱਜ ਸਾਡੇ ਵੇਲੇ ਕੁਵੇਲੇ ਭਾਵੇਂ ਸਾਇਕਲ ਤੇ ਚਲੇ ਜਾਵੋ ਤੇ ਭਾਵੇਂ ਕਾਰ ਤੇ ਕੋਈ ਐਸੀ ਗੱਲ ਨਹੀਂ। ਮੇਰੇ ਸਾਹਮਣੇ ਬੈਠੇ ਭਰਾ ਜਿਨ੍ਹਾਂ ਦਾ ਰਾਜ ਭਾਗ ਹਿੰਦੁਸਤਾਨ ਦੇ ਅੰਦਰ ਹੈ ਅਤੇ ਦੂਜੇ ਸੂਬਿਆਂ ਵਿਚ ਹੈ ਉਥੇ ਦੀ ਲਾਅ ਐਂਡ ਆਰਡਰ ਦੀ ਸਥਿਤੀ ਦੇਖ ਲੈਣ ਮੁਕਾਬਲਾ ਕਰਕੇ ਵੇਖ ਲੈਣ। ਸਾਡੇ ਗੁਰਦਾਸਪੁਰ ਜਦੋਂ ਵਾਕਿਆ ਹੋਇਆ, ਉਸ ਤੋਂ ਪਹਿਲਾਂ ਸੰਤ ਲੌਂਗੋਵਾਲ ਸੱਚਖੰਡ ਵਾਸੀ ਨੇ ਕਿਹਾ ਸੀ ਕਿ ਇਹ ਲੋਕ ਥਾਣਿਆਂ ਵਿਚੋਂ ਆਉਂਦੇ ਹਨ ਅਤੇ ਕਤਲ ਕਰਕੇ ਥਾਣਿਆਂ ਵਿਚ ਚਲੇ ਜਾਂਦੇ ਹਨ।

[ਸਰਦਾਰ ਜੌਹਰ ਸਿੰਘ]

ਇਕ ਕਾਤਲ ਫੜਿਆ ਵੀ ਗਿਆ ਔਰ ਉਸ ਨੇ ਇਹ ਕਿਹਾ ਕਿ ਮੈਂ ਸਰਦਾਰ ਸੰਤੋਖ ਸਿੰਘ ਅਤੇ ਕੁਝ ਹੋਰ ਕਾਂਗਰਸੀਆਂ ਦੇ ਸ਼ਹਿ ਤੇ ਇਹ ਕੰਮ ਕਰਦਾ ਰਿਹਾ ਹਾਂ। ਅੱਜ ਵੀ ਇਹ ਕਾਂਗਰਸ ਸਰਕਾਰ ਅਕਾਲੀ ਸਰਕਾਰ ਨੂੰ ਫੇਲ੍ਹ ਕਰਨ ਲਈ ਕੋਝੇ ਕੰਮ ਕਰ ਰਹੀ ਹੈ। ਅਸੀਂ ਮਹਿਸੂਸ ਕਰਦੇ ਹਾਂ ਔਰ ਜਦੋਂ ਇਹੋ ਜਿਹੀਆਂ ਵਾਰਦਾਤਾਂ ਹੁੰਦੀਆਂ ਹਨ, ਹਿੰਦੂ ਜਾਂ ਸਿੱਖ ਜਾਂ ਕੋਈ ਵੀ ਮਾਰਿਆ ਜਾਂਦਾ ਹੈ ਤਾਂ ਸਰਕਾਰ ਉਸ ਨੂੰ ਰੋਕਣ ਦੇ ਪੂਰੇ ਯਤਨ ਕਰ ਰਹੀ ਹੈ। ਲੇਕਿਨ ਮੈਂ ਇਹ ਪੁੱਛਦਾ ਹਾਂ ਕਿ ਇਹ ਵਾਰਦਾਤਾਂ ਕਿਉਂ ਹੁੰਦੀਆਂ ਹਨ ? ਇਹ ਵਾਰਦਾਤਾਂ ਇਸ ਕਰਕੇ ਹੁੰਦੀਆਂ ਹਨ ਕਿਉਂਕਿ 26 ਜਨਵਰੀ ਨੂੰ ਚੰਡੀਗੜ੍ਹ ਪੰਜਾਬ ਨੂੰ ਨਹੀਂ ਦਿੱਤਾ ਗਿਆ। ਜੇ ਸੰਤ ਹਰਚੰਦ ਸਿੰਘ ਲੌਂਗੋਵਾਲ ਦਾ ਅਕਾਰਡ ਸਹੀ ਰੂਪ ਵਿਚ ਲਾਗੂ ਕੀਤਾ ਜਾਂਦਾ ਤਾਂ ਸ਼ਾਇਦ ਐਸੀ ਕੋਈ ਗੱਲ ਨਾ ਹੁੰਦੀ। ਇਹ ਸਮਝੌਤਾ ਨਾ ਲਾਗੂ ਕਰਕੇ ਹਿੰਦੁਸਤਾਨ ਦੀ ਸਰਕਾਰ ਠੀਕ ਨਹੀਂ ਕਰ ਰਹੀ ਔਰ ਇਸ ਕਰਕੇ ਹੀ ਇਹ ਅਤਿਵਾਦ ਦੀਆਂ ਵਾਰਦਾਤਾਂ ਹੋ ਰਹੀਆਂ ਹਨ। ਇਸ ਲਈ ਕੇਂਦਰ ਦੀ ਸਰਕਾਰ ਨੂੰ ਜਲਦੀ ਸਮਝੌਤਾ ਲਾਗੂ ਕਰਨਾ ਚਾਹੀਦਾ ਹੈ ਤਾਂ ਜੋ ਸਮਝੌਤਾ ਲਾਗੂ ਹੋਣ ਨਾਲ ਜਿਹੜੇ ਬੋਲ ਰਹੇ ਹਨ, ਉਨ੍ਹਾਂ ਦੇ ਮੂੰਹ ਬੰਦ ਹੋ ਜਾਣ। ਮੈਂ ਮਹਿਸੂਸ ਕਰਦਾ ਹਾਂ ਕਿ ਬਰਨਾਲਾ ਸਾਹਿਬ ਨੇ ਪੰਜਾਬ ਵਿਚ ਬਹੁਤ ਵਧੀਆ ਸਕੀਮਾਂ ਚਾਲੂ ਕੀਤੀਆਂ ਹਨ ਜਿਹੜੀਆਂ ਕਿ ਗਵਰਨਰ ਸਾਹਿਬ ਨੇ ਆਪਣੇ ਭਾਸ਼ਣ ਵਿਚ ਦੱਸੀਆਂ ਹਨ। ਮੈਂ ਮਹਿਸੂਸ ਕਰਦਾ ਹਾਂ ਕਿ ਉਨ੍ਹਾਂ ਨਾਲ ਪੰਜਾਬ ਦੀ ਤਰੱਕੀ ਹੋਵੇਗੀ। ਜੋ ਸਮਝੌਤਾ ਹੋਇਆ ਹੈ ਉਸ ਵਿਚ ਵੀ ਇਹ ਕਲਾਜ਼ ਹੈ ਕਿ ਜੋ ਜੋਧਪੁਰ ਜੇਲ੍ਹ ਵਿਚ ਬੰਦ ਹਨ ਉਸ ਵਾਸਤੇ ਰਿਵਿਊ ਕਮੇਟੀ ਬਣਾਈ ਜਾਵੇਗੀ। ਉਹ ਰਿਵਿਊ ਕਮੇਟੀ ਬਣੀ ਵੀ ਹੈ ਪਰ ਉਸ ਦਾ ਕੋਈ ਫੈਸਲਾ ਨਹੀਂ ਆ ਰਿਹਾ, ਕੋਈ ਰਿਪੋਰਟ ਨਹੀਂ ਆ ਰਹੀ। ਮੈਂ ਬਰਨਾਲਾ ਸਾਹਿਬ ਨੂੰ ਕਹਿਣਾ ਚਾਹੁੰਦਾ ਹਾਂ ਕਿ ਉਹ ਰਿਵਿਊ ਕਮੇਟੀ ਆਪਣੀ ਰਿਪੋਰਟ ਦੇਵੇ, ਇਸ ਵਾਸਤੇ ਜ਼ੋਰ ਲਾਉਣਾ ਚਾਹੀਦਾ ਹੈ ਤਾਕਿ ਜਿਹੜੇ ਜੋਧਪੁਰ ਜੇਲ੍ਹ ਵਿਚ ਬੰਦ ਹਨ ਉਨ੍ਹਾਂ ਨੂੰ ਰਿਹਾ ਕੀਤਾ ਜਾ ਸਕੇ ਔਰ ਪੰਜਾਬ ਦਾ ਵਾਤਾਵਰਣ ਸੁਖਾਵਾਂ ਹੋਵੇ। ਪੰਜਾਬ ਸਰਕਾਰ ਦੇ ਸਾਹਮਣੇ ਇਹ ਬਹੁਤ ਵੱਡੀ ਚੁਣੌਤੀ ਹੈ ਜਦੋਂ ਤਕ ਇਹ ਸਮਝੌਤਾ ਲਾਗੂ ਨਹੀਂ ਹੁੰਦਾ ਸਾਨੂੰ ਇਸ ਚੁਣੌਤੀ ਦਾ ਸਾਹਮਣਾ ਕਰਨਾ ਪਵੇਗਾ। ਇਸ ਲਈ ਇਹ ਸਮਝੌਤਾ ਜ਼ਰੂਰ ਲਾਗੂ ਕਰਨਾ ਚਾਹੀਦਾ ਹੈ। ਗਵਰਨਰ ਸਾਹਿਬ ਨੇ ਆਪਣੇ ਐਡਰੈਸ ਵਿਚ ਫੈਸਲਾ ਦਿੱਤਾ ਹੈ ਜਿਹੜੇ ਲੋਕ ਪਹਿਲੀ ਅਗਸਤ ਤੋਂ ਬਾਅਦ ਮਾਰੇ ਗਏ ਹਨ ਉਨ੍ਹਾਂ ਸਾਰਿਆਂ ਨੂੰ 20—20 ਹਜ਼ਾਰ ਰੁਪਏ ਦਿੱਤੇ ਜਾਣਗੇ ਔਰ ਇਹ ਦਿੱਤੇ ਵੀ ਜਾ ਰਹੇ ਹਨ। ਇਹ ਬਹੁਤ ਹੀ ਸ਼ਲਾਘਾਯੋਗ ਅਕਾਲੀ ਸਰਕਾਰ ਦਾ ਕੰਮ ਹੈ। ਅਕਾਲੀ ਸਰਕਾਰ ਦੀ ਨੀਤੀ ਹੈ ਕਿ ......

'ਅਵਲ ਅੱਲ੍ਹਾ ਨੂਰ ਉਪਾਇਆ ਕੁਦਰਤ ਕੇ ਸਭ ਬੰਦੇ,
ਏਕ ਨੂਰ ਸੇ ਸਭੁ ਜਗ ਉਪਜਿਆ ਕੌਣ ਭਲੇ ਕੌਣ ਮੰਦੇ'।

ਇਹ ਬਹੁਤ ਵਧੀਆ ਫੈਸਲਾ ਹੈ। ਇਸ ਦੇ ਨਾਲ ਹੀ ਭਾਸ਼ਣ ਵਿਚ ਇਹ ਵੀ ਆਇਆ ਹੈ ਕਿ ਉਹ ਆਦਮੀ ਜਿਹੜੇ ਬਲਿਊ ਸਟਾਰ ਵੇਲੇ ਜਜ਼ਬਾਤ ਵਿਚ ਫੌਜ ਤੋਂ ਨਿਕਲ ਪਏ ਸਨ ਔਰ ਕਈ ਸ਼ਹੀਦ ਵੀ ਹੋ ਗਏ ਸਨ ਔਰ ਕਈ ਜੇਲ੍ਹਾਂ ਵਿਚ ਹਾਲੇ ਵੀ ਬੰਦ ਹਨ, ਉਨ੍ਹਾਂ ਦੀ ਸਹਾਇਤਾ ਕਰਨੀ ਹੈ। ਜਿਹੜੇ ਸ਼ਹੀਦ ਹੋਏ ਉਨ੍ਹਾਂ ਦੇ ਪਰਿਵਾਰਾਂ ਨੂੰ 500—500 ਰੁਪਏ ਦੀ ਪੈਨਸ਼ਨ ਜਿਹੜੇ ਜੇਲ੍ਹਾਂ ਵਿਚ ਬੰਦ ਹਨ ਉਨ੍ਹਾਂ ਨੂੰ ਢਾਈ ਢਾਈ ਸੌ ਰੁਪਿਆ ਦਿੱਤਾ ਜਾ ਰਿਹਾ ਹੈ। ਇਸ ਦੇ ਨਾਲ ਹੀ ਸਰਕਾਰ ਨੇ ਫੈਸਲਾ ਕੀਤਾ ਹੈ ਕਿ 5-5 ਕਿੱਲੇ ਜ਼ਮੀਨ ਔਰ 20-20 ਹਜ਼ਾਰ ਰੁਪਿਆ ਕਰਜ਼ੇ ਵਜੋਂ ਦਿੱਤਾ ਜਾਵੇਗਾ। ਇਹ ਸ਼ਲਾਘਾਯੋਗ ਕਦਮ ਹਨ ਗਵਰਨਰ ਸਾਹਿਬ ਨੇ ਆਪਣੇ ਭਾਸ਼ਣ ਵਿਚ ਬਹੁਤ ਸਕੀਮਾਂ ਦੱਸੀਆਂ ਹਨ ਜਿਨ੍ਹਾਂ ਦੀ ਤਾਈਦ ਕੀਤੇ ਬਿਨਾਂ ਮੈਂ ਨਹੀਂ ਰਹਿ ਸਕਦਾ। ਇਸ ਦੇ ਨਾਲ ਹੀ

ਮੈਂ ਇਕ ਦੋ ਗੱਲਾਂ ਇਹ ਵੀ ਕਹਿਣਾ ਚਾਹੁੰਦਾ ਹਾਂ ਕਿ ਮੇਰਾ ਕਾਹਨੂੰਵਾਂ ਦਾ ਹਲਕਾ ਬੜਾ ਇਤਿਹਾਸਿਕ ਹਲਕਾ ਹੈ। ਇਥੇ 11 ਹਜ਼ਾਰ ਸਿੱਖਾਂ ਨੇ ਆਪਣੀ ਸ਼ਹੀਦੀ ਦਿੱਤੀ ਸੀ ਆਪਣੀਆਂ ਕੁਰਬਾਨੀਆਂ ਦਿੱਤੀਆਂ ਉਨ੍ਹਾਂ ਦੀ ਯਾਦ ਵਿਚ ਉਥੇ ਇਕ ਘਲੂਘਾਰਾ ਗੁਰਦੁਆਰਾ ਬਣਿਆ ਹੈ। ਇਸ ਤੋਂ ਇਲਾਵਾ ਉਥੇ ਹੋਰ ਵੀ ਕਈ ਇਤਿਹਾਸਿਕ ਸਥਾਨ ਹਨ। ਮੇਰੀ ਅਰਜ਼ ਹੈ ਕਿ ਜਿਸ ਤਰ੍ਹਾਂ ਬਾਕੀ ਇਤਿਹਾਸਕ ਸਥਾਨਾਂ ਦੀ ਡਿਵੈਲਪਮੈਂਟ ਸਰਕਾਰ ਨੇ ਕੀਤੀ ਸੀ, ਉਸੇ ਤਰ੍ਹਾਂ ਮੇਰੀ ਰਾਏ ਹੈ ਕਿ ਇਸ ਪਵਿੱਤਰ ਸਥਾਨ ਨੂੰ ਵੀ ਮਾਸਟਰ ਪਲਾਨ ਵਿਚ ਪਾਕੇ ਇਸ ਦੀ ਡਿਵੈਲਪਮੈਂਟ ਕੀਤੀ ਜਾਵੇ। ਇਸ ਦੇ ਨਾਲ ਹੀ ਮੈਂ ਇਹ ਵੀ ਕਹਿਣਾ ਚਾਹੁੰਦਾ ਹਾਂ ਕਿ ਕਾਹਨੂੰਵਾਂ ਦਾ ਇਲਾਕਾ ਦਰਿਆ ਬਿਆਸ ਦੀ ਬੇਟ ਦੀ ਜ਼ਦ ਵਿਚ ਹੈ। ਇਸ ਕਰਕੇ ਉਥੇ ਸਿਰਫ ਇਕ ਫਸਲ ਹੁੰਦੀ ਹੈ ਕਿਉਂਕਿ ਉਸ ਧਰਤੀ ਵਿਚ ਸੇਮ ਬਹੁਤ ਜ਼ਿਆਦਾ ਹੈ। ਮੇਰੀ ਅਰਜ਼ ਹੈ ਕਿ ਉਥੇ ਡਰੇਨਾਂ ਪੁੱਟੀਆਂ ਜਾਣ ਤਾਕਿ ਉਥੇ ਦੋ ਫਸਲਾਂ ਹੋ ਸਕਣ। ਜਿਹੜੀਆਂ ਡਰੇਨਾਂ ਉਥੇ ਪੁੱਟੀਆਂ ਵੀ ਹਨ ਉਨਾਂ ਵਿਚ ਘਾਸ ਫੂਸ ਭਰ ਚੁਕਿਆ ਹੈ ਉਨ੍ਹਾਂ ਦੀ ਸਫਾਈ ਕਰਵਾਈ ਜਾਵੇ ਤਾਕਿ ਉਹ ਕੰਮ ਦੇ ਸਕਣ। ਇਸ ਤੋਂ ਇਲਾਵਾ ਉਥੇ ਬਿਜਲੀ ਦੀ ਬਹੁਤ ਲੋੜ ਹੈ। ਜਿਨਾਂ ਕੰਡੀ ਦਾ ਏਰੀਆ ਹੈ ਉਸ ਨੂੰ ਜਿਵੇਂ 31 ਮਈ, 1986 ਤਕ ਕੁਨੈਕਸ਼ਨ ਦੇਣ ਲਈ ਪ੍ਰਾਇਰਟੀ ਦਿੱਤੀ ਗਈ ਹੈ ਉਸੇ ਤਰ੍ਹਾਂ ਮੇਰੇ ਹਲਕੇ ਵਿਚ ਵੀ ਇਹ ਕੁਨੈਕਸ਼ਨ ਦੇਣ ਲਈ ਪ੍ਰਾਇਰਟੀ ਦਿੱਤੀ ਜਾਵੇ। ਅੱਜ ਇਕ ਟਿਊਬਵੈਲ ਲਾਉਣ ਲਈ 40--50 ਹਜ਼ਾਰ ਰੁਪਿਆ ਲਗਦਾ ਹੈ ਜਿਹੜਾ ਕਿ ਆਮ ਆਦਮੀ ਨਹੀਂ ਲਗਵਾ ਸਕਦਾ। ਇਸ ਲਈ ਮੇਰੀ ਬੇਨਤੀ ਹੈ ਕਿ ਜਦੋਂ ਤੁਸੀਂ ਸਕੀਮ ਬਣਾਓ ਤਾਂ ਮੇਰਾ ਇਲਾਕਾ ਜਿਹੜਾ ਕਿ ਬਹੁਤ ਉਚਾ ਨੀਵਾਂ ਹੈ ਉਥੇ ਲਿਫਟ ਰਾਹੀਂ ਪਾਣੀ ਕਿਸਾਨਾਂ ਨੂੰ ਦੇਣ ਦਾ ਜ਼ਰੂਰ ਇੰਤਜ਼ਾਮ ਕੀਤਾ ਜਾਵੇ ਤਾਕਿ ਕਿਸਾਨਾਂ ਦਾ ਭਲਾ ਹੋ ਸਕੇ । ਔਰ ਉਹ ਲੋਕ ਵੀ ਆਪਣਾ ਕਮਾ ਕੇ ਖਾ ਸਕਣ।

ਡਿਪਟੀ ਸਪੀਕਰ ਸਾਹਿਬ, ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਮੇਰੇ ਹਲਕੇ ਵਿਚ 30--40 ਮੀਲ ਏਰੀਆ ਦੇ ਦੌਰਾਨ ਕੋਈ ਕਾਲਜ ਹੀ ਨਹੀਂ ਹੈ। ਮੈਂ ਆਪ ਦੇ ਰਾਹੀਂ ਮੁੱਖ ਮੰਤਰੀ ਜੀ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਉਸ ਇਲਾਕੇ ਵਿਚ ਇਕ ਕਾਲਜ ਜ਼ਰੂਰ ਬਣਾਇਆ ਜਾਵੇ ਤਾਕਿ ਉਹ ਲੋਕ ਵੀ ਐਜੂਕੇਸ਼ਨ ਹਾਸਲ ਕਰ ਸਕਣ।

ਇਕ ਗੱਲ ਦੀ ਮੈਨੂੰ ਬੜੀ ਖੁਸ਼ੀ ਹੈ ਕਿ ਜਿਹੜਾ ਇਹ ਕਿਹਾ ਗਿਆ ਹੈ ਕਿ ਪਰਾਲੀ ਨਾਲ ਥਰਮਲ ਪਲਾਂਟ ਲਗਾਉਣਾ ਹੈ। ਮੈਂ ਇਸ ਸਬੰਧ ਵਿਚ ਬੇਨਤੀ ਕਰਦਾ ਹਾਂ ਕਿ ਗੁਰਦਾਸਪੁਰ ਦੇ ਇਲਾਕੇ ਵਿਚ ਝੋਨਾ ਕਾਫੀ ਹੋਣ ਕਰਕੇ ਪਰਾਲੀ ਵੀ ਬਹੁਤ ਹੁੰਦੀ ਹੈ ਇਸ ਕਰਕੇ ਜੇ ਇਹ ਥਰਮਲ ਪਲਾਂਟ ਸਾਡੇ ਕਾਹਨੂੰਵਾਂ ਦੇ ਇਲਾਕੇ ਵਿਚ ਲਾਇਆ ਜਾਵੇ ਤਾਂ ਅਸੀਂ ਇਸ ਵਾਸਤੇ 100 ਕਿਲੇ ਤਕ ਜ਼ਮੀਨ ਵੀ ਦੇਣ ਨੂੰ ਤਿਆਰ ਹਾਂ। ਇਸ ਦੇ ਲੱਗਣ ਨਾਲ ਉਥੋਂ ਦੇ ਲੋਕਾਂ ਦੀ ਮੰਗ ਪੂਰੀ ਹੋ ਸਕੇਗੀ ਔਰ ਉਨ੍ਹਾਂ ਨੂੰ ਰੋਜ਼ਗਾਰ ਮਿਲ ਸਕੇਗਾ।

ਇਸ ਦੇ ਨਾਲ ਹੀ ਮੈਂ ਇਹ ਵੀ ਕਹਿਣਾ ਚਾਹੁੰਦਾ ਹਾਂ ਕਿ (ਘੰਟੀ) ਸਹਿਕਾਰੀ ਸਭਾਵਾਂ ਵਾਸਤੇ ਗਵਰਨਰ ਸਾਹਿਬ ਨੇ ਵੀ ਆਪਣੇ ਭਾਸ਼ਣ ਵਿਚ ਬੜੀ ਤਰਜੀਹ ਦਿੱਤੀ ਹੈ। ਬੜੀ ਚੰਗੀ ਗੱਲ ਹੈ। ਮੈਂ ਮੁੱਖ ਮੰਤਰੀ ਸਾਹਿਬ ਨੂੰ ਬੇਨਤੀ ਕਰਦਾ ਹਾਂ ਕਿ ਗੁਰਦਾਸਪੁਰ ਵਿਚ ਲੇਬਰ ਸੁਸਾਇਟੀਆਂ ਬਣਾਉਣ ਲਈ ਅਰਜ਼ੀ ਵੀ ਦਿੱਤੀ ਹੈ ਇਸੇ ਤਰ੍ਹਾਂ ਹੋਰ ਵੀ ਕਈ ਸੁਸਾਇਟੀਆਂ ਨੇ ਅਰਜ਼ੀਆਂ ਦਿੱਤੀਆਂ ਹਨ ਪਰ ਉਥੇ ਜਿਹੜਾ ਕੋਆਪਰੇਟਿਵ ਦਾ ਅਫ਼ਸਰ ਹੈ ਉਸ ਨੂੰ ਦਸਖ਼ਤ ਕਰਨ ਦਾ ਸਮਾਂ ਹੀ ਨਹੀਂ ਹੈ। ਇਕ ਗੁੱਜਰਾਂ ਦੀ ਸੁਸਾਇਟੀ ਹੈ ਹੋਰ ਵੀ ਕਈ ਸੁਸਾਇਟੀਆਂ ਹਨ। (ਘੰਟੀ) ਡਿਪਟੀ

[ਸਰਦਾਰ ਜੌਹਰ ਸਿੰਘ]

ਸਪੀਕਰ ਸਾਹਿਬ, ਮੈਂ ਇਕੋ ਬੇਨਤੀ ਕਰਨੀ ਚਾਹੁੰਦਾ ਹਾਂ ਉਹ ਸ਼ੂਗਰ ਮਿਲ ਬਾਰੇ ਹੈ। ਮੁੱਖ ਮੰਤਰੀ ਸਾਹਿਬ ਤਾਂ ਪਹਿਲੇ ਵੀ ਧਿਆਨ ਦੇ ਰਹੇ ਹਨ। ਮੇਰੇ ਇਲਾਕੇ ਵਿਚ ਜਿਹੜੀ ਸ਼ੂਗਰ ਮਿਲ ਹੈ ਉਸ ਵਿੱਚੋਂ ਸ਼ੀਰਾ ਨਹੀਂ ਲਿਆ ਜਾ ਰਿਹਾ। ਇਕ ਪਨਿਆੜ ਮਿਲ ਹੈ। ਅਲਕੋਹਲ ਵੀ ਕੱਢਦੇ ਹਨ ਪਰ ਉਨ੍ਹਾਂ ਨੂੰ ਸ਼ੀਰਾ ਨਹੀਂ ਮਿਲ ਰਿਹਾ। ਮੇਰੀ ਬੇਨਤੀ ਹੈ ਕਿ ਉਨ੍ਹਾਂ ਨੂੰ ਸ਼ੀਰੇ ਦਾ ਇੰਤਜ਼ਾਮ ਕਰਕੇ ਦੇਣਾ ਚਾਹੀਦਾ ਹੈ। (ਘੰਟੀ) ਇਤਨਾ ਕਹਿੰਦਾ ਹੋਇਆ ਮੈਂ ਇਹ ਜਿਹੜਾ ਮਤਾ ਮਿਨਹਾਸ ਸਾਹਿਬ ਨੇ ਰੱਖਿਆ ਹੈ ਉਸ ਦੀ ਪ੍ਰੋੜ੍ਹਤਾ ਪੁਰਜ਼ੋਰ ਸ਼ਬਦਾਂ ਵਿਚ ਕਰਦਾ ਹਾਂ।

**ਸਰਦਾਰ ਹਰਦੀਪਿੰਦਰ ਸਿੰਘ (ਲਾਂਬੀ)** : ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡਾ ਬਹੁਤ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਗਵਰਨਰ ਸਾਹਿਬ ਦੇ ਐਡਰੈਸ ਤੇ ਜਿਹੜਾ ਧੰਨਵਾਦ ਦਾ ਮਤਾ ਪੇਸ਼ ਹੋਇਆ ਹੈ ਉਸ ਤੇ ਬੋਲਣ ਲਈ ਸਮਾਂ ਦਿੱਤਾ ਹੈ। ਪਿਛਲੇ ਗਵਰਨਰ ਐਡਰੈਸ ਵਿਚ ਔਰ ਹੁਣ ਦੇ ਗਵਰਨਰ ਐਡਰੈਸ ਵਿਚ ਬਹੁਤ ਫਰਕ ਹੈ। ਹੁਣ ਦੇ ਗਵਰਨਰ ਐਡਰੈਸ ਵਿਚ ਅਕਾਲੀ ਦਲ ਬਰਨਾਲਾ ਸਾਹਿਬ ਦੀ ਸਰਕਾਰ ਨੂੰ ਇਕ ਸਿਨਸਿਐਰਟੀ ਦਾ ਨਮੂਨਾ ਦੱਸਿਆ ਹੈ।

ਇਹ ਉਨ੍ਹਾਂ ਦੀ ਸਿਨਸਿਐਰਟੀ ਦਾ ਨਮੂਨਾ ਹੈ। ਇਕ ਅਕਾਰਡ ਪੰਜਾਬ ਦਾ ਹੋਇਆ ਜਿਹੜਾ ਸੰਤ ਜੀ ਅਤੇ ਰਾਜੀਵ ਗਾਂਧੀ ਜੀ ਦੇ ਵਿਚਕਾਰ ਹੋਇਆ ਸੀ। ਇਸ ਅਕਾਰਡ ਨੂੰ ਵਧਣ ਫੁਲਣ ਵਾਸਤੇ ਸੰਤ ਜੀ ਨੇ ਆਪਣੇ ਖ਼ੂਨ ਨਾਲ ਸਿੰਜਿਆ ਸੀ ਅਤੇ ਹੁਣ ਵੀ ਪੰਜਾਬ ਦੇ ਪੰਜਾਬੀ ਇਸ ਨੂੰ ਆਪਣੇ ਖ਼ੂਨ ਦੇ ਨਾਲ ਸਿੰਜ ਰਹੇ ਹਨ ਤਾਕਿ ਇਹ ਅਕਾਰਡ ਕਿਸੇ ਤਰੀਕੇ ਨਾਲ ਸਿਰੇ ਚੜ੍ਹੇ ਪਰ ਸੈਂਟਰ ਦੀ ਸਰਕਾਰ ਇਸ ਨੂੰ ਇਕ ਮਜ਼ਾਕ ਬਣਾਈ ਜਾ ਰਹੀ ਹੈ। ਅਕਾਰਡ ਨੂੰ ਤਮਾਸ਼ਾ ਸੈਂਟਰ ਦੀ ਸਰਕਾਰ ਬਣਾ ਰਹੀ ਹੈ। ਇਸ ਅਕਾਰਡ ਦਾ ਇੰਪਲੀਮੈਂਟ ਨਾ ਹੋਣਾ ਵੀ ਅਕਾਲੀ ਦਲ ਦੀ ਸਰਕਾਰ ਦੀ ਫੇਲਿਓਰ ਕਹੀ ਜਾ ਰਹੀ ਹੈ ਅਤੇ ਸਾਡੀ ਸਰਕਾਰ ਨੂੰ ਉਨ੍ਹਾਂ ਲਾਈਨਜ਼ ਉਤੇ ਸੋਚਣਾ ਚਾਹੀਦਾ ਹੈ। ਅਗਰ ਅਕਾਲੀ ਦਲ ਦੀ ਸਰਕਾਰ ਉਨ੍ਹਾਂ ਗਰੀਬਾਂ, ਦੁਖੀ ਲੋਕਾਂ ਦੇ ਅੱਥਰੂਆਂ ਨੂੰ ਕੁਝ ਹੱਦ ਤੱਕ ਪੂੰਝਣ ਦੀ ਕੋਸ਼ਿਸ਼ ਵੀ ਕਰਦੀ ਹੈ ਤਾਂ ਸੈਂਟਰ ਦੀ ਸਰਕਾਰ ਇਸ ਵਿਚ ਅੜ੍ਹਿਕੇ ਖੜ੍ਹੇ ਕਰਦੀ ਹੈ। ਅਸੀਂ ਉਨ੍ਹਾਂ ਮਾਸੂਮਾਂ ਨੂੰ, ਦੁਖੀ ਲੋਕਾਂ ਨੂੰ ਆਪਣੀ ਹਮਦਰਦੀ ਦਾ ਇਜ਼ਹਾਰ ਸ਼ੋ ਕਰਕੇ ਆਪਣੀ ਜੱਫੀ ਵਿਚ ਲੈਣਾ ਚਾਹੁੰਦੇ ਹਾਂ ਤਾਂ ਵੀ ਇਸ ਉਤੇ ਕਾਂਗਰਸੀਆਂ ਨੂੰ ਇਤਰਾਜ਼ ਹੁੰਦਾ ਹੈ ਅਤੇ ਇਥੇ ਹਾਊਸ ਵਿਚ ਤਰ੍ਹਾਂ ਤਰ੍ਹਾਂ ਦੇ ਸਵਾਲ ਪੁੱਟ ਕਰਦੇ ਹਨ ਅਤੇ ਫੇਰ ਕਹਿੰਦੇ ਹਨ ਕਿ ਤੁਸੀਂ ਇਕ ਫਿਰਕੇ ਦੇ ਲੋਕਾਂ ਨੂੰ ਸਹੂਲਤਾਂ ਦੇ ਰਹੇ ਹੋ ਅਤੇ ਇਹ ਇਥੇ ਫਿਰਕੇਦਾਰੀ ਪੈਦਾ ਕਰਨ ਦੀ ਕੋਸ਼ਿਸ਼ ਕਰਦੇ ਹਨ ਅਤੇ ਜੋ ਕੁਝ ਦਿੱਲੀ ਅਤੇ 32 ਹੋਰ ਸ਼ਹਿਰਾਂ ਵਿਚ ਸਿੱਖਾਂ ਦੇ ਇਕ ਫਿਰਕੇ ਨਾਲ ਹੋਇਆ ਸੀ ਉਸ ਕਰਕੇ ਹੀ ਇਹ ਕੁਝ ਸਟੈਪ ਲੈ ਰਹੇ ਹਾਂ ਅਤੇ ਥੋੜ੍ਹੀ ਬਹੁਤ ਉਨ੍ਹਾਂ ਨੂੰ ਰਿਆਇਤਾਂ ਦੇਣੀਆਂ ਚਾਹੁੰਦੇ ਹਾਂ। ਪਰ ਇਹ ਹਰ ਗੱਲ ਨੂੰ ਖੂਬ ਪੁਲੀਟੀਕਲ ਤਮਾਸ਼ਾ ਬਣਾ ਦਿੰਦੇ ਹਨ ਅਤੇ ਸੈਂਟਰ ਦੀ ਸਰਕਾਰ ਇਕ ਤਮਾਸ਼ਾ ਬਣ ਗਈ ਹੈ ਅਤੇ ਇਸ ਬਾਰੇ ਪੰਜਾਬ ਦੀ ਸਰਕਾਰ ਨੂੰ ਅਤੇ ਅਕਾਲੀ ਪਾਰਟੀ ਨੂੰ ਸੋਚਣਾ ਚਾਹੀਦਾ ਹੈ।

ਪੰਜਾਬ ਅਕਾਰਡ ਉਤੇ ਇੰਪਲੀਮੈਂਟੇਸ਼ਨ ਨਹੀਂ ਹੋ ਰਹੀ ਹੈ ਅਤੇ ਸੈਂਟਰ ਦੀ ਸਰਕਾਰ ਸਾਡੇ ਨਾਲ ਮਜ਼ਾਕ ਕਰ ਰਹੀ ਹੈ। 26 ਜਨਵਰੀ ਨੂੰ ਚੰਡੀਗੜ੍ਹ ਨੇ ਪੰਜਾਬ ਨੂੰ ਮਿਲਣਾ ਸੀ ਪਰ ਇਸ ਦੇ ਵਿਚ ਪੰਜਾਬ ਦੇ ਸੀ.ਐਮ. ਸਾਹਿਬ ਨੇ ਬੜੀ ਫਰਾਖ਼ ਦਿਲੀ ਵਿਖਾਈ ਕਿ ਉਹ ਕਮਿਸ਼ਨ ਦੇ ਕਹਿਣ ਤੇ ਰਾਏ ਸ਼ੁਮਾਰੀ ਅਬੋਹਰ ਅਤੇ ਫਾਜ਼ਿਲਕਾ ਦੇ ਲਈ ਮੰਨ ਗਏ ਸਨ ਜਿਸ ਨੂੰ ਭਾਰਤ ਸਰਕਾਰ ਪਿਛਲੇ 30--35 ਸਾਲਾਂ ਤੋਂ ਕਸ਼ਮੀਰ ਦੇ ਲਈ ਰਾਏ ਸ਼ੁਮਾਰੀ ਦੀ ਮੰਗ ਨਹੀਂ ਮੰਨਦੀ ਰਹੀ ਹੈ ਅਤੇ ਇਹ ਝਗੜਾ

30--35 ਸਾਲਾਂ ਤੋਂ ਚਲਿਆ ਆ ਰਿਹਾ ਹੈ ਅਤੇ ਦੁਨੀਆਂ ਦੀਆਂ ਕੋਰਟਾਂ ਵਿਚ ਇਹ ਝਗੜਾ ਚਲਦਾ ਰਿਹਾ ਹੈ। ਪਰ ਸਾਡੀ ਭਾਰਤ ਦੀ ਸਰਕਾਰ ਇਸ ਗੱਲ ਲਈ ਰਾਜ਼ੀ ਨਹੀਂ ਸੀ ਪਰ ਫੇਰ ਵੀ ਸਾਡੇ ਬਰਨਾਲਾ ਸਾਹਿਬ ਨੇ ਫਰਾਖ ਦਿਲੀ ਵਖਾਈ ਅਤੇ ਰਾਏ ਸ਼ੁਮਾਰੀ ਹੋਣ ਦਿੱਤੀ ਅਤੇ ਫਿਰ ਵੀ ਸਾਨੂੰ ਸੈਂਟਰ ਦੀ ਸਰਕਾਰ ਨੇ ਚੰਡੀਗੜ੍ਹ ਪੰਜਾਬ ਨੂੰ ਨਹੀਂ ਦਿੱਤਾ। ਜਿਸ ਤਰ੍ਹਾਂ ਇਥੇ ਮੈਂਬਰ ਸਾਹਿਬ ਨੇ ਦੱਸਿਆ ਹੈ ਕਿ ਰਾਏ ਸ਼ੁਮਾਰੀ ਲਈ ਪਹਿਲੇ ਹੀ ਫਾਰਮ ਛੱਪ ਗਏ ਸਨ ਅਤੇ ਰਿਜ਼ਲਟ ਪਹਿਲੇ ਹੀ ਤਿਆਰ ਹੋ ਗਏ ਸਨ ਅਤੇ ਸਾਨੂੰ ਫੱਟੇ ਹੋਏ ਫਾਰਮ ਵੀ ਮਿਲੇ ਹਨ ਅਤੇ ਇਹ ਵੀ ਕਿਹਾ ਗਿਆ ਸੀ ਕਿ ਰਾਏ ਸ਼ੁਮਾਰੀ ਕਰਨ ਲਈ ਬੰਦੇ ਬਾਹਰਲੇ ਭੇਜੇ ਜਾਣਗੇ। ਪਰ ਇਹ ਟੀਮਾਂ ਚੰਡੀਗੜ੍ਹ ਤੋਂ ਸੈਂਟਰਲ ਗੌਰਮਿੰਟ ਦੇ ਬੰਦੇ ਗਏ ਸਨ। ਇਤਨਾ ਕੁਝ ਕਰਨ ਦੇ ਬਾਵਜੂਦ ਜਦ ਫੈਸਲਾ ਉਨ੍ਹਾਂ ਦੇ ਹੱਕ ਵਿਚ ਨਹੀਂ ਜਾ ਰਿਹਾ ਸੀ ਤਾਂ ਕਮਿਸ਼ਨ ਨੇ ਕਹਿ ਦਿੱਤਾ ਕਿ ਇਸ ਦੇ ਲਈ ਇਕ ਹੋਰ ਕਮਿਸ਼ਨ ਬਿਠਾਇਆ ਜਾਵੇ ਜਿਹੜਾ ਅਗਲੀ ਕਾਰਵਾਈ ਇਸ ਉਤੇ ਕਰ ਸਕੇ। ਡਿਪਟੀ ਸਪੀਕਰ ਸਾਹਿਬ, ਸੈਂਟਰਲ ਗੌਰਮਿੰਟ ਦੀ ਇਹ ਇਕ ਹੋਰ ਘਨੌਣੀ ਸਕੀਮ ਨਜ਼ਰ ਆ ਰਹੀ ਹੈ। ਇਸ ਦੇ ਵਿਚ ਪਹਿਲੇ ਅਕਾਲੀ ਪਾਰਟੀ ਦੀ ਸਰਕਾਰ ਅਤੇ ਫੇਰ ਸਰਦਾਰ ਦਰਬਾਰਾ ਸਿੰਘ ਦੀ ਸਰਕਾਰ ਅਤੇ ਹੁਣ ਫੇਰ ਅਕਾਲੀ ਪਾਰਟੀ ਦੀ ਸਰਕਾਰ ਉਤੇ ਸੈਂਟਰ ਦੀ ਸਰਕਾਰ ਇਨਜਸਟਿਸ ਕਰ ਰਹੇ ਹਨ। ਜਿਸ ਦੇ ਲਈ ਇਸ ਇਨਜਸਟਿਸ ਦੇ ਲਈ ਨੱਸ੍ਹ ਭੱਜ ਕਰ ਰਹੀਆਂ ਹਨ ਤਾਂਕਿ ਇਸ ਤੋਂ ਬੱਚ ਸਕੀਏ। ਸੈਂਟਰ ਦੀ ਸਰਕਾਰ ਦੀ ਚਾਲ ਹੈ ਕਿ ਥੇਈ ਡੈਮ ਵਿਚੋਂ 1 ਲੱਖ ਮਿਲੀਅਨ ਫੀਟ ਏਕੜ ਪਾਣੀ ਪੰਜਾਬ ਨੂੰ ਮਿਲਣਾ ਹੈ ਅਤੇ ਇਸ ਦੀ ਵੰਡ ਕਰਕੇ ਸੈਂਟਰ ਦੀ ਸਰਕਾਰ ਨੇ ਪਹਿਲੇ ਹੀ ਅੱਧਾ ਪਾਣੀ ਹਰਿਆਣੇ ਦੀ ਸਰਕਾਰ ਨੂੰ ਦੇਣਾ ਹੈ। ਇਸ ਉਤੇ 700 ਕਰੋੜ ਦੀ ਸਕੀਮ ਬਾਹਰਲੇ ਮੁਲਕਾਂ ਤੋਂ ਬਣਵਾਈ ਹੈ ਜਿਸ ਦਾ 2% ਖਰਚਾ ਸਾਨੂੰ ਦੇਣ ਲਈ ਕਿਹਾ ਗਿਆ ਹੈ ਜਿਹੜਾ ਕਿ ਸਾਡੇ ਉਤੇ ਇਕ ਬੋਝ ਹੈ। 5--7 ਫਰਮਾਂ ਤੋਂ ਟੈਂਡਰ ਲੈ ਕੇ ਸਰਕਾਰ ਇਹ ਆਪਣੇ ਹਿਸਾਬ ਨਾਲ ਵੇਖੇ ਕਿਹੜੀ ਫਰਮ ਸਾਨੂੰ ਫਿਟ ਬੈਠਦੀ ਹੈ ਉਸਨੂੰ ਇਹ ਠੇਕਾ ਦੇਵੇ। ਇਹ ਨਹੀਂ ਹੋਣਾ ਚਾਹੀਦਾ ਕਿ ਜਿਸ ਕੋਲ 5--7 ਟਰੱਕ ਕਾਗਜ਼ ਦੇ ਹਨ ਉਸ ਨੂੰ ਠੇਕਾ ਸੈਂਟਰ ਦੀ ਸਰਕਾਰ ਦੇ ਕਹਿਣ ਤੇ ਦਿੱਤਾ ਜਾਵੇ। ਸੈਂਟਰ ਦੀ ਸਰਕਾਰ ਸਾਡੇ ਤੋਂ ਗਲਤ ਕੰਮ ਕਰਵਾਉਣਾ ਚਾਹੁੰਦੀ ਹੈ। ਸਾਡੇ ਆਪਣੇ ਇੰਜੀਨੀਅਰਜ਼ ਜਿਹੜੇ ਇਤਨੀਆਂ ਇਤਨੀਆਂ ਤਨਖਾਹਾਂ ਲੈ ਰਹੇ ਹਨ ਉਹ ਵਿਹਲੇ ਬੈਠੇ ਹਨ ਅਤੇ ਉਹ ਕੰਮ ਕਰਨ ਲਈ ਤਿਆਰ ਹਨ ਅਤੇ ਉਨ੍ਹਾਂ ਨੂੰ ਮੌਕਾ ਦੇਣਾ ਚਾਹੀਦਾ ਹੈ ਨਾ ਕਿ ਬਾਹਰਲੇ ਲੋਕਾਂ ਨੂੰ ਮੌਕਾ ਦੇਣਾ ਚਾਹੀਦਾ। ਸੈਂਟਰ ਦੀ ਸਰਕਾਰ ਉਨ੍ਹਾਂ ਦੀਆਂ ਜੇਬਾਂ ਸਾਡੇ ਪੈਸੇ ਨਾਲ ਭਰਨੀਆਂ ਚਾਹੁੰਦੀ ਹੈ। ਜਿਸ ਨੂੰ ਅਸੀਂ ਬਰਦਾਸ਼ਤ ਨਹੀਂ ਕਰ ਸਕਦੇ। ਇਸ ਥੇਈਂ ਡੈਮ ਨੂੰ ਸਾਨੂੰ ਆਪਣੇ ਸਾਧਨਾਂ ਦੇ ਨਾਲ ਬਣਾਉਣਾ ਚਾਹੀਦਾ ਹੈ ਅਤੇ ਆਪਣੇ ਇੰਜੀਨੀਅਰਜ਼ ਤੋਂ ਬਣਵਾਉਣਾ ਚਾਹੀਦਾ ਹੈ ਅਤੇ ਅਗਰ ਫਾਰਨ ਕੰਪਨੀਜ਼ ਨੂੰ ਕੰਮ ਦੇਣਾ ਹੈ ਤਾ ਸਾਨੂੰ ਅਪਣੇ ਥਰਮਲ ਪਲਾਂਟ ਦੀ ਐਕਸਟੈਨਸ਼ਨ ਵਾਸਤੇ ਕੰਮ ਦੇਣਾ ਚਾਹੀਦਾ ਹੈ ਅਤੇ ਉਨ੍ਹਾਂ ਦੀ ਅਸਿਸਟੈਂਸ ਲੈਣੀ ਚਾਹੀਦੀ ਹੈ। ਥਰਮਲ ਪਲਾਂਟ ਦੀ ਇਨਹਾਂਸਮੈਂਟ ਵਿਚ ਮੱਦਦ ਲੈਣੀ ਚਾਹੀਦੀ ਹੈ। ਇਸ ਵਿਚ 40 ਕਰੋੜ ਰੁਪਏ ਦਾ ਰੈਕਰਿੰਗ ਕਾਸਟ ਕੋਲੇ ਦੀ ਹੈ ਜਿਹੜੀ ਅੱਜ ਕਲ੍ਹ ਦੀਆਂ ਕੀਮਤਾਂ ਉਤੇ ਹੈ ਅਤੇ ਅੱਗੇ ਨੂੰ ਇਸ ਨੇ ਵੀ ਵਧਣਾ ਹੈ। ਬਹੁਤ ਜ਼ਰੂਰਤ ਪਵੇ ਤਾਂ ਇਸਨੂੰ ਫਾਈਨੈਂਸ ਕਰਵਾ ਲਵੋ ਪਰ ਇਹ ਵੀ ਬਹੁਤ ਸਾਰੀ ਕੰਪਨੀਜ਼ ਤੋਂ ਟੈਂਡਰਜ਼ ਲੈਣ ਤੋਂ ਬਾਅਦ ਕੀਤਾ ਜਾਵੇ ਅਤੇ ਫਿਰ ਐਗਰੀਮੈਂਟ ਥਰਮਲ ਪਲਾਂਟ ਉਤੇ ਕੀਤਾ ਜਾਵੇ।

ਬਾਕੀ ਇਨ੍ਹਾਂ ਨੇ ਐਸ.ਵਾਈ.ਐਲ. ਬਾਰੇ ਕਿਹਾ ਹੈ ਕਿ ਕੋਈ ਫੈਸਲਾ ਨਹੀਂ ਹੋਇਆ ਹੈ। ਇਸ ਵਿਚ ਕਿਨਾਂ ਪਾਣੀ ਜਾਣਾ ਹੈ। ਇਸ ਨੂੰ ਨਹੀਂ ਬਣਾਉਣਾ ਚਾਹੀਦਾ ਅਤੇ ਅਸੀਂ ਆਪਣਾ ਪਾਣੀ ਹਰਿਆਣੇ ਨੂੰ ਨਹੀਂ ਦੇ ਸਕਦੇ। ਇਸ ਬਾਰੇ ਬਰਨਾਲਾ ਸਾਹਿਬ ਨੇ ਕਿਹਾ ਹੈ ਕਿ ਇਹ ਗੱਲ ਸੋਚਣ

[ਸਰਦਾਰ ਹਰਦੀਪਿੰਦਰ ਸਿੰਘ]

ਵਾਲੀ ਹੈ ਕਿ ਪਾਣੀ ਕਿੰਨਾ ਇਸ ਦੇ ਨਾਲ ਵਧਣਾ ਹੈ ਫੇਰ ਹੀ ਐਸ.ਵਾਈ.ਐਲ. ਬਣਾਉਣੀ ਚਾਹੀਦੀ ਹੈ। ਇਸ ਤੋਂ ਬਾਅਦ ਇਸ ਅਕਾਰਡ ਦੀਆਂ ਦੋ ਗੱਲਾਂ ਰਹਿ ਜਾਂਦੀਆਂ ਹਨ ਕਿ ਇਕ ਐਸ.ਵਾਈ. ਐਲ. ਅਤੇ ਚੰਡੀਗੜ੍ਹ ਦਾ ਮਸਲਾ ਹੈ। ਚੰਡੀਗੜ੍ਹ ਸਾਨੂੰ ਦਿੱਤਾ ਨਹੀਂ ਗਿਆ ਅਤੇ ਐਸ.ਵਾਈ.ਐਲ. ਬਣਾਉਣ ਲਈ ਸਾਨੂੰ ਜ਼ੋਰ ਦਿੰਦੇ ਹਨ। ਅਗਲੀ ਗੱਲ ਜੋਧਪੁਰ ਵਿਚ ਮਾਸੂਮਾਂ ਨੂੰ ਝੂਠੇ ਕੇਸਿਜ਼ ਬਣਾ ਕੇ ਨੌਜਵਾਨਾਂ ਨੂੰ ਜਿਹੜਾ ਫੜਿਆ ਗਿਆ ਸੀ ਉਨ੍ਹਾਂ ਦੀ ਰਿਹਾਈ ਦਾ ਸਵਾਲ ਸੀ ਉਹ ਵੀ ਪੂਰਾ ਨਹੀਂ ਕੀਤਾ ਗਿਆ ਪਰ ਐਸ.ਵਾਈ.ਐਲ. ਕਹਿੰਦੇ ਹਨ ਕਿ ਜਲਦੀ ਤੋਂ ਜਲਦੀ ਬਣਾ ਦਿਓ। ਸਾਡੇ ਕੋਲ ਅਕਾਰਡ ਨੂੰ ਪੂਰਾ ਕਰਨ ਲਈ ਅਤੇ ਸੈਂਟਰ ਤੋਂ ਇਸ ਨੂੰ ਲਾਗੂ ਕਰਵਾਉਣ ਲਈ ਐਸ.ਵਾਈ.ਐਲ. ਤਾਂ ਹੀ ਹੈ ਜਿਸ ਨੂੰ ਇਸਤੇਮਾਲ ਕਰ ਸਕਦੇ ਹਾਂ। ਐਸ.ਵਾਈ.ਐਲ. ਨਹੀਂ ਬਣਾਉਣੀ ਚਾਹੀਦੀ ਜਦ ਤੱਕ ਉਹ ਅਕਾਰਡ ਨੂੰ ਲਾਗੂ ਨਹੀਂ ਕਰਦੇ ਅਤੇ ਪਾਣੀ ਹਰਿਆਣੇ ਨੂੰ ਨਹੀਂ ਜਾਣ ਦੇਣਾ ਚਾਹੀਦਾ। ਸਾਰੀਆਂ ਗੱਲਾਂ ਪਹਿਲੇ ਕਲੀਅਰ ਕਰਵਾ ਲੈਣੀਆਂ ਚਾਹੀਦੀਆਂ ਹਨ ਫਿਰ ਇਸ ਨੂੰ ਬਣਾਉਣ ਦੀ ਆਗਿਆ ਦੇਣੀ ਚਾਹੀਦੀ ਹੈ। ਇਸ ਉਤੇ ਸਾਨੂੰ ਸੋਚਣਾ ਚਾਹੀਦਾ ਹੈ ਅਤੇ ਸਾਡੀ ਧਰਤੀ ਤੋਂ ਪਾਣੀ 10 ਮੀਟਰ ਥੱਲੇ ਚਲਾ ਗਿਆ ਹੈ ਅਤੇ ਇਹ ਸਾਡੇ ਨੈਚੁਰਲ ਪਾਣੀ ਵਿਚੋਂ ਹਿੱਸਾ ਮੰਗਦੇ ਹਨ। ਇਸ ਲਈ ਇਹ ਐਸ.ਵਾਈ.ਐਲ. ਸਕੀਮ ਨੂੰ ਹਾਲੇ ਰੋਕ ਦੇਣਾ ਚਾਹੀਦਾ ਹੈ।

**ਸ੍ਰੀ ਡਿਪਟੀ ਸਪੀਕਰ**: ਹੁਣ ਤੁਸੀਂ ਆਪਣੀ ਸਪੀਚ ਨੂੰ ਖ਼ਤਮ ਕਰੋ।

**ਸ਼ਰਦਾਰ ਹਰਦੀਪਿੰਦਰ ਸਿੰਘ**: ਡਿਪਟੀ ਸਪੀਕਰ ਸਾਹਿਬ, ਦੂਜੀ ਗੱਲ ਜੋਧਪੁਰ ਕੈਦੀਆਂ ਦੀ ਹੈ। ਮੇਰੇ ਵੀਰ ਅਤੇ ਭੈਣਾਂ ਅਤੇ ਹੋਰ ਜਿਹੜੇ ਯਾਤਰੂ ਆਏ ਸਨ, ਜੇਕਰ ਪੰਜਾਬ ਗੌਰਮਿੰਟ ਉਨ੍ਹਾਂ ਨੂੰ ਰਿਹਾ ਕਰ ਸਕਦੀ ਹੈ ਤਾਂ ਕਰੇ। ਇਸ ਦਾ ਜ਼ਿਕਰ ਵੀ ਇਥੇ ਆਇਆ ਹੈ। (ਘੰਟੀ) ਮੈਂ ਸਰਦਾਰ ਸੁਰਜੀਤ ਸਿੰਘ ਬਰਨਾਲਾ ਸਾਹਿਬ ਨੂੰ ਕਹਾਂਗਾ ਕਿ ਸਭ ਤੋਂ ਪਹਿਲਾਂ ਇਹ ਕੰਮ ਕਰਨ। ਇਥੇ ਕਿਹਾ ਗਿਆ ਕਿ ਫੌਜੀਆਂ ਦੀ ਸਾਡੇ ਕੋਲ ਗਿਣਤੀ ਨਹੀਂ ਹੈ। ਸਭ ਤੋਂ ਪਹਿਲਾਂ ਫੌਜੀਆਂ ਦੀ ਗਿਣਤੀ ਲੈਣੀ ਚਾਹੀਦੀ ਹੈ। ਕੁਲ ਕਿਤਨੇ ਫੌਜੀ ਹਨ ਅਤੇ ਇਸ ਵਿਚ ਕਿਤਨੇ ਇਨਵਾਲਵਡ ਹਨ। ਪਿਛਲੀ ਵਾਰ ਸਟਰੈਂਥ ਕੀ ਸੀ ? ਡਿਪਟੀ ਸਪੀਕਰ ਸਾਹਿਬ, ਪੰਜਾਬ ਦੀ ਭਲਾਈ ਐਗਰੋ ਬੇਸਡ ਇੰਡਸਟਰੀ ਰੂਰਲ ਉਤੇ ਨਿਰਭਰ ਕਰਦੀ ਹੈ। ਜਿਹੜੇ ਫੋਕਲ ਪੁਆਇੰਟ ਹਨ, ਉਨ੍ਹਾਂ ਨੂੰ ਡਿਵੈਲਪ ਕਰੀਏ। ਆਪਾਂ ਕਿਸੇ ਕੋਲੋਂ ਨਾ ਮੰਗੀਏ ਬਲਕਿ ਆਪਣੇ ਪੈਰਾਂ ਤੇ ਆਪ ਖੜ੍ਹੇ ਹੋਈਏ। ਐਗਰੀਕਲਚਰਲ ਮਾਰਕੀਟਿੰਗ ਬੋਰਡ ਨੂੰ ਜਿਵੇਂ ਨਵਾਂ ਮੋੜ ਦਿੱਤਾ ਹੈ। (ਘੰਟੀ) ਬਸ ਜੀ ਦੋ ਮਿੰਟ ਵਿਚ ਖ਼ਤਮ ਕਰਦਾ ਹਾਂ। ਇਸੇ ਤਰ੍ਹਾਂ ਡਿਪਟੀ ਸਪੀਕਰ ਸਾਹਿਬ, ਮੈਂ ਬਰਨਾਲਾ ਸਾਹਿਬ ਤੋਂ ਮੰਗ ਕਰਦਾ ਹਾਂ ਕਿ ਉਹ ਆਪਣੀ ਮੋਹਰ ਲਗਾਉਣ-ਗੇ। ਟਾਈਮ ਬੇਸਡ ਇੰਡਸਟਰੀ ਰੂਰਲ ਏਰੀਆ ਵਿਚ ਬਣਾਉਣੀਆਂ ਚਾਹੀਦੀਆਂ ਹਨ।

ਖਾਲੇ ਪੱਕੇ ਕਰਨ ਦਾ ਵਰਲਡ ਬੈਂਕ ਨੇ ਫੇਜ਼-1 ਪੂਰਾ ਕਰ ਲਿਆ ਹੈ। ਫੇਜ਼-2 ਤਾਂ ਸ਼ੁਰੂ ਕਰਨਗੇ ਜੇਕਰ ਉਨ੍ਹਾਂ ਨੂੰ ਪੈਸੇ ਮਿਲਣਗੇ। ਇਸ ਲਈ ਫੇਜ਼-2 ਵਰਲਡ ਬੈਂਕ ਤੋਂ ਸ਼ੁਰੂ ਕਰਵਾਉਣ ਲਈ ਪੰਜਾਬ ਸਰਕਾਰ ਨੂੰ ਪੈਸਾ ਰੱਖਣਾ ਚਾਹੀਦਾ ਹੈ।

ਡਿਪਟੀ ਸਪੀਕਰ ਸ਼ਾਹਿਬ, ਇਤਨੀਆਂ ਗੱਲਾਂ ਮੈਂ ਕਹਿੰਦਾ ਹੋਇਆ ਤੁਹਾਡਾ ਧੰਨਵਾਦ ਕਰਦਾ ਹਾਂ।

**ਕਾਮਰੇਡ ਮਹਿਤਾਬ ਸਿੰਘ (ਜਲਾਲਾਬਾਦ)**: ਡਿਪਟੀ ਸਪੀਕਰ ਸਾਹਿਬ, ਪੰਜਾਬ ਦੇ ਰਾਜ-ਪਾਲ ਸਾਹਿਬ ਨੇ ਬੜਾ ਖਦਸ਼ਾ ਜ਼ਾਹਿਰ ਕੀਤਾ ਹੈ, ਲਾਚਾਰੀ ਜ਼ਾਹਿਰ ਕੀਤੀ ਹੈ। ਇਹ ਰਾਜਪਾਲ ਦੇ

ਭਾਸ਼ਣ ਦੇ ਪਹਿਲੇ ਪੇਜ਼ ਤੇ ਹੈ ਕਿ ਪਿਛਲੇ ਪੰਜ ਮਹੀਨਿਆਂ ਤੋਂ ਪੰਜਾਬ ਦੇ ਲੋਕਾਂ ਨੇ ਤਲਖੀ, ਦੁੱਖ ਅਤੇ ਨਿਰਾਸ਼ਾ ਨੂੰ ਖਤਮ ਕਰਨ ਵਿੱਚ ਮੇਰੀ ਸਰਕਾਰ ਦਾ ਸਾਥ ਦਿੱਤਾ ਹੈ। ਪਰ ਨਵੀਆਂ ਵੰਗਾਰਾਂ ਨੇ ਸਿਰ ਚੱਕ ਲਿਆ ਹੈ।'

ਡਿਪਟੀ ਸਪੀਕਰ ਸਾਹਿਬ, ਲਾਚਾਰੀ ਜਾਂ ਮਜਬੂਰੀ ਨਾਲ ਮਸਲੇ ਪੰਜਾਬ ਦੇ ਕਦੇ ਵੀ ਹੱਲ ਨਹੀਂ ਹੁੰਦੇ। ਸਰਦਾਰ ਸੁਰਜੀਤ ਸਿੰਘ ਬਰਨਾਲਾ ਜੀ ਦੀ ਇਕ ਤਕੜੀ ਸਰਕਾਰ ਹੈ। ਉਹ ਮੈਜਾਰਿਟੀ ਵਿਚ ਹੈ। ਜੋ ਘਟਨਾਵਾਂ ਵਾਪਰ ਰਹੀਆਂ ਹਨ, ਉਸ ਬਾਰੇ ਖੁਲੇ ਆਮ ਚਰਚਾ ਲੋਕਾਂ ਵਿਚ ਚੱਲ ਰਹੀ ਹੈ। ਜਿਸ ਤਰ੍ਹਾਂ ਸਰਦਾਰ ਦਰਬਾਰਾ ਸਿੰਘ ਜੀ ਦੇ ਹੁੰਦੇ ਹੋਏ ਹਲਾਤ ਪੈਦਾ ਹੋ ਗਏ ਸਨ, ਅੱਜ ਵੀ ਉਹੀ ਕੁਝ ਹੋ ਰਿਹਾ ਹੈ। ਡਿਪਟੀ ਸਪੀਕਰ ਸਾਹਿਬ, ਪੰਜਾਬ ਦਾ ਜਦੋਂ ਅਕਾਰਡ ਹੋਇਆ ਤਾਂ ਪੰਜਾਬ ਦੇ ਲੋਕਾਂ ਵਿਚ ਇਕ ਬੜੀ ਵੱਡੀ ਭਾਵਨਾ ਸੀ ਕਿ ਬਰਨਾਲਾ ਸਾਹਿਬ ਦੀ ਸਰਕਾਰ ਪੰਜਾਬ ਵਿਚ ਅਮਨ ਅਤੇ ਸ਼ਾਂਤੀ ਲਿਆਵੇਗੀ। ਹੁਣ ਲੋਕਾਂ ਨੂੰ ਸ਼ਾਂਤੀ ਮਿਲ ਸਕੇਗੀ। ਇਥੇ ਹਾਊਸ ਵਿਚ ਪਰਸੋਂ ਕਿਹਾ ਗਿਆ ਕਿ 300 ਕਤਲ ਪੰਜ ਮਹੀਨਿਆਂ ਵਿਚ ਹੋਏ ਹਨ ਪਰ ਸਰਕਾਰੀ ਬੈਂਚਾਂ ਵਾਲਿਆਂ ਨੇ ਕਿਹਾ ਕਿ 50 ਕਤਲ ਹੋਏ ਹਨ। 300 ਕਤਲ ਹੋਏ ਹਨ ਜਾਂ 50 ਕਤਲ ਹੋਏ ਹਨ ਪਰ ਜਿਸ ਘਰ ਦਾ ਜੀਅ ਚਲਾ ਜਾਂਦਾ ਹੈ, ਉਸ ਨੂੰ ਪੁੱਛੋ ਉਸ ਦੀ ਕੀ ਹਾਲਤ ਹੁੰਦੀ ਹੈ। ਤੁਸੀਂ ਵੀ ਡਿਪਟੀ ਸਪੀਕਰ ਸਾਹਿਬ, ਕਈ ਘਰਾਂ ਵਿਚ ਗਏ ਹੋਵੋਗੇ। ਤੁਸੀਂ ਮੋਟਰ ਸਾਈਕਲ ਅਤੇ ਸਕੂਟਰ, ਮੋਪਿਡ ਆਦਿ ਤੇ ਪਾਬੰਦੀ ਲਗਾ ਸਕਦੇ ਹੋ ਪਰ ਕੱਲ੍ਹ ਅਤਿਵਾਦੀ ਜੀਪ ਵਿਚ ਆਕੇ ਕਈ ਬੰਦਿਆਂ ਨੂੰ ਮਾਰ ਗਏ ਹਨ ਅਤੇ ਭੱਜ ਕੇ ਚਲੇ ਗਏ ਹਨ ਹਾਲੇ ਤਕ ਉਨ੍ਹਾਂ ਦਾ ਪਤਾ ਨਹੀਂ ਲੱਗਾ। ਉਹ ਅਜੇ ਤਕ ਫੜੇ ਵੀ ਨਹੀਂ ਗਏ। ਇਹ ਸਾਰਾ ਪ੍ਰਬੰਧ ਸਰਕਾਰ ਨੇ ਕਰਨਾ ਹੈ। ਸਰਕਾਰ ਨੇ ਪੰਜਾਬ ਦੀ ਜਨਤਾ ਦੀ ਰਾਖੀ ਕਰਨੀ ਹੈ। ਸਰਕਾਰ ਆਪ ਇਸ ਵੱਲ ਖਾਸ ਧਿਆਨ ਦੇਵੇ। ਇਸ ਤਰ੍ਹਾਂ ਪੰਜਾਬ ਦੇ ਮਸਲੇ ਹੱਲ ਨਹੀਂ ਹੋਣੇ। ਬਰਨਾਲਾ ਸਾਹਿਬ ਦੀ ਸਰਕਾਰ ਦਾ ਫਰਜ਼ ਹੈ ਕਿ ਲੋਕਾਂ ਵਿਚ ਅਮਨ ਕਾਇਮ ਕਰਨ ਲਈ ਅਮਨ ਕਮੇਟੀਆਂ ਬਣਾਵੇ ਅਤੇ ਹੋਰ ਲੋੜੀਂਦਾ ਪ੍ਰਬੰਧ ਕਰੇ।

ਡਿਪਟੀ ਸਪੀਕਰ ਸਾਹਿਬ, ਥੇਂਈਂ ਡੈਮ ਦਾ ਮਸਲਾ ਹੈ। ਇਹ ਇਕ ਬਹੁਤ ਹੀ ਅਹਿਮ ਮਸਲਾ ਹੈ। ਪਾਣੀ ਦੇ ਮਸਲੇ ਨਾਲ ਇਰੀਗੇਸ਼ਨ ਦਾ ਮਸਲਾ ਕਾਰਖਾਨਿਆਂ ਦਾ ਮਸਲਾ ਅਤੇ ਖੇਤੀਬਾੜੀ ਇਸੇ ਉਤੇ ਹੀ ਨਿਰਭਰ ਕਰਦੀ ਹੈ। ਇਹ ਮਸਲਾ ਕਾਫੀ ਚਿਰ ਤੋਂ ਲਟਕਦਾ ਆ ਰਿਹਾ ਹੈ। ਪ੍ਰਧਾਨ ਮੰਤਰੀ ਸ੍ਰੀ ਰਾਜੀਵ ਗਾਂਧੀ ਥੇਈਂ ਡੈਮ ਲਈ ਹੁਸੈਨੀਵਾਲਾ ਗਏ ਕਿ ਥੇਈਂ ਡੈਮ ਕੰਪਲੀਟ ਕੀਤਾ ਜਾਵੇਗਾ ਪਰ ਹਾਲੇ ਤਕ ਕੁਝ ਨਹੀਂ ਕੀਤਾ ਗਿਆ। ਸਭ ਤੋਂ ਵੱਧ ਖਦਸ਼ੇ ਵਾਲੀ ਗੱਲ ਇਹ ਹੈ ਕਿ ਇਸ ਡੈਮ ਨੂੰ ਕੰਪਲੀਟ ਕਰਨ ਲਈ ਬਾਹਰਲੇ ਮੁਲਕਾਂ ਦੇ ਇੰਜੀਨੀਅਰਾਂ ਨੂੰ ਠੇਕਾ ਦੇ ਰਹੇ ਹਨ । ਕੀ ਅਸੀਂ, ਡਿਪਟੀ ਸਪੀਕਰ ਸਾਹਿਬ, ਵਿਗਿਆਨ ਵਿਚ ਇਤਨੇ ਪਛੜ ਗਏ ਹਾਂ! ਸਾਡੇ ਦੇਸ਼ ਦੇ ਇੰਜੀਨੀਅਰ, ਸਾਡੇ ਪੰਜਾਬ ਦੇ ਇੰਜੀਨੀਅਰ ਕੀ ਇਹ ਇੰਤਜ਼ਾਮ ਨਹੀਂ ਕਰ ਸਕਦੇ ? ਇਸ ਤਰ੍ਹਾਂ ਆਪਣੇ ਦੇਸ਼ ਦੀ ਅਤੇ ਆਪਣੇ ਰਾਜ ਦੀ ਕੀ ਹਾਲਤ ਹੋਵੇਗੀ ? ਦੂਸਰੇ ਪਾਸੇ ਇਸ ਤਰ੍ਹਾਂ ਕਰਨ ਨਾਲ ਬੇਰੁਜ਼ਗਾਰੀ ਵਧੇਗੀ। ਸਾਡੇ ਪੰਜਾਬ ਦੇ ਤਾਂ ਅਗੇ ਹੀ ਮਸਲੇ ਹੱਲ ਨਹੀਂ ਹੁੰਦੇ। ਅੱਜ ਅਤਿਵਾਦ ਤੇ ਕਾਬੂ ਪਾਉਣ ਦੀ ਜ਼ਰੂਰਤ ਹੈ। ਡਿਪਟੀ ਸਪੀਕਰ ਸਾਹਿਬ, ਦੂਸਰੇ ਮੁਲਕਾਂ ਵਾਲੇ ਅੱਜ ਸਾਡੇ ਸਿਰ ਤੇ ਬੈਠੇ ਹਨ। ਮਲਟੀ-ਨੇਸ਼ਨ ਸਕੀਮ ਹੈ, ਜਿਸ ਦਾ ਨਤੀਜਾ ਅੱਜ ਸਾਡੇ ਸਾਰਿਆਂ ਦੇ ਸਾਹਮਣੇ ਹੈ। ਦੂਸਰੇ ਮੁਲਕਾਂ ਵਾਲੇ ਨਹੀਂ ਚਾਹੁੰਦੇ ਕਿ ਸਾਡੇ ਦੇਸ਼ ਵਿਚ ਸ਼ਾਂਤੀ ਹੋਵੇ। ਜਿਸ ਕਰਕੇ ਉਹ ਹਥਿਆਰ ਸਪਲਾਈ ਕਰ ਰਹੇ ਹਨ। ਉਨ੍ਹਾਂ ਬੰਦਿਆਂ ਨੂੰ ਟ੍ਰੇਂਡ ਕਰਕੇ ਸਾਡੇ ਮੁਲਕ ਵਿਚ ਭੇਜਦੇ ਹਨ। ਇਸ ਲਈ, ਡਿਪਟੀ ਸਪੀਕਰ ਸਾਹਿਬ, ਇਸ ਪ੍ਰਾਜੈਕਟ ਨੂੰ ਕੰਪਲੀਟ ਕਰਨ ਲਈ ਬਾਹਰਲੇ ਮੁਲਕਾਂ ਵਾਲਿਆਂ ਨੂੰ ਠੇਕਾ ਨਹੀਂ ਦੇਣਾ ਚਾਹੀਦਾ। ਅਸੀਂ ਉਨ੍ਹਾਂ ਤੋਂ ਵਧੀਆ ਕੰਮ ਕਰਾਂਗੇ।

[ਕਾਮਰੇਡ ਮਹਿਤਾਬ ਸਿੰਘ ]

ਡਿਪਟੀ ਸਪੀਕਰ ਸਾਹਿਬ, ਇਕ ਮਾਮਲਾ ਪੰਜਾਬ ਦੇ ਅਕਾਰਡ ਦਾ ਹੈ। ਇਸ ਨੂੰ ਗਵਰਨਰ ਸਾਹਿਬ ਦੇ ਭਾਸ਼ਣ ਵਿੱਚ ਵੀ ਪਹਿਲ ਦਿੱਤੀ ਗਈ ਹੈ। ਇਹ ਸਾਨੂੰ ਸਾਰਿਆਂ ਨੂੰ ਹੀ ਪਤਾ ਹੈ ਕਿ ਇਹ ਲਾਗੂ ਨਹੀਂ ਹੋਇਆ। ਇਸ ਵਿੱਚ ਕਿੰਨੀ ਕੁ ਈਮਾਨਦਾਰੀ ਹੈ, ਇਹ ਸਾਡੇ ਸਾਰਿਆਂ ਦੇ ਸਾਹਮਣੇ ਹੈ। ਜਦੋਂ ਅਕਾਰਡ ਹੋਇਆ ਤਾਂ ਉਸ ਵਿੱਚ ਕੁਝ ਮੱਦਾਂ ਰੱਖੀਆਂ ਗਈਆਂ ਜਿਹੜੀਆਂ ਪੰਜਾਬ ਦੇ ਹੱਕਾਂ ਦੇ ਵਿਰੁੱਧ ਸਨ। ਬਾਅਦ ਵਿਚ ਪ੍ਰਾਈਮ-ਮਨਿਸਟਰ ਨੇ ਵੀ ਮੰਨਿਆਂ ਕਿ ਇਹ ਮੱਦਾਂ ਨਾਜਾਇਜ਼ ਹਨ ਅਤੇ ਇਨ੍ਹਾਂ ਦਾ ਫਾਇਦਾ ਕਿਸੇ ਕਾਂਗਰਸ ਦੀ ਸਰਕਾਰ ਭਾਵ ਹਰਿਆਣੇ ਨੂੰ ਨਹੀਂ ਉਠਾਉਣ ਦਿੱਤਾ ਜਾਵੇਗਾ। ਇਹ ਠੀਕ ਹੈ ਕਿ ਉਸਨੂੰ ਫਾਇਦਾ ਨਹੀਂ ਉਠਾਉਣ ਦਿੱਤਾ ਗਿਆ ਪਰ ਸਾਡੇ ਆਪਣੇ ਪੱਲੇ ਵੀ ਕੀ ਪਿਆ ? ਚੰਡੀਗੜ੍ਹ ਪੰਜਾਬ ਨੂੰ ਮਿਲਣਾ ਚਾਹੀਦਾ ਸੀ। ਮੈਥਿਊ ਕਮਿਸ਼ਨ ਨੂੰ ਅਬੋਹਰ ਫਾਜ਼ਿਲਕਾ ਵਿੱਚ ਖਾਹਮਖਾਹ ਜਾਣ ਦੀ ਲੋੜ ਹੀ ਨਹੀਂ ਸੀ। ਬਲਕਿ ਇਸ ਨੇ ਉਥੇ ਜਾ ਕੇ ਉਥੋਂ ਦੇ ਲੋਕਾਂ ਨੂੰ ਵੀ ਫਿਰਕੂ ਜ਼ਹਿਨੀਅਤ ਵਿੱਚ ਫਸਾ ਦਿੱਤਾ ਕਿਉਂਕਿ ਜਿਹੜਾ ਹਿੰਦੂ ਸੀ ਉਸ ਨੇ ਹਿੰਦੀ ਲਿਖਾਣੀ ਸੀ ਅਤੇ ਜਿਹੜਾ ਹੈ ਹੀ ਸਿੱਖ ਸੀ, ਉਸ ਨੇ ਪੰਜਾਬੀ ਹੀ ਲਿਖਾਣੀ ਸੀ। ਬੋਲੀ ਤਾਂ ਕਿਸੇ ਖਿੱਤੇ ਦੀ ਹੁੰਦੀ ਹੈ ਜਿਵੇਂ ਕਿਸੇ ਹਿੰਦੂ ਦੀ ਬੋਲੀ, ਸਿਖ, ਮੁਸਲਮਾਨ ਅਤੇ ਈਸਾਈ ਦੀ ਬੋਲੀ। ਪਰ ਜਿਹੜਾ ਹੈ ਹੀ ਪੰਜਾਬੀ ਉਸ ਦੀ ਬੋਲੀ ਪੁੱਛਣ ਦੀ ਕੀ ਲੋੜ ਸੀ। ਇਹੀ ਚੀਜ਼ਾਂ ਕਿ ਅਕਾਰਡ ਨੂੰ ਲੇਟ ਕਰਨਾ, ਚੰਡੀਗੜ੍ਹ ਪੰਜਾਬ ਨੂੰ ਨਾ ਦੇਣਾ, ਉਨ੍ਹਾਂ ਸ਼ਕਤੀਆਂ ਨੂੰ ਬਲ ਦੇਂਦੀਆਂ ਹਨ ਜਿਹੜੀਆਂ ਕਿ ਨਹੀਂ ਚਾਹੁੰਦੀਆਂ ਸਾਡੇ ਦੇਸ਼ ਅੰਦਰ ਸ਼ਾਂਤੀ ਰਹੇ। ਜਦੋਂ ਵੀ ਪਿਛੇ ਸੰਤ ਲੌਂਗੋਵਾਲ ਅਕਾਰਡ ਤੋਂ ਪਹਿਲਾਂ ਦਿੱਲੀ ਸਰਕਾਰ ਨੂੰ ਮਿਲਣ ਜਾਂਦੇ ਰਹੇ ਹਨ, ਜਦੋਂ ਵੀ ਕੋਈ ਸਮਝੌਤੇ ਦੀ ਗੱਲ ਹੁੰਦੀ ਸੀ, ਤਾਂ ਉਦੋਂ ਹੀ ਕੋਈ ਨਾ ਕੋਈ ਕਾਰਾ ਹੋ ਜਾਂਦਾ ਸੀ। ਇਹ ਉਨ੍ਹਾਂ ਦੀ ਗਿਣੀ ਮਿੱਥੀ ਸਾਜਿਸ਼ ਸੀ ਕਿ ਪੰਜਾਬ ਸਮੱਸਿਆ ਦਾ ਹੱਲ ਸਿਰੇ ਨਾ ਚੜ੍ਹ ਸਕੇ। ਉਹ ਤਾਂ ਘਿਓ ਦੇ ਦੀਵੇ ਬਾਲ ਰਹੇ ਹੋਣੇ ਹਨ। ਸੋ, ਸਾਨੂੰ ਇਹ ਸਾਰਿਆਂ ਨੂੰ ਮਿਲ ਕੇ ਚਾਹੀਦਾ ਹੈ ਕਿ ਇਸ ਅਕਾਰਡ ਨੂੰ ਲਾਗੂ ਕਰਵਾਈਏ ਅਤੇ ਇਸ ਗੱਲ ਨੂੰ ਕੱਲ੍ਹ ਹੀ ਸਰਬਸੰਮਤੀ ਨਾਲ ਪ੍ਰਵਾਨ ਵੀ ਕੀਤਾ ਗਿਆ ਹੈ।

ਡਿਪਟੀ ਸਪੀਕਰ ਸਾਹਿਬ, ਪਿਛਲੇ ਦਿਨਾਂ ਵਿੱਚ ਫੇਰ ਲੁਟਮਾਰ ਦੀਆਂ ਕਾਰਵਾਈਆਂ ਹੋਈਆਂ। 16 ਰਾਈਫਲਾਂ ਅਤੇ 450 ਕਾਰਤੂਸ ਲੈ ਕੇ ਚਲੇ ਗਏ ਅਤੇ ਇਸੇ ਤਰ੍ਹਾਂ ਦੀਆਂ ਕਈ ਹੋਰ ਕਾਰਵਾਈਆਂ ਵੀ ਹੋਈਆਂ ਹਨ। ਚਲੋ, ਇਸ ਗੱਲ ਵੱਲ ਅਸੀਂ ਜ਼ਿਆਦਾ ਨਹੀਂ ਜਾਂਦੇ। ਜਿਥੋਂ ਤੱਕ ਕਿਸਾਨੀ ਦਾ ਮਸਲਾ ਹੈ, ਉਸ ਦੀ ਹਾਲਤ ਇਹ ਹੈ ਕਿ ਝੋਨਾ ਮੰਡੀਆਂ ਵਿੱਚ ਆਇਆ। ਅਤੇ ਜ਼ਿਆਦਾਤਰ ਖਰੀਦ ਲਿਆ ਗਿਆ, ਇਹ ਚੰਗੀ ਗੱਲ ਹੈ। ਪਰ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਪੂਰਾ ਪੂਰਾ, ਮਹੀਨਾ ਝੋਨਾ ਮੰਡੀਆਂ ਵਿੱਚ ਰੁਲਦਾ ਰਿਹਾ , ਉਦੋਂ ਕਿਸੇ ਨੇ ਨਹੀਂ ਚੁਕਿਆ। ਪਿਛਲੇ ਸਾਲ ਨਰਮਾ 650 ਤੋਂ 675 ਰੁਪਏ ਵਿਕਿਆ ਪਰ ਇਸ ਸਾਲ 450 ਰੁਪਏ ਤੇ ਵੀ ਕੋਈ ਨਹੀਂ ਚੁਕਦਾ। ਦੂਜੇ ਪਾਸੇ ਕਿਸਾਨੀ ਕਰਨੀ ਕਿੰਨੀ ਮੁਸ਼ਕਿਲ ਹੋ ਗਈ ਹੈ ਜਦੋਂ ਕਿ ਹਰ ਚੀਜ਼ ਦੇ ਰੇਟਸ, ਟਰੈਕਟਰਜ਼, ਹੋਰ ਇਨਪੁਟਸ, ਖਾਦਾਂ ਦੇ ਰੇਟਸ ਏਨੇ ਵੱਧ ਗਏ ਹਨ। ਪੰਜਾਬ ਸਰਕਾਰ ਕਿਸਾਨਾਂ ਨੂੰ ਕੁਝ ਰਾਹਤ ਦੇਵੇ ਅਗਰ ਕੇਂਦਰੀ ਸਰਕਾਰ ਕੁਝ ਨਹੀਂ ਕਰ ਸਕਦੀ।

**ਸ੍ਰੀ ਡਿਪਟੀ ਸਪੀਕਰ :** ਵਾਈਂਡ ਅੱਪ ਕਰੋ ਜੀ।

**ਕਾਮਰੇਡ ਮਹਿਤਾਬ ਸਿੰਘ :** ਡਿਪਟੀ ਸਪੀਕਰ ਸਾਹਿਬ, ਮੈਂ ਬਰਨਾਲਾ ਸਾਹਿਬ ਨੂੰ ਇਹ ਵੀ ਗੱਲ ਕਹਿਣੀ ਹੈ ਕਿ ਸਾਢੇ ਤਿੰਨ ਤਿੰਨ ਸਾਲ ਹੋ ਗਏ ਨੌਕਰੀ ਤੇ ਲੱਗਿਆਂ ਨੂੰ, ਪਰ ਸਾਡੇ ਉਥੇ ਲੜਕੀਆਂ ਨੂੰ ਪੱਕਾ ਨਹੀਂ ਕੀਤਾ ਗਿਆ। ਬਰਨਾਲਾ ਸਾਹਿਬ ਕੋਲ ਉਨ੍ਹਾਂ ਨੂੰ ਮਿਲਣ ਦਾ ਟਾਈਮ

ਨਹੀਂ ਹੈ। ਮੈਂ ਇਹ ਵੀ ਕਹਿੰਦਾ ਹਾਂ ਕਿ ਏਨੀ ਗੱਲ ਪਿੱਛੇ ਕਿਸੇ ਨੂੰ ਧਰਨਾ ਨਹੀਂ ਦੇਣਾ ਚਾਹੀਦਾ। ਪਰ ਜੇ ਕੋਈ ਐਜੀਟੇਟ ਹੀ ਨਹੀਂ ਹੁੰਦਾ, ਤਾਂ ਸਾਨੂੰ ਵੀ ਉਸਨੂੰ ਸੁਣਨਾ ਚਾਹੀਦਾ ਹੈ। ਵਿਦਿਆ ਬੜੀ ਮਹਿੰਗੀ ਹੈ ਅਤੇ ਦੂਜੇ ਪਾਸੇ ਅਫਸਰ-ਸ਼ਾਹੀ ਦਾ ਰਾਜ ਹੈ। ਇਥੇ ਤਾਂ ਐਮ.ਐਲ.ਏ. ਦੀ ਵੀ ਕੋਈ ਵਾਹ ਨਹੀਂ ਚਲਦੀ। ਸਰਕਾਰ ਵਿੱਚ ਅਫਸਰ ਸ਼ਾਹੀ ਚੱਲ ਰਹੀ ਹੈ, ਕੋਈ ਕਿਸੇ ਦੀ ਪਰਵਾਹ ਨਹੀਂ ਕਰਦਾ। ਜਲਾਲਾਬਾਦ ਵਿੱਚ ਇਕ ਥਾਣੇਦਾਰ ਹੈ। ਉਸ ਦੇ ਰਾਹੀਂ ਲੋਕਾਂ ਦੀ ਕੁੱਟਮਾਰ ਹੁੰਦੀ ਹੈ, ਕਈ ਝੂਠੇ ਕੇਸ ਬਣਾਏ ਜਾਂਦੇ ਹਨ। ਪਰ ਜਦੋਂ ਐਸ.ਐਸ.ਪੀ., ਫਿਰੋਜ਼ਪੁਰ ਨੂੰ ਵਾਰ ਵਾਰ ਮਿਲ ਕੇ ਇਹ ਗੱਲ ਦੱਸੀ ਜਾਂਦੀ ਹੈ ਕਿ ਇਹ ਸਾਹਿਬ ਅਮਨ ਖਰਾਬ ਕਰ ਰਹੇ ਹਨ ਤਾਂ ਅਗੋਂ ਉਹ ਕਹਿ ਦੇਂਦੇ ਹਨ ਕਿ ਹਮੇਂ ਭੀ ਮਜ਼ਬੂਰੀ ਹੈ, ਕੁਰੱਪਸ਼ਨ ਤੋਂ ਹਰ ਜਗ੍ਹਾ ਚਲਤੀ ਹੈ। ਡਿਪਟੀ ਸਪੀਕਰ ਸਾਹਿਬ, ਤੁਸੀਂ ਹਾਊਸ ਦੇ ਕਸਟੋਡੀਅਨ ਹੋ, ਤੁਸੀਂ ਅਫਸਰਾਂ ਨੂੰ ਹਦਾਇਤਾਂ ਕਰਾਓ। ਜਦੋਂ ਦੇ ਹਾਲਾਤ ਵਿਗੜੇ ਹਨ, ਇਹ ਵੀ ਵਿਗੜੇ ਹੋਏ ਹਨ। ਅਫਸਰ ਸ਼ਾਹੀ ਨੂੰ ਵੀ ਨਕੇਲ ਪਾ ਕੇ ਸਿੱਧਾ ਕਰਨਾ ਪਵੇਗਾ। ਇਨ੍ਹਾਂ ਸ਼ਬਦਾਂ ਨਾਲ ਮੈਂ ਤੁਹਾਡਾ ਧੰਨਵਾਦ ਕਰਨਾ ਹਾਂ।

**ਸਰਦਾਰ ਗੋਬਿੰਦ ਸਿੰਘ ਕਾਂਜਲਾ** (ਸ਼ੇਰਪੁਰ, ਐਸ.ਸੀ.) : ਡਿਪਟੀ ਸਪੀਕਰ ਸਾਹਿਬ, ਜਿਹੜਾ ਏਥੇ ਗਵਰਨਰ ਸਾਹਿਬ ਦੇ ਐਡਰੈਸ ਦੀ ਤਾਈਦ ਦਾ ਮਤਾ ਪੇਸ਼ ਹੋਇਆ ਹੈ, ਮੈਂ ਉਸਦੀ ਪ੍ਰੋੜ੍ਹਤਾ ਕਰਨ ਲਈ ਖੜ੍ਹਾ ਹੋਇਆ ਹਾਂ। ਜਿਹੜੀਆਂ ਇਸ ਐਡਰੈਸ ਵਿੱਚ ਸਰਕਾਰ ਦੀਆਂ ਨੀਤੀਆਂ ਜਿਨ੍ਹਾਂ ਵਿੱਚ ਹਰੀਜਨਾਂ ਨੂੰ ਉਚਾ ਚੁੱਕਣ ਵਾਸਤੇ ਬੜੇ ਠੋਸ ਪ੍ਰੋਗਰਾਮ ਉਲੀਕੇ ਗਏ ਹਨ, ਉਨ੍ਹਾਂ ਲਈ ਮੈਂ ਬਰਨਾਲਾ ਸਰਕਾਰ ਦਾ ਬੜਾ ਧੰਨਵਾਦੀ ਹਾਂ ਜਿਨ੍ਹਾਂ ਨੇ 37 ਸਾਲਾਂ ਤੋਂ ਰੁਲ ਰਹੇ ਕਾਂਗਰਸੀ ਵੀਰਾਂ ਦੇ ਪੰਜਿਆਂ ਥਲਿਉਂ ਹਰੀਜਨਾਂ ਨੂੰ ਉੱਚਾ ਚੁੱਕਣ ਲਈ ਠੋਸ ਸਕੀਮ ਲਿਆਂਦੀ ਹੈ। ਸੀ.ਐਮ. ਸਾਹਿਬ ਨੇ ਕਰੋੜਾਂ ਰੁਪਿਆ ਬਿਨਾਂ ਸੂਦ ਤੋਂ ਕਰਜ਼ਾ ਹਰੀਜਨਾਂ ਦੇ ਜੀਵਨ ਪੱਧਰ ਉਚਾ ਚੁੱਕਣ ਲਈ ਦਿੱਤਾ ਜਿਸ ਲਈ ਹਰੀਜਨ ਆਪਣੇ ਪੈਰਾਂ ਤੇ ਖੜ੍ਹੇ ਹੋਣ ਲਈ ਬਰਨਾਲਾ ਸਾਹਿਬ ਦੇ ਧੰਨਵਾਦੀ ਹਨ। ਜਿਥੇ ਇਨ੍ਹਾਂ ਨੇ ਹਰੀਜਨਾਂ ਵਿੱਚ ਆਤਮਵਿਸ਼ਵਾਸ ਮੁੜ ਬਹਾਲ ਕਰਨ ਦੀ ਕ੍ਰਿਪਾ ਕੀਤੀ ਹੈ ਉਥੇ ਨੌਕਰੀਆਂ ਵਿੱਚ ਜਿਹੜੀ 25% ਰਿਜ਼ਰਵੇਸ਼ਨ ਦਿੱਤੀ ਜਾਂਦੀ ਹੈ, ਉਸ ਦੇ ਬਾਰੇ ਮੈਂ ਬੇਨਤੀ ਕਰਾਂਗਾ ਕਿ ਬਹੁਤ ਸਾਰੇ ਐਸੇ ਕੇਸ ਸਾਡੇ ਧਿਆਨ ਵਿੱਚ ਆਏ ਹਨ ਜਿਥੇ ਕਿ ਪ੍ਰੋਮੋਸ਼ਨਾਂ ਹੁੰਦੀਆਂ ਹਨ, ਜਿਵੇਂ ਕਿ ਆਈ. ਏ. ਐਸ. ਅਤੇ ਆਈ. ਪੀ.ਐਸ. ਦੀਆਂ ਪ੍ਰੋਮੋਸ਼ਨਾਂ ਹੁੰਦੀਆਂ ਹਨ, ਉਥੇ ਕਾਂਗਰਸ ਰਾਜ ਸਮੇਂ ਦੀ ਇਕ ਐਸੀ ਲਾਬੀ ਬੈਠੀ ਹੈ ਕਿ ਉਥੇ ਗਰੀਬ ਹਰੀਜਨ ਅਫਸਰ ਉਨ੍ਹਾਂ ਦੇ ਪੰਜੇ ਥੱਲੇ ਦਰੜੇ ਚਲੇ ਆ ਰਹੇ ਹਨ ਕਿਉਂਕਿ ਉਨ੍ਹਾਂ ਨੂੰ ਪੂਰੀ ਰਿਪਰੈਜ਼ੇਂਟੇਸ਼ਨ ਨਹੀਂ ਦਿੱਤੀ ਜਾਂਦੀ। ਇਹ ਮੈਂ, ਡਿਪਟੀ ਸਪੀਕਰ ਸਾਹਿਬ, ਤੁਹਾਡੇ ਰਾਹੀਂ ਬਰਨਾਲਾ ਸਾਹਿਬ ਨੂੰ ਬੇਨਤੀ ਕਰਾਂਗਾ ਕਿ ਉਹ ਇਨ੍ਹਾਂ ਪ੍ਰੋਮੋਸ਼ਨਾਂ ਨੂੰ ਯਕੀਨੀ ਬਣਾਉਣ। ਮੇਰੀ ਇਹ ਵੀ ਬੇਨਤੀ ਹੈ ਕਿ ਕਾਰਪੋਰੇਸ਼ਨਾਂ, ਸਰਕਾਰੀ ਅਤੇ ਅਰਧ-ਸਰਕਾਰੀ ਅਦਾ-ਰਿਆਂ ਵਿੱਚ ਵੀ ਪ੍ਰੋਮੋਸ਼ਨਾਂ ਦੇ ਕੇਸਾਂ ਵਿੱਚ ਹਰੀਜਨਾਂ ਨੂੰ 25% ਦੇ ਹਿਸਾਬ ਨਾਲ ਅਮਲੀ ਤੌਰ ਤੇ ਰਿਪਰੈਜ਼ੇਂਟੇਸ਼ਨ ਦੁਆਉਣ ਵਿੱਚ ਆਪਣਾ ਰੋਲ ਅਦਾ ਕਰਨ।

ਮੇਰੀ ਦੂਸਰੀ ਬੇਨਤੀ ਹੈ ਕਿ ਬਰਨਾਲਾ ਸਾਹਿਬ ਦੀ ਸਰਕਾਰ ਨੇ ਜੋ ਕਿਸਾਨਾਂ ਨੂੰ ਹੋਰ ਖੁਸ਼ਹਾਲ ਬਣਾਉਣ ਵਾਸਤੇ ਪ੍ਰੋਗਰਾਮ ਉਲੀਕੇ ਹਨ, ਉਸ ਬਾਰੇ ਮੇਰੀ ਇਹ ਵੀ ਬੇਨਤੀ ਹੈ ਕਿ ਹੁਣ ਤੱਕ ਕੋਆਪਰੇਟਿਵ ਸੋਸਾਇਟੀਆਂ ਨੂੰ ਮਾਰਕਫੈਡ ਰਾਹੀਂ ਖਾਦ ਸਪਲਾਈ ਕੀਤੀ ਜਾਂਦੀ ਹੈ ਜਿਸ ਦੇ ਕਾਰਣ ਕਿਸਾਨਾਂ ਨੂੰ ਜੋ ਖਾਦ ਮਿਲਦੀ ਹੈ, ਉਹ ਮਹਿੰਗੀ ਮਿਲ ਰਹੀ ਹੈ। ਮੈਂ ਇਹ ਬੇਨਤੀ ਕਰਦਾ ਹਾਂ ਕਿ ਮਾਰਕਫੈਡ ਦੀ ਜੋ ਸਪਲਾਈ ਨੀਤੀ ਹੈ, ਉਸ ਵਿੱਚ ਸੁਧਾਰ ਕਰਕੇ ਡਾਇਰੈਕਟ ਸੁਸਾਇਟੀਆਂ ਨੂੰ ਖਾਦ ਸਪਲਾਈ ਕੀਤੀ ਜਾ ਸਕਦੀ ਹੈ ਕਿਉਂਕਿ ਹੁਣ ਕਿਸਾਨ ਨੂੰ ਜੋ ਖਾਦ ਮਿਲ ਰਹੀ ਹੈ ਉਹ ਆਮ

[ ਸਰਦਾਰ ਗੋਬਿੰਦ ਸਿੰਘ ਕਾਂਜਲਾ ]

ਦੁਕਾਨਦਾਰ ਦੇ ਰੇਟ ਤੋਂ ਵੀ ਮਹਿੰਗੀ ਹੈ ਜਿਸ ਨਾਲ ਖੇਤੀ ਕਰਨ ਵਾਲਾ ਕਿਸਾਨ ਬੜਾ ਦੁਖੀ ਹੈ। ਇਸ ਲਈ ਸਿੱਧਾ ਕਿਸਾਨਾਂ ਦੀਆਂ ਸੁਸਾਇਟੀਆਂ ਨੂੰ ਖਾਦ ਸਪਲਾਈ ਕੀਤੀ ਜਾਵੇ ਤਾਕਿ ਜੋ ਸੁਸਾਇ-ਟੀਆਂ ਚਾਹੁੰਣਗੀਆਂ, ਤਾਂ ਘੱਟ ਤੋਂ ਘੱਟ ਪਰੌਫਿਟ ਲੈ ਕੇ ਵੀ ਕਿਸਾਨਾਂ ਨੂੰ ਖਾਦ ਸਪਲਾਈ ਕਰ ਦੇਣਗੀਆਂ। ਸੀ.ਐਮ. ਸਾਹਿਬ ਇਸ ਤੇ ਜ਼ਰੂਰ ਗੌਰ ਫਰਮਾਉਣ।

ਤੀਜਾ, ਬਰਨਾਲਾ ਸਾਹਿਬ ਨੇ ਕਿਸਾਨਾਂ ਨੂੰ ਹੋਰ ਖੁਸ਼ਹਾਲ ਬਣਾਉਣ ਵਾਸਤੇ ਪਾਣੀ ਦੇ ਮਸਲੇ ਨੂੰ ਗੰਭੀਰਤਾ ਨਾਲ ਲਿਆ ਹੈ। ਸਾਨੂੰ ਸੈਂਟਰ ਸਰਕਾਰ ਕੋਲੋਂ ਪਾਣੀ ਖੋਹਣਾ ਚਾਹੀਦਾ ਹੈ। ਸਾਡੇ ਸ਼ੇਰਪੁਰ ਹਲਕੇ ਵਿੱਚ ਪਾਣੀ ਦੀ ਸਤਹਿ 40 ਫੁੱਟ ਤੋਂ ਵੀ ਥੱਲੇ ਚਲੀ ਗਈ ਹੈ। ਅਸੀਂ ਕਾਂਗਰਸ ਰਾਜ ਸਮੇਂ ਵੀ ਕੇਸ ਤਿਆਰ ਕੀਤਾ ਸੀ ਜਿਸ ਵਿੱਚ ਸ਼ੇਰਪੁਰ, ਮਲੇਰਕੋਟਲਾ ਔਰ ਧੂਰੀ ਦੇ ਪਿੰਡ ਆਉਂਦੇ ਹਨ। ਕਿਸਾਨ ਲਾਚਾਰ ਹਨ। ਉਨ੍ਹਾਂ ਨੂੰ ਕਿਸਾਨੀ ਕਰਨ ਵਿੱਚ ਦਿੱਕਤ ਆ ਰਹੀ ਹੈ, ਟਿਊਬ-ਵੈਲ ਲਾਉਣਾ ਬੜਾ ਮਹਿੰਗਾ ਸੌਦਾ ਪੈਂਦਾ ਹੈ। ਮੈਂ ਇਕ ਇਹ ਵੀ ਬੇਨਤੀ ਕਰਾਂਗਾ ਕਿ ਮੋਨੋ ਬਲਾਕ ਸਿਸਟਮ ਵਿੱਚ ਵੀ ਸੁਧਾਰ ਕੀਤਾ ਜਾਵੇ ਕਿਉਂਕਿ ਬਿਜਲੀ ਮਹਿਕਮਾ ਕਿਸਾਨਾਂ ਨੂੰ ਮਜਬੂਰ ਕਰਦਾ ਹੈ ਕਿ ਮੋਨੋ ਬਲਾਕ ਮੋਟਰ ਹੀ ਲਾਓ। ਇਸ ਵਿੱਚ ਕਿਸਾਨਾਂ ਨੂੰ ਪੂਰੀ ਆਜ਼ਾਦੀ ਹੋਣੀ ਚਾਹੀਦੀ ਹੈ ਕਿ ਉਹ ਜਿਸ ਕਿਸਮ ਦੀ ਮਰਜ਼ੀ ਹੋਵੇ, ਮੋਟਰ ਲਾਉਣ ਅਤੇ ਕਿਸਾਨਾਂ ਨੂੰ ਪਰੈਸ਼ਰ ਥੱਲੇ ਆ ਕੇ ਮੋਟਰਾਂ ਨਾ ਲਾਉਣੀਆਂ ਪੈਣ।

ਦੂਸਰੇ ਪਾਣੀ ਬਾਰੇ ਅਸੀਂ ਇੱਕ ਨਹਿਰ ਮੰਗੀ ਸੀ। ਬਰਨਾਲਾ ਸਾਹਿਬ ਨੂੰ ਬੇਨਤੀ ਕਰਦੇ ਹਾਂ ਕਿ ਕਾਂਗਰਸ ਸਰਕਾਰ ਨੇ ਸਾਡੀ ਉਹ ਬੇਨਤੀ ਫਾਈਲ ਕਰ ਦਿੱਤੀ। ਕਿਸਾਨਾਂ ਨੂੰ ਲਿਤਾੜਨ ਲਈ ਉਹ ਯੋਗ ਮੰਗ ਉਨ੍ਹਾਂ ਨੇ ਨਹੀਂ ਮੰਨੀ। ਹੁਣ ਬਰਨਾਲਾ ਸਾਹਿਬ ਅੱਗੇ ਕੇਸ ਰੱਖਿਆ ਹੈ। ਇਹ ਕਿਸਾਨਾਂ ਦਾ ਗੰਭੀਰ ਮਸਲਾ ਹੈ ਔਰ ਇਸ ਵੱਲ ਧਿਆਨ ਦੇਣਾ ਚਾਹੀਦਾ ਹੈ। ਸ਼ੇਰਪੁਰ, ਧੂਰੀ ਔਰ ਮਲੇਰਕੋਟਲਾ ਦੇ ਕਿਸਾਨਾਂ ਨੂੰ ਬੜੀ ਮੁਸ਼ਕਿਲ ਹੈ। ਉਥੇ ਪਾਣੀ ਡੂੰਘਾ ਹੋਣ ਕਰਕੇ ਉਨ੍ਹਾਂ ਨੂੰ ਕਾਫੀ ਤਕਲੀਫ ਹੈ। ਇਸ ਲਈ ਉਥੇ ਪਾਣੀ ਲਈ ਨਹਿਰ ਦਾ ਪਰਬੰਧ ਕਰਨਾ ਚਾਹੀਦਾ ਹੈ।

ਆਖਰ ਵਿਚ ਮੈਂ ਬਰਨਾਲਾ ਸਾਹਿਬ ਵੱਲੋਂ ਜੋ ਨੌਸ ਸਕੀਮਾਂ ਕਿਸਾਨਾਂ ਲਈ ਔਰ ਹਰੀਜਨਾਂ ਦੇ ਭਲੇ ਲਈ ਲਿਆਂਦੀਆਂ ਗਈਆਂ ਹਨ ਉਹ ਬਹੁਤ ਅੱਛੀਆਂ ਸਕੀਮਾਂ ਹਨ। ਉਨ੍ਹਾਂ ਦੀ ਇੰਪਲੀਮੈਂਟੇਸ਼ਨ ਹੋਣੀ ਚਾਹੀਦੀ ਹੈ। ਗਵਰਨਰ ਸਾਹਿਬ ਦੇ ਭਾਸ਼ਣ ਦੇ ਅੱਖਰ ਅੱਖਰ ਦੀ ਮੈਂ ਤਾਈਦ ਕਰਦਾ ਹਾਂ।

ਅੰਤ ਵਿਚ ਮੈਂ ਬੇਨਤੀ ਕਰਦਾ ਹਾਂ ਕਿ ਜੋ ਸੰਤ ਲੌਂਗੋਵਾਲ ਸਾਹਿਬ ਔਰ ਪ੍ਰਧਾਨ ਮੰਤਰੀ ਰਾਜੀਵ ਗਾਂਧੀ ਦਰਮਿਆਨ ਸਮਝੌਤਾ ਹੋਇਆ ਹੈ ਉਸ ਵਿਚ ਇਹ ਵੀ ਕਿਹਾ ਗਿਆ ਸੀ ਕਿ ਸਿੱਖ ਨੌਜਵਾਨਾਂ ਦੀਆਂ ਰਿਹਾਈਆਂ ਕੀਤੀਆਂ ਜਾਣਗੀਆਂ। ਬਰਨਾਲਾ ਸਾਹਿਬ ਨੂੰ ਯਤਨ ਕਰਨੇ ਚਾਹੀਦੇ ਹਨ ਕਿ ਉਹ ਰਿਹਾਈਆਂ ਹੋ ਜਾਣ। ਪਿੰਡ ਬਟੂਆ ਕਲਾਂ ਦੇ ਚਾਰ ਨੌਜਵਾਨਾਂ ਨੂੰ ਜੱਥੇਦਾਰ ਨਛੱਤਰ ਸਿੰਘ ਦੇ ਜਥੇ ਵਿਚ ਗ੍ਰਿਫਤਾਰ ਕੀਤਾ ਸੀ ਉਨ੍ਹਾਂ ਕੋਲ ਕੋਈ ਬੰਦੂਕ ਆਦਿ ਨਹੀਂ ਸੀ, ਉਨ੍ਹਾਂ ਨੂੰ ਰਿਹਾ ਕਰਾਉਣਾ ਚਾਹੀਦਾ ਹੈ। ਜੋਧਪੁਰ ਜੇਲ੍ਹ ਵਿਚ ਸਿੱਖ ਨੌਜਵਾਨ ਸੜ ਰਹੇ ਹਨ। ਅਗਰ ਕੇਂਦਰ ਸਰਕਾਰ ਈਮਾਨ-ਦਾਰ ਹੈ ਕਿ ਪੰਜਾਬ ਦਾ ਸਮਝੌਤਾ ਲਾਗੂ ਕੀਤਾ ਜਾਏ ਤੇ ਸਾਰੇ ਬੇਗੁਨਾਹ ਲੋਕਾਂ ਨੂੰ ਛੱਡਣਾ ਚਾਹੀਦਾ ਹੈ, ਉਨ੍ਹਾਂ ਨੂੰ ਰਿਹਾਅ ਕਰਨਾ ਚਾਹੀਦਾ ਹੈ।

ਵਾਹਿਗੁਰੂ ਜੀ ਕਾ ਖਾਲਸਾ, ਵਾਹਿਗੁਰੂ ਜੀ ਦੀ ਫਤਹਿ।

**ਸਰਦਾਰ ਇੰਦਰਜੀਤ ਸਿੰਘ ਜੇਜੀ** (ਲਹਿਰਾ) : ਡਿਪਟੀ ਸਪੀਕਰ ਸਾਹਿਬ, ਇਹ ਜਿਹੜਾ ਅਕਾਰਡ ਹੋਇਆ ਹੈ ਇਹ ਪੰਜਾਬ ਦੇ ਅਮਨ ਵਾਸਤੇ ਬਹੁਤ ਲਾਜ਼ਮੀ ਹੈ ਔਰ ਸਾਡੀ ਅਕਾਲੀ ਦਲ ਦੀ ਸਰਕਾਰ ਇਸ ਅਕਾਰਡ ਤੇ ਜੰਮੀ ਹੋਈ ਹੈ। ਪਰ ਅਫ਼ਸੋਸ ਇਹ ਹੈ ਕਿ ਦੂਸਰੇ ਪਾਸੇ ਇਸ ਤਰ੍ਹਾਂ ਨਹੀਂ ਕੀਤਾ ਜਾ ਰਿਹਾ ਔਰ ਉਹ ਅਕਾਰਡ ਤੇ ਖੜ੍ਹਨ ਵਾਸਤੇ ਤਿਆਰ ਨਹੀਂ ਹਨ। ਪਹਿਲੀ ਵਾਰੀ ਟਰਮਜ਼ ਆਫ ਰੈਫਰੈਂਸ ਉਨ੍ਹਾਂ ਨੇ ਵਾਇਲੇਟ ਕਰ ਦਿੱਤੀਆਂ। ਬਰਨਾਲਾ ਸਾਹਿਬ ਨੇ ਫਿਰ ਵੀ ਉਨ੍ਹਾਂ ਤੇ ਭਰੋਸਾ ਰੱਖਿਆ ਔਰ ਉਨ੍ਹਾਂ ਨੂੰ ਜ਼ਬਾਨੀ ਕਿਹਾ ਕਿ ਜੋ ਕੁਝ ਕੀਤਾ ਹੈ ਉਹ ਗਲਤ ਕੀਤਾ ਹੈ ਔਰ ਇਸ ਨੂੰ ਠੀਕ ਕਰਨਾ ਚਾਹੀਦਾ ਹੈ। ਬਾਅਦ ਵਿਚ ਉਨ੍ਹਾਂ ਨੇ ਕਿਹਾ ਕਿ ਇਹ ਜੋ ਟਰਮਜ਼ ਆਫ ਰੈਫਰੈਂਸ ਵਿਚ ਤਬਦੀਲੀ ਕੀਤੀ ਇਹ ਠੀਕ ਨਹੀਂ ਕੀਤਾ ਗਿਆ ਅਤੇ ਵਿਸ਼ਵਾਸ ਦਿਲਾਇਆ ਕਿ ਕੋਈ ਕਾਂਗਰਸ (ਆਈ) ਸਰਕਾਰ ਜੋ ਇਹ ਐਡੀਸ਼ਨ ਕੀਤੀ ਹੈ ਇਸ ਦਾ ਫਾਇਦਾ ਨਹੀਂ ਉਠਾਏਗੀ। ਪਰ ਹਰਿਆਣਾ ਦਾ ਜੋ ਕੇਸ ਬਣਿਆ ਉਹ ਸਾਰਾ ਇਸੇ ਅਧਾਰ ਤੇ ਬਣਿਆ। ਇਸ ਤਰ੍ਹਾਂ ਕਰਕੇ ਸੈਂਟਰ ਆਪਣੇ ਵਾਅਦੇ ਤੋਂ ਵਾਪਸ ਚਲਾ ਗਿਆ। ਤੀਜੀ ਵਾਰ ਫਿਰ ਉਨ੍ਹਾਂ ਨੇ ਵਾਅਦਾ ਤੋੜਿਆ ਜਦੋਂ ਕਿ ਜੋ ਕਿ ਟਾਈਮ ਬਾਊਂਡ ਸੀ ਔਰ 26 ਜਨਵਰੀ ਨੂੰ ਚੰਡੀਗੜ੍ਹ ਪੰਜਾਬ ਨੂੰ ਮਿਲਣਾ ਸੀ ਉਹ ਲਾਗੂ ਨਹੀਂ ਹੋਇਆ।ਇਸ ਤਰ੍ਹਾਂ ਕਰਕੇ ਕਈ ਵਾਰੀ ਉਹ ਇਸ ਅਕਾਰਡ ਤੋਂ ਪਿੱਛੇ ਹਟੇ ਪਰ ਅਸੀਂ ਅੱਜ ਤਕ ਇਸ ਅਕਾਰਡ ਤੇ ਡਟੇ ਹੋਏ ਹਾਂ। ਡਿਪਟੀ ਸਪੀਕਰ ਸਾਹਿਬ, ਜਦੋਂ ਪ੍ਰਧਾਨ ਮੰਤਰੀ ਦੀ ਪਾਰਟੀ ਦਾ ਕੋਈ ਚੀਫ ਮਨਿਸਟਰ ਉਸ ਦਾ ਕਹਿਣਾ ਨਾ ਮੰਨੇ ਤਾਂ ਉਸ ਪ੍ਰਧਾਨ ਮੰਤਰੀ ਨੂੰ ਅਸਤੀਫਾ ਦੇ ਦੇਣਾ ਚਾਹੀਦਾ ਹੈ। ਜੇ ਕਿਸੇ ਪਾਰਟੀ ਦਾ ਪਰਧਾਨ ਪ੍ਰਦੇਸ਼ਕ ਪਾਰਟੀ ਦੇ ਪ੍ਰਧਾਨ ਨੂੰ ਹੁਕਮ ਦੇਵੇ ਔਰ ਉਹ ਉਸ ਦਾ ਹੁਕਮ ਨਾ ਮੰਨੇ ਤਾਂ ਸੈਂਟਰਲ ਪਾਰਟੀ ਦੇ ਪ੍ਰਧਾਨ ਨੂੰ ਡਿਸਮਿਸ ਕਰ ਦੇਣਾ ਚਾਹੀਦਾ ਹੈ। ਮੈਂ ਰਾਜੀਵ ਗਾਂਧੀ ਦਾ ਅਸਤੀਫਾ ਨਹੀ ਮੰਗ ਰਿਹਾ। ਅਸੀਂ ਆਸ ਰੱਖਦੇ ਹਾਂ ਕਿ ਸ਼ਾਇਦ ਉਹ ਆਪਦੇ ਵਾਅਦੇ ਤੇ ਖੜ੍ਹਨਗੇ। ਸਾਨੂੰ ਇਹ ਵੀ ਪਤਾ ਹੈ ਕਿ ਇਸ ਦੀ ਵਜਾਹ ਕੀ ਹੈ ? ਉਹ ਕਿਉਂ ਨਹੀਂ ਆਪਣੇ ਵਾਅਦੇ ਤੇ ਖੜ੍ਹਦੇ ? ਜਦੋਂ ਪੰਜਾਬ ਦਾ ਫੈਸਲਾ ਹੋਇਆ ਜਦੋਂ ਪੰਜਾਬ ਅਕਾਰਡ ਹੋਇਆ ਤਾਂ ਕਾਂਗਰਸ ਹੱਥੋਂ ਪੰਜਾਬ ਨਿਕਲ ਗਿਆ। ਜਦੋਂ ਆਸਾਮ ਦਾ ਫੈਸਲਾ ਹੋਇਆ ਤਾਂ ਕਾਂਗਰਸ ਦੇ ਹੱਥੋਂ ਆਸਾਮ ਨਿਕਲ ਗਿਆ। ਹੁਣ ਜਦੋਂ ਅਕਾਰਡ ਪੂਰਾ ਕਰਨ ਤੇ ਆਏ ਤਾਂ ਇਨ੍ਹਾਂ ਨੂੰ ਡਰ ਪੈਦਾ ਹੋਇਆ ਕਿ ਕਿਤੇ ਹਰਿਆਣਾ ਕਾਂਗਰਸ ਤੋਂ ਨਾ ਨਿਕਲ ਜਾਏ। ਇਹੀ ਵਜ੍ਹਾ ਹੈ ਇਸ ਕਰਕੇ ਅਕਾਰਡ ਵਿਚ ਨਵੀਆਂ ਚੀਜ਼ਾਂ ਪਾ ਰਹੇ ਹਨ। ਇਹ ਕੋਸ਼ਿਸ਼ ਕਰ ਰਹੇ ਹਨ ਕਿ ਹਰਿਆਣਾ ਦੀਆਂ ਇਲੈਕਸ਼ਨਜ਼ ਹੋ ਜਾਣ ਫਿਰ ਇਹ ਕੰਮ ਕਰੀਏ।ਇਹ ਸਟੇਟਸਮੈਨਸ਼ਿਪ ਨਹੀਂ ਹੈ। ਉਹ ਪੁਲੀਟੀਕਲ ਐਡਵਾਂਟੇਜ ਲੈਣਾ ਚਾਹੁੰਦੇ ਹਨ। ਸਾਡੀ ਪਾਰਟੀ ਦੇ ਸਬਰ ਦੀ ਵੀ ਕੋਈ ਹੱਦ ਹੁੰਦੀ ਹੈ ਕਿਤੇ ਇਹ ਨਾ ਹੋਵੇ ਕਿ ਪੰਜਾਬ ਵਿਚ ਮੁੜ ਕੇ ਫਿਰ ਹਾਲਾਤ ਖਰਾਬ ਹੋ ਜਾਣ।

ਡਿਪਟੀ ਸਪੀਕਰ ਸਾਹਿਬ, ਮੈਥੀਊ ਕਮਿਸ਼ਨ ਦਾ ਫੈਸਲਾ ਹੋਇਆ। ਇਨ੍ਹਾਂ ਨੇ ਕੰਟੀਗੁਇਟੀ ਬਾਰੇ ਕਿਹਾ ਸੀ। ਇਨ੍ਹਾ ਨੇ ਬਹੁਤ ਗਲਾਂ ਕੀਤੀਆਂ ਸਨ। ਇਨ੍ਹਾਂ ਨੇ ਕਿਹਾ ਸੀ ਕਿ ਕੰਟੀਗੁਇਟੀ ਕਾਇਮ ਰਹੇਗੀ ਫਾਜ਼ਿਲਕਾ, ਅਬੋਹਰ ਪੰਜਾਬ ਨਾਲ ਰਹਿਣਗੇ। ਅਸੀਂ ਉਨ੍ਹਾਂ ਨੂੰ 13 ਪਿੰਡ ਦੇਣ ਬਾਰੇ ਕਿਹਾ ਸੀ। ਪਰ ਹਰਿਆਣਾ ਦੇ ਚੀਫ਼ ਮਨਿਸਟਰ ਨੇ ਕਿਹਾ ਕਿ ਜੇਕਰ ਮੈਨੂੰ 500 ਪਿੰਡ ਦੇਣ ਤਾਂ ਵੀ ਮੈਂ ਨਹੀਂ ਲੈਂਦਾ। ਇਹ ਗੱਲ ਮੈਥਿਊ ਕਮਿਸ਼ਨ ਕੋਲ ਪਹੁੰਚ ਗਈ। ਚੰਡੀਗੜ੍ਹ ਪੰਜਾਬ ਨੂੰ ਦੇ ਦੇਣਾ ਚਾਹੀਦਾ ਸੀ। ਦੁਬਾਰਾ ਕਮਿਸ਼ਨ ਬਿਠਾਉਣ ਦਾ ਕੋਈ ਫਾਇਦਾ ਨਹੀਂ ਹੈ। ਸਾਡਾ ਸਬਰ ਹੈ ਅਸੀਂ ਫਿਰ ਉਡੀਕ ਲਵਾਂਗੇ। ਇਕ ਗੱਲ ਹੋਰ, ਡਿਪਟੀ ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ ਕਿ ਅਨੁਮੀਰੇਸ਼ਨ ਕੀਤੀ ਜਾਏ।ਉਸ ਵੇਲੇ ਪੰਜਾਬ ਦੀ ਕਮਿਊਨਲ ਕੰਡੀਸ਼ਨ ਸੀ। ਇਹ ਲਿੰਗੂਇਲ ਅਨੂਮੀਰੇਸ਼ਨ ਨਹੀਂ ਹੋਏਗੀ ਬਲਕਿ ਕਮਿਊਨਲ ਅਨੂਮੀਰੇਸ਼ਨ ਹੋਏਗੀ

[ਸਰਦਾਰ ਇੰਦਰਜੀਤ ਸਿੰਘ ਜੇਜੀ ]

ਇਨ੍ਹਾਂ ਨੇ ਅਨੂਮੀਰੇਸ਼ਨ ਕਰਵਾਈ ਔਰ ਕਰਾਉਣ ਤੋਂ ਪਹਿਲਾਂ ਇਸ ਲਈ ਤਿਆਰੀ ਕੀਤੀ। ਸਾਨੂੰ ਪਤਾ ਹੈ ਇਹ ਉਨ੍ਹਾਂ ਦੀ ਸਾਜ਼ਸ਼ ਸੀ ਜਿਸ ਕਰਕੇ 83 ਪਿੰਡ ਦਾ ਨਾਂ ਲੈ ਲਿਆ ਜੋ ਕਿ ਨਹੀਂ ਸੀ ਲੈਣਾ ਚਾਹੀਦਾ। ਕੰਦੂ ਖੇੜਾ ਦੇ ਬਾਅਦ ਇਹ ਨਹੀਂ ਹੋਣਾ ਚਾਹੀਦਾ ਸੀ। ਜਿਹੜਾ 83 ਪਿੰਡਾਂ ਦਾ ਨਾਂ ਲਿਆ ਹੈ ਇਹ ਕਿਉਂ ਲਿਆ ਹੈ। ਕੀ ਇਹ ਸਾਡੀ ਕੰਟੀਗੁਇਟੀ ਪੰਜਾਬੀ ਇਲਾਕੇ ਨਾਲੋਂ ਤੋੜਨਾ ਚਾਹੁੰਦੇ ਹਨ। ਸਾਡੀ ਗੰਗਾ ਨਗਰ ਦੀ ਮੰਗ ਨਹੀਂ ਹੈ। ਇਹ ਜੋ ਕੰਟੀਗੁਇਟੀ ਤੋੜਨ ਦੀ ਸਾਜ਼ਸ਼ ਹੈ, ਇਹ ਠੀਕ ਨਹੀਂ ਹੈ ਇਹ ਅਨੂਮੀਰੇਸ਼ਨ ਕਰਾਉਣ ਨਾਲ ਸਾਨੂੰ ਹਰਿਆਣੇ ਦੇ ਪੰਜ-ਛੇ ਸੌ ਪਿੰਡ ਮਿਲ ਜਾਣਗੇ ਪਰ ਇਨ੍ਹਾਂ ਨੇ ਜੋ ਇਹ ਅਨੂਮੀਰੇਸ਼ਨ ਕੀਤੀ ਹੈ ਇਹ ਸਾਨੂੰ ਉਹ ਪਿੰਡ ਦੇਣ ਵਾਸਤੇ ਨਹੀਂ ਕੀਤੀ। ਇਨ੍ਹਾਂ ਦੀ ਨਿਗਾਹ ਪਠਾਨਕੋਟ ਔਰ ਹੁਸ਼ਿਆਰਪੁਰ ਦੇ ਇਲਾਕਿਆਂ ਤੇ ਹੈ। ਡਿਪਟੀ ਸਪੀਕਰ ਸਾਹਿਬ, ਜਦੋਂ ਇਹ ਲਿੰਗੁਇਲ ਤਰੀਕੇ ਨਾਲ ਪੰਜਾਬ ਤੋਂ ਇਹ ਇਲਾਕੇ ਨਹੀਂ ਲੈ ਸਕੇ ਤਾਂ ਹੁਣ ਇਹ ਕਮਿਊਨਲ ਤਰੀਕੇ ਨਾਲ ਪੰਜਾਬ ਤੋਂ ਇਹ ਇਲਾਕਾ ਲੈਣਾ ਚਾਹੁੰਦੇ ਹਨ। ਇਹ ਗੱਲ ਬੁਰੀ ਹੈ।

ਜਦੋਂ ਦੀ ਅਕਾਲੀ ਪਾਰਟੀ ਆਈ ਹੈ ਇਥੇ ਹਿੰਦੂ ਸਿਖ ਏਕਤਾ ਪੈਦਾ ਹੋਈ ਹੈ। ਪਰ ਜਦੋਂ ਇਨ੍ਹਾਂ ਦੀ ਸਰਕਾਰ ਆਉਂਦੀ ਹੈ ਤਾਂ ਇਥੇ ਪੰਜਾਬ ਵਿਚ ਫੁੱਟ ਪਾਈ ਜਾਂਦੀ ਹੈ। ਇਨ੍ਹਾਂ ਦੀਆਂ ਨੀਤੀਆਂ ਫੁੱਟ ਪਾਊ ਹਨ। ਜਦੋਂ ਇਲੈਕਸ਼ਨਜ਼ ਹੋਏ ਸਨ ਤਾਂ ਇਹ ਜ਼ਾਹਿਰ ਹੋ ਗਿਆ ਸੀ ਕਿ ਹਿੰਦੂ ਔਰ ਹਰੀਜਨਾਂ ਤੋਂ ਜੋ ਕਿ ਮਿਨਾਰਿਟੀ ਵਿਚ ਹਨ ਵੋਟਾਂ ਲੈਣ ਵਾਸਤੇ ਹੀ ਇਨ੍ਹਾਂ ਦੇ ਨਾਲ ਰਹਿੰਦੇ ਸਨ। ਇਨ੍ਹਾਂ ਦੀਆਂ ਵੋਟਾਂ ਲੈਣ ਵਾਸਤੇ ਇਨ੍ਹਾਂ ਨੇ ਪੰਜਾਬ ਵਿਚ ਤਬਾਹੀ ਮਚਾਈ। ਪਰ ਇਹ ਸੂਬਾ ਸਦਾ ਵਾਸਤੇ ਇਨ੍ਹਾਂ ਦੇ ਹੱਥੋਂ ਜਾ ਚੁੱਕਾ ਹੈ। ਇਨ੍ਹਾਂ ਦੀ ਸੋਚ ਹੈ ਕਮਿਊਨਲ ਢੰਗ ਨਾਲ ਇਹ ਕਿਸੇ ਤਰ੍ਹਾਂ ਨਾਲ ਸੈਂਟਰ ਵਿਚ ਜੰਮੇ ਰਹਿਣ। ਸ੍ਰੀ ਬਲਰਾਮ ਜਾਖੜ ਜੀ ਨੇ ਕਿਹਾ ਹੈ ਕਿ ਪੰਜਾਬ ਬੁੱਚੜ-ਖਾਨਾ ਹੈ। ਪਰ ਬਿਹਾਰ ਵਿਚ ਹਰ ਰੋਜ਼ 6 ਕਤਲ ਹੋ ਰਹੇ ਹਨ। ਉਹ ਕਤਲ ਨਾਰਮਲੀ ਕਰਾਈਮ ਨਹੀਂ ਹਨ। ਕੀ ਸੈਂਟਰ ਦੀ ਸਰਕਾਰ ਇਹ ਸੋਚਦੀ ਹੈ ਕਿ ਨਾਨ-ਕਾਂਗਰਸ (ਆਈ) ਰੂਲਡ ਸਟੇਟਸ ਵਿਚ ਕਤਲ ਹੁੰਦੇ ਹਨ ਔਰ ਕਾਂਗਰਸ (ਆਈ) ਰੂਲਡ ਸਟੇਟਸ ਵਿਚ ਕਤਲ ਨਹੀਂ ਹੁੰਦੇ ਹਨ। ਕਾਂਗਰਸ (ਆਈ) ਰੂਲਡ ਸਟੇਟਸ ਵਿਚ ਜਿਥੇ ਕਤਲ ਹੁੰਦੇ ਹਨ ਕੀ ਉਥੇ ਹਰੀਜਨਾਂ ਦਾ ਖੂਨ ਖੂਨ ਨਹੀਂ ਹੈ। ਡਿਪਟੀ ਸਪੀਕਰ ਸਾਹਿਬ, ਜਾਖੜ ਸਾਹਿਬ ਨੂੰ ਸੋਚਣਾ ਚਾਹੀਦਾ ਹੈ ਕਿ ਕਿਸੇ ਵੇਲੇ ਉਹ ਪੰਜਾਬ ਨੂੰ ਰਿਪਰੇਜ਼ੈਂਟ ਕਰਦੇ ਸਨ ਹੁਣ ਰਾਜਿਸਥਾਨ ਤੋਂ ਆਏ ਹਨ ਪਰ ਹਨ ਪੰਜਾਬੀ। ਇਨ੍ਹਾਂ ਨੂੰ ਕਹਿਣ ਤੋਂ ਪਹਿਲਾਂ ਸੋਚਣਾ ਚਾਹੀਦਾ ਸੀ।

ਆਪੋਜ਼ੀਸ਼ਨ ਵਾਲਿਆਂ ਨੇ ਖਾਲਿਸਤਾਨ ਦੇ ਝੰਡੇ ਉਤੇ ਬਹੁਤ ਕੁਝ ਕਿਹਾ ਹੈ। ਓਪਨ ਸੁਸਾਇਟੀ ਵਿਚ ਜੇ ਕੋਈ 10 ਬੰਦੇ ਰਲ ਕੇ ਇਹ ਵਿਚਾਰ ਬਣਾ ਕੇ ਕਿ ਅਸੀਂ ਰਾਮ ਰਾਜ ਬਣਾ ਲਈਏ ਅਤੇ ਨਾਲੇ ਆਪਣਾ ਝੰਡਾ ਲਹਿਰਾ ਲੈਣ ਤਾਂ ਕੋਈ ਵੱਡੀ ਗੱਲ ਨਹੀਂ ਹੈ। ਵੱਡੀ ਗੱਲ ਤਾਂ ਉਹ ਹੈ ਜਿਹੜੀ ਕਾਂਗਰਸ ਸਰਕਾਰ ਨੇ ਕੀਤੀ। ਇਨ੍ਹਾਂ ਨੇ 25 ਹਜ਼ਾਰ ਸਕੇਅਰ ਕਿਲੋ ਮੀਟਰ ਟੈਰੇਟਰੀ ਚੀਨ ਨੂੰ ਦੇ ਦਿੱਤੀ। ਅੱਧਾ ਕਸ਼ਮੀਰ ਇਨ੍ਹਾਂ ਨੇ ਵੰਡ ਕੇ ਪਾਕਿਸਤਾਨ ਨੂੰ ਦੇ ਦਿੱਤਾ ਅਤੇ ਉਥੇ ਪਾਕਿਸ-ਤਾਨ ਦੇ ਝੰਡੇ ਝੂਲਦੇ ਹਨ। ਉਦੋਂ ਇਹ ਬੋਲੇ ਨਹੀਂ। ਜਿਥੇ ਸਾਡੀ ਟੈਰੇਟਰੀ ਤੇ ਵਿਦੇਸ਼ੀ ਝੰਡੇ ਝੂਲਦੇ ਹਨ ਉਸ ਬਾਰੇ ਤਾਂ ਇਹ ਬੋਲਦੇ ਨਹੀਂ ਪਰ ਖਾਲਿਸਤਾਨ ਦੇ ਝੰਡੇ ਬਾਰੇ ਬਹੁਤ ਕੁਝ ਕਿਹਾ ਜਾਂਦਾ ਹੈ। ਦਿੱਲੀ ਵਿਚ ਜੋ ਰਾਇਟਸ ਹੋਏ ਉਨ੍ਹਾਂ ਬਾਰੇ ਤੁਹਾਨੂੰ ਪਤਾ ਹੈ ਕਿ ਕੀ ਕੁਝ ਹੋਇਆ। ਸਾਰੇ ਹਿੰਦੁਸ-ਤਾਨ ਵਿਚ ਕੀ ਹੋਇਆ, ਪੰਜਾਬ ਵਿਚ ਕੀ ਹੋਇਆ, ਇਸ ਬਾਰੇ ਤੁਹਾਨੂੰ ਸਾਰਿਆਂ ਨੂੰ ਪਤਾ ਹੈ।

ਅਰਜਨਟਾਈਨਾ ਵਿਚ ਉਨ੍ਹਾਂ ਨੇ ਪ੍ਰਧਾਨ ਚੁਣ ਲਿਆ ਹੈ। ਉਥੇ ਉਨ੍ਹਾਂ ਨੇ ਜੁਡੀਸ਼ਲ ਇਨਕੁਆਇਰੀਆਂ ਕਰਵਾਈਆਂ। ਇਸ ਬਾਰੇ ਜੋ ਇੰਡੀਅਨ ਐਕਸਪ੍ਰੈਸ ਵਿਚ ਆਇਆ ਹੈ, ਉਹ ਇਸ ਤਰ੍ਹਾਂ ਹੈ:—

"A National Commission on the Disappearance of Persons (CONADEP) was set up and its proceedings were conducted openly. The commission examined 5,792 witnesses before submitting 50,000 pages of evidence to the President in September. The findings confirmed what the country's eight human rights groups have been saying all along. It documented the dis-appearance of 8,800 people," ਪੰਜਾਬ ਵਿਚ ਸਿੱਖ ਤਕਰੀਬਨ ਐਨੇ ਹੀ ਸੀ। "many of them tortured in 280 secret prisons. It also named 1,200 police and military personnel who had participated in repression."

ਉਨ੍ਹਾਂ ਨੇ ਜਿਹੜਾ ਐਕਸਪੈਰੀਮੈਂਟ ਕੀਤਾ, ਉਨ੍ਹਾਂ ਨੇ ਜੁਡੀਸ਼ਲ ਇਨਕੁਆਇਰੀ ਕੀਤੀ ਇਸ ਤਰ੍ਹਾਂ ਦਿਲ ਦੀ ਭੜਾਸ ਨਿਕਲ ਗਈ। ਇਸ ਤਰ੍ਹਾਂ ਦੋਸ਼ੀ ਫੜੇ ਗਏ। ਪਰ ਇਥੇ ਦੋਸ਼ੀਆਂ ਨੂੰ ਮਨਿਸਟਰ ਬਣਾਇਆ ਜਾ ਰਿਹਾ ਹੈ। ਇਹ ਪੰਜਾਬ ਨਾਲ ਅਨਿਆਏ ਹੈ। ਇਸ ਦੀਆਂ ਇਨਕੁਆਇਰੀਆਂ ਕਰਵਾਈਆਂ ਜਾਣ।

**ਸਰਦਾਰ ਤਾਲਿਬ ਸਿੰਘ ਸੰਧੂ** (ਰਾਏਕੋਟ): ਵਾਹਿਗੁਰੂ ਜੀ ਕਾ ਖਾਲਸਾ, ਵਾਹਿਗੁਰੂ ਜੀ ਕੀ ਫਤਹਿ।

ਡਿਪਟੀ ਸਪੀਕਰ ਸਾਹਿਬ, ਸਭ ਤੋਂ ਪਹਿਲਾਂ ਮੈਂ ਤੁਹਾਡਾ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਗਵਰਨਰ ਦੇ ਭਾਸ਼ਣ ਤੇ ਬੋਲਣ ਲਈ ਥੋੜਾ ਬਹੁਤ ਸਮਾਂ ਦਿੱਤਾ ਹੈ। ਗਵਰਨਰ ਸਾਹਿਬ ਨੇ ਆਪਣੇ ਭਾਸ਼ਣ ਵਿਚ ਸਰਕਾਰ ਦੇ ਕੰਮਾਂ, ਨੀਤੀਆਂ ਦੀ ਤਰਜਮਾਨੀ ਕੀਤੀ ਹੈ ਕਿ ਬਰਨਾਲਾ ਸਾਹਿਬ ਦੀ ਸਰਕਾਰ ਕੀ ਕਰਨਾ ਚਾਹੁੰਦੀ ਹੈ, ਇਸ ਬਾਰੇ ਗਵਰਨਰ ਸਾਹਿਬ ਦੇ ਭਾਸ਼ਣ ਵਿਚ ਦੱਸਣ ਦੀ ਕੋਸ਼ਿਸ਼ ਕੀਤੀ ਹੈ। ਇਥੇ ਮਿਨ-ਹਾਸ ਜੀ ਨੇ ਆਪਣੇ ਬੜੇ ਖੁਲ੍ਹੇ ਲਫਜ਼ਾਂ ਵਿਚ ਉਸ ਉਤੇ ਤਕਰੀਰ ਕੀਤੀ ਹੈ। ਇਸ ਭਾਸ਼ਣ ਵਿਚ ਅਕਾਰਡ ਦੀ ਗੱਲ ਆਉਂਦੀ ਹੈ, ਉਹ ਅਕਾਰਡ ਜਿਹੜਾ ਸਵਰਗਵਾਸੀ ਸੰਤ ਹਰਚੰਦ ਸਿੰਘ ਲੌਂਗੋਵਾਲ ਨੇ ਸ੍ਰੀ ਰਾਜੀਵ ਗਾਂਧੀ ਨਾਲ ਕੀਤਾ ਸੀ। ਸੰਤ ਜੀ ਨੇ ਆਪਣੀ ਜਾਨ ਤਲੀ ਤੇ ਰੱਖ ਕੇ ਇਹ ਅਕਾਰਡ ਕੀਤਾ। ਉਸ ਅਕਾਰਡ ਨੂੰ ਮੁੱਖ ਰੱਖਦੇ ਹੋਏ ਪੰਜਾਬ ਦੀ ਜਨਤਾ ਨੇ ਕੀ ਹਿੰਦੂ, ਕੀ ਮੁਸਲਮਾਨ, ਕੀ ਸਿੱਖ ਅਤੇ ਕੀ ਈਸਾਈ ਸਾਰਿਆਂ ਨੇ ਸੁਖ ਦਾ ਸਾਹ ਲਿਆ ਅਤੇ ਆਪਣੀਆਂ ਵੋਟਾਂ ਪਾ ਕੇ ਇਹ ਲੋਕਾਂ ਦੀ ਸਰਕਾਰ ਬਣਾਈ। ਇਹ ਬਰਨਾਲਾ ਸਾਹਿਬ ਦੀ ਸਰਕਾਰ, ਲੋਕਾਂ ਦੀ ਸਰਕਾਰ, ਲੋਕਾਂ ਦਾ ਭਲਾ ਕਰਨਾ ਚਾਹੁੰਦੀ ਹੈ। ਪਰ ਇਸ ਸਰਕਾਰ ਨੂੰ ਰਾਜੀਵ ਗਾਂਧੀ ਚੱਲਣ ਨਹੀਂ ਦੇਣਾ ਚਾਹੁੰਦੇ। ਮੈਂ ਇਹ ਲਲਕਾਰਕੇ ਕਹਾਂਗਾ ਕਿ ਸਭ ਤੋਂ ਪਹਿਲੀ ਅਕਾਰਡ ਦੀ ਉਲੰਘਣਾ ਕੀਤੀ ਗਈ। ਪਿਛਲੇ ਸੈਸ਼ਨ ਵਿਚ ਗਵਰਨਰ ਦੇ ਭਾਸ਼ਣ ਤੇ ਬੋਲਦੇ ਹੋਏ ਮੈਂ ਕਿਹਾ ਸੀ ਕਿ ਮੈਥਿਊ ਕਮਿਸ਼ਨ ਨੇ ਜਿਹੜੀ ਵਾਧੂ ਟਰਮ ਪਾਈ ਹੈ ਇਹ ਉਨ੍ਹਾਂ ਦੀ ਬਦਨੀਤੀ ਹੈ। ਉਸ ਉਤੇ ਚਲਦੇ ਹੋਏ 26 ਜਨਵਰੀ ਨੂੰ ਚੰਡੀਗੜ੍ਹ ਪੰਜਾਬ ਨੂੰ ਹਵਾਲੇ ਨਾ ਕਰਨ ਤੋਂ ਉਨ੍ਹਾਂ ਦੀ ਬਦਨੀਤੀ ਸਿੱਧ ਹੁੰਦੀ ਹੈ। ਮੈਨੂੰ ਸਪੱਸ਼ਟ ਨਜ਼ਰ ਆ ਰਿਹਾ ਹੈ ਕਿ ਉਨ੍ਹਾਂ ਨੇ ਚੰਡੀਗੜ੍ਹ ਸਾਨੂੰ ਛੇਤੀ ਛੇਤੀ ਨਹੀਂ ਦੇਣਾ। ਜਿਸ ਤਰ੍ਹਾਂ ਪਾਣੀ ਵਿਚ ਮਧਾਣੀ ਫੇਰਨ ਵਾਲੀ ਗੱਲ ਹੈ, ਹੁਣ ਇਨ੍ਹਾਂ ਨੇ ਐਸ.ਵਾਈ.ਐਲ. ਵਿਚ ਪਾ ਦਿੱਤਾ ਹੈ। ਸਾਡੇ ਪਾਣੀ ਦਾ ਹੱਕ ਖੋਹ ਕੇ ਰਾਜਿਸ-ਥਾਨ ਅਤੇ ਹਰਿਆਣਾ ਨੂੰ ਪਾਣੀ ਜ਼ਿਆਦਾ ਦੇਣਗੇ। ਜੇ ਉਨ੍ਹਾਂ ਦੀ ਇਹ ਗੱਲ ਮੰਨ ਲਵਾਂਗੇ ਤਾਂ ਉਹ ਬਕਾਇਦਾ ਅਕਾਰਡ ਨੂੰ ਮੰਨਣਗੇ ਅਤੇ ਜੇ ਅਸੀਂ ਪਾਣੀ ਦੇਣ ਤੋਂ ਮੁਕੱਰ ਜਾਵਾਂਗੇ ਤਾਂ ਉਹ ਅਕਾਰਡ ਤੋਂ ਮੁਨਕਰ ਹੋਣਗੇ। ਇਸ ਤਰ੍ਹਾਂ ਨਾ ਉਨ੍ਹਾਂ ਨੇ ਜੋਧਪੁਰ ਜੇਲ੍ਹ ਵਿਚ ਜਿਹੜੇ ਨੌਜਵਾਨ, ਬੀਬੀਆਂ ਅਤੇ ਬੱਚਿਆਂ ਨੂੰ ਛੱਡਿਆ ਹੈ ਜਿਹੜੇ ਗੁਰਦੁਆਰੇ ਵਿਚ ਯਾਤਰਾ ਤੇ ਗਏ ਸੀ। ਫਿਰ ਉਥੇ ਦੇ ਮੁਲਾਜ਼ਮ

[ ਸਰਦਾਰ ਤਾਲਿਬ ਸਿੰਘ ਸੰਧੂ ]

ਸਨ । ਮੈਂ ਪੁੱਛਣਾ ਚਾਹੁੰਦਾ ਹਾਂ ਕਿ ਉਨ੍ਹਾਂ ਨੇ ਕੀ ਗੁਨਾਹ ਕੀਤਾ ਹੈ ? ਬਾਹਰ ਤੋਂ ਹਮਲਾ ਹੋ ਗਿਆ, ਉਹ ਉਥੇ ਬੈਠੇ ਹੋਏ ਪਕੜੇ ਗਏ। ਉਨ੍ਹਾਂ ਪਾਸ ਕੋਈ ਹਥਿਆਰ ਨਹੀਂ ਸੀ। ਮੈਂ ਸਮਝਦਾ ਹਾਂ ਕਿ ਅੱਜ ਬਰਨਾਲਾ ਸਾਹਿਬ ਨੂੰ ਇਸ ਗੱਲ ਤੇ ਜ਼ੋਰ ਦੇਣਾ ਚਾਹੀਦਾ ਹੈ ਅਤੇ ਸੈਂਟਰਲ ਗੌਰਮਿੰਟ ਨਾਲ ਤਕੜੇ ਹੋ ਕੇ ਲੜਾਈ ਲੜਨੀ ਚਾਹੀਦੀ ਹੈ। ਢਿੱਲੇ ਪੈ ਕੇ ਗਲ ਨਹੀਂ ਬਣਨੀ। ਫਿਰ ਮਰਦਮਸ਼ੁਮਾਰੀ ਕਰਾਈ ਗਈ, ਇਹ ਵੀ ਸਾਡੇ ਨਾਲ ਧੋਖਾ ਕਰਨ ਦੀ ਕੋਸ਼ਿਸ਼ ਕੀਤੀ ਗਈ ਪਰ ਮੈਂ ਆਪਣੀ ਸਰਕਾਰ ਨੂੰ ਮੁਬਾ-ਰਿਕਬਾਦ ਦਿੰਦਾ ਹਾਂ ਕਿ ਇਹ ਆਪਣੇ ਮਿਸ਼ਨ ਵਿਚ ਕਾਮਯਾਬ ਹੋਏ ਹਨ। ਫਾਜ਼ਿਲਕਾ, ਅਬੋਹਰ ਜਾਣ ਤੋਂ ਬਚ ਗਏ

ਜਿਥੋਂ ਤਕ ਫੌਜੀਆਂ ਦਾ ਸਵਾਲ ਹੈ, ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਅਕਾਰਡ ਦੀ ਇਕ ਮੱਦ ਹੈ। ਮੇਰੇ ਖਿਆਲ ਵਿਚ ਬਹੁਤ ਸਾਰੇ ਨੌਜਵਾਨਾਂ ਨੂੰ 5-5, 10-10, 20-20 ਸਾਲ ਦੀ ਕੈਦ ਹੋ ਚੁੱਕੀ ਹੈ। ਜਿੰਨੇ ਮੁਕੱਦਮੇ ਉਨ੍ਹਾਂ ਦੇ ਸਾਹਮਣੇ ਆ ਰਹੇ ਹਨ, ਉਹ ਕੈਦਾਂ ਕਰੀ ਜਾਂਦੇ ਹਨ। ਜਿਸ ਨੌਜਵਾਨ ਨੂੰ 20 ਸਾਲ ਦੀ ਕੈਦ ਹੋ ਗਈ, ਉਹ ਦਸ, ਬਾਰਾਂ, ਚੌਦਾਂ ਸਾਲ ਜ਼ਰੂਰ ਭੁਗਤੇਗਾ। ਉਸ ਦੇ ਬਾਅਦ ਉਸ ਦਾ ਹਸ਼ਰ ਕੀ ਹੋਵੇਗਾ, ਇਹ ਉਹ ਜਾਣਦੇ ਹਨ ਜਿਨ੍ਹਾਂ ਨਾਲ ਬੀਤ ਰਹੀ ਹੈ। ਮੈਂ ਸਮਝਦਾ ਹਾਂ ਕਿ ਅੱਜ ਰਾਜੀਵ ਗਾਂਧੀ ਅਤੇ ਉਸ ਦੇ ਜਿਹੜੇ ਸਾਥੀ ਹਨ ਉਹ ਨਹੀਂ ਚਾਹੁੰਦੇ ਕਿ ਪੰਜਾਬ ਦੀ ਸਰਕਾਰ ਚੰਗੇ ਢੰਗ ਨਾਲ ਚੱਲ ਸਕੇ। ਸੋ ਸਾਨੂੰ ਇਕ ਲਾਈਨ ਖਿੱਚਣੀ ਚਾਹੀਦੀ ਹੈ ਇਸ ਅਕਾਰਡ ਦੇ ਮੁਤੱਲਕ ਕਿ ਚੰਡੀਗੜ੍ਹ ਕਿੰਨੇ ਦਿਨਾਂ ਵਿਚ ਸਾਨੂੰ ਦਿੰਦੇ ਹਨ। ਇਹ ਫੈਸਲਾ ਅੱਜ ਤੋਂ ਲੈਣਾ ਚਾਹੀਦਾ ਹੈ ਨਹੀਂ ਤਾਂ ਸਾਨੂੰ ਅੱਜ ਤੋਂ ਲੜਾਈ ਉਨ੍ਹਾਂ ਨਾਲ ਸ਼ੁਰੂ ਕਰ ਦੇਣੀ ਚਾਹੀਦੀ ਹੈ। ਜੇ ਲੜਾਈ ਸ਼ੁਰੂ ਨਾ ਕੀਤੀ ਤਾਂ ਇਹ ਜਿਹੜੇ ਅੱਜ ਹਾਲਾਤ ਹਨ ਅਤੇ ਉਹ ਜਿਹੜੇ ਨੌਜਵਾਨ ਉਸ ਵੇਲੇ ਸਮਝਦੇ ਸੀ ਅਕਾਰਡ ਹੋਣ ਵੇਲੇ ਕਿ ਸਾਡੀਆਂ ਸਹੀ ਡੀਮਾਂਡਜ਼ ਪੂਰੀਆਂ ਨਹੀਂ ਹੋਈਆਂ, ਉਹ ਅੱਜ ਵੀ ਇਸ ਗੱਲ ਤੋਂ ਦੁਖੀ ਹਨ ਪਹਿਲੀ ਸ਼ਰਤ ਤੇ ਸੈਂਟਰਲ ਗੌਰਮਿੰਟ ਮੁਕਰ ਗਈ ਤਾਂ ਅੱਗੇ ਨੂੰ ਕੀ ਕਰੇਗੀ। ਮੈਂ ਬੇਨਤੀ ਕਰਾਂਗਾ ਕਿ ਬਰਨਾਲਾ ਸਾਹਿਬ ਨੂੰ ਸਾਰਿਆਂ ਦਾ ਸਹਿਯੋਗ ਲੈਣਾ ਚਾਹੀਦਾ ਹੈ। ਉਹ ਉਦੋਂ ਦੇ ਗਵਾਹ ਸਨ। ਸੰਤ ਜੀ ਤਾਂ ਚਲੇ ਗਏ ਹਨ। ਸੰਤ ਜੀ ਨੇ ਸਾਨੂੰ ਦੱਸਿਆ ਸੀ ਕਿ ਉਨ੍ਹਾਂ ਦੀਆਂ ਕਈ ਜ਼ਬਾਨੀ ਗੱਲਾਂ ਨਾਲ ਫੈਸਲੇ ਹੋਏ ਹਨ ਜਿਨ੍ਹਾਂ ਤੋਂ ਉਹ ਅੱਜ ਮੁਕਰ ਰਹੇ ਹਨ। ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਰਾਜੀਵ ਗਾਂਧੀ ਇਹ ਕਹਿ ਰਹੇ ਹਨ ਕਿ ਭਜਨ ਲਾਲ ਨਹੀਂ ਮੰਨ ਰਿਹਾ। ਰਾਜੀਵ ਗਾਂਧੀ ਕਾਂਗਰਸ ਦੇ ਪ੍ਰਧਾਨ ਵੀ ਹਨ ਅਤੇ ਪ੍ਰਾਈਮ ਮਨਿਸਟਰ ਵੀ ਹਨ। ਜਿਹੜਾ ਮੁੱਖ ਮੰਤਰੀ ਉਨ੍ਹਾਂ ਦਾ ਕਹਿਣਾ ਨਹੀਂ ਮੰਨਦਾ ਉਸ ਨੂੰ ਉਹ ਡਿਸਮਿਸ ਕਰ ਸਕਦੇ ਹਨ ਅਤੇ ਉਸ ਨੂੰ ਡਿਸਮਿਸ ਕਰ ਦੇਣਾ ਚਾਹੀਦਾ ਹੈ। ਉਨ੍ਹਾਂ ਦੀ ਪਾਰਟੀ ਦਾ ਜਿਹੜਾ ਮੈਂਬਰ ਉਨ੍ਹਾਂ ਦਾ ਹੁਕਮ ਨਹੀਂ ਮੰਨਦਾ, ਡਸਿਪਲਿਨ ਵਿਚ ਨਹੀਂ ਰਹਿੰਦਾ ਉਸ ਨੂੰ ਡਿਸਮਿਸ ਕਰਨਾ ਚਾਹੀਦਾ ਹੈ ਅਤੇ ਜੋ ਸਿੱਖ ਕੌਮ ਨਾਲ ਜ਼ਬਾਨ ਕੀਤੀ ਹੈ, ਵਾਅਦਾ ਕੀਤਾ ਹੈ, ਉਸ ਨੂੰ ਪੂਰਾ ਕਰਨਾ ਚਾਹੀਦਾ ਹੈ।

ਬਰਨਾਲਾ ਸਾਹਿਬ ਦੀ ਸਰਕਾਰ ਨੇ ਪਰਾਲੀ ਤੋਂ ਬਿਜਲੀ ਪੈਦਾ ਕਰਨ ਦਾ ਪ੍ਰਾਜੈਕਟ ਬਣਾਇਆ ਹੈ। ਮੈਂ ਪਿਛਲੀ ਵਾਰੀ ਵੀ ਮੰਗ ਕੀਤੀ ਸੀ ਕਿ ਪਰਾਲੀ ਨੂੰ ਅੱਗ ਲਾਉਣ ਤੋਂ ਰੋਕਿਆ ਜਾਵੇ । ਇਹ ਪ੍ਰਾਜੈਕਟ ਸਾਰੀ ਪਰਾਲੀ ਨਹੀਂ ਸੰਭਾਲ ਸਕੇਗਾ। ਮੈਂ ਬੇਨਤੀ ਕਰਾਂਗਾ ਕਿ ਐਸੇ ਪ੍ਰਾਜੈਕਟ ਬਣਾਏ ਜਾਣ ਜਿਸ ਨਾਲ ਪੰਜਾਬ ਦੀ ਪਰਾਲੀ ਸੰਭਾਲੀ ਜਾ ਸਕੇ ਅਤੇ ਜੱਟਾਂ ਨੂੰ ਲਾਭ ਹੋ ਸਕੇ, ਉਨ੍ਹਾਂ ਨੂੰ ਪੈਸੇ ਮਿਲ ਸਕਣ ਅਤੇ ਪਰਾਲੀ ਸਾੜਨ ਨਾਲ ਜਿਹੜੀ ਫਿਜ਼ਾ ਗੰਦੀ ਹੁੰਦੀ ਹੈ ਉਹ ਨਾ ਹੋ ਸਕੇ।

ਮੈਂ ਬਰਨਾਲਾ ਸਾਹਿਬ ਨੂੰ ਬੇਨਤੀ ਕਰਾਂਗਾ ਕਿ ਜਿਨ੍ਹਾਂ ਮਿਉਨਿਸਪਲ ਕਮੇਟੀਆਂ ਵਿਚ ਅਜੇ ਤਕ ਹਸਪਤਾਲ ਨਹੀਂ ਹਨ ਚਾਹੇ ਉਹ ਪੰਜਾਬ ਦੇ ਕਿਸੇ ਵੀ ਕੋਨੇ ਵਿਚ ਹਨ, ਉਥੇ ਵੱਡੇ ਹਸਪਤਾਲ ਖੋਲ੍ਹਣੇ ਚਾਹੀਦੇ ਹਨ। ਜਿਸ ਤਰ੍ਹਾਂ ਮੇਰੇ ਵੀਰ ਨੇ ਪਹਿਲਾਂ ਕਿਹਾ ਹੈ ਲੋਕਾਂ ਨੂੰ ਬੜੀ ਮੁਸ਼ਕਲ ਪੇਸ਼ ਆਉਂਦੀ ਹੈ ਅਤੇ ਜਿਹੜੀਆਂ ਕਮੇਟੀਆਂ ਐਨਾ ਪੈਸਾ ਦੇ ਨਹੀਂ ਸਕਦੀਆਂ ਉਥੇ ਗੌਰਮਿੰਟ ਨੂੰ ਆਪਣੇ ਖਰਚ ਤੇ ਸਰਕਾਰੀ ਹਸਪਤਾਲ ਖੋਲ੍ਹਣੇ ਚਾਹੀਦੇ ਹਨ। ਪਿੰਡਾਂ ਦੀ ਬਦਕਿਸਮਤੀ ਹੈ ਕਿ ਸਰਕਾਰੀ ਸਕੂਲ, ਚਾਹੇ ਉਹ ਪ੍ਰਾਇਮਰੀ ਸਕੂਲ ਹਨ, ਚਾਹੇ ਉਹ ਮਿਡਲ ਸਕੂਲ ਹਨ, ਚਾਹੇ ਉਹ ਹਾਈ ਸਕੂਲ ਹਨ ਜਾਂ ਕਾਲਜ ਹਨ, ਸਰਕਾਰ ਵਿਦਿਆ ਲਈ ਇਕ ਪੈਸਾ ਵੀ ਬਿਲਡਿੰਗਜ਼ ਤੇ ਖਰਚ ਨਹੀਂ ਕਰਦੀ।

ਜਦੋਂ ਸ਼ਹਿਰਾਂ ਦੇ ਵਿੱਚ ਕੋਈ ਕਾਲਜ ਬਣਾਉਣਾ ਹੈ ਜਾਂ ਕੋਈ ਸਕੂਲ ਬਣਾਉਣਾ ਹੈ ਤਾਂ ਉਸ ਦੇ ਲਈ ਕਰੋੜਾਂ ਰੁਪਏ ਸਰਕਾਰ ਖਰਚ ਕਰ ਦਿੰਦੀ ਹੈ। ਮੈਂ ਬੇਨਤੀ ਕਰਾਂਗਾ ਚੀਫ ਮਨਿਸਟਰ ਸਾਹਿਬ ਨੂੰ, ਡਿਪਟੀ ਸਪੀਕਰ ਸਾਹਿਬ, ਤੁਹਾਡੇ ਰਾਹੀਂ ਕਿ ਇਸ ਪਾਲਿਸੀ ਨੂੰ ਬਦਲੋ। ਪਿੰਡਾਂ ਵਾਲਿਆਂ ਦੀਆਂ ਸਕੂਲਾਂ, ਕਾਲਜਾਂ ਦੀਆਂ ਬਿਲਡਿੰਗਾਂ ਵਾਸਤੇ ਵੀ ਸਰਕਾਰ ਨੂੰ ਖਰਚ ਕਰਨਾ ਚਾਹੀਦਾ ਹੈ ਔਰ ਸਕੂਲਾਂ ਨੂੰ ਅੱਪਗਰੇਡ ਕਰਨਾ ਚਾਹੀਦਾ ਹੈ ਤਾਂ ਕਿ ਪਿੰਡਾਂ ਵਿਚ ਵੀ ਚੰਗੀ ਵਿਦਿਆ ਲੋਕੀਂ ਪ੍ਰਾਪਤ ਕਰ ਸਕਣ। ਪਿੰਡਾਂ ਵਿਚ ਲੋਕੀਂ ਕਰੋੜਾਂ ਰੁਪਏ ਖਰਚ ਕਰਕੇ ਪਹਿਲਾਂ ਬਿਲਡਿੰਗ ਬਣਾਉਣ ਤਾਂ ਫਿਰ ਉਸ ਨੂੰ ਸਰਕਾਰ ਟੇਕ ਓਵਰ ਕਰਦੀ ਹੈ। ਇਹ ਸਾਡੀ ਬਦਕਿਸਮਤੀ ਹੈ ਕਿ ਅਸੀਂ ਪਿੰਡਾਂ ਵਿੱਚ ਜੰਮੇ ਹਾਂ। ਪਿੰਡਾਂ ਵਿਚ ਇਹ ਤਕਲੀਫਾਂ ਹੁੰਦੀਆਂ ਹਨ। ਕਿਉਂਕਿ ਆਜ਼ਾਦੀ ਤੋਂ ਬਾਅਦ ਜਿਹੜੀਆਂ ਵੀ ਸਰਕਾਰਾਂ ਇਥੇ ਬਣਦੀਆਂ ਰਹੀਆਂ ਹਨ ਉਹ ਬਹੁਤ ਸਾਰੀਆਂ ਪੰਜਾਬ ਵਿੱਚ ਸ਼ਹਿਰਾਂ ਵਿਚੋਂ ਹੀ ਕਾਬਜ਼ ਰਹੀਆਂ ਹਨ ਅਤੇ ਇਸ ਕਰਕੇ ਉਸ ਨੇ ਸ਼ਹਿਰਾਂ ਵੱਲ ਹੀ ਧਿਆਨ ਦਿੱਤਾ, ਪਿੰਡਾਂ ਵੱਲ ਕਿਸੇ ਨੇ ਕੋਈ ਧਿਆਨ ਨਹੀਂ ਦਿੱਤਾ। (ਘੰਟੀ) ਇਸ ਲਈ ਮੈਂ ਇਸ ਸਰਕਾਰ ਨੂੰ ਬੇਨਤੀ ਕਰਾਂਗਾ ਕਿ ਉਹ ਆਪਣੀ ਪਾਲਿਸੀ ਬਦਲੇ।

**ਸ੍ਰੀ ਡਿਪਟੀ ਸਪੀਕਰ :** ਵਾਈਂਡ ਅੱਪ ਕਰਨ ਦਾ ਯਤਨ ਕਰੋ।

**ਸਰਦਾਰ ਤਾਲਿਬ ਸਿੰਘ ਸੰਧੂ :** ਡਿਪਟੀ ਸਪੀਕਰ ਸਾਹਿਬ, ਜਿਥੋਂ ਤੱਕ ਬਿਜਲੀ ਦਾ ਤੁਅੱਲਕ ਹੈ ਦੇ ਮੁਤੱਲਕ ਮੈਂ ਕਹਿਣਾ ਚਾਹੁੰਦਾ ਹਾਂ ਕਿ ਜੱਟਾਂ ਨੂੰ ਬਿਜਲੀ ਦੇ ਕੁਨੈਕਸ਼ਨ ਖੁਲ੍ਹੇ ਦੇਣੇ ਚਾਹੀਦੇ ਹਨ। ਬਹੁਤ ਸਾਰੇ ਇਲਾਕਿਆਂ ਵਿਚ ਪਾਣੀ ਨਹਿਰਾਂ ਦਾ ਬਹੁਤ ਘੱਟ ਹੈ ਅਤੇ ਡੀਜ਼ਲ ਨਾਲ ਟਿਊਬਵੈਲ ਚਲਾਉਣਾ ਬਹੁਤ ਮਹਿੰਗਾ ਪੈਂਦਾ ਹੈ। ਜਦੋਂ ਜੱਟ ਸਾਰਾ ਹਿਸਾਬ ਕਿਤਾਬ ਕਰਦਾ ਹੈ ਤਾਂ ਉਸ ਦੇ ਪੱਲੇ ਕੁਝ ਨਹੀਂ ਪੈਂਦਾ। ਇਸ ਲਈ ਮੇਰੀ ਬੇਨਤੀ ਹੈ ਕਿ ਪਿੰਡਾਂ ਵਿਚ ਬਿਜਲੀ ਦਾ ਕੁਨੈਕਸ਼ਨ ਸੌਖਾ ਦੇ ਦਿੱਤਾ ਜਾਵੇ। ਪੰਜ-ਪੰਜ, ਛੇ-ਛੇ ਸਾਲ ਹੋ ਗਏ ਹਨ ਲੋਕਾਂ ਨੇ ਬਿਜਲੀ ਦੇ ਕੁਨੈਕਸ਼ਨਾਂ ਵਾਸਤੇ ਅਰਜ਼ੀਆਂ ਦਿੱਤੀਆਂ ਹੋਈਆਂ ਹਨ ਪਰ ਉਨ੍ਹਾਂ ਤੇ ਕੋਈ ਅਮਲ ਨਹੀਂ ਹੋ ਰਿਹਾ। ਹੁਣ ਮੈਂ ਆਸ ਕਰਦਾ ਹਾਂ ਕਿ ਪਿੰਡਾਂ ਵਾਲਿਆਂ ਨੂੰ ਮੁਸੀਬਤ ਤੋਂ ਬਚਾਉਣ ਲਈ ਉਨ੍ਹਾਂ ਵਾਸਤੇ ਇਹ ਸਰਕਾਰ ਬਿਜਲੀ ਦੇ ਕੁਨੈਕਸ਼ਨ ਆਮ ਕਰੇਗੀ।

ਇਕ ਮਸਲਾ ਹੈ, ਡਿਪਟੀ ਸਪੀਕਰ ਸਾਹਿਬ, ਹਰੀਜਨ ਵੀਰਾਂ ਦਾ, ਹਰੀਜਨ ਕਲੋਨੀਆਂ ਦਾ। ਮੈਂ ਇਹ ਕਹਿਣ ਤੋਂ ਸੰਕੋਚ ਨਹੀਂ ਕਰਾਂਗਾ ਕਿ ਬਹੁਤ ਸਾਰੇ ਪਿੰਡ ਐਸੇ ਹਨ ਜਿਨ੍ਹਾਂ ਵਿੱਚ ਜ਼ਮੀਨਾਂ ਪਈਆਂ ਹਨ ਅਤੇ ਜਿਥੇ ਜ਼ਮੀਨਾਂ ਪਈਆਂ ਹਨ ਉਸ ਬਾਰੇ ਕਿਹਾ ਗਿਆ ਹੈ ਜਿਥੇ ਜ਼ਮੀਨਾਂ

[ ਸਰਦਾਰ ਤਾਲਿਬ ਸਿੰਘ ਸੰਧੂ ]

ਪਈਆਂ ਹਨ ਉਨ੍ਹਾਂ ਨੂੰ ਉਸਾਰ ਕੇ ਕਲੋਨੀਆਂ ਬਣਾਈਆਂ ਜਾਣਗੀਆਂ (ਘੰਟੀ) ਲੋਕਾਂ ਨੂੰ ਕੋਈ ਪਲਾਟ ਨਹੀਂ ਦਿੱਤਾ ਗਿਆ। ਇਸ ਲਈ ਮੈਂ ਇਹ ਬੇਨਤੀ ਕਰਾਂਗਾ ਕਿ ਹਰ ਪਿੰਡ ਵਿੱਚ ਕਲੋਨੀਆਂ ਕੱਟ ਕੇ ਬੇ-ਘਰੇ ਹਰੀਜਨਾਂ ਨੂੰ ਘਰ ਦਿੱਤੇ ਜਾਣ। ਧੰਨਵਾਦ।

**ਮੁੱਖ ਮੰਤਰੀ** (ਸਰਦਾਰ ਸੁਰਜੀਤ ਸਿੰਘ ਬਰਨਾਲਾ) : ਸਤਿਕਾਰਯੋਗ ਡਿਪਟੀ ਸਪੀਕਰ ਸਾਹਿਬ ਗਵਰਨਰ ਸਾਹਿਬ ਦੇ ਭਾਸ਼ਣ ਦੇ ਉਤੇ ਬਹੁਤ ਅੱਛੀ ਬਹਿਸ ਹੋਈ ਹੈ। ਉਸ ਬਹਿਸ ਦੇ ਖਾਤਮੇਂ ਤੇ ਮੈਨੂੰ ਅਫਸੋਸ ਹੈ ਕਿ ਸਾਡੀ ਵਿਰੋਧੀ ਧਿਰ ਦੇ ਮੈਂਬਰ ਹਾਜ਼ਰ ਨਹੀਂ। ਉਨ੍ਹਾਂ ਦੇ ਬੈਂਚਿਜ ਸਾਡੇ ਵਲ ਝਾਕ ਰਹੇ ਹਨ। ਸਵਾਦ ਨਹੀਂ ਆਉਂਦਾ ਜਦੋਂ ਕੋਈ ਸਾਹਮਣੇ ਨਾ ਬੈਠਾ ਹੋਵੇ। ਉਹ ਕੁਝ ਗੱਲਾਂ ਕਹਿ ਗਏ ਹਨ, ਕੁਝ ਗੱਲਾਂ ਬੋਲ ਗਏ ਹਨ ਪਰ ਉਨ੍ਹਾਂ ਗੱਲਾਂ ਦਾ ਜਵਾਬ ਸੁਣਨ ਵਿੱਚ ਉਨ੍ਹਾਂ ਦੀ ਜੁਰਤ ਨਹੀਂ ਸੀ, ਇਸ ਲਈ ਸ਼ਾਇਦ ਉਨ੍ਹਾਂ ਨੇ ਅੱਜ ਬਾਈਕਾਟ ਦਾ ਬਹਾਨਾ ਬਣਾਇਆ ਹੈ। ਬਾਈਕਾਟ ਜ਼ਰੂਰ ਹੁੰਦੇ ਹਨ ਲੇਕਿਨ ਉਹ ਥੋੜ੍ਹੇ ਸਮੇਂ ਲਈ ਹੁੰਦੇ ਹਨ, ਮਹਿਜ਼ ਕੋਈ ਗੁੱਸਾ ਦਿਖਾਉਣ ਦੀ ਖਾਤਰ। ਕਿਸੇ ਸਪੀਕਰ ਸਾਹਿਬ ਦੇ ਫੈਸਲੇ ਤੇ ਕੋਈ ਗੁੱਸਾ ਦੱਸਣ ਦੀ ਖਾਤਰ ਜਾਂ ਕੋਈ ਇਸ ਤਰ੍ਹਾਂ ਦੇ ਗੁੱਸੇ ਦਾ ਇਜ਼ਹਾਰ ਕਰਨ ਦੀ ਖਾਤਰ ਬਾਈਕਾਟ ਹੁੰਦਾ ਹੈ ਲੇਕਿਨ ਉਹ ਥੋੜ੍ਹੇ ਸਮੇਂ ਲਈ ਹੀ ਹੁੰਦਾ ਹੈ। ਅਸੈਂਬਲੀ ਵਿਚ ਵੀ ਔਰ ਪਾਰਲੀਮੈਂਟ ਵਿਚ ਵੀ ਇਸ ਤਰ੍ਹਾਂ ਦਾ ਇਜ਼ਹਾਰ ਹੁੰਦਾ ਹੈ ਪਰ ਇਹ ਨਹੀਂ ਕਿ ਸਾਰਾ ਦਿਨ ਹੀ ਚਲੇ ਜਾਈਏ। ਇਹ ਗੱਲ ਜਾਣ ਬੁੱਝ ਕੇ ਪਤਾ ਨਹੀਂ ਕਿਸ ਪਿਛੇ ਕੀਤੀ ਗਈ ਹੈ। ਕੁਝ ਗੱਲਾਂ ਖੁਲ੍ਹ ਕੇ ਸਦਨ ਵਿੱਚ ਆਖਣ ਦੀ ਇਜਾਜ਼ਤ ਹੈ, ਕੁਝ ਗੱਲਾਂ ਉਹ ਕਹਿ ਗਏ ਹਨ ਪਰ ਉਨ੍ਹਾਂ ਦਾ ਜਵਾਬ ਮਿਲਣ ਵੇਲੇ ਸ਼ਾਇਦ ਉਨ੍ਹਾਂ ਵਿਚ ਇਤਨੀ ਜੁਰਤ ਹੀ ਨਹੀਂ ਸੀ, ਇਤਨੀ ਤਾਕਤ ਹੀ ਨਹੀਂ ਸੀ ਕਿ ਉਹ ਉਨ੍ਹਾਂ ਦਾ ਜਵਾਬ ਸੁਣ ਸਕਦੇ ਇਸ ਕਰਕੇ ਉਹ ਚਲੇ ਗਏ ਹਨ। ਇਸ ਗੱਲ ਦਾ ਅਫਸੋਸ ਹੈ। ਡਿਪਟੀ ਸਪੀਕਰ ਸਾਹਿਬ, ਇਕ ਗੱਲ ਬਹੁਤ ਵਧੀਆ ਹੋਈ ਹੈ, ਉਹ ਇਹ ਕਿ ਸਿਵਾਏ ਕੁਝ ਇਕ ਮੈਂਬਰਾਂ ਤੋਂ ਵਿਰੋਧੀ ਧਿਰ ਦੇ ਮੈਂਬਰਾਂ ਨੇ ਗਵਰਨਰ ਸਾਹਿਬ ਦੇ ਐਡਰੈਸ ਦਾ ਸਵਾਗਤ ਕੀਤਾ ਹੈ।

12.35 P. M.

(ਇਸ ਸਮੇਂ ਸ੍ਰੀ ਸਪੀਕਰ ਨੇ ਕੁਰਸੀ ਸੰਭਾਲੀ।)

ਮੈਂ ਹਾਜ਼ਰ ਰਿਹਾ ਹਾਂ ਹਾਊਸ ਵਿਚ ਜਦੋਂ ਇਸ ਤੇ ਬਹਿਸ ਹੋ ਰਹੀ ਸੀ। ਚਾਹੇ ਸਾਡੀ ਧਿਰ ਵਲੋਂ ਬੋਲਿਆ ਜਾ ਰਿਹਾ ਸੀ, ਚਾਹੇ ਵਿਰੋਧੀ ਧਿਰ ਵਲੋਂ ਬੋਲਿਆ ਜਾ ਰਿਹਾ ਸੀ, ਮੈਂ ਬੜੇ ਗੌਰ ਨਾਲ ਸਾਰਿਆਂ ਦੀਆਂ ਗੱਲਾਂ ਸੁਣੀਆਂ ਹਨ ਔਰ ਗੱਲਾਂ ਨੋਟ ਵੀ ਕੀਤੀਆਂ ਹਨ। ਮਿਸਿਜ਼ ਬਰਾੜ ਜੋ ਵਿਰੋਧੀ ਧਿਰ ਦੇ ਲੀਡਰ ਹਨ ਹਾਊਸ ਵਿੱਚ ਉਨ੍ਹਾਂ ਨੇ ਬੋਲਦਿਆਂ ਸਮੁੱਚੇ ਤੌਰ ਤੇ ਗਵਰਨਰ ਸਾਹਿਬ ਦੇ ਭਾਸ਼ਣ ਦਾ ਸਵਾਗਤ ਕੀਤਾ ਹੈ। ਇਕ ਇਕ ਪੈਰੇ ਤੇ ਬੋਲਦਿਆਂ ਉਨ੍ਹਾਂ ਨੇ ਇਸ ਦਾ ਸਵਾਗਤ ਕੀਤਾ। ਸਵਾਏ ਇਕ ਗੱਲ ਦੇ ਕਿ ਲਾਅ ਐਂਡ ਆਰਡਰ ਦੀ ਹਾਲਤ ਠੀਕ ਨਹੀਂ ਹੈ, ਬਾਕੀ ਸਾਰੀਆਂ ਗੱਲਾਂ, ਕਿਹਾ ਹੈ ਕਿ ਠੀਕ ਹਨ। ਇਹ ਗੱਲ ਨਵੀਂ ਹੋਈ ਹੈ, ਇਹ ਬਹੁਤ ਅੱਛੀ ਹੋਈ ਹੈ। ਇਸ ਤਰ੍ਹਾਂ ਦੇ ਉਨ੍ਹਾਂ ਦੇ ਵਿਚਾਰ ਸਨ ਜੋ ਉਨ੍ਹਾਂ ਨੇ ਇਥੇ ਦੱਸੇ ਹਨ। ਇਸੇ ਤਰ੍ਹਾਂ ਮੇਰੇ ਸਾਹਮਣੇ ਇਧਰ ਮੈਂਬਰਜ਼ ਬੈਠੇ ਹਨ, ਦੂਸਰੇ ਬੀ.ਜੇ.ਪੀ. ਦੇ ਬੈਠੇ ਹਨ, ਅਜ਼ਾਦ ਮੈਂਬਰ ਬੈਠੇ ਹਨ ਜਾਂ ਦੂਸਰੇ ਬੈਠੇ ਹਨ ਉਨ੍ਹਾਂ ਨੇ ਵੀ ਆਮ ਤੌਰ ਤੇ ਬਹੁਤ ਸਾਰੀਆਂ ਗੱਲਾਂ ਦਾ ਸਵਾਗਤ ਕੀਤਾ ਹੈ। ਮੈਂ ਥੋੜ੍ਹਾ ਥੋੜ੍ਹਾ ਜ਼ਿਕਰ ਇਨ੍ਹਾਂ ਵੱਖ ਵੱਖ ਗੱਲਾਂ ਦਾ ਕਰਦਾ ਰਹਾਂਗਾ। ਗਵਰਨਰ ਸਾਹਿਬ ਦੇ ਭਾਸ਼ਣ ਵਿੱਚ ਕੁਝ ਗੱਲਾਂ ਤੇ ਐਂਫੇਸਿਜ਼ ਦਿਤਾ

ਗਿਆ ਸੀ। ਜਦੋਂ ਇਹ ਸਰਕਾਰ ਬਣੀ ਸੀ ਤਾਂ ਇਸ ਦੇ ਸਾਹਮਣੇ ਕੁਝ ਜ਼ਰੂਰੀ ਗੱਲਾਂ ਸਨ ਜੋ ਕਰਨ ਵਾਲੀਆਂ ਸਨ। ਸਭ ਤੋਂ ਵੱਡੀ ਗੱਲ ਇਸ ਸਰਕਾਰ ਦੇ ਸਾਹਮਣੇ ਇਹ ਸੀ ਕਿ ਪੰਜਾਬ ਦੇ ਅੰਦਰ ਅਮਨ ਕਾਇਮ ਕੀਤਾ ਜਾਵੇ, ਭਾਈਚਾਰਾ ਕਾਇਮ ਕਰਨਾ ਹੈ, ਸਦਭਾਵਨਾ ਕਾਇਮ ਕਰਨੀ ਹੈ। ਇਹ ਗੱਲ ਸਭ ਤੋਂ ਵੱਡੀ ਸਾਹਮਣੇ ਸੀ। ਨਾਲ ਹੀ ਇਹ ਗੱਲ ਵੀ ਸੀ ਕਿ ਹਜ਼ਾਰਾਂ ਦੀ ਤਾਦਾਦ ਵਿਚ ਜੋ ਨੌਜਵਾਨ ਜੇਲ੍ਹਾਂ ਵਿਚ ਸਨ ਉਨ੍ਹਾਂ ਨੂੰ ਛੱਡਣ ਦਾ ਸਵਾਲ ਸੀ, ਹਜ਼ਾਰਾਂ ਲੋਕੀਂ ਪੰਜਾਬ ਤੋਂ ਬਾਹਰੋਂ ਆ ਕੇ ਜੋ ਇਥੇ ਆਏ ਉਨ੍ਹਾਂ ਨੂੰ ਰੀਹੈਬਲੀਟੇਟ ਕਰਨ ਦੀ ਵੀ ਗੱਲ ਸੀ, ਫਿਰ ਬਹੁਤ ਸਾਰੇ ਫੌਜੀ ਭਰਾ ਜੋ ਆਪਣੀਆਂ ਬੈਰਕਾਂ ਛੱਡ ਗਏ ਸਨ, ਜਿਨ੍ਹਾਂ ਨੂੰ ਜੇਲ੍ਹਾਂ ਵਿਚ ਰਖਿਆ ਹੈ ਅਤੇ ਬਹੁਤ ਸਾਰੇ ਮਾਰੇ ਜਾ ਚੁੱਕੇ ਹਨ ਉਨ੍ਹਾਂ ਵਾਸਤੇ ਵੀ ਕੁਝ ਕਰਨਾ ਸੀ। ਇਹ ਬਹੁਤ ਸਾਰੀਆਂ ਗੱਲਾਂ ਸਨ ਜੋ ਇਸ ਸਰਕਾਰ ਦੇ ਸਾਹਮਣੇ ਸਨ। ਨਾਰਮਲੀ ਹੋਰ ਜੋ ਸਰਕਾਰਾਂ ਇੱਥੇ ਬਣਦੀਆਂ ਰਹੀਆਂ ਉਨ੍ਹਾਂ ਦੇ ਸਾਹਮਣੇ ਇਸ ਕਿਸਮ ਦੇ ਸਵਾਲ ਨਹੀਂ ਸੀ ਆਉਂਦੇ ਰਹੇ। ਇਸ ਲਈ ਸਭ ਤੋਂ ਪਹਿਲਾਂ ਸਰਕਾਰ ਬਣਦਿਆਂ ਹੀ ਇਸ ਸਰਕਾਰ ਨੇ ਨੌਜਵਾਨਾਂ ਦੀ ਰਿਹਾਈ ਵੱਲ ਆਪਣਾ ਧਿਆਨ ਦਿੱਤਾ। ਤੁਸੀਂ ਜਾਣਦੇ ਹੀ ਹੋ ਕਿ ਇਕ ਕਮੇਟੀ ਨਿਯੁਕਤ ਕੀਤੀ ਗਈ। ਉਹ ਕਮੇਟੀ ਜਿਸ ਦੇ ਪ੍ਰਧਾਨ ਰਿਟਾਇਰਡ ਜੱਜ, ਹਾਈ ਕੋਰਟ, ਸਨ ਔਰ ਉਸ ਦੇ ਦੂਸਰੇ ਮੈਂਬਰ ਵੀ ਜੋ ਲਏ ਗਏ ਇਹ ਨਹੀਂ ਕਿ ਕਿਸੇ ਇਕ ਧਰਮ ਦੇ ਲਏ ਗਏ ਉਹ ਵੱਖ ਵੱਖ ਪੱਖਾਂ ਦੇ ਮੈਂਬਰ ਲਏ ਗਏ, ਉਸ ਕਮੇਟੀ ਵਿੱਚ ਹਿੰਦੂ ਵੀ ਮੈਂਬਰ ਸਨ, ਸਿੱਖ ਵੀ ਮੈਂਬਰ ਸਨ ਅਤੇ ਦੂਸਰੇ ਹੋਰ ਵੀ ਮੈਂਬਰ ਸਨ। ਫਿਰ ਉਸ ਕਮੇਟੀ ਵਿਚ ਜੋ ਮੈਂਬਰ ਸਨ ਉਹ ਮੈਂਬਰ ਸਨ ਜੋ ਆਪਣੇ ਆਪਣੇ ਅਧਿਕਾਰ ਖੇਤਰ ਵਿਚ ਮੁਖੀ ਸਨ। ਜੇ ਉਸ ਕਮੇਟੀ ਦਾ ਮੈਂਬਰ ਕੋਈ ਵਕੀਲ ਸੀ ਤਾਂ ਉਹ ਸਿਰ ਕੱਢ ਵਕੀਲ ਹੈ ਔਰ ਸਦਨ ਦੇ ਮੈਂਬਰ ਵੀ ਰਹਿ ਚੁੱਕੇ ਹਨ, ਐਡਵੋਕੇਟ ਜਨਰਲ ਮੈਂਬਰ ਲਿਆ ਗਿਆ ਔਰ ਇਸੇ ਤਰ੍ਹਾਂ ਹੋਰ ਪ੍ਰਾਮੀਨੈਂਟ ਲੀਡਰਾਂ ਦੀ ਮੁਖੀਆਂ ਦੀ ਇਸ ਤਰ੍ਹਾਂ ਦੀ ਕਮੇਟੀ ਬਣੀ। ਉਸ ਕਮੇਟੀ ਨੇ ਆਪਣੀਆਂ ਤਜਵੀਜ਼ਾਂ ਦਿਤੀਆਂ। ਮੈਨੂੰ ਖੁਸ਼ੀ ਹੈ ਇਹ ਦੱਸਣ ਵਿਚ ਕਿ ਉਨ੍ਹਾਂ ਦੀਆਂ ਤਜਵੀਜ਼ਾਂ ਤੇ 2162 ਨੌਜਵਾਨਾਂ ਨੂੰ ਰਿਹਾਅ ਕੀਤਾ ਗਿਆ (ਥੰਪਿੰਗ) ਇਹ ਤੁਹਾਡੀ ਸਰਕਾਰ ਬਣਨ ਤੋਂ ਬਾਅਦ। ਕੁਝ ਰਿਹਾਈਆਂ ਬਾਕੀ ਹਨ ਉਨ੍ਹਾਂ ਦੀ ਘੋਖ ਹੋ ਰਹੀ ਹੈ। ਤੁਸੀਂ ਜਾਣਦੇ ਹੋ ਕਿ ਇਨ੍ਹਾਂ ਰਿਹਾਈਆਂ ਤੇ ਇਤਰਾਜ਼ ਹੋਣ ਲੱਗ ਪਿਆ ਸਾਹਮਣੇ ਬੈਠੇ ਵਿਰੋਧੀ ਧਿਰ ਵਲੋਂ ਪੰਜਾਬ ਦੇ ਅੰਦਰ ਵੀ ਅਤੇ ਪੰਜਾਬ ਤੋਂ ਬਾਹਰ ਵੀ ਇਸ ਗੱਲ ਤੇ ਇਤਰਾਜ਼ ਹੋਣ ਲੱਗ ਪਿਆ ਕਿ ਬਹੁਤ ਜ਼ਿਆਦਾ ਰਿਹਾਈਆਂ ਕਰ ਦਿਤੀਆਂ ਗਈਆਂ ਹਨ। ਇਥੋਂ ਤਕ ਵੀ ਕਿਹਾ ਗਿਆ ਕਿ ਪੰਜਾਬ ਦੇ ਹਾਲਾਤ ਮਾੜੇ ਸ਼ਾਇਦ ਇਸ ਕਰਕੇ ਹੋ ਰਹੇ ਹਨ ਕਿ ਬਹੁਤ ਰਿਹਾਈਆਂ ਹੋ ਰਹੀਆਂ ਹਨ। ਮੈਂ ਵਾਰ ਵਾਰ ਦੱਸਦਾ ਰਿਹਾ ਕਿ ਜੋ ਨੌਜਵਾਨ ਰਿਹਾਅ ਕੀਤੇ ਜਾ ਰਹੇ ਹਨ, ਜੋ ਨੌਜਵਾਨ ਰਿਹਾਅ ਕੀਤੇ ਗਏ ਹਨ ਉਨ੍ਹਾਂ ਵਿਅਕਤੀਆਂ ਵਿਚ ਕੋਈ ਐਸਾ ਵਿਅਕਤੀ ਨਹੀਂ ਹੈ। ਸਾਡੇ ਨੋਟਿਸ ਵਿਚ ਕੋਈ ਐਸੀ ਗੱਲ ਨਹੀਂ ਆਈ। ਸਾਡੇ ਰਿਕਾਰਡ ਵਿਚ ਕੋਈ ਐਸੀ ਗੱਲ ਨਹੀਂ ਆਈ ਕਿ ਕਿਸੇ ਅਜਿਹੇ ਵਿਅਕਤੀ ਵਲੋਂ ਕੁਝ ਕੀਤਾ ਗਿਆ ਹੋਵੇ। ਇਕ ਕੇਸ ਸਾਡੇ ਨੋਟਿਸ ਵਿਚ ਆਇਆ ਹੈ ਕਿ ਇਕ ਨੌਜਵਾਨ ਜੋ ਰਿਹਾਅ ਕੀਤਾ ਗਿਆ ਸੀ ਉਹ ਉਨ੍ਹਾਂ ਨੂੰ ਸ਼ਹਿ ਦੇ ਰਿਹਾ ਹੈ। ਐਸਾ ਮੇਰੇ ਨੋਟਿਸ ਵਿਚ ਆਇਆ ਹੈ। ਸਪੀਕਰ ਸਾਹਿਬ, ਨਾ ਸਿਰਫ ਰਿਹਾਅ ਨੌਜਵਾਨਾਂ ਨੂੰ ਕੀਤਾ ਹੈ, ਇਹ ਵੀ ਪ੍ਰੋਗਰਾਮ ਬਣਾਇਆ ਹੈ ਕਿ ਉਨ੍ਹਾਂ ਨੂੰ ਕੰਮ ਦਿਤਾ ਜਾਵੇ। ਇਸ ਕੰਮ ਦੀ ਖਾਤਰ ਕਮੇਟੀਆਂ ਬਣਾਈਆਂ ਹਨ, ਜ਼ਿਲ੍ਹਾਵਾਰ ਕਮੇਟੀਆਂ ਬਣਾਈਆਂ ਹਨ। ਉਨ੍ਹਾਂ ਨੇ ਦਰਖਾਸਤਾਂ ਲਈਆਂ ਹਨ। ਉਨ੍ਹਾਂ ਦਰਖਾਸਤਾਂ ਨੂੰ ਵਿਚਾਰ ਕੇ, ਘੋਖ ਕੇ ਜ਼ਿਲ੍ਹਾ ਕਮੇਟੀਆਂ ਨੇ ਰਿਕੁਮੈਂਡ ਕਰਕੇ ਦਰਖਾਸਤਾਂ ਭੇਜੀਆਂ ਹਨ ਉਨ੍ਹਾਂ ਤੇ ਅਮਲ ਸ਼ੁਰੂ ਹੋਣਗੇ ਅਤੇ ਉਨ੍ਹਾਂ ਨੂੰ ਇੰਪਲਾਇਮੈਂਟ ਮਿਲੇਗੀ ਅਤੇ ਕੋਈ ਇਸ ਤਰ੍ਹਾਂ ਪ੍ਰੋਗਰਾਮ ਹੈ ਕਿ ਉਨ੍ਹਾਂ ਨੌਜਵਾਨਾਂ ਨੂੰ ਮਿਨੀ

[ ਮੁੱਖ ਮੰਤਰੀ ]

ਬੱਸਾਂ ਦੇ ਪਰਮਿਟ ਵੀ ਦਿੱਤੇ ਜਾਣ। ਉਮੀਦ ਹੈ ਅਸੀਂ ਇਕ ਹਜ਼ਾਰ ਮਿਨੀ ਬੱਸਾਂ ਦੇ ਪ੍ਰਮਿਟ ਉਨ੍ਹਾਂ ਨੂੰ ਦੇ ਸਕਾਂਗੇ। (ਥੰਪਿੰਗ) ਉਹ ਇਕ ਨੌਜਵਾਨ ਲੈਣਾ ਚਾਹੇ ਉਹ ਲੈ ਸਕਦਾ ਹੈ ਜਾਂ 2 ਨੌਜਵਾਨ ਵੀ ਰਲ ਕੇ ਆਪਸ ਵਿਚ ਸ਼ਾਮਲ ਹੋ ਸਕਦੇ ਹਨ ਕਿਉਂਕਿ ਇਸ ਵਿਚ ਇਨਵੈਸਟਮੈਂਟ ਇਤਨੀ ਹੁੰਦੀ ਹੈ ਕਿ ਸ਼ਾਇਦ ਇਕੱਲਾ ਅਫੋਰਡ ਨਾ ਕਰ ਸਕੇ, ਇਸ ਲਈ ਦੋ ਵੀ ਸ਼ਾਮਲ ਹੋ ਸਕਦੇ ਹਨ। ਇਹ ਇਸ ਕਰਕੇ ਕੀਤਾ ਗਿਆ ਕਿ ਕਿਤੇ ਇਹ ਨਾ ਹੋਵੇ ਉਹ ਘਾਟਾ ਹੀ ਖਾ ਜਾਵੇ ਅਤੇ ਬੱਸ ਵੇਚ ਕੇ ਘਰ ਨੂੰ ਚਲੇ ਜਾਵੇ। ਯਤਨ ਹੋਵੇਗਾ ਕਿ ਇਸ ਕਿਸਮ ਦਾ ਪ੍ਰਬੰਧ ਕੀਤਾ ਜਾਵੇ ਤਾਕਿ ਉਸ ਨੂੰ ਥੋੜ੍ਹਾ ਬਹੁਤ ਲਾਭ ਹੋਵੇ, ਉਹ ਪ੍ਰੋਡਕਟਿਵ ਕੰਮ ਵਿਚ ਲੱਗੇ ਅਤੇ ਰੋਜ਼ਗਾਰ ਕਮਾ ਸਕੇ। ਜਿਥੋਂ ਤੱਕ ਰਿਹੈਬੀਲੀਟੇਸ਼ਨ ਦਾ ਤੁਅੱਲਕ ਸੀ, ਸਪੀਕਰ ਸਾਹਿਬ, ਆਪ ਨੂੰ ਪਤਾ ਹੈ ਕਿ ਇਹ ਲੋਕ ਪੰਜਾਬ ਵਿਚ ਆਏ। ਘਰ ਬਾਰ ਛੱਡ ਕੇ ਆਏ ਸੀ ਉਨ੍ਹਾਂ ਦੇ ਘਰ ਬਾਰ ਫੂਕ ਦਿਤੇ ਗਏ ਸਨ। ਇਹ ਬਹੁਤ ਤਾਦਾਦ ਵਿਚ ਆਏ। ਉਹ ਇਕ-ਇਕ, ਦੋ-ਦੋ ਪੁਸ਼ਤਾਂ ਤੋਂ ਉਥੇ ਵਸੇ ਹੋਏ ਸਨ ਉਹ ਪੰਜਾਬ ਵੱਲ ਤੁਰ ਪਏ। ਸਪੀਕਰ ਸਾਹਿਬ ਜਿਹੜੇ ਪੰਜਾਬੀ ਬਾਹਰ ਵਸੇ ਹੋਏ ਹਨ ਉਹ ਪੰਜਾਬ ਨੂੰ ਪੇਕਾ ਸਮਝਦੇ ਹਨ। ਜਦੋਂ ਕੋਈ ਦੁਖ ਤਕਲੀਫ ਹੁੰਦੀ ਹੈ ਤਾਂ ਉਹ ਆਪਣੇ ਪੇਕੇ ਪੰਜਾਬ ਵਿਚ ਆ ਕੇ ਸਹਾਰਾ ਲੈਂਦੇ ਹਨ। ਪਰ ਜਦੋਂ ਉਹ ਸ਼ੁਰੂ ਵਿਚ ਆਏ ਤਾਂ ਉਨ੍ਹਾਂ ਨੂੰ ਕਿਸੇ ਨੇ ਕੋਈ ਸਹਾਰਾ ਨਾ ਦਿਤਾ, ਅਸੀਂ ਤਾਂ ਜੇਲ੍ਹਾਂ ਵਿਚ ਬੈਠੇ ਅਖਬਾਰਾਂ ਵਿਚ ਪੜ੍ਹਦੇ ਸੀ। ਕੋਸ਼ਿਸ਼ ਕੀਤੀ ਗਈ ਕਿ ਉਹ ਵਾਪਸ ਚਲੇ ਜਾਣ। ਇਸ ਦੇ ਲਈ ਇਥੇ ਸੈਂਟਰ ਤੋਂ ਸੈਕਟਰੀ ਆਏ, ਮੰਤਰੀ ਵੀ ਆਏ ਔਰ ਕਿਹਾ ਵੀ ਕਿ ਤੁਹਾਡਾ ਹਰ ਤਰ੍ਹਾਂ ਨਾਲ ਖਿਆਲ ਰੱਖਾਂਗੇ ਅਤੇ ਤੁਹਾਡੀ ਦੇਖ ਭਾਲ ਕਰਾਂਗੇ। ਕੁਝ ਨੂੰ ਉਹ ਲੈ ਗਏ, ਬਹੁਤ ਸਾਰੇ ਇਥੇ ਰਹਿ ਗਏ । ਪਹਿਲੀ ਸਰਕਾਰ ਨੇ ਉਨ੍ਹਾਂ ਦੀ ਕੋਈ ਸਾਰ ਨਾ ਲਈ। ਪੰਜਾਬ ਦੇ ਲੋਕਾਂ ਦੀ ਸਰਕਾਰ ਆਈ ਉਨ੍ਹਾਂ ਨੇ ਕੁਝ ਸਾਰ ਲਈ। ਇੰਨੇ ਚਿਰ ਵਿਚ ਸਿਆਲ ਆ ਗਿਆ। ਆਉਣ ਵਾਲਿਆਂ ਵਿਚ ਔਰਤਾਂ ਵੀ ਸਨ, ਬੱਚੇ ਵੀ ਸਨ ਅਤੇ ਬਿਰਧ ਵੀ ਸਨ। ਉਨ੍ਹਾਂ ਕੋਲ ਕੋਈ ਗਰਮ ਕਪੜੇ ਨਹੀਂ ਸਨ। ਸਾਡੇ ਨੋਟਿਸ ਵਿਚ ਆਇਆ ਕਿ ਇਕ ਬੱਚਾ ਤਾਂ ਸਰਦੀ ਨਾਲ ਮਰ ਗਿਆ। ਬੜਾ ਦੁੱਖ ਹੋਇਆ। ਆਰਡਰ ਕੀਤੇ ਗਏ ਕਿ ਹਜ਼ਾਰ ਹਜ਼ਾਰ ਰੁਪਿਆ ਸਾਰੀਆਂ ਫੈਮਿਲੀਜ਼ ਨੂੰ ਦਿਤਾ ਜਾਏ, ਪੈਸੇ ਦੀ ਲੋੜ ਪੈਂਦੀ ਹੈ। ਹਜ਼ਾਰ ਹਜ਼ਾਰ ਰੁਪਿਆ ਵੀ ਦਿਤਾ ਗਿਆ ਅਤੇ ਕੰਬਲ ਵੀ ਦਿਤੇ ਗਏ ਤਾਕਿ ਸਿਆਲ ਕੱਟ ਸਕਣ, ਇੰਨੇ ਕੁ ਅਸੀਂ ਯਤਨ ਕੀਤੇ। ਇਕ ਹਾਈ ਪਾਵਰਡ ਕਮੇਟੀ ਬਣਾਈ ਗਈ ਜਿਹੜੀ ਇਹ ਦਸ ਸਕੇ ਕਿ ਕੀ ਕੀ ਅਸੀਂ ਦੇ ਸਕਦੇ ਹਾਂ ਕਿਉਂਕਿ ਅਸੀਂ ਵੀ ਵਿਦਇਨ ਮੀਨਜ਼ ਕਰਨਾ ਹੁੰਦਾ ਹੈ । ਇਹ ਨਹੀਂ ਕਿ ਅਸੀਂ ਸਾਰਿਆਂ ਵਾਸਤੇ ਕਰ ਸਕੇ, ਅਸੀਂ ਕੁਝ ਵਾਸਤੇ ਕਰਨ ਵਿਚ ਸਫਲ ਹੋਏ। ਅਸੀਂ ਗਰੁੱਪਾਂ ਵਿਚ ਆਈਡੈਂਟੀਫਾਈ ਕਰਨ ਦਾ ਪ੍ਰਬੰਧ ਕੀਤਾ ਜਿਨ੍ਹਾਂ ਵਿਚ ਇਕ ਗਰੁੱਪ ਹੈ ਵਿਡੋਜ਼ ਦਾ, ਬਹੁਤ ਸਾਰੀਆਂ ਦਿੱਲੀ ਵਿਚ ਬੈਠੀਆਂ ਹਨ ਅਤੇ ਬਹੁਤ ਸਾਰੀਆਂ ਨੂੰ ਇਥੇ ਆਉਣਾ ਪੈ ਗਿਆ, ਬਹੁਤ ਸਾਰੀਆਂ ਦੇ ਪਤੀ, ਪੁੱਤਰ ਉਨ੍ਹਾਂ ਦੇ ਸਾਹਮਣੇ ਮਾਰ ਦਿਤੇ ਗਏ। ਉਸ ਵਕਤ ਸੰਤ ਹਰਚੰਦ ਸਿੰਘ ਲੌਂਗੋਵਾਲ ਹੋਰੀਂ ਜਿਉਂਦੇ ਸਨ ਅਸੀਂ ਦਿਲੀ ਵੀ ਗਏ ਉਨ੍ਹਾਂ ਦੀਆਂ ਬਸਤੀਆਂ ਵੇਖਣ ਵਾਸਤੇ। ਉਨ੍ਹਾਂ ਦੀਆਂ ਬਸਤੀਆਂ ਨੂੰ ਪੂਰੀ ਤਰ੍ਹਾਂ ਉਜਾੜ ਦਿਤਾ ਗਿਆ ਸੀ, ਅੱਜ ਉਹ ਉਥੇ ਜਾ ਨਹੀਂ ਸਕਦੇ। ਸਾਡੇ ਜਾਣ ਤੇ ਇਹ ਸਮਝਿਆ ਕਿ ਸੰਤ ਜੀ ਆ ਰਹੇ ਹਨ, ਉਹ ਬਸਤੀਆਂ ਵਿਚ ਚਲੇ ਗਏ। ਉਨ੍ਹਾਂ ਨੇ ਜਦ ਆਪਣੇ ਘਰ ਵੇਖੇ ਤਾਂ ਉਹ ਬਰਦਾਸ਼ਤ ਨਹੀਂ ਸਨ ਕਰ ਸਕਦੇ। ਜਿਸ ਵੇਲੇ ਆਪਣੇ ਮਕਾਨ ਵੱਲ ਝਾਕਦੇ ਸੀ ਉਨ੍ਹਾਂ ਦੀਆਂ ਕੂਕਾਂ ਨਿਕਲਦੀਆਂ ਸਨ। ਉਹ ਮੁਹੱਲਿਆਂ ਵਿਚ ਨਹੀਂ ਵੜੇ। ਉਨ੍ਹਾਂ ਵਿਚੋਂ ਕੁਝ ਨੂੰ ਪਲਾਟ ਦਿਤੇ ਗਏ ਹਨ, ਕੁਝ ਨੂੰ ਫਲੈਟ ਦਿਤੇ ਅਏ ਫਲੈਟਾਂ ਦੀ ਕੀਮਤ 30 ਹਜ਼ਾਰ ਰੁਪਏ ਰਖੀ ਗਈ ਹੈ ਔਰ ਇਹ ਰਕਮ ਤਿੰਨ ਹਜ਼ਾਰ ਰੁਪਏ ਸਾਲਾਨਾ ਦੇ ਹਿਸਾਬ ਨਾਲ ਦਸ

ਸਾਲਾਂ ਵਿਚ ਵਸੂਲ ਕਰਨੀ ਹੈ। ਜਿਹੜੇ ਆਪਣੇ ਪਿਛੇ ਮਕਾਨ ਛੱਡ ਕੇ ਆ ਗਏ ਉਥੇ ਜਾ ਨਹੀਂ ਸਕਦੇ ਇਥੇ ਹੀ ਛੋਟੇ ਫਲੈਟਾਂ ਵਿਚ ਰਹਿਣਾ ਪਿਆ। ਉਨ੍ਹਾਂ ਨੂੰ ਸਾਲ ਵਿਚ ਤਿੰਨ ਹਜ਼ਾਰ ਰੁਪਿਆ ਦੇਣਾ ਪਵੇਗਾ। ਅਸੀਂ ਸੋਚਿਆ ਕਿ ਤਿੰਨ ਹਜ਼ਾਰ ਸਾਲਾਨਾ ਤਾਂ ਉਨ੍ਹਾਂ ਨੂੰ ਆਮਦਨ ਨਹੀਂ ਹੋ ਸਕਦੀ ਕਿਵੇਂ ਪੈਸੇ ਦੇਣਗੇ। ਇਹ ਸਮੱਸਿਆ ਬਣ ਗਈ। ਹੁਣ ਅਸੀਂ ਜਤਨ ਕੀਤਾ ਹੈ ਕਿ ਜਿਹੜੇ ਦਿੱਲੀ ਵਿਚ ਪਾਰਲੀਮੈਂਟ ਦੇ ਮੈਂਬਰ ਸਾਹਿਬਾਨ ਹਨ ਉਹ ਉਨ੍ਹਾਂ ਲਈ ਉਥੇ ਕੋਸ਼ਿਸ਼ ਕਰ ਰਹੇ ਹਨ ਤਾਕਿ ਕਿਸੇ ਤਰ੍ਹਾਂ ਇਨ੍ਹਾਂ ਨੂੰ ਰਾਹਤ ਮਿਲ ਸਕੇ। ਉਨ੍ਹਾਂ ਦੇ ਆਪਣੇ ਦੋ-ਦੋ ਲੱਖ, ਚਾਰ-ਚਾਰ ਲੱਖ ਦੇ ਮਕਾਨ ਹਨ ਜਿਨ੍ਹਾਂ ਦੇ ਕੋਈ ਚਾਰ ਆਨੇ ਦੇਣ ਤਕ ਤਿਆਰ ਨਹੀਂ। ਇਸ ਤਰ੍ਹਾਂ ਲਗਦਾ ਹੈ ਕਿ ਉਨ੍ਹਾਂ ਨੂੰ ਜ਼ਬਤ ਕਰਕੇ ਸਰਕਾਰ ਆਪਣੇ ਕਬਜ਼ੇ ਵਿਚ ਲੈਣਾ ਚਾਹੁੰਦੀ ਹੈ। ਜਿਹੜੇ ਜ਼ਾਬਰ ਸਨ ਬਹੁਤ ਸਾਰੇ ਤਾਂ ਉਨ੍ਹਾਂ ਨੇ ਆਪਣੇ ਕਬਜ਼ੇ ਵਿਚ ਰੱਖੇ ਹੋਏ ਹਨ। ਵਿਡੋਜ਼ ਦੋ ਸੌ ਦੇ ਕਰੀਬ ਦਿੱਲੀ ਵਿਚ ਹਨ ਜਿਨ੍ਹਾਂ ਨੂੰ ਕਿ ਕੁਝ ਨਹੀਂ ਦਿਤਾ ਔਰ ਕੁਝ ਮਿਲਣਾ ਵੀ ਨਹੀਂ। ਜਿਹੜੀਆਂ ਸਾਡੇ ਕੋਲ ਆ ਗਈਆਂ ਉਹ ਸੱਤ ਸੌ ਦੇ ਕਰੀਬ ਹਨ, ਉਹ ਰਜਿਸਟਰਡ ਹੋ ਗਈਆਂ, ਅਸੀਂ ਉਨ੍ਹਾਂ ਲਈ ਸਿਖਲਾਈ ਕੇਂਦਰ ਖੋਲ੍ਹ ਦਿਤੇ ਤਾਂ ਕਿ ਉਹ ਸਿਖਲਾਈ ਲੈ ਕੇ ਆਪਣਾ ਕੁਝ ਗੁਜ਼ਾਰਾ ਕਰ ਸਕਣ। ਉਨ੍ਹਾਂ ਨੂੰ 250 ਰੁਪਏ ਬਤੌਰ ਵਜ਼ੀਫੇ ਦੇ ਦਿਤੇ ਜਾ ਰਹੇ ਹਨ, ਜਦ ਤਕ ਉਹ ਸਿਖਲਾਈ ਲੈਕੇ ਆਪਣਾ ਧੰਦਾ ਕਰ ਸਕਣਗੀਆਂ ਲੇਕਿਨ ਸਭ ਤੋਂ ਜ਼ਿਆਦਾ ਜਿਹੜਾ ਅਸੀਂ ਸਮਝਦੇ ਹਾਂ ਉਨ੍ਹਾਂ ਦੀ ਰਿਹਾਇਸ਼ ਦੀ ਗੱਲ ਹੈ। ਉਨ੍ਹਾਂ ਨੂੰ ਰਿਹਾਇਸ਼ੀ ਮਕਾਨ ਦੇਣ ਦਾ ਫੈਸਲਾ ਕੀਤਾ ਗਿਆ ਹੈ। ਵਿਡੋਜ਼ ਨੂੰ ਐਲ.ਆਈ.ਜੀ. ਮਕਾਨ ਮੁਫਤ ਦਿਤੇ ਜਾਣ ਇਹ ਸਮਝ ਕੇ ਕਿ ਮਕਾਨ ਬਿਨਾਂ ਗੱਲ ਨਹੀਂ ਬਣਦੀ। ਐਲ. ਆਈ.ਜੀ. ਦੇ ਮਕਾਨ ਅਸੀਂ ਆਈਡੈਂਟੀਫਾਈ ਕੀਤੇ ਕਿ ਕਿਥੇ ਕਿਥੇ ਬਣੇ ਹੋਏ ਹਨ। ਕੱਲ ਹੀ ਸ਼ਾਮ ਦੇ ਫੰਕਸ਼ਨ ਵਿਚ ਮੁਹਾਲੀ, ਲੁਧਿਆਣਾ ਅਤੇ ਪਟਿਆਲਾ ਵਿਚ ਐਲ. ਆਈ. ਜੀ. ਦੇ ਮਕਾਨ ਤਕਸੀਮ ਕੀਤੇ ਹਨ ਅਤੇ ਡਾਕੂਮੈਂਟਸ ਉਨ੍ਹਾਂ ਦੇ ਹਵਾਲੇ ਕਰ ਦਿਤੇ ਹਨ ਤਾਂ ਕਿ ਉਹ ਆਪਣਾ ਮਕਾਨ ਸਮਝ ਕੇ ਰਹਿ ਸਕਣ ਅਤੇ ਅਹਿਸਤਾ ਅਹਿਸਤਾ ਉਨ੍ਹਾਂ ਦੇ ਖਾਣ ਪੀਣ ਦਾ ਪ੍ਰਬੰਧ ਹੋ ਜਾਵੇ ਅਤੇ ਕੋਈ ਛੋਟੇ ਮੋਟੇ ਪੈਸਿਆਂ ਨਾਲ ਕੰਮ ਵੀ ਚਲ ਜਾਵੇ। ਜਿਹੜੇ ਲੋਕ ਉਧਰੋਂ ਆਏ ਸਨ ਉਜੜ ਕੇ ਉਨ੍ਹਾਂ ਵਾਸਤੇ ਹੋਰ ਵੀ ਸਹੂਲਤਾਂ ਦਿਤੀਆਂ ਗਈਆਂ ਹਨ। ਅਖਬਾਰਾਂ ਵਿਚ ਐਡਵਰਟਾਈਜ਼ ਕੀਤਾ ਸੀ ਉਹ ਇਹ ਹੈ ਕਿ ਕੁਝ ਪਲਾਟ ਰਿਹਾਇਸ਼ੀ ਅਤੇ ਕੁਝ ਕਮਰਸ਼ੀਅਲ ਪਲਾਟ ਰਾਖਵੇਂ ਰਖੇ ਗਏ, ਉਨ੍ਹਾਂ ਦੀਆਂ ਕਿਸ਼ਤਾਂ ਲੰਬੀਆਂ ਕਰ ਦਿਤੀਆਂ, ਸੂਦ ਘੱਟ ਕਰ ਦਿਤਾ। ਦੋ ਸਾਲਾਂ ਵਿਚ ਉਨ੍ਹਾਂ ਨੂੰ ਕੁਝ ਨਹੀਂ ਦੇਣਾ ਪਏਗਾ, ਉਸ ਦੇ ਬਾਦ ਕਿਸ਼ਤਾਂ ਸ਼ੁਰੂ ਹੋਣਗੀਆਂ ਔਰ ਸਾਰੀ ਰਕਮ ਉਹ 25 ਸਾਲਾਂ ਵਿਚ ਮੋੜ ਦੇਣਗੇ। ਬਹੁਤ ਹੀ ਸਖਾਲੇ ਤਰੀਕੇ ਨਾਲ ਇਹ ਪਲਾਟ ਔਰ ਮਕਾਨ ਮਿਲ ਸਕਣਗੇ। ਜਿਥੋਂ ਤਕ ਹੋ ਸਕਿਆ ਮਾੜੀ ਮੋਟੀ ਨੌਕਰੀ ਦਿਤੀ ਜਾਏਗੀ, ਇੰਡਸਟਰੀਅਲ ਪਲਾਟ ਦਿਤੇ ਜਾਣਗੇ। ਐਸੀਆਂ ਕੁਝ ਸਹੂਲਤਾਂ ਰੱਖੀਆਂ ਹਨ। ਇਹ ਇਕ ਦੂਸਰਾ ਪ੍ਰੋਗਰਾਮ ਸੀ। ਸਾਡੇ ਜਿਹੜੇ ਸੋਰਸ ਹਨ ਉਨ੍ਹਾਂ ਮੁਤਾਬਿਕ ਮਿਹਨਤ ਕਰਨੀ ਪਈ, ਪੈਸੇ ਖਰਚ ਕਰਨੇ ਪਏ ਪਰ ਸਾਨੂੰ ਕਾਮਯਾਬੀ ਹੋਈ। ਕੁਝ ਵਿਡੋਜ਼ ਦੇ ਬੱਚੇ ਹਨ ਜਿਨ੍ਹਾਂ ਦੀ ਪੜ੍ਹਾਈ ਦਾ ਬੰਦੋਬਸਤ ਉਹ ਨਹੀਂ ਕਰ ਸਕਦੇ। ਇਕ ਵਿੱਡੋ ਬੱਚੇ ਕਦੋਂ ਤਕ ਪੜ੍ਹਾ ਸਕੇਗੀ। ਇਸ ਲਈ ਸਰਕਾਰ ਨੇ ਜ਼ਰੂਰੀ ਸਮਝਿਆ ਹੈ ਕਿ ਉਨ੍ਹਾਂ ਦੇ ਬੱਚਿਆਂ ਦੀ ਤਾਲੀਮ ਦਾ ਇੰਤਜ਼ਾਮ ਕੀਤਾ ਜਾਵੇ ਔਰ ਸਕੂਲ ਤੋਂ ਲੈ ਕੇ ਕਾਲਜ ਲੈਵਲ ਤਕ ਮੁਫਤ ਇੰਤਜ਼ਾਮ ਕੀਤਾ ਹੈ। ਉਨ੍ਹਾਂ ਨੂੰ ਵਜ਼ੀਫੇ ਦਿਤੇ ਜਾਣਗੇ। ਫਿਰ ਵੇਖਿਆ ਕਿ ਇਥੇ ਕਦੇ ਕਿਸੇ ਦੀ ਸਰਕਾਰ ਹੋਵੇਗੀ ਅਤੇ ਕਦੇ ਕਿਸੇ ਦੀ ਔਰ ਉਨ੍ਹਾਂ ਨੂੰ ਕਿਥੋਂ ਵਜ਼ੀਫੇ ਦਿੱਤੇ ਜਾਣਗੇ ਇਸ ਦੇ ਲਈ ਅਸੀਂ 50 ਲੱਖ ਰੁਪਏ ਦਾ ਐਂਡੋਨ ਕਰੀਏਟ ਕਰ ਦਿਤਾ ਹੈ। ਇਹ ਵਜ਼ੀਫੇ ਉਸਦੇ ਵਿਆਜ ਵਿਚੋਂ ਦਿਤੇ ਜਾਣਗੇ ਅਤੇ ਜੇ ਲੋੜ ਪਈ ਤਾਂ ਇਹ ਹੋਰ ਵਧਾ ਦਿਆਂਗੇ।

[ਮੁੱਖ ਮੰਤਰੀ]

ਇਸਦੇ ਨਾਲ ਹੀ ਕੁਝ ਹੋਰ ਮਸਲੇ ਸਨ। ਫੌਜੀਆਂ ਦਾ ਬੜਾ ਗੰਭੀਰ ਮਸਲਾ ਸੀ। ਉਹ ਮਸਲਾ ਜਿਸ ਤੇ ਲੋਕਾਂ ਦੀਆਂ ਅੱਖਾਂ ਲੱਗੀਆਂ ਹੋਈਆਂ ਸਨ। ਬਲਿਊ ਸਟਾਰ ਓਪਰੇਸ਼ਨ ਨੂੰ ਮੁੱਖ ਰੱਖ ਕੇ, ਸੈਂਟੀਮੈਂਟਲ ਹੋ ਕੇ ਕੁਝ ਫੌਜੀਆਂ ਨੇ ਬੈਰਕਾਂ ਛੱਡ ਦਿਤੀਆਂ ਸਨ ਅਤੇ ਅੰਮ੍ਰਿਤਸਰ ਵਲ ਤੁਰ ਪਏ ਸਨ। ਉਸ ਨੂੰ ਬਗਾਵਤ ਨਹੀਂ ਕਿਹਾ ਜਾ ਸਕਦਾ, ਉਨ੍ਹਾਂ ਨੇ ਕਿਸੇ ਤੇ ਕੋਈ ਹਮਲਾ ਨਹੀਂ ਕੀਤਾ, ਕਿਸੇ ਨੂੰ ਮਾਰਿਆ ਨਹੀਂ, ਕਿਸੇ ਦੇ ਡਾਕਾ ਨਹੀਂ ਮਾਰਿਆ, ਉਹ ਸੈਂਟੀਮੈਂਟਲ ਹੋ ਕੇ ਆਪਣੀਆਂ ਬੈਰਕਾਂ ਛੱਡ ਆਏ। ਕਈ ਥਾਵਾਂ ਤੇ ਉਨ੍ਹਾਂ ਦਾ ਮੁਕਾਬਲਾ ਹੋ ਗਿਆ। ਕੋਈ 70 ਦੇ ਕਰੀਬ ਮਾਰੇ ਗਏ ਅਤੇ 30 ਦੇ ਕਰੀਬ ਲਾਪਤਾ ਹਨ। ਇਸ ਤਰ੍ਹਾਂ ਦੇ ਹਾਲਾਤ ਹੋ ਗਏ ਸਨ। ਕਈਆਂ ਨੂੰ ਜੇਲ੍ਹ ਹੋ ਗਈ ਸੀ, ਕਈਆਂ ਨੂੰ ਸਜ਼ਾਵਾਂ ਹੋ ਰਹੀਆਂ ਸਨ। ਇਸ ਬਾਰੇ ਵੀ ਸੰਤ ਹੋਰਾਂ ਨੇ ਆਪ ਗਲ ਉਸ ਵੇਲੇ ਚੁੱਕੀ ਤੇ ਕਿਹਾ ਕਿ ਜਿਨ੍ਹਾਂ ਨੂੰ ਸਜ਼ਾਵਾਂ ਹੋ ਚੁੱਕੀਆਂ ਹਨ ਉਨ੍ਹਾਂ ਵਿਚ ਰਿਆਇਤ ਕੀਤੀ ਜਾਵੇ, ਜਿਨ੍ਹਾਂ ਦੇ ਕੇਸ ਚਲਦੇ ਹਨ ਉਨ੍ਹਾਂ ਨੂੰ ਕਾਫੀ ਰਿਆਇਤ ਦਿਤੀ ਜਾਵੇ ਕਿਉਂਕਿ ਉਨ੍ਹਾਂ ਨੇ ਧਰਮ ਦੇ ਪ੍ਰਤੀ ਸੈਂਟੀਮੈਂਟਲ ਹੋ ਕੇ ਇਹ ਗੱਲ ਕੀਤੀ ਹੈ ਕੋਈ ਬਗਾਵਤ ਤਾਂ ਨਹੀਂ ਕੀਤੀ। ਉਨ੍ਹਾਂ ਫੈਸਲਿਆਂ ਦੇ ਮੁਤਾਬਿਕ ਬਹੁਤ ਵੱਡੀ ਤਾਦਾਦ ਵਿਚ ਵਾਪਸ ਨੌਕਰੀਆਂ ਵਿਚ ਲੈ ਲਏ ਗਏ। ਮੈਨੂੰ ਆਂਕੜੇ ਮਿਲੇ ਹਨ, ਮੈਂ ਸਮਝਦਾ ਹਾਂ ਕਿ ਕਾਫੀ ਹਦ ਤਕ ਠੀਕ ਹੋਣਗੇ ਕਿਉਂਕਿ ਫੌਜੀ ਯੂਨਿਟਾਂ ਵਿਚ ਬੰਦੇ ਭੇਜੇ। ਸਿਕੰਦਰਾਬਾਦ, ਹੈਦਰਾਬਾਦ ਅਤੇ ਆਸਾਮ ਵਿਚ ਵੀ ਅਸੀਂ ਆਪਣੇ ਅਫਸਰ ਭੇਜੇ, ਪੜਤਾਲ ਕੀਤੀ ਗਈ। ਕੋਈ 2765 ਜਾਂ 2770 ਦੇ ਕਰੀਬ ਫੌਜੀ ਸਨ ਜਿਹੜੇ ਇਨਵਾਲਵਡ ਸਨ। ਉਨ੍ਹਾਂ ਵਿਚੋਂ 21 ਜਾਂ 22 ਸੌ ਦੇ ਕਰੀਬ ਮੁੜ ਨੌਕਰੀਆਂ ਵਿਚ ਬਹਾਲ ਹੋ ਚੁੱਕੇ ਹਨ (ਥੰਪਿੰਗ) ਇਹ ਬਹੁਤ ਵੱਡੀ ਅਚੀਵਮੈਂਟ ਹੈ। ਅੱਜ ਤਕ ਫੌਜ ਦੇ ਇਤਿਹਾਸ ਵਿਚ ਐਸੀ ਗੱਲ ਨਹੀਂ ਹੋਈ। ਮੈਨੂੰ ਕਾਫੀ ਫੌਜੀ ਜਰਨੈਲ ਮਿਲਦੇ ਰਹਿੰਦੇ ਹਨ ਉਹ ਕਹਿੰਦੇ ਹਨ ਕਿ ਇਹ ਇਕ ਅਨੋਖੀ ਗੱਲ ਹੋਈ ਹੈ, ਇਹ ਇਕ ਅਜੂਬਾ ਹੋਇਆ ਹੈ। ਮੈਂ ਸਮਝਦਾ ਹਾਂ ਕਿ ਇਹ ਸੰਤ ਜੀ ਔਰ ਪ੍ਰਾਈਮ ਮਨਿਸਟਰ ਦੀ ਆਪਸੀ ਗੱਲਬਾਤ ਦਾ ਨਤੀਜਾ ਸੀ ਜੋ ਇਹ ਹੋ ਸਕਿਆ ਨਹੀਂ ਤਾਂ ਇਹ ਹੋਣਾ ਬਹੁਤ ਮੁਸ਼ਕਿਲ ਸੀ। ਆਈ. ਐਨ. ਏ. ਦੇ ਵੇਲੇ ਜਦੋਂ ਫੌਜ ਨੇ ਬਗਾਵਤ ਕੀਤੀ ਸੀ ਤਾਂ ਉਸ ਵੇਲੇ ਵੀ ਜਿਨ੍ਹਾਂ ਅਫਸਰਾਂ ਨੂੰ ਨੌਕਰੀ ਤੋਂ ਕਢਿਆ ਗਿਆ ਸੀ ਉਨ੍ਹਾਂ ਨੂੰ ਫਿਰ ਕਦੇ ਨੌਕਰੀ ਤੇ ਬਹਾਲ ਨਹੀਂ ਕੀਤਾ ਗਿਆ। ਮੈਂ ਸਮਝਦਾ ਹਾਂ ਕਿ ਇਹ ਇਸ ਦੇਸ਼ ਵਿਚ ਪਰੰਪਰਾ ਪਈ ਹੈ ਕਿ ਉਨ੍ਹਾਂ ਨੂੰ ਮੁੜ ਕੇ ਫੌਜ ਵਿਚ ਲੈ ਲਿਆ ਗਿਆ ਹੈ। ਇਹ ਕੋਈ 21-22 ਸੌ ਦੇ ਕਰੀਬ ਆਦਮੀ ਸਨ। ਲੇਕਿਨ ਮੈਨੂੰ ਖੁਸ਼ੀ ਹੈ ਕਿ ਇਨ੍ਹਾਂ ਵਿਚੋਂ ਬਹੁਤ ਸਾਰੇ ਫਿਰ ਆਪਣੀ ਨੌਕਰੀ ਤੇ ਬਹਾਲ ਹੋ ਗਏ ਹਨ। ਕੁਝ ਲੋਕ ਅਜਿਹੇ ਹਨ ਜਿਹੜੇ ਰਸਤੇ ਵਿਚ ਸ਼ਹੀਦ ਹੋ ਗਏ, ਉਨ੍ਹਾਂ ਵਿਚੋਂ 100 ਬੰਦੇ ਤਾਂ ਅਸੀਂ ਆਈਡੈਂਟੀਫਾਈ ਵੀ ਕਰ ਲਏ ਹਨ ਔਰ ਅਸੀਂ ਇਸ ਗਲ ਦਾ ਫੈਸਲਾ ਕੀਤਾ ਹੈ ਕਿ ਉਨ੍ਹਾਂ ਦੇ ਰਿਸ਼ਤੇਦਾਰਾਂ ਨੂੰ, ਉਨ੍ਹਾਂ ਦੀਆਂ ਬੇਵਾ ਨੂੰ ਉਨ੍ਹਾਂ ਦੇ ਘਰੀਂ 5-5 ਸੌ ਰੁਪਿਆ ਭੇਜਿਆ ਜਾਵੇ ਔਰ ਮੈਨੂੰ ਖੁਸ਼ੀ ਹੈ ਕਿ ਇਹ ਭੇਜਿਆ ਵੀ ਜਾ ਰਿਹਾ ਹੈ ਔਰ ਉਨ੍ਹਾਂ ਦੇ ਬੱਚਿਆਂ ਦੀ ਪੜ੍ਹਾਈ ਦਾ ਇੰਤਜ਼ਾਮ ਵੀ ਕੀਤਾ ਹੈ। ਅਸੀਂ ਇਹ ਵੀ ਫੈਸਲਾ ਕੀਤਾ ਹੈ ਕਿ 5-5 ਏਕੜ ਜ਼ਮੀਨ ਵੀ ਉਨ੍ਹਾਂ ਨੂੰ ਦਿਤੀ ਜਾਵੇ ਜਾਂ ਸ਼ਹਿਰਾਂ ਵਿਚ ਰਹਿਣ ਵਾਸਤੇ ਮੁਨਾਸਿਬ ਪਲਾਟ ਦਿਤੇ ਜਾਣ। ਇਨ੍ਹਾਂ ਨੂੰ 5 ਹਜ਼ਾਰ ਐਕਸ-ਗਰੇਸ਼ੀਆ ਗਰਾਂਟ ਵੀ ਦੇਣੀ ਹੈ। ਭਾਵੇਂ ਖਜ਼ਾਨੇ ਵਿਚ ਪੈਸੇ ਵੀ ਨਹੀਂ ਸਨ ਪਰ ਫਿਰ ਵੀ ਅਸੀਂ ਇਹ ਜ਼ਰੂਰੀ ਸਮਝਿਆ ਕਿ ਇਤਨਾ ਦੇਣਾ ਸਾਡਾ ਜ਼ਰੂਰੀ ਫਰਜ਼ ਬਣਦਾ ਹੈ। ਇਹ ਥੋੜ੍ਹਾ ਹੈ, ਇਹ ਕੋਈ ਜ਼ਿਆਦਾ ਨਹੀਂ ਹੈ। ਇਸ ਤੋਂ ਇਲਾਵਾ ਜੋ ਜੇਲ੍ਹਾਂ ਵਿਚ ਹਨ ਉਨ੍ਹਾਂ ਨੂੰ ਵੀ 5 5 ਸੌ ਰੁਪਿਆ ਦੇਣ ਦੀ ਕੋਸ਼ਿਸ਼ ਕੀਤੀ ਹੈ। ਮੈਨੂੰ ਖੁਸ਼ੀ ਹੈ ਕਿ ਪਹਿਲੀ ਕਿਸ਼ਤ ਉਨ੍ਹਾਂ ਦੇ ਘਰ ਚਲੀ ਵੀ ਗਈ ਹੈ ਔਰ ਉਨ੍ਹਾਂ ਵਲੋਂ ਸਾਡੇ ਕੋਲ ਚਿੱਠੀਆਂ ਆਈਆਂ ਹਨ ਔਰ ਉਨ੍ਹਾਂ ਨੇ ਧਨਵਾਦ ਕੀਤਾ ਹੈ ਉਨ੍ਹਾਂ ਦਾ ਜਿਨ੍ਹਾਂ ਅਫਸਰਾਂ ਨੇ ਬਹੁਤ

ਥੋੜ੍ਹੇ ਸਮੇਂ ਵਿਚ ਮਿਹਨਤ ਕਰਕੇ ਇਹ ਕੰਮ ਕੀਤਾ ਹੈ। 63 ਲੱਖ ਰੁਪਿਆ ਇਸ ਕੰਮ ਦੀ ਖਾਤਰ ਰੱਖਿਆ ਗਿਆ ਹੈ। ਇਸ ਤੋਂ ਇਲਾਵਾ ਜਿਹੜੇ ਡਿਸਚਾਰਜ ਹੋ ਗਏ ਸਨ ਉਨ੍ਹਾਂ ਬਾਰੇ ਵੀ ਅਕਾਰਡ ਵਿਚ ਜ਼ਿਕਰ ਆਇਆ ਹੈ। ਇਹ ਕੋਈ 237 ਦੇ ਕਰੀਬ ਹਨ ਇਨ੍ਹਾਂ ਵਿਚੋਂ 200 ਦੇ ਕਰੀਬ ਤਾਂ ਨੌਕਰੀ ਤੇ ਫਿਰ ਲੈ ਲਿਤੇ ਗਏ ਹਨ ਔਰ ਜਿਹੜੇ ਰਹਿੰਦੇ ਹਨ ਉਨ੍ਹਾਂ ਨੂੰ ਅਸੀਂ ਕਿਤੇ ਨਾ ਕਿਤੇ ਐਡਜਸਟ ਕਰਨ ਦਾ ਪ੍ਰਬੰਧ ਕੀਤਾ ਹੈ। ਕਿਸੇ ਨੂੰ ਪੁਲਿਸ ਵਿਚ ਔਰ ਕਿਸੇ ਨੂੰ ਸਿਵਿਲ ਵਿਚ ਅਤੇ ਕਿਸੇ ਨੂੰ ਇੰਡਸਟਰੀ ਵਿਚ ਭੇਜਣ ਦੀ ਕੋਸ਼ਿਸ਼ ਕੀਤੀ ਹੈ, ਅਸੀਂ ਚਾਹੁੰਦੇ ਹਾਂ ਕਿ ਉਨ੍ਹਾਂ ਵਿਚੋਂ ਕੋਈ ਵਿਹਲਾ ਨਾ ਰਹੇ ।

ਇਸ ਦੇ ਨਾਲ ਹੀ ਜਿਹੜੇ ਡਿਸਏਬਲ ਹੋ ਗਏ ਹਨ ਉਨ੍ਹਾਂ ਨੂੰ ਵੀ ਐਕਸਗਰੇਸ਼ੀਆ ਗਰਾਂਟ 2,000 ਰੁਪਏ ਤੋਂ 10 ਹਜ਼ਾਰ ਰੁਪਏ ਤਕ ਦੇਣ ਦਾ ਫੈਸਲਾ ਕੀਤਾ ਹੈ। ਇਸ ਤੋਂ ਇਲਾਵਾ ਇਨ੍ਹਾਂ ਨੂੰ 250 ਰੁਪਏ ਮਹੀਨਾ ਪੈਨਸ਼ਨ ਵੀ ਦਿਤੀ ਜਾਵੇ ਇਸ ਦਾ ਫੈਸਲਾ ਕੀਤਾ ਹੈ। ਇਸ ਦੇ ਨਾਲ ਹੀ, ਸਪੀਕਰ ਸਾਹਿਬ, ਸਾਡੇ ਨੋਟਿਸ ਵਿਚ ਹੋਰ ਗੱਲ ਹੈ ਕਿ ਇਹ ਜੋ ਪੰਜਾਬ ਦੀ ਮੂਵਮੈਂਟ ਚੱਲੀ ਉਸ ਵਿਚ ਪੰਜਾਬ ਦੇ ਹਿੱਤਾਂ ਵਾਸਤੇ ਵੱਡੀਆਂ ਤੋਂ ਵੱਡੀਆਂ ਕੁਰਬਾਨੀਆਂ ਲੋਕਾਂ ਨੂੰ ਦੇਣੀਆਂ ਪਈਆਂ । ਕੁਝ ਓਪ-ਰੇਸ਼ਨ ਬਲਿਊ ਸਟਾਰ ਵਿਚ ਸ਼ਹੀਦ ਹੋ ਗਏ, ਸੜਕਾਂ ਰੋਕਣ ਦੀ ਮੂਵਮੈਂਟ ਚਲੀ ਉਨ੍ਹਾਂ ਵਿਚ ਜਿਹੜੇ ਸ਼ਹੀਦ ਹੋਏ ਉਨ੍ਹਾਂ ਦਾ ਜ਼ਿਕਰ ਵੀ ਅਕਾਰਡ ਵਿਚ ਆਇਆ ਹੈ। ਇਸ ਲਈ 20-20 ਹਜ਼ਾਰ ਰੁਪਿਆ ਜਿਹੜੇ ਸ਼ਹੀਦ ਹੋਏ ਹਨ ਉਨ੍ਹਾਂ ਨੂੰ ਦੇਣ ਦਾ ਫੈਸਲਾ ਕੀਤਾ ਹੈ। ਇਸ ਵਿਚੋਂ 2 ਕਰੋੜ 27 ਲੱਖ ਰੁਪਿਆ ਅੰਮ੍ਰਿਤਸਰ ਵਿਚ ਵੀ ਦਿਤਾ ਗਿਆ ਹੈ ਔਰ ਕੁੱਲ ਇਸ ਵਾਸਤੇ 5 ਕਰੋੜ 1 ਲੱਖ ਰੁਪਿਆ ਰੱਖਿਆ ਗਿਆ ਹੈ। ਇਸ ਤੋਂ ਇਲਾਵਾ ਸ਼ਾਇਦ ਹੋਰ ਰਕਮ ਵੀ ਖਰਚ ਕਰਨੀ ਪਵੇ। ਇਹ ਇਕ ਚੁਣੌਤੀ ਸੀ ਜਿਸ ਨੂੰ ਅਸੀਂ ਫੇਸ ਕਰਨ ਵਿਚ ਕਾਮਯਾਬ ਹੋਏ ਹਾਂ। ਜੇ ਕਿਤੇ ਥੋੜ੍ਹੀ ਬਹੁਤ ਕਮੀ ਰਹਿ ਗਈ ਹੈ ਤਾਂ ਉਸ ਨੂੰ ਛੇਤੀ ਪੂਰਾ ਕਰਨ ਦਾ ਯਤਨ ਕਰਾਂਗੇ ।

ਹੁਣ ਮੈਂ ਲਾਅ ਐਂਡ ਆਰਡਰ ਦੀ ਗੱਲ ਕਰਦਾ ਹਾਂ। ਇਹ ਲਾਅ ਐਂਡ ਆਰਡਰ ਦੀ ਪਰਾਬਲਮ ਕਿਉਂ ਹੋ ਗਈ ਹੈ? ਇਸ ਦੀ ਕਾਫੀ ਵੱਡੀ ਬੈਕਗਰਾਊਂਡ ਹੈ। ਬੈਕਗਰਾਊਂਡ ਇਹ ਹੈ ਕਿ ਇਥੇ ਹਾਲਾਤ ਵਿਗੜੇ ਔਰ ਗਵਰਨਰੀ ਰਾਜ ਹੋ ਗਿਆ। ਉਸ ਤੋਂ ਬਾਅਦ ਓਪਰੇਸ਼ਨ ਬਲਿਊ ਸਟਾਰ ਹੋਇਆ। ਇਹ ਐਸਾ ਬਲੰਡਰ ਕਦਮ ਸੀ ਔਰ ਮੈਂ ਸਮਝਦਾ ਹਾਂ ਕਿ ਇਕ ਐਸੀ ਘਿਨਾਉਣੀ ਗੱਲ ਸੀ ਜਿਸ ਨਾਲ ਇਤਨਾ ਵੱਡਾ ਨੁਕਸਾਨ ਹੋਇਆ। ਨਾ ਸਿਰਫ ਬੇ-ਗੁਨਾਹ ਲੋਕ ਮਾਰੇ ਗਏ, ਨਾ ਸਿਰਫ ਦਰਬਾਰ ਸਾਹਿਬ, ਹਰਿਮੰਦਰ ਸਾਹਿਬ ਤੇ ਅਕਾਲ ਤਖਤ ਸਾਹਿਬ ਦੀ ਬੇਅਦਬੀ ਕੀਤੀ ਗਈ ਬਲਕਿ ਸਾਰੇ ਤਖਤ ਸਾਹਿਬ ਨੂੰ ਢਹਿ ਢੇਰੀ ਕਰ ਦਿਤਾ ਗਿਆ ਔਰ ਲੋਕਾਂ ਦੇ ਮਨਾ ਤੇ ਬਹੁਤ ਭਾਰੀ ਸੱਟ ਵੱਜੀ। ਸਿੱਖਾਂ ਦੇ ਮਨਾਂ ਤੇ ਸੱਟ ਵੱਜੀ। ਉਨ੍ਹਾਂ ਦਾ ਜੋ ਨੁਕਸਾਨ ਹੋਇਆ ਉਸ ਦਾ ਅਸਰ ਸਾਰੇ ਸੰਸਾਰ ਵਿਚ ਸਿਖਾਂ ਤੇ ਪਿਆ। ਅਜ ਵੀ ਜਦੋਂ ਕਦੀ ਵੀ ਗੱਲ ਚਲਦੀ ਹੈ ਤਾਂ ਉਹ ਗੱਲ ਦਿਮਾਗ ਵਿਚ ਆ ਜਾਂਦੀ ਹੈ ਔਰ ਉਹ ਸਾਰੀਆਂ ਗੱਲਾਂ ਮਨ ਵਿਚ ਰਪੀਟ ਹੋ ਜਾਂਦੀਆਂ ਹਨ। ਜਿਨ੍ਹਾਂ ਨੇ ਅਕਾਲ ਤਖਤ ਦੀ ਮੁਰੰਮਤ ਹੋਣ ਤੋਂ ਪਹਿਲਾਂ ਦਰਸ਼ਨ ਕੀਤੇ ਹਨ, ਉਥੇ ਤਸਵੀਰਾਂ ਵੇਖੀਆਂ ਹਨ ਉਹ ਉਨ੍ਹਾਂ ਦੇ ਮਨਾਂ ਨੂੰ ਕੰਬਾ ਦਿੰਦੀਆਂ ਹਨ। ਉਹ ਐਸੇ ਹਾਲਾਤ ਸਨ । ਇਸ ਤੋਂ ਬਾਅਦ ਨਵੰਬਰ ਦੇ ਰਾਇਟਸ ਆ ਗਏ। ਇਸ ਨੇ ਹਾਲਾਤ ਹੋਰ ਵਿਗਾੜ ਦਿਤੇ। ਇਤਨਾ ਭਾਰੀ ਫਸਾਦ ਹੋਇਆ ਕਿ ਇਤਿਹਾਸ ਵਿਚ ਸੁਣਨ ਵਿਚ ਨਹੀਂ ਆਇਆ ਹੋਣਾ । 1947 ਵਿਚ ਕਾਫੀ ਵੱਡੀ ਤਾਦਾਦ ਵਿਚ ਫਸਾਦ ਹੋਏ ਸਨ ਪਰ ਜਿਸ ਬੇਰਹਿਮੀ ਨਾਲ ਇਥੇ ਸਭ ਕੁਝ ਹੋਇਆ ਉਹ ਸ਼ਾਇਦ ਹੀ ਕਦੇ ਹੋਇਆ ਹੋਵੇ। ਔਰਤਾਂ, ਬੁੱਢਿਆਂ ਨੂੰ, ਕਿਸੇ ਨੂੰ ਵੀ ਸਪੇਅਰ ਨਹੀਂ ਕੀਤਾ ਗਿਆ। ਘਰ ਦੇ ਸਾਰੇ ਦੇ ਸਾਰੇ

[ਮੁੱਖ ਮੰਤਰੀ]

ਜੀਅ ਮਾਰ ਦਿਤੇ ਗਏ। ਬਹਿਬੂਦੀ ਦਾ ਉਹ ਨਾਚ ਹੋਇਆ ਕਿ ਉਨ੍ਹਾਂ ਜ਼ਖਮਾਂ ਨੂੰ ਕਿੰਨਾ ਵੀ ਠੀਕ ਕਰੀਏ ਪਰ ਉਹ ਠੀਕ ਹੋਣ ਤੇ ਨਹੀਂ ਆਉਂਦੇ। ਜ਼ਖਮਾਂ ਤੇ ਮਰਹਮ ਲਾਉਣ ਦੀ ਕੋਸ਼ਿਸ਼ ਕੀਤੀ ਜਾਂਦੀ ਰਹੀ ਪਰ ਸਾਨੂੰ ਤਾਂ ਨਜ਼ਰ ਨਹੀਂ ਆਉਂਦੇ ਉਹ ਜ਼ਖਮ ਠੀਕ ਹੁੰਦੇ। ਸੰਤ ਜੀ ਨੇ ਕੋਸ਼ਿਸ਼ ਕੀਤੀ ਸੀ ਜਦੋਂ ਉਹ ਜੇਲ੍ਹ ਤੋਂ ਬਾਹਰ ਆਏ ਤਾਂ ਉਨ੍ਹਾਂ ਨੇ ਇਸ ਦੀ ਜੂਡੀਸ਼ੀਅਲ ਇਨਕੁਆਇਰੀ ਦੀ ਮੰਗ ਕੀਤੀ ਸੀ ਤਾਕਿ ਮੁਕੱਦਮੇਂ ਚਲਣ ਔਰ ਜਿਨ੍ਹਾਂ ਦਾ ਨੁਕਸਾਨ ਹੋਇਆ ਹੈ ਉਨ੍ਹਾਂ ਨੂੰ ਇਹ ਮਹਿਸੂਸ ਹੋਏ ਕਿ ਉਹ ਵੀ ਦੇਸ਼ ਦੇ ਸਿਟੀਜ਼ਨ ਹਨ ਉਨ੍ਹਾਂ ਦੀ ਵੀ ਕੋਈ ਗੱਲ ਸੁਣੀ ਜਾਂਦੀ ਹੈ। ਅਸੀਂ ਇਸ ਆਵਾਜ਼ ਨੂੰ ਬੁਲੰਦ ਕੀਤਾ ਕਿ ਇਨ੍ਹਾਂ ਹਾਲਾਤ ਦੀ ਇਨਕੁਆਇਰੀ ਹੋਣੀ ਚਾਹੀਦੀ ਹੈ। ਆਵਾਜ਼ ਸੁਣੀ ਗਈ ਔਰ ਇਨਕੁਆਇਰੀ ਦੇ ਆਰਡਰ ਦਿੱਲੀ ਦੇ ਕਰ ਦਿੱਤੇ। ਕਾਨਪੁਰ ਔਰ ਬੋਕਾਰੋ ਜੋ ਕੁਝ ਹੋਇਆ ਸੀ ਉਸ ਨੂੰ ਛੱਡ ਦਿਤਾ ਗਿਆ। ਅਸੀਂ ਫਿਰ ਆਵਾਜ਼ ਚੁੱਕੀ ਕਿ ਕਾਨਪੁਰ ਔਰ ਬੋਕਾਰੋ ਨੂੰ ਇਨਕੁਆਇਰੀ ਵਿਚ ਸ਼ਾਮਲ ਕਰਨਾ ਚਾਹੀਦਾ ਹੈ ਔਰ ਇਸ ਤੋਂ ਬਾਅਦ ਕਾਨਪੁਰ ਔਰ ਬੋਕਾਰੋ ਦੀ ਇਨਕੁਆਇਰੀ ਦੇ ਵੀ ਆਰਡਰ ਹੋ ਗਏ। ਇਹ ਕਿਹਾ ਜਾਂਦਾ ਹੈ ਕਿ ਇਕੱਲੇ ਦਿੱਲੀ ਵਿਚ ਉਨ੍ਹਾਂ ਦੰਗੇ ਫਸਾਦਾਂ ਵਿਚ 4000 ਦੇ ਕਰੀਬ ਬੰਦੇ ਮਾਰੇ ਗਏ। ਇਸ ਤੋਂ ਤਾਦਾਦ ਜ਼ਿਆਦਾ ਵੀ ਹੋ ਸਕਦੀ ਹੈ। ਉਨ੍ਹਾਂ ਦੀਆਂ ਬੇਵਾਂ 12 ਸੌ ਦੇ ਕਰੀਬ ਤਾਂ ਹਾਲੇ ਵੀ ਦਿੱਲੀ ਵਿਚ ਰਹਿ ਰਹੀਆਂ ਹਨ। ਕਈਆਂ ਨੇ ਸ਼ਾਦੀ ਵੀ ਕਰਵਾ ਲਈ ਹੈ। ਕਈ ਦਿੱਲੀ ਛੱਡ ਕੇ ਚਲੇ ਗਏ ਹਨ। ਇਸ ਵਿਚ ਕਰੋੜਾਂ ਰੁਪਏ ਦਾ ਨੁਕਸਾਨ ਹੋਇਆ। ਉਨ੍ਹਾਂ ਦਾ ਸਮਾਨ ਲੁਟਿਆ ਗਿਆ। ਸਾਨੂੰ ਪਤਾ ਲੱਗਾ ਹੈ ਕਿ ਉਸ ਵੇਲੇ 12 ਸੌ ਦੇ ਕਰੀਬ ਬੰਦੇ ਗ੍ਰਿਫਤਾਰ ਵੀ ਕੀਤੇ ਗਏ ਉਨ੍ਹਾਂ ਨੂੰ ਜੁਡੀਸ਼ੀਅਲ ਅਦਾਲਤ ਦੇ ਸਾਹਮਣੇ ਵੀ ਪੇਸ਼ ਕੀਤਾ ਗਿਆ। ਐਸਾ ਵੀ ਕਿਹਾ ਗਿਆ ਸੀ ਕਿ ਦਿੱਲੀ ਵਿਚ ਸਾਢੇ ਚਾਰ ਕਰੋੜ ਰੁਪਏ ਦਾ ਮਾਲ ਪੁਲਿਸ ਨੇ ਬਰਾਮਦ ਵੀ ਕਰ ਲਿਆ ਹੈ ਅਤੇ ਥਾਣਿਆਂ ਵਿਚ ਮਾਲ ਪਹੁੰਚ ਵੀ ਗਿਆ ਹੈ ਅਤੇ ਇਸੇ ਤਰ੍ਹਾਂ ਇਹ ਵੀ ਪਤਾ ਲੱਗਾ ਸੀ ਕਿ ਕਾਨਪੁਰ ਵਿਚ 1.75 ਕਰੋੜ ਰੁਪਏ ਦਾ ਮਾਲ ਪੁਲਿਸ ਨੇ ਬਰਾਮਦ ਵੀ ਕਰ ਲਿਆ ਹੈ ਅਤੇ ਪੁਲਿਸ ਨੇ ਕੁਝ ਲੋਕਾਂ ਨੂੰ ਰੰਗੇ ਹਥੋਂ ਫੜਿਆ ਵੀ ਹੈ। ਇਸੇ ਤਰ੍ਹਾਂ ਗੱਲ ਇੰਦੌਰ ਵਿਚ ਚਲੀ ਸੀ। ਇਨ੍ਹਾਂ ਗੱਲਾਂ ਨੂੰ ਸੁਣ ਕੇ ਮੇਰੇ ਮਨ ਵਿਚ ਸ਼ਾਂਤੀ ਹੋਈ ਸੀ ਕਿ ਕੁਝ ਮਾਲ ਪੁਲਿਸ ਨੇ ਬਰਾਮਦ ਕਰ ਲਿਆ ਅਤੇ ਕੁਝ ਲੋਕ ਫੜੇ ਗਏ ਹਨ ਅਤੇ ਇਨ੍ਹਾਂ ਉਤੇ ਕੇਸਿਜ਼ ਚੱਲਣਗੇ ਅਤੇ ਪਤਾ ਲੱਗ ਜਾਵੇਗਾ ਕਿ ਇਨ੍ਹਾਂ ਦੇ ਪਿਛੇ ਕੌਣ ਲੋਕ ਸਨ ਅਤੇ ਇਨ੍ਹਾਂ ਲੋਕਾਂ ਨੂੰ ਸਜ਼ਾਵਾਂ ਮਿਲਣਗੀਆਂ। ਪਰ, ਸਪੀਕਰ ਸਾਹਿਬ, ਅਫਸੋਸ ਦੇ ਨਾਲ ਕਹਿੰਦਾ ਹਾਂ ਕਿ ਸਾਰੇ ਹਿੰਦੁਸਤਾਨ ਵਿਚ ਕਿਸੇ ਦੇ ਖਿਲਾਫ ਹੁਣ ਤਕ ਕੋਈ ਕੇਸ ਨਹੀਂ ਚਲ ਰਿਹਾ। ਜਿੰਨੇ ਕਤਲ ਕੀਤੇ ਸਨ ਅਤੇ ਮਾਸੂਮ ਬੱਚਿਆਂ ਦਾ ਕਤਲ ਕੀਤਾ ਸੀ ਉਨ੍ਹਾਂ ਉਤੇ ਵੀ ਕੋਈ ਮੁਕੱਦਮਾ ਨਹੀਂ ਚਲ ਰਿਹਾ। ਇਸ ਤੋਂ ਇਲਾਵਾ ਕਰੋੜਾਂ ਰੁਪਏ ਦਾ ਮਾਲ ਬਰਾਮਦ ਹੋਇਆ ਇਹ ਪੁਲਿਸ ਦੇ ਰਿਕਾਰਡ ਵਿਚ ਹੈ ਪਰ ਉਹ ਵਾਪਸ ਲੋਕਾਂ ਨੂੰ ਦਿਤਾ ਨਹੀਂ ਗਿਆ, ਜਿਨ੍ਹਾਂ ਦਾ ਨੁਕਸਾਨ ਹੋਇਆ ਸੀ ਅਤੇ ਇਹ ਗਲ ਰਿਕਾਰਡ ਤੋਂ ਸਾਬਤ ਹੁੰਦੀ ਹੈ। ਨਾ ਹੀ ਕਿਸੇ ਦੇ ਖਿਲਾਫ ਕੋਈ ਕੇਸ ਚਲ ਰਿਹਾ ਹੈ। ਜੇਕਰ ਕੇਸਿਜ਼ ਚੱਲ ਰਹੇ ਹਨ ਉਹ 4 ਕੇਸਿਜ਼ ਸਾਰੇ ਹਿੰਦੁਸਤਾਨ ਵਿਚ 4 ਸਿੱਖਾਂ ਉਤੇ ਚਲ ਰਹੇ ਹਨ ਜਿਨ੍ਹਾਂ ਨੇ ਆਪਣੀ ਜਾਨ ਦੀ ਹਿਫਾਜ਼ਤ ਕਰਨ ਲਈ ਹਿੰਮਤ ਵਿਖਾਈ ਸੀ। ਇਕ ਕੇਸ ਦੇਹਰਾਦੂਨ ਦੀ ਅਦਾਲਤ ਦੇ ਵਿਚ ਚੱਲ ਰਿਹਾ ਹੈ ਉਸ ਬੰਦੇ ਦੇ ਖਿਲਾਫ ਜਿਸ ਦੇ ਘਰ ਨੂੰ ਘੇਰਾ ਪਾਇਆ ਗਿਆ ਅਤੇ ਕਾਰ ਅਤੇ ਸਕੂਟਰ ਨੂੰ ਸਾੜ ਦਿਤਾ ਸੀ ਅਤੇ ਉਹ ਆਪਣੀ ਜਾਨ ਬਚਾਉਣ ਦੀ ਖਾਤਰ ਮਕਾਨ ਦੀ ਛੱਤ ਤੇ ਚੜ੍ਹ ਗਿਆ ਸੀ ਅਤੇ ਉਸ ਕੋਲ ਫਾਇਰ ਆਰਮਜ਼ ਦਾ ਲਾਇਸੰਸ ਸੀ ਅਤੇ ਉਸ ਨੇ ਫਾਇਰ ਕੀਤਾ ਤਾਕਿ ਉਹ ਲੋਕ ਜਿਨ੍ਹਾਂ ਨੇ ਮਕਾਨ ਨੂੰ ਘੇਰਾ ਪਾਇਆ ਹੋਇਆ ਸੀ ਉਹ ਡਰਦੇ ਭੱਜ ਜਾਣ। ਫਾਇਰ ਕਰਨ ਦੇ ਨਾਲ ਇਕ

ਬੰਦਾ ਮਰ ਗਿਆ ਅਤੇ ਇਕ ਜ਼ਖਮੀ ਹੋ ਗਿਆ ਪਰ ਉਸ ਸਰਦਾਰ ਦੇ ਉਪਰ ਉਥੇ ਦੀ ਸਰਕਾਰ ਨੇ ਕੇਸ ਚਲਾ ਦਿਤਾ ਹੈ। ਇਸੇ ਤਰ੍ਹਾਂ ਦਾ ਇਕ ਹੋਰ ਕੇਸ ਸ਼ਾਹਜਹਾਨਪੁਰ ਦਾ ਹੈ। ਇਸ ਸਿਖ ਦੇ ਘਰ ਨੂੰ ਘੇਰਾ ਪਾਇਆ ਗਿਆ ਅਤੇ ਘਰ ਵਿਚ ਅੱਗ ਲਗਾ ਦਿਤੀ ਅਤੇ ਉਸ ਦੀ ਜਾਇਦਾਦ ਦਾ ਨੁਕਸਾਨ ਕਰ ਦਿਤਾ ਅਤੇ ਉਸ ਨੇ ਆਪਣੀ ਪਸਤੌਲ ਵਿਚੋਂ ਗੋਲੀ ਚਲਾ ਦਿਤੀ ਜਿਸ ਦਾ ਉਸ ਕੋਲ ਲਾਇਸੰਸ ਸੀ। ਇਸੇ ਤਰ੍ਹਾਂ ਦਾ ਇਕ ਹੋਰ ਕੇਸ ਹੈ ਜਿਹੜਾ ਸਿੱਖ ਦੇ ਨਾਲ ਸਬੰਧਤ ਹੈ। ਇਹ ਬਿਹਾਰ ਦਾ ਹੈ। ਇਸ ਦੇ ਘਰ ਨੂੰ ਘੇਰਾ ਪਾਇਆ ਗਿਆ ਅਤੇ ਘਰ ਦੀਆਂ ਔਰਤਾਂ ਨੂੰ ਫੜ ਕੇ ਲੈ ਗਏ ਅਤੇ ਜਦ ਉਸ ਕੋਲੋਂ ਨਹੀਂ ਰਿਹਾ ਗਿਆ ਤਾਂ ਉਸਨੇ ਮਕਾਨ ਦੀ ਛੱਤ ਤੇ ਚੜ੍ਹ ਕੇ ਗੋਲੀ ਚਲਾ ਦਿਤੀ ਜਿਸ ਨਾਲ ਇਕ ਜ਼ਖਮੀ ਹੋ ਗਿਆ ਅਤੇ ਇਕ ਬੰਦਾ ਮਾਰਿਆ ਗਿਆ ਸੀ। ਉਨ੍ਹਾਂ ਉਤੇ ਕੇਸਿਜ਼ ਚੱਲ ਰਹੇ ਹਨ। ਉਸ ਨੇ ਆਪਣੀ ਹਿਫਾਜ਼ਤ ਦੀ ਖਾਤਰ ਅਤੇ ਔਰਤਾਂ ਦੀ ਇੱਜ਼ਤ ਦੀ ਖਾਤਰ ਇਹ ਗੋਲੀ ਚਲਾਈ ਸੀ ਅਤੇ ਉਸ ਉਤੇ ਸਰਕਾਰ ਨੇ ਕੇਸ ਚਲਾ ਦਿਤਾ ਹੈ। ਮੈਂ ਇਹ ਗੱਲਾਂ ਜਿਹੜੀਆਂ ਹਾਊਸ ਦੇ ਵਿਚ ਦਸ ਰਿਹਾ ਹਾਂ ਇਹ ਗੌਰਮਿੰਟ ਆਫ ਇੰਡੀਆ ਦੇ ਨੋਟਿਸ ਵਿਚ ਵੀ ਲਿਆਂਦੀਆਂ ਹਨ ਅਤੇ ਹਾਈਐਸਟ ਲੈਵਲ ਤੇ ਨੋਟਿਸ ਵਿਚ ਲਿਆਂਦੀਆਂ ਹਨ ਅਤੇ ਕਿਹਾ ਹੈ ਕਿ ਇਸ ਤਰ੍ਹਾਂ ਦੇ 4 ਕੇਸਿਜ਼ ਦੇਸ਼ ਵਿਚ ਚੱਲ ਰਹੇ ਹਨ ਔਰ ਤੁਸੀਂ ਕਹਿੰਦੇ ਹੋ ਕਿ ਅਸੀਂ ਸਿੱਖਾਂ ਦੇ ਜ਼ਖਮਾਂ ਉਤੇ ਮਰਹਮ ਪੱਟੀ ਕਰ ਰਹੇ ਹਾਂ। ਪਰ ਬਾਕੀ ਲੋਕਾਂ ਉਤੇ ਕੋਈ ਕੇਸਿਜ਼ ਨਹੀਂ ਚਲ ਰਹੇ ਹਨ ਜਿਹੜੇ ਇਸ ਦੇ ਪਿਛੇ ਸਨ। ਫਿਰ ਅਸੀਂ ਮੰਗ ਕੀਤੀ ਕਿ ਇਨ੍ਹਾਂ ਦੀ ਇਨਕੁਆਇਰੀ ਕਰਵਾਈ ਜਾਏ ਤਾਕਿ ਪਤਾ ਲਗ ਸਕੇ। ਜਦੋਂ ਇਨਕੁਆਇਰੀ ਸ਼ੁਰੂ ਹੋਈ ਤਾਂ ਉਸ ਵਿਚ ਲੋਕਾਂ ਨੇ ਐਫੀਡੈਵਿਟ ਦੇਣੇ ਸਨ। ਜਦੋਂ ਲੋਕਾਂ ਨੇ ਐਫੀਡੈਵਿਟ ਦਾਇਰ ਕਰਨੇ ਸਨ ਅਤੇ ਤਾਰੀਖ ਆ ਗਈ ਤਾਂ ਐਫੀਡੈਵਿਟ ਦੇਣ ਤੋਂ ਬਾਅਦ ਹੀ ਇਨਕੁਆਇਰੀ ਹੋਣੀ ਸੀ ਅਤੇ ਉਨ੍ਹਾਂ ਐਫੀਡੈਵਿਟਾਂ ਵਾਲਿਆਂ ਨੇ ਹੀ ਗਵਾਹ ਬਣਨਾ ਸੀ ਜਿਨ੍ਹਾਂ ਨੇ ਐਫੀਡੈਵਿਟ ਦੇਣਾ ਸੀ ਉਨ੍ਹਾਂ ਨੂੰ ਗੁੰਡਿਆਂ ਨੇ ਮਾਰਿਆ ਅਤੇ ਧਮਕੀਆਂ ਦਿਤੀਆਂ ਗਈਆਂ ਕਿ ਤੁਹਾਨੂੰ ਜਾਨੋਂ ਮਾਰ ਦਿਤਾ ਜਾਵੇਗਾ ਅਗਰ ਤੁਸੀਂ ਐਫੀਡੈਵਿਟ ਦੇਵੋਗੇ। ਜਿਨ੍ਹਾਂ ਨੇ ਐਫੀਡੈਵਿਟ ਦੇਣਾ ਸੀ ਇਨ੍ਹਾਂ ਵਿਚੋਂ ਬਹੁਤ ਸਾਰੀਆਂ ਔਰਤਾਂ ਸਨ ਜਿਨ੍ਹਾਂ ਦੇ ਕਿਸੇ ਦਾ ਘਰ ਵਾਲਾ ਮਾਰਿਆ ਗਿਆ ਅਤੇ ਕਿਸੇ ਦਾ ਸਹੁਰਾ ਮਾਰਿਆ ਗਿਆ ਅਤੇ ਘਰ ਵਿਚ ਆਦਮੀ ਕੋਈ ਰਿਹਾ ਨਹੀਂ ਸੀ ਪਰ ਇਨ੍ਹਾਂ ਗੁੰਡਿਆਂ ਦੇ ਰਾਹੀਂ ਉਨ੍ਹਾਂ ਨੂੰ ਰੋਕਣ ਦੀ ਕਾਫੀ ਕੋਸ਼ਿਸ਼ ਕੀਤੀ ਗਈ ਪਰ ਫਿਰ ਵੀ ਐਫੀਡੈਵਿਟ ਦਾਇਰ ਕੀਤੇ ਗਏ ਅਤੇ ਇਨ੍ਹਾਂ ਲੋਕਾਂ ਨੇ ਆਪਣੇ ਕੈਂਪ ਲਗਾਏ ਹੋਏ ਸਨ ਜਿਥੇ ਉਹ ਰਹਿੰਦੇ ਸਨ। ਕੈਂਪਾਂ ਵਿਚ ਇਨ੍ਹਾਂ ਗੁੰਡਿਆਂ ਨੇ ਮਾਰਿਆ ਪਰ ਫਿਰ ਵੀ ਐਫੀਡੈਵਿਟ ਦਿਤੇ ਗਏ। ਸਪੀਕਰ ਸਾਹਿਬ, ਦਿੱਲੀ ਵਿੱਚ ਇਕ ਬਜਰੰਗ ਸਿੰਘ, ਹਿੰਦੂ ਜੈਂਟਲਮੈਨ, ਹੈ ਉਸ ਨੇ 90 ਵਿਧਵਾ ਔਰਤਾਂ ਨੂੰ ਆਪਣੇ ਘਰ ਵਿਚ ਕੈਂਪ ਲਗਾ ਕੇ ਰਖਿਆ ਸੀ ਅਤੇ ਆਪਣਾ ਸਹਾਰਾ ਦਿਤਾ ਸੀ। ਉਸ ਨੇ ਕਿਸੇ ਤੋਂ ਪੈਸਾ ਤਕ ਨਹੀਂ ਲਿਆ ਅਤੇ ਉਸਨੇ ਆਪਣੇ ਘਰ ਦੀ ਪਰਾਪਰਟੀ ਵੇਚ ਕੇ ਉਨਾਂ ਵਿਧਵਾਵਾਂ ਦੀ ਸਹਾਇਤਾ ਕੀਤੀ। ਉਹ ਆਪ ਵਕੀਲ ਹੈ ਅਤੇ ਆਪਣੀ ਪਰਾਪਰਟੀ ਦੇ ਨਾਲ ਇਸ ਕੈਂਪ ਨੂੰ ਚਲਾਉਂਦਾ ਰਿਹਾ ਹੈ। ਇਸ ਕੈਂਪ ਨੂੰ ਵੇਖਣ ਵਾਸਤੇ ਸੰਤ ਜੀ ਅਤੇ ਮੈਂ ਵੀ ਗਿਆ ਸੀ। ਪੁਲਿਸ ਨੇ ਉਸ ਨੂੰ ਤੰਗ ਕੀਤਾ ਅਤੇ ਮਿਉਸਪਲ ਕਾਰਪੋਰੇਸ਼ਨ ਨੇ ਉਸ ਦਾ ਮਕਾਨ ਢਾਹੁਣ ਦਾ ਨੋਟਿਸ ਦੇ ਦਿਤਾ ਕਿ ਇਹ ਪਬਲਿਕ ਪਲੇਸ ਤੇ ਬਣਿਆ ਹੋਇਆ ਹੈ ਅਤੇ ਇਹ ਗਲਤ ਜਗ੍ਹਾ ਉਤੇ ਬਣਿਆ ਹੋਇਆ ਹੈ। ਇਸ ਮਕਾਨ ਦਾ ਪੁਰਾਣਾ 17-18 ਸਾਲ ਦਾ ਕੋਈ ਕੇਸ ਹੋਵੇਗਾ ਉਸ ਦਾ ਅਧਾਰ ਬਣਾ ਕੇ ਕਾਰਪੋਰੇਸ਼ਨ ਨੇ ਉਸ ਦਾ ਮਕਾਨ ਢਹਾ ਦਿਤਾ ਅਤੇ ਉਸ ਨੇ ਮਕਾਨ ਦੇ ਢਹਿੰਦੇ ਦੀ ਵੀਡੀਓ ਫਿਲਮ ਬਣਾਈ ਹੈ ਅਤੇ ਉਹ ਲੋਕਾਂ ਨੂੰ ਵਿਖਾਉਂਦਾ ਹੈ ਅਤੇ ਢਹਿੰਦੇ ਹੋਏ ਮਕਾਨ ਉਤੇ ਲੇਟਿਆ ਹੋਇਆ ਹੈ। ਉਸ ਦੇ ਮਕਾਨ ਨੂੰ ਢਾਹੁਣ ਤੋਂ ਬਾਦ ਛੱਡਿਆ ਨਹੀਂ ਗਿਆ। ਉਹ ਆਪਣਾ ਕੇਸ ਸੁਪਰੀਮ

[ਮੁੱਖ ਮੰਤਰੀ]

ਕੋਰਟ ਤੱਕ ਲੜਦਾ ਰਿਹਾ ਹੈ ਕਿਉਂਕਿ ਉਹ ਖੁਦ ਐਡਵੋਕੇਟ ਸੀ ਅਤੇ ਹੁਣ ਤਕ ਉਹ ਬੇਸਹਾਰਾ ਔਰਤਾਂ ਦੀ ਮੱਦਦ ਕਰ ਰਿਹਾ ਹੈ ਅਤੇ ਆਪਣੀ ਜਾਇਦਾਦ ਵੇਚ ਕੇ ਸੇਵਾ ਕਰ ਰਿਹਾ ਹੈ। 30 ਔਰਤਾਂ ਜਿਹੜੀਆਂ ਵਿਧਵਾ ਹੋ ਗਈਆਂ ਸਨ ਉਨ੍ਹਾਂ ਦੀਆਂ ਉਸ ਨੇ ਦੁਬਾਰਾ ਸ਼ਾਦੀਆਂ ਕਰਵਾ ਦਿੱਤੀਆਂ ਸਨ ਅਤੇ ਉਸ ਕੋਲ ਉਨ੍ਹਾਂ ਦੀਆਂ ਰਾਜ਼ੀ ਖੁਸ਼ੀ ਦੀਆਂ ਚਿੱਠੀਆਂ ਵੀ ਆਉਂਦੀਆਂ ਹਨ ਜਿਹੜੀਆਂ ਉਸ ਨੇ ਸਾਨੂੰ ਵਿਖਾਈਆਂ ਅਤੇ ਫੋਟੋ ਵੀ ਵਿਖਾਈਆਂ ਜਿਸ ਵਿਚ ਉਸ ਨੇ ਉਨ੍ਹਾਂ ਵਿਧਵਾਵਾਂ ਦਾ ਵਿਵਾਹ ਹੁੰਦਾ ਵਿਖਾਇਆ ਹੈ। ਸਪੀਕਰ ਸਾਹਿਬ, ਇਸ ਬੰਦੇ ਨੇ ਕੱਲ੍ਹ ਮਿਸ਼ਰਾ ਕਮਿਸ਼ਨ ਕੋਲ ਐਫੀਡੈਵਿਟ ਦੇਣਾ ਸੀ ਅਤੇ ਉਹ ਆਪਣੀ ਕਾਰ ਵਿਚ ਬੈਠ ਕੇ ਜਦੋਂ ਮਿਸ਼ਰਾ ਕਮਿਸ਼ਨ ਦੇ ਦਫਤਰ ਕੋਲ ਗਿਆ ਤਾਂ ਉਸ ਉਤੇ ਗੋਲੀਆਂ ਚਲਾਈਆਂ ਗਈਆਂ ਅਤੇ ਉਸ ਨੇ ਬੜੀ ਬਹਾਦਰੀ ਵਿਖਾਈ ਅਤੇ ਉਹ ਮਿਸ਼ਰਾ ਕਮਿਸ਼ਨ ਕੋਲ ਜ਼ਖਮੀ ਹਾਲਤ ਵਿਚ ਪਹੁੰਚ ਗਿਆ ਅਤੇ ਕਮਿਸ਼ਨ ਨੂੰ ਸਾਰੀ ਗੱਲ ਦੱਸੀ ਅਤੇ ਉਸ ਨੂੰ ਉਨ੍ਹਾਂ ਨੇ ਚੁੱਕ ਕੇ ਹਸਪਤਾਲ ਪਹੁੰਚਾਇਆ। ਇਹ ਕੱਲ੍ਹ ਦੀ ਗੱਲ ਹੈ, ਸ਼ਾਮ ਤੱਕ ਸਾਨੂੰ ਇਹ ਇਨਫਰਮੇਸ਼ਨ ਆਈ ਸੀ ਅਤੇ ਉਸਤੋਂ ਬਾਅਦ ਕੀ ਹੋਇਆ ਹੈ ਉਸ ਦੀ ਖਬਰ ਹਾਲੇ ਤੱਕ ਸਾਡੇ ਕੋਲ ਨਹੀਂ ਆਈ। ਜਿਹੜਾ ਉਸ ਨੇ ਕਮਿਸ਼ਨ ਕੋਲ ਐਫੀਡੈਵਿਟ ਦੇਣਾ ਸੀ ਉਹ ਉਨ੍ਹਾਂ ਬੰਦਿਆਂ ਦੇ ਖਿਲਾਫ ਵੀ ਜਾਣਾ ਸੀ ਜਿਨ੍ਹਾਂ ਨੇ ਰਾਇਟਸ ਦੇ ਵਕਤ ਗਲਤ ਕੰਮ ਕੀਤੇ ਸਨ ਅਤੇ ਪੁਲਿਸ ਦੇ ਖਿਲਾਫ ਵੀ ਜਾਣਾ ਸੀ ਅਤੇ ਉਸ ਦੀ ਜਾਨ ਲੈਣ ਦੀ ਕੋਸ਼ਿਸ਼ ਕੀਤੀ ਗਈ। ਫੇਰ ਇਹ ਕਹਿੰਦੇ ਹਨ ਕਿ ਅਸੀਂ ਉਨ੍ਹਾਂ ਦੀ ਮਰ੍ਹਮ ਪੱਟੀ ਕਰ ਰਹੇ ਹਾਂ। ਹੁਣ ਤੁਸੀਂ, ਸਪੀਕਰ ਸਾਹਿਬ, ਦੇਖ ਲਵੋ ਕਿ ਇਹ ਇਨਕੁਆਇਰੀ ਚੱਲ ਰਹੀ ਹੈ। ਇਨ੍ਹਾਂ ਹਾਲਾਤ ਵਿਚ ਸਾਡੇ ਤੇ ਇਲਜ਼ਾਮ ਲਗਾ ਰਹੇ ਹਨ ਕਿ ਪੰਜਾਬ ਵਿਚ ਹਾਲਾਤ ਨਾਰਮਲ ਨਹੀਂ ਹੋ ਰਹੇ। ਮੈਂ ਇਨ੍ਹਾਂ ਨੂੰ ਹਾਲਾਤ ਤੋਂ ਜਾਣੂੰ ਕਰਵਾਉਂਦਾ ਹਾਂ ਅਤੇ ਇਨ੍ਹਾਂ ਪਿਛਲੇ ਅਤੇ ਹੁਣ ਦੇ ਸਮੇਂ ਵਿਚ ਹੋਏ ਕਰਾਈਮ ਦਾ ਵੇਰਵਾ ਦੱਸਦਾ ਹਾਂ ਅਤੇ ਆਂਕੜੇ ਪੇਸ਼ ਕਰਦਾ ਹਾਂ। ਪੰਜਾਬ ਤੋਂ ਬਾਹਰਲੇ ਸੂਬਿਆਂ ਵਿਚ ਕਤਲ ਜਿਆਦਾ ਹੁੰਦੇ ਹਨ ਪਰ ਚੂੰਕਿ ਉਹ ਅਖਬਾਰਾਂ ਵਿਚ ਆਉਂਦਾ ਨਹੀਂ ਹੈ ਅਤੇ ਇਥੇ ਇਹ ਅਖਬਾਰਾਂ ਵਿਚ ਸੁਰਖੀਆਂ ਬਣਾ ਕੇ ਪੇਸ਼ ਕਰਦੇ ਹਨ। ਇਨ੍ਹਾਂ ਦੀਆਂ ਆਪਣੀਆਂ 4 ਏਜੰਸੀਆਂ ਹਨ ਜਿਥੋਂ ਇਨ੍ਹਾਂ ਨੂੰ ਖਬਰ ਮਿਲਦੀ ਹੈ। ਇਨ੍ਹਾਂ ਹਾਲਾਤ ਵਿਚ ਲਾਅ ਐਂਡ ਆਰਡਰ ਦੀ ਪੁਜ਼ੀਸ਼ਨ ਨੂੰ ਇਹ ਵਧਾ ਚੜ੍ਹਾ ਕੇ ਪੇਸ਼ ਕਰਕੇ ਖਰਾਬ ਕਰ ਰਹੇ ਹਨ। ਲਾਅ ਐਂਡ ਆਰਡਰ ਦੀ ਹਾਲਤ ਇਤਨੀ ਖਰਾਬ ਨਹੀਂ ਹੈ ਜਿਤਨੀ ਇਹ ਦੱਸ ਰਹੇ ਹਨ। ਇਨ੍ਹਾਂ ਵਲੋਂ ਕਿਹਾ ਗਿਆ ਕਿ ਇਨ੍ਹਾਂ ਦੇ ਪੀਰੀਅਡ ਵਿਚ 250 ਕਤਲ ਹੋ ਗਏ ਹਨ, ਕੋਈ ਕਹਿੰਦਾ ਹੈ 350 ਹੋ ਗਏ ਹਨ ਜਦ ਕਿ ਇਨ੍ਹਾਂ ਦਾ ਹੋਮ ਮਨਿਸਟਰ ਆਫ ਇੰਡੀਆ ਪਾਰਲੀਮੈਂਟ ਵਿਚ ਕਹਿੰਦਾ ਹੈ ਕਿ 50-51 ਕਤਲ ਹੋਏ ਹਨ ਪਰ ਇਹ ਉਸ ਨੂੰ ਮੰਨਣ ਲਈ ਤਿਆਰ ਨਹੀਂ ਹਨ ਅਤੇ ਕਹਿੰਦੇ ਹਨ ਕਿ ਇਹ ਇਨਫਰਮੇਸ਼ਨ ਉਨ੍ਹਾਂ ਨੂੰ ਪੰਜਾਬ ਸਰਕਾਰ ਨੇ ਤਿਆਰ ਕਰਕੇ ਦਿਤੀ ਹੋਵੇਗੀ ਅਤੇ ਕਹਿੰਦੇ ਹਨ ਕਿ ਹੋਮ ਮਨਿਸਟਰ ਨੇ ਗਲਤ ਬਿਆਨੀ ਹਾਊਸ ਵਿਚ ਕੀਤੀ ਹੈ। ਇਹ ਕਹਿੰਦੇ ਹਨ ਕਿ ਸਾਡੇ ਸੋਰਸ ਆਫ ਇਨਫਰਮੇਸ਼ਨ ਦੇ ਮੁਤਾਬਿਕ 350 ਕਤਲ ਹੋਏ ਹਨ। ਇਨ੍ਹਾਂ ਦਾ ਸੋਰਸ ਆਫ ਇਨਫਰਮੇਸ਼ਨ 4 ਏਜੰਸੀਆਂ ਹਨ ਅਤੇ ਹੁਣ ਇਕ ਥਰਡ ਏਜੰਸੀ ਹੋਰ ਆ ਗਈ ਹੈ। ਹੁਣ, ਸਪੀਕਰ ਸਾਹਿਬ, ਮੈਂ ਆਂਕੜੇ 1 ਅਕਤੂਬਰ, 1984 ਤੋਂ ਲੈ ਕੇ 28 ਫਰਵਰੀ, 1986 ਤੱਕ ਪੇਸ਼ ਕਰਦਾ ਹਾਂ। ਇਸ ਪੀਰੀਅਡ ਵਿਚ ਅੱਤਵਾਦੀਆਂ ਨੇ ਕਾਫੀ ਕਤਲ ਕੀਤੇ ਸਨ ਅਤੇ ਫੌਜ ਦਾ ਰਾਜ ਸਟੇਟ ਵਿਚ ਸੀ। ਉਸ ਸਮੇਂ 27 ਕਤਲ ਫਿਰ ਵੀ ਹੋ ਗਏ ਸਨ ਲੇਕਿਨ ਸਾਡੇ ਪੀਰੀਅਡ ਵਿਚ 51 ਹੋਏ ਹਨ। ਇਹ ਫਰਕ 24 ਦਾ ਹੈ ਜਿਹੜਾ ਵੱਧ ਹੈ ਅਤੇ ਸਾਨੂੰ ਦੁੱਖ ਹੁੰਦਾ ਹੈ ਜਦੋਂ ਕਤਲ ਹੁਦੇ ਹਨ। ਸਾਨੂੰ ਔਖਿਆਈ ਹੁਦੀ ਹੈ। ਇਨ੍ਹਾਂ ਦੇ ਨਾਲ ਰੌਬਰੀਜ਼ ਇਨਕਲੂਡਿੰਗ ਬੈਂਕ ਰੌਬਰੀਜ਼ ਦੇ ਕੇਸਿਜ਼ ਉਸ ਸਮੇਂ 51 ਹੋਏ ਸਨ ਜਦ ਕਿ ਸਾਡੇ ਪੀਰੀਅਡ ਵਿਚ 29 ਹੋਏ ਹਨ

ਅਤੇ 22 ਕੇਸਿਜ਼ ਘੱਟ ਹੋਏ ਹਨ। ਪੁਲਿਸ ਐਨਕਾਊਂਟਰਜ਼ ਦੇ ਕੇਸਿਜ਼ 24 ਪਹਿਲੇ ਹੋਏ ਸਨ ਪਰ ਸਾਡੇ ਵਕਤ ਇਹ ਕੇਸਿਜ਼ ਕੇਵਲ 7 ਹੋਏ ਹਨ। ਪਰਾਪਰਟੀ ਡੈਮੇਜ ਦੇ ਕੇਸਿਜ਼ ਉਸ ਸਮੇਂ 44 ਹੋਏ ਸਨ ਜਦ ਕਿ ਸਾਡੇ ਪੀਰੀਅਡ ਵਿਚ ਇਹ ਸਾਰੇ 8 ਕੇਸਿਜ਼ ਹੋਏ ਹਨ। ਸੈਡੀਸ਼ੀਅਸ ਐਕਟੀਵਿਟੀਜ਼ ਦੇ ਕੇਸਿਜ਼ ਜਿਸ ਤਰ੍ਹਾਂ ਇਨ੍ਹਾਂ ਨੇ ਕੋਈ ਖਾਲਿਸਤਾਨ ਦਾ ਝੰਡਾ ਚੜ੍ਹਾ ਦਿਤਾ, ਕਿਸੇ ਸਕੂਲ ਵਿਚ, ਕਿਸੇ ਗੁਰਦੁਆਰੇ ਵਿਚ, ਇਹ ਕੇਸਿਜ਼ ਪਹਿਲੇ 68 ਹੋਏ ਸਨ ਅਤੇ ਹੁਣ ਇਹ ਕੇਸਿਜ਼ ਕੇਵਲ 8 ਹੋਏ ਹਨ। ਪਬਲਿਕ ਐਸਾਲਟ ਦੇ ਕੇਸਿਜ਼ ਜਿਸ ਤਰ੍ਹਾਂ ਕਿਸੇ ਨੇ ਮੰਦਰ ਵਿਚ ਗਾਂ ਦੀ ਪੂਛ ਸੁੱਟ ਦਿਤੀ ਜਾਂ ਗੁਰਦੁਆਰੇ ਦੇ ਸਰੋਵਰ ਵਿਚ ਬੀੜੀ ਸੁਟ ਦਿਤੀ, ਇਸ ਤਰ੍ਹਾਂ ਦੇ ਕੇਸਿਜ਼ ਪਹਿਲੇ 5 ਹੋਏ ਸਨ ਅਤੇ ਸਾਡੇ ਪੀਰੀਅਡ ਵਿਚ ਇਸ ਤਰ੍ਹਾਂ ਦੇ ਕੇਸਿਜ਼ 2 ਹੋਏ ਹਨ। ਇਸੇ ਤਰ੍ਹਾਂ ਐਕਸ-ਪਲੋਸਿਵ ਕੇਸਿਜ਼ ਘੱਟ ਹੋਏ ਹਨ ਅਤੇ ਆਰਮਜ਼ ਐਕਟ ਦੇ ਕੇਸਿਜ਼ ਵੀ ਘੱਟ ਹੋਏ ਹਨ, ਇਹ ਕੇਵਲ 20 ਹੋਏ ਹਨ। ਹੁਣ ਮੈਂ ਦੱਸਦਾ ਹਾਂ ਕਿ ਪਿਛੇ 256 ਕੇਸਿਜ਼ ਟੋਟਲ ਹੋਏ ਸਨ ਅਤੇ ਸਾਡੇ ਪੀਰੀਅਡ ਵਿਚ ਕੇਵਲ 133 ਕੇਸਿਜ਼ ਹੋਏ ਹਨ। ਇਨ੍ਹਾਂ ਅੰਕੜਿਆਂ ਨੂੰ ਵੇਖਦੇ ਹੋਏ ਕਰਾਈਮਜ਼ ਦੀ ਪੁਜ਼ੀਸ਼ਨ ਕਈ ਬਹੁਤ ਖਰਾਬ ਨਹੀਂ ਹੈ ਜਿੰਨੀ ਇਹ ਬਣਾ ਰਹੇ ਹਨ ਅਤੇ ਸਾਨੂੰ ਬਦਨਾਮ ਕਰ ਰਹੇ ਹਨ। ਲੇਕਿਨ ਇਨ੍ਹਾਂ ਹਾਲਾਤ ਦੇ ਨਾਲ ਅਸੀਂ ਖੁਸ਼ ਨਹੀਂ ਹਾਂ ਪਰ ਫੇਰ ਵੀ ਕਹਾਂਗਾ ਕਿ ਬਾਹਰਲੇ ਸੂਬਿਆਂ ਨਾਲੋਂ ਸਾਡੇ ਰਾਜ ਦੀ ਕਰਾਈਮ ਦੀ ਪੁਜ਼ੀਸ਼ਨ ਠੀਕ ਹੈ। ਗੁਆਂਢੀ ਰਾਜਾਂ ਵਿਚ ਇਸ ਤੋਂ ਵੱਧ ਕਰਾਈਮਜ਼ ਹੁੰਦੇ ਹਨ। ਜੋ ਸਾਡੇ ਕੋਲ ਕਰਾਈਮਜ਼ ਫਿਗਰਜ਼ ਸਨ ਉਹ ਮੈਂ ਹਾਊਸ ਵਿਚ ਪੇਸ਼ ਕਰ ਦਿੱਤੀਆਂ ਹਨ।

ਅਸੀਂ ਪੰਜਾਬ ਅੰਦਰ ਹਰ ਤਰੀਕੇ ਨਾਲ ਅਮਨ ਲਿਆਉਣਾ ਚਾਹੁੰਦੇ ਹਾਂ। ਅਸੀਂ ਅਮਨ ਨੂੰ ਬਹਾਲ ਰੱਖਣਾ ਚਾਹੁੰਦੇ ਹਾਂ। ਅਸੀਂ ਤੇਜ਼ੀ ਨਾਲ ਕਾਰਵਾਈ ਸ਼ੁਰੂ ਕੀਤੀ ਹੈ। ਕੁੱਲ 144 ਕੇਸਿਜ਼ ਸਨ ਜਿਨ੍ਹਾਂ ਵਿਚੋਂ 50 ਕੇਸਿਜ਼ ਦੀ ਖੋਜ ਹੋ ਚੁੱਕੀ ਹੈ। 100 ਦੇ ਕਰੀਬ ਐਕਸਟ੍ਰੀਮਿਸਟਸ ਗ੍ਰਿਫਤਾਰ ਕਰ ਲਏ ਹਨ। ਬਰਨਾਲੇ ਦਾ ਵਾਕਿਆ ਹੋਇਆ, ਬਠਿੰਡੇ ਦਾ ਵਾਕਿਆ ਹੋਇਆ ਤਾਂ 28 ਐਕਸਟ੍ਰੀਮਿਸਟਸ ਫੌਰਨ ਪਕੜ ਲਏ ਗਏ ਸਨ। ਜਿਹੜੇ ਪਕੜੇ ਹਨ, ਉਨ੍ਹਾਂ ਕੋਲੋਂ ਕਾਫੀ ਇਨਫਰਮੇਸ਼ਨ ਮਿਲੀ ਹੈ। ਸਪੀਕਰ ਸਾਹਿਬ, ਇੰਟੈਰੋਗੇਸ਼ਨ ਕਰਨ ਤੋਂ ਬਾਅਦ ਇਕ ਚੀਜ਼ ਸਾਡੇ ਕੋਲ ਸਾਹਮਣੇ ਆਈ ਹੈ। ਜਿਹੜੇ ਲੋਕ ਕਿਸੇ ਨਾ ਕਿਸੇ ਤਰੀਕੇ ਨਾਲ ਬਾਰਡਰ ਕਰਾਸ ਕਰਕੇ ਆ ਜਾਂਦੇ ਹਨ ਉਹ ਇਥੇ ਕਾਰਵਾਈਆਂ ਕਰਦੇ ਹਨ। ਜਿਨ੍ਹਾਂ ਨੌਜਵਾਨਾਂ ਨੂੰ ਫੌਜ ਨੇ ਕੁੱਟ ਕੁੱਟ ਕੇ ਇਥੋਂ ਕੱਢਿਆ ਸੀ ਅਤੇ ਜਿਹੜੇ ਡਰਦੇ ਮਾਰੇ ਆਪਣੀ ਜਾਨ ਬਚਾਉਣ ਦੀ ਖਾਤਰ ਬਾਰਡਰ ਕਰਾਸ ਕਰਕੇ ਚਲੇ ਗਏ ਕੁਝ ਅਗੇ ਚਲੇ ਗਏ ਅਤੇ ਕੁਝ ਪਿਛੋਂ ਚਲੇ ਗਏ, ਉਨ੍ਹਾਂ ਨੂੰ ਟ੍ਰੇਨਿੰਗ ਦਿਤੀ ਗਈ ਅਤੇ ਵੈਪਨਜ਼ ਦਿਤੇ ਗਏ। ਕੁਝ ਕਾਰਜਾਂ ਲਈ ਪੈਸਾ ਦਿਤਾ ਜਾਂਦਾ ਹੈ। ਉਨ੍ਹਾਂ ਨੂੰ ਕਹਿੰਦੇ ਹਨ ਚੜ੍ਹ ਜਾ ਬੱਚਾ ਸੂਲੀ ਤੇ, ਜੇਕਰ ਉਹ ਇਥੇ ਮਰ ਜਾਵੇ ਤਾਂ ਵੀ ਠੀਕ ਹੈ ਔਰ ਜੇਕਰ ਨਾ ਮਰੇ ਤਾਂ ਉਨ੍ਹਾਂ ਦਾ ਕੰਮ ਕਰੇਗਾ। ਉਹ ਲੋਕ ਇਹ ਨਹੀਂ ਦੇਖਦੇ ਕਿ ਇਹ ਹਿੰਦੂ ਹੈ ਜਾਂ ਇਹ ਸਿੱਖ ਹੈ। ਉਨ੍ਹਾਂ ਨੇ ਤਾਂ ਗੋਲੀਆਂ ਚਲਾ ਦੇਣੀਆਂ ਹਨ। ਸਪੀਕਰ ਸਾਹਿਬ, ਕੱਲ ਦਾ ਵਾਕਿਆ ਵੀ ਅਫਸੋਸਨਾਕ ਵਾਕਿਆ ਹੈ। ਜਿਤਨਾ ਵੀ ਇਸ ਬਾਰੇ ਦੁੱਖ ਪ੍ਰਗਟ ਕਰੀਏ ਥੋੜ੍ਹਾ ਹੈ। ਉਨ੍ਹਾਂ ਨੂੰ ਨਾਂ ਹਿੰਦੂਆਂ ਦਾ ਖਿਆਲ ਹੈ ਅਤੇ ਨਾ ਹੀ ਸਿੱਖਾਂ ਦਾ ਖਿਆਲ ਹੈ। ਉਹ ਗੋਲੀਆਂ ਚਲਾਉਂਦੇ ਹਨ ਅਤੇ ਉਸ ਗੋਲੀ ਦਾ ਕੋਈ ਵੀ ਸ਼ਿਕਾਰ ਹੋ ਸਕਦਾ ਹੈ। ਹਾਲਾਤ ਸਾਡੇ ਆਉਣ ਤੋਂ ਬਾਅਦ ਖਰਾਬ ਨਹੀਂ ਹੋਏ। ਬੀ.ਐਸ.ਐਫ. ਦੇ ਬਾਵਜੂਦ ਵੀ, ਸਪੀਕਰ ਸਾਹਿਬ, ਉਹ ਲੋਕ ਰਾਜਸਥਾਨ ਅਤੇ ਕਸ਼ਮੀਰ ਵੱਲੋਂ ਵੀ ਆ ਜਾਂਦੇ ਹਨ। ਇੰਪ੍ਰੇਗਨੇਬਲ ਬਾਰਡਰ ਹੈ। ਸਪੀਕਰ ਸਾਹਿਬ, ਇਹ ਬਿਪਤਾ ਸਾਡੀ ਨਹੀਂ ਹੈ। ਇਹ ਦੇਸ਼ ਦੀ ਬਿਪਤਾ ਹੈ, ਜਿਹੜੀ

[ਮੁੱਖ ਮੰਤਰੀ]

ਕਿ ਸਾਨੂੰ ਲੜਨੀ ਪੈ ਰਹੀ ਹੈ। ਲੜਾਈ ਦੇਸ਼ ਦੀ ਹੈ ਪਰ ਲੜਨੀ ਸਾਨੂੰ ਪੈ ਰਹੀ ਹੈ। ਦੇਸ਼ ਦੇ ਹਿਤਾਂ ਦੀ ਖਾਤਰ ਅਸੀਂ ਲੜ ਰਹੇ ਹਾਂ। (ਥੰਪਿੰਗ) ਬਜਾਏ ਕਿ ਸੈਂਟਰ ਦੀ ਸਰਕਾਰ ਸਾਨੂੰ ਕ੍ਰੈਡਿਟ ਦੇਵੇ, ਬਲਿਕ ਸਾਡੇ ਖਿਲਾਫ ਭੰਡੀ ਪ੍ਰਚਾਰ ਹੋ ਰਿਹਾ ਹੈ। ਐਡੀਟੋਰੀਅਲ ਵਿਚ ਸਾਡੀ ਭੰਡੀ ਕੀਤੀ ਜਾਂਦੀ ਹੈ। ਇਸ ਲਈ, ਸਪੀਕਰ ਸਾਹਿਬ, ਸੈਂਟਰਲ ਸਰਕਾਰ ਦਾ ਫਰਜ਼ ਬਣਦਾ ਹੈ ਕਿ ਬਾਰਡਰ ਤੇ ਪੂਰੀ ਤਰ੍ਹਾਂ ਸਿਕਿਉਰਿਟੀ ਟਾਈਟ ਕੀਤੀ ਜਾਵੇ।

ਅਸੀਂ, ਸਪੀਕਰ ਸਾਹਿਬ, ਲਾਅ ਐਂਡ ਆਰਡਰ ਨੂੰ ਮੇਨਟੇਨ ਕਰਨ ਵਾਸਤੇ ਸੈਕਟਰ ਸਕੀਮ ਬਣਾਈ ਹੈ। ਇਸ ਸਕੀਮ ਨੂੰ ਲਾਗੂ ਕਰਨ ਨਾਲ ਅਸੀਂ ਕਾਮਯਾਬ ਹੋ ਸਕਾਂਗੇ। ਇਸ ਸਕੀਮ ਨੂੰ ਅਸੀਂ ਕਈ ਸੈਕਟਰਾਂ ਵਿਚ ਵੰਡਿਆ ਹੈ। ਪੁਲਿਸ ਨੂੰ ਅਸੀਂ ਵਹੀਕਲਜ਼ ਅਤੇ ਆਧੁਨਿਕ ਹਥਿਆਰ ਦਿੱਤੇ ਹਨ ਜਿਸ ਨਾਲ ਉਹ ਤਾਲਮੇਲ ਵੀ ਰੱਖ ਸਕਣ। ਉਨ੍ਹਾਂ ਨੂੰ ਭੈਅ ਵੀ ਹੋਵੇ। ਸਪੀਕਰ ਸਾਹਿਬ, ਸਾਨੂੰ ਉਨ੍ਹਾਂ ਦੇ ਕੁਝ ਏਰੀਆਜ਼ ਦਾ ਪਤਾ ਲਗਾ ਹੈ ਜਿਥੇ ਉਹ ਸ਼ਰਨ ਲੈਂਦੇ ਹਨ, ਅਸੀਂ ਐਕਸ਼ਨ ਲਿੱਤਾ ਹੈ ਅਤੇ ਲੈ ਰਹੇ ਹਾਂ। (ਥੰਪਿੰਗ) ਸਾਨੂੰ, ਸਪੀਕਰ ਸਾਹਿਬ, ਉਮੀਦ ਹੈ ਕਿ ਇਸ ਸਕੀਮ ਨਾਲ ਥੋੜ੍ਹੇ ਸਮੇਂ ਵਿਚ ਹੀ ਚੰਗੇ ਨਤੀਜੇ ਨਿਕਲ ਕੇ ਸਾਹਮਣੇ ਆਉਣਗੇ।

ਸਪੀਕਰ ਸਾਹਿਬ, ਮੈਂ ਜ਼ਿਕਰ ਕਰ ਰਿਹਾ ਸੀ ਕਿ ਇਥੇ ਹਾਲਾਤ ਮਾੜੇ ਕਿਉਂ ਹੋ ਜਾਂਦੇ ਹਨ। ਮੈਂ ਇਕ ਦਿੱਲੀ ਵਿਚ ਪੋਸਟਰ ਨਿਕਲਿਆ ਦੇਖਿਆ ਜਿਹੜਾ ਕਿ ਹਿੰਦੀ ਵਿਚ ਸੀ। ਉਹ ਬਜਰੰਗ ਬ੍ਰਿਗੇਡ ਵਲੋਂ ਸੀ। ਉਹ ਪੋਸਟਰ ਦਿੱਲੀ ਦੀਆਂ ਅਖਬਾਰਾਂ ਵਿਚ ਪਾਇਆ ਗਿਆ ਤਾਕਿ ਹਰ ਇਕ ਕੋਲ ਪਹੁੰਚ ਜਾਵੇ। ਇਹ ਇਕ ਬਹੁਤ ਵੱਡਾ ਖਤਰਨਾਕ ਪੋਸਟਰ ਸੀ ਅਤੇ ਮੈਂ ਉਹ ਪੋਸਟਰ ਹੋਮ ਮਨਿਸਟਰ ਨੂੰ ਵਿਖਾਇਆ ਕਿ ਇਹ ਪੋਸਟਰ ਦਿੱਲੀ ਦੀਆਂ ਅਖਬਾਰਾਂ ਵਿਚ ਲੋਕਾਂ ਦੇ ਘਰ ਪਹੁੰਚਿਆ ਹੈ। ਅੱਜ, ਸਪੀਕਰ ਸਾਹਿਬ, ਚਾਰ ਮਹੀਨੇ ਹੋ ਗਏ ਹਨ ਪਰੰਤੂ ਹੋਮ ਮਨਿਸਟਰ ਵੱਲੋਂ ਕੋਈ ਜਵਾਬ ਨਹੀਂ ਆਇਆ। ਹੋਮ ਮਨਿਸਟਰ ਜੀ ਨੇ ਕਿਹਾ ਸੀ ਕਿ ਯੋਗ ਕਾਰਵਾਈ ਕਰਾਂਗੇ ਪਰ ਕੁਝ ਨਹੀਂ ਕੀਤਾ ਗਿਆ। ਇਹ ਇਕ ਬਹੁਤ ਹੀ ਜ਼ਹਿਰੀਲਾ ਪੋਸਟਰ ਹੈ, ਕਿ ਫਲਾਣੀ ਤਾਰੀਖ ਤਕ, ਸਿੱਖਾਂ ਨੂੰ ਖਤਮ ਕਰਨਾ ਹੈ। ਇਸ ਦੀ ਲੈਂਗੂਏਜ ਨੂੰ ਮੈਂ, ਸਪੀਕਰ ਸਾਹਿਬ, ਇਥੇ ਹਾਊਸ ਵਿਚ ਨਹੀਂ ਪੜ੍ਹ ਸਕਦਾ। ਇਹ ਲੋਕ ਜ਼ਮੀਨ ਤੇ ਭਾਰ ਹਨ ਔਰ ਜਿਨ੍ਹਾਂ ਦੀ ਲੋੜ ਨਹੀਂ ਹੈ। ਅੱਜ ਤਕ, ਸਪੀਕਰ ਸਾਹਿਬ, ਇਹ ਨਹੀਂ ਪਤਾ ਲੱਗਾ ਕਿ ਇਹ ਪੋਸਟਰ ਕਿਥੋਂ ਛਪਿਆ ਹੈ ਅਤੇ ਕਿਥੋਂ ਫੋਟੋਸਟੇਟ ਕਾਪੀਆਂ ਹੋਈਆਂ ਹਨ, ਕਿਸ ਨੇ ਵੰਡੀਆਂ, ਕਿਵੇਂ ਵੰਡੀਆਂ ? ਇਸ ਦਾ ਅਸਰ ਸਾਰੇ ਹਿੰਦੁਸਤਾਨ ਵਿਚ ਹੋ ਸਕਦਾ ਹੈ। ਮੈਂ, ਸਪੀਕਰ ਸਾਹਿਬ, ਸੈਂਟਰ ਦੀ ਗੌਰਮਿੰਟ ਨੂੰ ਕਹਿੰਦਾ ਰਿਹਾ ਹਾਂ ਕਿ ਹਾਲਾਤ ਸਾਰੇ ਦੇਸ਼ ਦੇ ਸੁਧਾਰੇ ਜਾਣ ਤਦ ਹੀ ਪੰਜਾਬ ਦੇ ਹਾਲਾਤ ਸੁਧਰਨਗੇ। ਤਦ ਹੀ ਪੰਜਾਬ ਦੇ ਲੋਕਾਂ ਵਿਚ ਕਨਫੀਡੈਂਸ ਕਰੀਏਟ ਹੋਵੇਗਾ। ਲੋਕ ਫਿਰ ਚੈਨ ਨਾਲ ਰਹਿ ਸਕਣਗੇ। ਫਿਰ ਕਿਸੇ ਨੂੰ ਕਿਸੇ ਕਿਸਮ ਦੀ ਤਕਲੀਫ ਨਹੀਂ ਹੋਵੇਗੀ। ਜੇਕਰ ਬਾਹਰ ਅਮਨ ਨਹੀਂ ਹੁੰਦਾ ਤਾਂ ਫਿਰ ਇਥੇ ਅਮਨ ਨਹੀਂ ਹੁੰਦਾ। ਸਪੀਕਰ ਸਾਹਿਬ, ਮੈਂ ਜਦੋਂ ਦਿੱਲੀ ਗੱਲ ਕਰ ਰਿਹਾ ਸੀ ਤਾਂ ਕਾਨਪੁਰ ਦਾ ਇਕ ਡੈਪੂਟੇਸ਼ਨ ਮਿਲਣ ਲਈ ਆਇਆ ਸੀ। ਉਨ੍ਹਾਂ ਕੋਲ ਇਕ ਤਸਵੀਰ ਸੀ ਜਿਸ ਵਿਚ ਇੱਕ ਬੰਦੇ ਨੂੰ ਮਾਰ ਦਿਤਾ ਅਤੇ ਉਸ ਦੇ ਟੁਕੜੇ ਟੁਕੜੇ ਕਰਕੇ ਉਸ ਨੂੰ ਬੋਰੀ ਵਿਚ ਪਾ ਕੇ ਬੱਸ ਦੇ ਉਪਰ ਲੱਦ ਦਿੱਤਾ ਗਿਆ। ਇਸ ਬਾਰੇ ਅਖਬਾਰਾਂ ਵਿਚ ਵੀ ਆਇਆ ਸੀ। ਕੇਸ ਵੀ ਰਜਿਸਟਰ ਕੀਤਾ ਗਿਆ ਪਰ ਉਸ ਦਾ ਕੁਝ ਨਹੀਂ ਬਣਿਆ। ਦੂਜੇ ਪਾਸਿਉਂ ਰੈਪਰਕਸ਼ਨਜ਼ ਹੁੰਦੀਆਂ ਹਨ। ਵੱਖ ਵੱਖ ਸੀ. ਐਮਜ਼. ਨੂੰ ਬੁਲਾ ਕੇ ਗੌਰਮਿੰਟ ਆਫ ਇੰਡੀਆ ਦੀ ਸਰਕਾਰ ਇਸ ਬਾਰੇ ਕੁਝ ਸੋਚੇ। ਇਨ੍ਹਾਂ ਹਾਲਾਤ ਨੂੰ ਸੁਧਾਰਨਾ ਪਵੇਗਾ। ਸਪੀਕਰ ਸਾਹਿਬ, ਇਥੇ ਹਾਊਸ ਵਿਚ ਆਪੋਜ਼ੀਸ਼ਨ ਪਾਰਟੀ ਵੱਲੋਂ ਇਤਰਾਜ਼ ਕੀਤਾ

ਗਿਆ ਕਿ ਇਕ ਫਿਰਕੇ ਦੇ ਬੰਦਿਆਂ ਨੂੰ ਪੈਸੇ ਦਿਤੇ ਪਰ ਦੂਜੇ ਫਿਰਕਿਆਂ ਦੇ ਬੰਦਿਆਂ ਨੂੰ ਪੈਸੇ ਨਹੀਂ ਦਿਤੇ ਇਹ ਗਲਤ ਹੈ। ਸਪੀਕਰ ਸਾਹਿਬ, ਅਸੀਂ ਫੈਸਲਾ ਕੀਤਾ ਹੋਇਆ ਹੈ ਜੇਕਰ ਕੋਈ ਵੀ ਆਦਮੀ ਟੈਰੋਰਿਸਟਸ ਕਰਕੇ ਮਰਦਾ ਹੈ ਭਾਵੇਂ ਹਿੰਦੂ ਹੈ ਜਾਂ ਸਿੱਖ ਹੈ, ਸਭ ਨੂੰ ਪੈਸੇ ਦੇਣੇ ਹਨ (ਥੰਪਿੰਗ) ਫਿਰ ਇਥੇ ਕਿਹਾ ਗਿਆ ਕਿ ਮੁੱਖ ਮੰਤਰੀ ਘੁੰਮਣ ਦੇ ਘਰ ਚਲਾ ਗਿਆ ਹੈ ਔਰ ਫਲਾਣੇ ਹਿੰਦੂ ਦੇ ਘਰ ਨਹੀਂ ਗਿਆ। ਮੈਂ ਬੇਨਤੀ ਕਰਦਾ ਹਾਂ ਕਿ ਮੈਂ ਉਨ੍ਹਾਂ ਦੇ ਘਰ ਨਹੀਂ ਗਿਆ ਬਲਕਿ ਘੁੰਮਣ ਪਿੰਡ ਗਿਆ ਸੀ ਅਤੇ ਗੁਰਦੁਆਰੇ ਵਿਚ ਅਸੀਂ ਬੈਠੇ ਸੀ। 50--60 ਆਦਮੀ ਅਸੀਂ ਅੰਦਰ ਸੀ ਅਤੇ ਬਾਕੀ ਬਾਹਰ ਬੈਠੇ ਸਨ। ਉਸ ਨੇ ਕਿਹਾ ਕਿ ਮੈਂ ਐਮ.ਐਲ.ਏ. ਰਿਹਾ ਹਾਂ। ਜੇਕਰ ਮੇਰਾ ਘਰ ਦੇਖੋ ਤਾਂ ਬਹੁਤ ਹੀ ਨਿੱਕਾ ਜਿਹਾ ਹੋਵੇਗਾ। ਮੈਂ ਘਰ ਨਹੀਂ ਗਿਆ ਪਰ ਮੈਂ ਘੁੰਮਣ ਪਿੰਡ ਅਨਾਊਂਸਮੈਂਟ ਜ਼ਰੂਰ ਕੀਤੀ ਕਿ ਘੁੰਮਣ ਦੇ ਪਰਿਵਾਰ ਨੂੰ 20,000 ਰੁਪਿਆ ਦੇਵਾਂਗੇ ਤਾਂ ਦੂਸਰੇ ਹਿੰਦੂ ਨੂੰ ਵੀ 20,000 ਰੁਪਿਆ ਦੇਣਾ ਹੈ। (ਥੰਪਿੰਗ) ਸਪੀਕਰ ਸਾਹਿਬ, ਇਥੇ ਕਿਹਾ ਜਾਂਦਾ ਹੈ ਕਿ ਮੈਂ ਗੁਰਦੁਆਰੇ ਵਿਚ ਮੱਥਾ ਟੇਕਿਆ ਹੈ ਪਰ ਮੰਦਰ ਵਿਚ ਨਹੀਂ ਗਿਆ। ਇਹ ਆਪੋਜ਼ੀਸ਼ਨ ਵਾਲੇ ਕਨਸਟਰੱਕਟਿਵ ਗੱਲਾਂ ਨਹੀਂ ਕਰਦੇ ਔਰ ਪੰਜਾਬ ਦੇ ਹਿਤਾਂ ਦੀਆ ਗੱਲਾਂ ਨਹੀਂ ਕਰਦੇ। ਇਹ ਇਕ ਦਿਨ ਵੀ ਜੇਲ੍ਹਾਂ ਵਿਚ ਨਹੀਂ ਗਏ। ਅਸੀਂ 2-3 ਸਾਲ ਜੇਲ੍ਹਾਂ ਵਿਚ ਰਹੇ ਹਾਂ। ਇਨ੍ਹਾਂ ਨੇ ਤੱਤੀ ਧਰਤੀ ਤੇ ਪੈਰ ਰੱਖ ਕੇ ਨਹੀਂ ਵੇਖਿਆ। ਸਪੀਕਰ ਸਾਹਿਬ, ਇਹ ਕ੍ਰਿਟਿਸਿਜ਼ਮ ਦੀ ਖਾਤਰ ਕ੍ਰਿਟਿਸਿਜ਼ਮ ਕਰਦੇ ਹਨ। ਹੋਰ ਕੋਈ ਗੱਲ ਨਹੀਂ ਹੈ। ਇਨ੍ਹਾਂ ਨੇ ਏਥੇ ਨਕੋਦਰ ਅਤੇ ਬਟਾਲੇ ਦੇ ਇੰਸੀਡੈਂਟਸ ਦਾ ਜ਼ਿਕਰ ਕੀਤਾ ਹੈ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਇਨ੍ਹਾਂ ਵਿਚੋਂ ਕੋਈ ਉਥੇ ਗਿਆ ? ਸਾਡੇ ਤਾਂ ਐਮ.ਐਲ.ਏਜ਼ ਅਤੇ ਮਨਿਸਟਰ ਵੀ ਗਏ। ਮੈਂ ਆਪ ਡਿਪਟੀ ਸਪੀਕਰ ਸਾਹਿਬ ਦੀ ਡਿਊਟੀ ਲਗਾਈ ਅਤੇ ਕਿਹਾ ਕਿ ਫੌਰਨ ਜਾਓ ਅਤੇ ਹਾਲਾਤ ਨੂੰ ਠੀਕ ਕਰਨ ਦਾ ਯਤਨ ਕਰੋ। ਉਹ ਫੌਰਨ ਗਏ ਅਤੇ ਉਥੇ ਵੀ ਮੰਦਰਾਂ ਵਿੱਚ, ਗੁਰਦਵਾਰਿਆਂ ਅਤੇ ਘਰ-ਘਰ ਗਏ ਪਰ ਇਸ ਗੱਲ ਦਾ ਕਿਸੇ ਨੇ ਜ਼ਿਕਰ ਨਹੀਂ ਕੀਤਾ। ਉਨ੍ਹਾਂ ਨੇ ਘਰ-ਘਰ ਵਿੱਚ ਜਾ ਜਾ ਕੇ ਉਨ੍ਹਾਂ ਲੋਕਾਂ ਨੂੰ ਸਮਝਾਇਆ ਅਤੇ ਸ਼ਾਂਤੀ ਕਰਵਾਈ। ਪਿੰਡਾਂ ਵਿਚੋਂ ਲੋਕ ਉਠ ਕੇ ਸ਼ਹਿਰਾਂ ਵੱਲ ਨੂੰ ਆ ਰਹੇ ਸਨ ਅਤੇ ਸ਼ਹਿਰਾਂ ਵਾਲਿਆਂ ਨੇ ਨਵੀਂ ਰੀਤ ਕੱਢੀ ਕਿ ਤ੍ਰਿਸ਼ੂਲ ਲੈ ਕੇ ਨਿਕਲਣ ਲੱਗ ਪਏ ਅਤੇ ਉਥੇ ਲੋਕਾਂ ਦੀਆਂ ਪੱਗਾਂ ਲਾਹ ਦਿੱਤੀਆਂ, ਦੁਕਾਨਾਂ ਜਲਾ ਦਿੱਤੀਆਂ। ਪਿੰਡਾਂ ਵਾਲੇ ਸਮਝਦੇ ਹਨ ਕਿ ਅਸੀਂ ਸ਼ਹਿਰ ਵਿੱਚ ਜਾਂਦੇ ਹਾਂ ਤਾਂ ਸਾਡਾ ਅਪਮਾਨ ਹੁੰਦਾ ਹੈ ਅਤੇ ਸ਼ਹਿਰਾਂ ਵਾਲੇ ਜਲੂਸ ਕੱਢ ਲੈਂਦੇ ਹਨ ਅਤੇ ਉਥੇ ਹੀ ਝਗੜਾ ਸ਼ੁਰੂ ਹੋ ਜਾਂਦਾ ਹੈ। ਬਟਾਲਾ ਵਿੱਚ ਵੀ ਇਹੀ ਹੋਇਆ ਉਥੇ ਲੋਕਾਂ ਨੂੰ ਬੜਾ ਕਿਹਾ ਗਿਆ ਤੁਸੀਂ ਜਲੂਸ ਨਾ ਕੱਢੋ ਪਰ ਉਨ੍ਹਾਂ ਨੇ ਜਲੂਸ ਕੱਢਿਆ ਅਤੇ ਟਰਬਲ ਖੜ੍ਹੀ ਕਰ ਦਿੱਤੀ। ਫੇਰ ਕਹਿਣ ਲੱਗੇ ਕਿ ਅਸੀਂ ਦੁਕਾਨਾਂ ਬੰਦ ਕਰਾਵਾਂਗੇ ਅਤੇ ਜਦੋਂ ਕੁਝ ਇਕ ਨੇ ਨਹੀਂ ਕੀਤੀਆਂ ਤਾਂ ਉਨ੍ਹਾਂ ਦੀਆਂ ਪੱਗਾਂ ਉਛਾਲ ਦਿੱਤੀਆਂ, ਦੁਕਾਨਾਂ ਨੂੰ ਅੱਗ ਲਾ ਦਿੱਤੀ ਪਰ ਇਨ੍ਹਾਂ ਵਿਚੋਂ ਕੋਈ ਨਹੀਂ ਉਥੇ ਗਿਆ ਅਤੇ ਨਾ ਹੀ ਕਿਸੇ ਨੇ ਹਾਅ ਦਾ ਨਾਹਰਾ ਮਾਰਿਆ। ਏਥੇ ਲੱਛੇਦਾਰ ਭਾਸ਼ਣ ਦੇਣ ਵਾਸਤੇ ਤਾਂ ਤਿਆਰ ਹੋ ਜਾਂਦੇ ਹਨ ਪਰ ਕਰਨ ਨੂੰ ਕੋਈ ਅੱਗੇ ਨਹੀਂ ਆਉਂਦਾ। ਇਹ ਬੜੀ ਅਜੀਬ ਕਿਸਮ ਦੀ ਸਥਿੱਤੀ ਹੈ।

---

## EXTENSION OF TIME OF THE SITTING

**Mr. Speaker** : Is it the pleasure of the House that the time of the sitting of the House be extended till 1.45 P.M.?

(Voices : yes, yes.)

**Mr. Speaker** : The time of the sitting of the House is extended till 1.45 P.M.

---

DISCUSSION ON GOVERNOR'S ADDRESS AND VOTE ON THE MOTION OF THANKS (*Resumption*)

**ਮੁੱਖ ਮੰਤਰੀ:** ਫਿਰ, ਸਪੀਕਰ ਸਾਹਿਬ, ਇਨ੍ਹਾਂ ਨੇ ਪੁਲਿਸ ਦਾ ਜ਼ਿਕਰ ਕੀਤਾ। ਇਨ੍ਹਾਂ ਨੇ ਉਸ ਪੁਲਿਸ ਦਾ ਜ਼ਿਕਰ ਕੀਤਾ ਜਿਸ ਵਿੱਚ ਪਿਛਲੇ 3–4 ਸਾਲ ਤੋਂ ਕੋਈ ਭਰਤੀ ਹੀ ਨਹੀਂ ਹੋਈ। ਉਹ ਕੋਈ ਏਜੰਸੀ ਜ਼ਿੰਦਾ ਨਹੀਂ ਰਹਿ ਸਕਦੀ ਜਿਸ ਵਿੱਚ ਕੋਈ ਭਰਤੀ ਹੀ ਨਾ ਹੋਵੇ। ਪੁਲਿਸ ਵਿੱਚ ਤਾਂ ਚਾਹੀਦਾ ਹੈ ਕਿ ਹਰ ਸਾਲ ਦੋ, ਢਾਈ, ਤਿੰਨ ਹਜ਼ਾਰ ਦੀ ਭਰਤੀ ਹੋਵੇ, ਉਨ੍ਹਾਂ ਨੌਜਵਾਨ ਮੁੰਡਿਆਂ ਦੀ ਟਰੇਨਿੰਗ ਹੋਵੇ ਤਾਕਿ ਉਹ ਟਰੇਂਡ ਹੋ ਕੇ ਆਪਣਾ ਫਰਜ਼ ਪੂਰੀ ਤਰ੍ਹਾਂ ਨਿਭਾ ਸਕਣ। ਪਰ ਮੈਨੂੰ ਉਦੋਂ ਬੜੀ ਹੈਰਾਨੀ ਹੋਈ ਜਦੋਂ ਮੈਂ ਇਹ ਦੇਖਿਆ ਕਿ ਪਿਛਲੇ 4 ਸਾਲ ਤੋਂ ਕੋਈ ਭਰਤੀ ਹੋਈ ਹੀ ਨਹੀਂ। ਇਹ ਤਾਂ ਫੋਰਸ ਬਾਹਰੋਂ ਮੰਗਵਾਈ ਜਾਂਦੇ ਸਨ। ਸੀ.ਆਰ.ਪੀ.ਐਫ. ਅਤੇ ਕਦੇ ਬੀ.ਐਸ.ਐਫ. ਦਾ ਸਹਾਰਾ ਲੈ ਕੇ ਕੰਮ ਤੋਰੀ ਜਾਂਦੇ ਸਨ। ਸਾਨੂੰ ਵੀ ਬਾਹਰੋਂ ਕੰਪਨੀਆਂ ਮੰਗਵਾਉਣੀਆਂ ਪਈਆਂ ਹਨ ਕਿਉਂਕਿ ਉਨ੍ਹਾਂ ਦੀ ਲੋੜ ਸੀ। ਮੈਂ 2000 ਦੀ ਭਰਤੀ ਪੁਲਿਸ ਵਿੱਚ ਕਰਵਾ ਲਈ ਹੈ ਅਤੇ 4000 ਦੀ ਭਰਤੀ ਹੋਰ ਕਰਵਾਉਣੀ ਚਾਹੁੰਦੇ ਹਾਂ। (ਥੰਪਿੰਗ) ਭਰਤੀ ਪੀ.ਏ.ਪੀ. ਅਤੇ ਜਨਰਲ ਪੁਲਿਸ ਵਿੱਚ ਕਰਵਾਉਣੀ ਹੈ ਅਤੇ ਫੇਰ ਉਨ੍ਹਾਂ ਨੂੰ ਟਰੇਨਿੰਗ ਦੇਵਾਂਗੇ ਤਾਕਿ ਉਹ ਬਾਕਾਇਦਾ ਟਰੇਂਡ ਹੋ ਕੇ ਇਸ ਪਾਸੇ ਤੁਰ ਸਕਣ। ਇਸ ਤਰ੍ਹਾਂ ਦੇ ਹੈਂਡੀਕੈਪਸ ਦੇ ਵਿਚੋਂ ਦੀ ਸਾਨੂੰ ਲੰਘਣਾ ਪੈ ਰਿਹਾ ਹੈ। ਸੋ, ਇਹ ਤਾਂ ਇਨ੍ਹਾਂ ਨੇ ਗੱਲਾਂ ਕੀਤੀਆਂ ਸਨ, ਜਿਨ੍ਹਾਂ ਬਾਰੇ ਮੈਂ ਜ਼ਿਕਰ ਕੀਤਾ ਹੈ।

ਇਸ ਤੋਂ ਅੱਗੇ ਗਵਰਨਰ ਐਡਰੈਸ ਤੇ ਤਾਂ ਇਨ੍ਹਾਂ ਨੇ ਕੋਈ ਤਵੱਜੋ ਦਿੱਤੀ ਨਹੀਂ, ਕੋਈ ਡਿਵੈਲਪਮੈਂਟ ਬਾਰੇ ਤਵੱਜੋ ਦਿੱਤੀ ਨਹੀਂ ਕਿਉਂਕਿ ਇਸ ਚੀਜ਼ ਦੀ ਕੋਈ ਇਨ੍ਹਾਂ ਨੂੰ ਲੋੜ ਮਹਿਸੂਸ ਨਹੀਂ ਹੁੰਦੀ। ਜੇ ਜ਼ਿਕਰ ਕੀਤਾ ਵੀ ਹੈ ਤਾਂ ਕਿਹਾ ਹੈ ਕਿ ਸਾਡੀ ਇੰਡਸਟਰੀ ਤਬਾਹ ਹੋ ਗਈ, ਸਾਡੀ ਟਰੇਡ ਤਬਾਹ ਹੋ ਗਈ। ਮੈਂ ਕਹਿੰਦਾ ਹਾਂ ਕਿ ਹੋ ਗਈ ਸੀ, ਪਿਛਲੇ 3--4 ਸਾਲ ਤੋਂ ਤਬਾਹ ਹੋ ਗਈ ਸੀ ਪਰ ਅਕਾਰਡ ਦੇ ਹੁੰਦਿਆਂ ਹੀ ਐਟਮੋਸਫੀਅਰ ਅੱਛਾ ਹੋ ਗਿਆ ਸੀ ਅਤੇ ਇੰਡਸਟਰੀ ਅਤੇ ਟਰੇਡ ਮੁੜ ਕੇ ਲੱਗਣ ਲੱਗ ਪਈ ਸੀ। ਸਾਡੇ ਟਰੇਡ ਸੈਂਟਰਜ਼ ਮੁੱਖ ਤਿੰਨ ਹਨ, ਅੰਮ੍ਰਿਤਸਰ, ਲੁਧਿਆਣਾ ਅਤੇ ਜਲੰਧਰ। ਇਨ੍ਹਾਂ ਟਰੇਨਿੰਗ ਸੈਂਟਰਜ਼ ਵਿਚ ਮੁੜ ਕੇ ਰੌਣਕ ਲੱਗ ਗਈ ਸੀ ਅਤੇ ਟਰੇਡਿੰਗ ਉਸੇ ਲੈਵਲ ਤੇ ਆ ਗਈ ਸੀ। ਇਹ ਕਹਿਣਾ ਗਲਤ ਹੈ ਕਿ ਇਥੇ ਟਰੇਡ ਨਹੀਂ ਚੱਲੀ। ਇਹ ਗੱਲ ਅਲੱਗ ਹੈ ਕਿ ਇਹ ਹਾਲਾਤ ਵਿਗਾੜ ਦੇਣ ਤਾਂ ਕੁਝ ਕਹਿ ਨਹੀਂ ਸਕਦੇ। ਇਨ੍ਹਾਂ ਥੋੜ੍ਹੇ ਦਿਨਾਂ ਵਿਚ ਹੀ, 4-5 ਮਹੀਨਿਆਂ ਵਿੱਚ ਹੀ ਇੰਡਸਟਰੀ ਵਿੱਚ ਬੜੀ ਡਿਵੈਲਪਮੈਂਟ ਹੋਈ ਹੈ। ਅਸੀਂ ਲੋਕਾਂ ਨੂੰ ਬੁਲਾ ਬੁਲਾ ਕੇ ਕਿਹਾ ਕਿ ਤੁਸੀਂ ਇਥੇ ਆਓ, ਅਸੀਂ ਤੁਹਾਨੂੰ ਸਹੂਲਤਾਂ ਦਿੰਦੇ ਹਾਂ ਅਤੇ ਮੈਨੂੰ ਇਸ ਗੱਲ ਦੀ ਖੁਸ਼ੀ ਹੈ ਕਿ ਇੰਡਸਟਰੀ ਆਈ ਵੀ ਹੈ। ਛੋਟੀ ਇੰਡਸਟਰੀ ਵਿਲੇਜ ਯੂਨਿਟਸ ਵਗੈਰਾ 2900 ਲੱਗੇ ਹਨ ਜਿਸ ਤੇ 26 ਕਰੋੜ ਰੁਪਏ ਦੀ ਇਨਵੈਸਟਮੈਂਟ ਨਾਲ 8,000 ਬੰਦਿਆਂ ਨੂੰ ਨੌਕਰੀਆਂ ਦਾ ਪ੍ਰਬੰਧ ਹੋਵੇਗਾ। (ਥੰਪਿੰਗ) ਲਾਰਜ ਤੇ ਮੀਡੀਅਮ ਇੰਡਸਟਰੀ ਦੇ 11 ਯੂਨਿਟਸ ਲੱਗੇ ਹਨ ਜਿਨ੍ਹਾਂ ਤੇ ਕੈਪੀਟਲ ਇਨਵੈਸਟਮੈਂਟ 25 ਕਰੋੜ ਰੁਪਏ ਦੀ ਹੈ ਅਤੇ ਇੰਪਲਾਇਮੈਂਟ ਪੁਟੈਂਸ਼ੀਅਲ 1280 ਜਾਂ 1270 ਦੇ ਕਰੀਬ ਹੈ। ਇਹ ਤਾਂ ਤਕਰੀਬਨ ਇਸ ਰਫਤਾਰ ਨਾਲ ਚੱਲ ਰਿਹਾ ਸੀ ਕਿ ਇਕ ਦਿਨ ਅੱਜ, ਇਕ ਦਿਨ ਕੱਲ੍ਹ, ਕਦੇ ਕਿਸੇ ਦਾ ਨੀਂਹ ਪੱਥਰ ਅਤੇ ਕਦੇ ਕਿਸੇ ਯੂਨਿਟ ਦਾ ਉਦਘਾਟਨ। ਏਸੇ ਤਰ੍ਹਾਂ ਪੀ.ਐਸ.ਆਈ.ਡੀ. ਸੀ. ਦੇ ਵੀ 12 ਪ੍ਰਾਜੈਕਟਸ ਹਨ ਜਿਨ੍ਹਾਂ ਦਾ ਕੰਮ ਸ਼ੁਰੂ ਹੋਇਆ ਹੈ। ਕਾਫੀ ਵੱਡੇ ਕੈਪੀਟਲ ਆਊਟਲੇ ਦੇ ਹਨ ਜਿਨ੍ਹਾਂ ਤੇ ਖਰਚਾ 300 ਕਰੋੜ ਰੁਪਏ ਅਤੇ 8000 ਬੰਦਿਆਂ ਨੂੰ ਨੌਕਰੀਆਂ ਮਿਲਣ ਦੀ ਆਸ ਹੈ। 35 ਪ੍ਰਾਜੈਕਟਸ ਹੋਰ ਹਨ ਜਿਹੜੇ ਪਾਈਪ-ਲਾਈਨ ਵਿੱਚ ਚੱਲ ਰਹੇ ਹਨ ਅਤੇ ਜਿਨ੍ਹਾਂ ਤੋਂ 700 ਕਰੋੜ ਰੁਪਏ ਦੇ ਇਨਵੈਸਟ ਹੋਣ ਦੀ ਆਸ ਹੈ। 21 ਲੈਟਰ ਆਫ ਇੰਟੈਂਟਸ ਅਤੇ 3 ਇੰਡਸਟਰੀਅਲ ਲਾਈਸੈਂਸਿਜ਼ ਵੀ ਲਏ ਹਨ ਜਿਸ ਨਾਲ ਕਾਫੀ ਇੰਡਸਟਰੀਅਲ ਪੇਸ਼ੇ ਵਿੱਚ ਵਾਧਾ ਹੋਇਆ ਹੈ।

ਇਸ ਕੰਮ ਲਈ ਅਸੀਂ ਕਾਫੀ ਇਨਸੈਂਟਿਵਜ਼ ਵੀ ਦਿੱਤੇ ਹਨ ਅਤੇ ਲਿਬਰੇਲਾਈਜ਼ ਲੋਨਜ਼ ਦੇਣ ਦਾ ਫੈਸਲਾ ਕੀਤਾ। ਪਹਿਲਾਂ ਸਾਢੇ ਬਾਰਾਂ ਤੋਂ ਪੰਦਰਾਂ ਪਰਸੈਂਟ ਤੱਕ ਲੋਨ ਮਿਲਦਾ ਸੀ, ਹੁਣ ਅਸੀਂ ਇੰਟਰੈਸਟ ਦੀ ਦਰ ਘਟਾ ਕੇ ਸਾਢੇ ਗਿਆਰਾਂ ਪਰਸੈਂਟ ਕਰ ਦਿੱਤੀ ਹੈ।

ਗੋਇੰਦਵਾਲ ਸਾਹਿਬ ਇੰਡਸਟਰੀਅਲ ਕੰਪਲੈਕਸ ਹੈ ਜਿਸ ਦਾ ਕਿਸੇ ਵੇਲੇ ਨੀਂਹ ਪੱਥਰ ਰੱਖਿਆ ਗਿਆ ਅਤੇ ਫੇਰ ਉਸ ਨੂੰ ਭੁਲਾ ਦਿੱਤਾ ਗਿਆ। ਮੈਂ ਆਉਂਦਿਆਂ ਹੀ ਖੁਦ ਉਥੇ ਗਿਆ ਅਤੇ ਕੁਝ ਹੋਰ ਇਨਸੈਂਟਿਵਜ਼ ਇੰਡਸਟਰੀ ਲਈ ਦਿੱਤੇ ਹਨ। ਨੋਰਮਲੀ ਇੰਡਸਟਰੀ ਉਸ ਖਿੱਤੇ ਵਿਚ ਨਹੀਂ ਜਾਂਦੀ ਪਰ ਜ਼ਿਆਦਾ ਇਨਸੈਂਟਿਵਜ਼ ਦੇਣ ਕਾਰਨ ਆਉਣ ਲੱਗ ਪਈ ਹੈ। ਅਸੀਂ ਉਥੇ 25% ਸਬਸਿਡੀ ਕਰ ਦਿੱਤੀ ਹੈ ਅਤੇ ਪਾਵਰ ਐਸ਼ਿਓਰਡ ਕਰ ਦਿੱਤੀ ਹੈ। ਉਥੇ ਕਾਂਸਟੈਂਟ ਪਾਵਰ ਦਿੱਤੀ ਜਾਵੇਗੀ ਅਤੇ ਆਉਂਦੇ 10 ਸਾਲਾਂ ਵਿੱਚ ਉਥੇ ਕੋਈ ਕੱਟ ਨਹੀਂ ਲੱਗੇਗਾ। (ਥੰਪਿੰਗ) ਉਥੇ ਪਰਾਇਰਟੀ ਤੇ ਪਾਵਰ ਕੁਨੈਕਸ਼ਨਜ਼ ਮਿਲਣਗੇ ਅਤੇ ਐਸ਼ਿਓਰਡ ਰਾਅ-ਮੈਟੀਰੀਅਲ ਸਪਲਾਈ ਕੀਤਾ ਜਾਵੇਗਾ। ਬਾਕੀ ਸਾਰੀਆਂ ਇਨਫਰਾ-ਸਟਰੱਕਚਰ ਫੈਸਿਲਿਟੀਜ਼ ਤਾਂ ਦਿੱਤੀਆਂ ਹੀ ਜਾਣਗੀਆਂ। ਉਹ ਇਕ ਬਹੁਤ ਵਧੀਆ ਅਤੇ ਸੁਹਣਾ ਸ਼ਹਿਰ ਬਣ ਰਿਹਾ ਹੈ। ਸਾਡੇ ਟੇਕ-ਓਵਰ ਕਰਨ ਤੋਂ ਬਾਅਦ 3 ਨਵੇਂ ਕਾਰਖਾਨੇ ਉਥੇ ਲੱਗਣੇ ਸ਼ੁਰੂ ਹੋ ਗਏ ਹਨ। ਇਕ ਦਾ ਤਾਂ ਨੀਂਹ-ਪੱਥਰ ਮੈਂ ਆਪ ਰੱਖਿਆ ਹੈ ਅਤੇ 2 ਹੋਰ ਸ਼ੁਰੂ ਹੋਣ ਲੱਗੇ ਹਨ।

ਸਪੀਕਰ ਸਾਹਿਬ, ਸਾਹਮਣੇ ਆਪੋਜ਼ੀਸ਼ਨ ਬੈਂਚਿਜ਼ ਤੋਂ ਬੀਬੀ ਗੁਰਬਰਿੰਦਰ ਕੌਰ ਬਰਾੜ ਨੇ ਵਾਟਰ ਲੌਗਿੰਗ ਦਾ ਜ਼ਿਕਰ ਕੀਤਾ ਸੀ। ਥੋੜ੍ਹੇ ਜਿਹੇ ਇਲਾਕੇ ਵਿੱਚ ਇਹ ਪਰਾਬਲਮ ਹੋ ਗਈ ਹੈ। ਇਸ ਲਈ ਇਕ ਨਵੀਂ ਸਕੀਮ ਬਣਾ ਕੇ ਅਸੀਂ ਇਸ ਤੇ 1986-87 ਵਿੱਚ 3 ਕਰੋੜ ਰੁਪਿਆ ਖਰਚ ਕਰ ਰਹੇ ਹਾਂ। ਇਸ ਇਲਾਕੇ ਵਿੱਚ ਨਵੀਆਂ ਡਰੇਨਜ਼ ਬਣਾਈਆਂ ਜਾਣਗੀਆਂ। ਕੰਮ ਤਾਂ ਕਾਫੀ ਵੱਡਾ ਹੈ ਅਤੇ ਜਿਸ ਤੇ 41 ਕਰੋੜ ਰੁਪਿਆ ਖਰਚ ਆਵੇਗਾ। ਸੈਂਟਰਲ ਵਾਟਰ ਕਮਿਸ਼ਨ ਤੋਂ ਕਲੀਅਰੈਂਸ ਮਿਲ ਜਾਵੇ ਅਤੇ ਅਸੀਂ ਵਰਲਡ ਬੈਂਕ ਤੋਂ ਇਹ ਸਕੀਮ ਫਾਈਨਾਂਸ ਕਰਾ ਸਕੀਏ ਤਾਂ ਲਾਈਨਿੰਗ ਆਫ ਚੈਨਲਜ਼ ਦਾ ਕੰਮ ਛੇਤੀ ਸ਼ੁਰੂ ਹੋ ਜਾਵੇਗਾ ਤਾਕਿ ਸੀਪੇਜ ਘੱਟ ਹੋਵੇ। ਨਵੇਂ ਟਿਊਬਵੈਲਜ਼ ਲਗਾਏ ਜਾਣ ਤਾਕਿ ਪਾਣੀ ਖਿਚਿਆ ਜਾਵੇ ਅਤੇ ਸੇਮ ਖਤਮ ਹੋ ਸਕੇ।

ਲਾਈਨਿੰਗ ਆਫ ਚੈਨਲਜ਼ ਦਾ ਵੀ ਜ਼ਿਕਰ ਆਉਂਦਾ ਰਿਹਾ ਹੈ। ਇਥੇ ਬਹੁਤ ਸਾਰੇ ਮਿੱਤਰਾਂ ਨੇ ਸਾਡੀ ਪਾਰਟੀ ਵੱਲੋਂ ਵੀ ਅਤੇ ਦੂਜੇ ਪਾਸਿਉਂ ਵੀ ਬੋਲਦੇ ਹੋਏ ਕਿਹਾ ਹੈ ਕਿ ਲਾਈਨਿੰਗ ਕੰਟੀਨਿਊ ਹੋਣੀ ਚਾਹੀਦੀ ਹੈ। ਇਸ ਕੰਮ ਵਿੱਚ ਕੁਝ ਦਿੱਕਤਾਂ ਆਈਆਂ ਹਨ। 170 ਕਰੋੜ ਰੁਪਿਆ ਇਸ ਸਕੀਮ ਤੇ ਖਰਚ ਹੋ ਚੁੱਕਾ ਹੈ ਅਤੇ ਕਾਫੀ ਤਾਦਾਦ ਵਿੱਚ ਇਹ ਚੈਨਲਜ਼ ਬਣ ਵੀ ਗਏ ਹਨ ਅਤੇ 18 ਹਜ਼ਾਰ ਕਿਲੋਮੀਟਰ ਵਾਟਰ ਕੋਰਸ ਦੀ ਲੈਂਥ ਵਿੱਚ ਇਹ ਬਣੇ ਹਨ ਪਰ ਇਨ੍ਹਾਂ ਦੀ ਮੇਨਟੀਨੈਂਸ ਦੀ ਪਰਾਬਲਮ ਹੈ। ਵਰਲਡ ਬੈਂਕ ਬਣਾਉਣ ਵਾਸਤੇ ਤਾਂ ਪੈਸਾ ਦੇਂਦਾ ਹੈ ਪਰ ਮੇਨਟੀਨੈਂਸ ਵਾਸਤੇ ਕੁਝ ਨਹੀਂ ਦੇਂਦਾ। ਉਧਰ ਪਿੰਡ ਵਾਲੇ ਲੋਕ ਫਾਇਦਾ ਤਾਂ ਉਠਾਉਂਦੇ ਹਨ ਪਰ ਇਸ ਤੇ ਖਰਚ ਕਰਨ ਲਈ ਤਿਆਰ ਨਹੀਂ। ਸਾਰਾ ਪੈਸਾ ਸਟੇਟ ਨੇ ਵਰਲਡ ਬੈਂਕ ਨੂੰ ਵਾਪਸ ਦੇਣਾ ਸੀ ਪਰ ਉਗਰਾਹੀ ਬਿਲਕੁਲ ਵੀ ਨਹੀਂ ਹੋਈ। ਪਿੰਡ ਵਾਲਿਆਂ ਨੂੰ ਚਾਹੀਦਾ ਹੈ ਕਿ ਆਪਣੇ ਆਪਣੇ ਪਿੰਡ ਦੀ ਪੱਤੀ ਦੀ ਜਿਹੜੀ ਡਰੇਨ ਬਣ ਗਈ ਹੈ, ਉਸ ਦੀ ਹੀ ਮੁਰੰਮਤ ਕਰ ਲੈਣ, ਉਹ ਇਸ ਲਈ ਵੀ ਤਿਆਰ ਨਹੀਂ। ਅਸੀਂ ਲਾਈਨਿੰਗ ਆਫ ਕੋਰਸਿਜ਼ ਤੇ 20 ਕਰੋੜ ਰੁਪਿਆ ਅਤੇ 20 ਕਰੋੜ ਰੁਪਿਆ ਲਾਈਨਿੰਗ ਆਫ ਚੈਨਲਜ਼ ਤੇ ਖਰਚ ਕਰ ਰਹੇ ਹਾਂ ਅਤੇ ਟੋਟਲ 40 ਕਰੋੜ ਰੁਪਿਆ ਇਸ ਸਕੀਮ ਤੇ ਲਗਾ ਰਹੇ ਹਾਂ। (ਥੰਪਿੰਗ)

[ਮੁੱਖ ਮੰਤਰੀ]
ਮੈਂ ਮੈਂਬਰ ਸਾਹਿਬਾਨ ਨੂੰ ਵੀ ਕਹਾਂਗਾ ਕਿ ਉਹ ਵੀ ਕੁਝ ਉਗਰਾਹੀ ਲਈ ਯਤਨ ਕਰਨ ਤਾਕਿ ਪਿੰਡਾਂ ਵਾਲੇ ਘਟੋ-ਘੱਟ ਮੁਰੰਮਤ ਦੀ ਜ਼ਿਮੇਵਾਰੀ ਤਾਂ ਲੈ ਲੈਣ। ਮੁਰੰਮਤ ਕਰਾਉਣੀ ਚਾਹੀਦੀ ਹੈ। ਜੇਕਰ ਵਧੀਆ ਢੰਗ ਨਾਲ ਚਲਾ ਸਕਾਂਗੇ ਤਾਂ ਠੀਕ ਹੈ ਨਹੀਂ ਤਾਂ ਇਹ ਕਿਸੇ ਵੇਲੇ ਵੀ ਖਰਾਬ ਹੋ ਜਾਣਗੇ।

ਇਥੇ ਰੂਰਲ ਵਾਟਰ ਸਪਲਾਈ ਦਾ ਜ਼ਿਕਰ ਕੀਤਾ ਗਿਆ ਹੈ ਕਿ ਪੀਣ ਵਾਲਾ ਪਾਣੀ ਨਹੀਂ ਮਿਲਦਾ। ਸਪੀਕਰ ਸਾਹਿਬ, ਇਸ ਲਈ ਥੋੜ੍ਹੇ ਪਿੰਡਾਂ ਵਿਚ ਪ੍ਰਬੰਧ ਹੋਇਆ ਹੈ। ਅਸੀਂ ਪਤਾ ਕਰਾਇਆ ਹੈ ਕਿ 3712 ਪਿੰਡਾਂ ਵਿਚ ਇਹ ਪਾਣੀ ਦੇਣਾ ਚਾਹੀਦਾ ਹੈ। 3712 ਪਰਾਬਲਮ ਵਿਲੇਜਿਜ਼ ਹਨ। ਇਨ੍ਹਾਂ ਵਿਚੋਂ 1065 ਪਿੰਡ ਹਾਲੇ ਰਹਿੰਦੇ ਹਨ ਜਿਥੇ ਕਿ ਪਾਣੀ ਸਪਲਾਈ ਕਰਨਾ ਹੈ। ਸਾਰੇ ਪ੍ਰਾਜੈਕਟ ਤੇ 180 ਕਰੋੜ ਰੁਪਿਆ ਖਰਚ ਆਉਣਾ ਹੈ। ਪਰ ਇਹ ਕਿਸੇ ਪਾਸਿਉਂ ਰਕਮ ਨਹੀਂ ਮਿਲ ਰਹੀ। ਅਸੀਂ ਕੋਸ਼ਿਸ਼ ਕਰ ਰਹੇ ਹਾਂ ਕਿ ਕਾਫੀ ਤਾਦਾਦ ਵਿਚ ਹੋਰ ਨਵੇਂ ਪਰਾਜੈਕਟਸ ਹੱਥ ਵਿਚ ਲਏ ਜਾਣ ਤਾਕਿ ਪਿੰਡਾਂ ਨੂੰ ਪਾਣੀ ਮੁਹੱਈਆ ਕੀਤਾ ਜਾ ਸਕੇ। ਜਿਥੇ ਪਾਣੀ ਖਰਾਬ ਹੈ, ਪਾਣੀ ਵਿਚ ਫਲੋਰਾਈਡ ਹੈ, ਕੰਡੀ ਏਰੀਆ ਆਦਿ ਇਹੋ ਜਿਹੀਆਂ ਥਾਵਾਂ ਤੇ ਪਹਿਲ ਦੇ ਕੇ ਪਾਣੀ ਸਪਲਾਈ ਕੀਤਾ ਜਾ ਸਕੇ। ਇਹ ਕੋਸ਼ਿਸ਼ ਕਰ ਰਹੇ ਹਾਂ। ਇਸ ਦੇ ਨਾਲ ਹੀ ਇਹ ਵੀ ਕੋਸ਼ਿਸ਼ ਹੈ ਕਿ ਜਿਹੜਾ ਹੁਣ 10 ਗੈਲਨ ਦੇ ਹਿਸਾਬ ਨਾਲ ਪਾਣੀ ਮਿਲ ਰਿਹਾ ਹੈ ਇਹ ਥੋੜ੍ਹਾ ਹੈ ਅਤੇ ਇਸ ਚੀਜ਼ ਨੂੰ ਐਗਜ਼ਾਮਿਨ ਕਰਾਇਆ ਜਾ ਰਿਹਾ ਹੈ। ਮੇਰਾ ਖਿਆਲ ਹੈ ਕਿ 15 ਗੈਲਨ ਪਾਣੀ ਪਰ ਕੈਪੀਟਾ ਪਰ ਡੇਅ ਅਵੇਲੇ-ਬਲ ਹੋਵੇ ਤਾਂ ਗੁਜ਼ਾਰਾ ਹੋ ਸਕਦਾ ਹੈ। ਕੁਨੈਕਸ਼ਨਜ਼ ਕੁਝ ਵਧ ਦਿੱਤੇ ਜਾ ਰਹੇ ਹਨ। ਇੱਕ ਪਿੰਡ ਵਿਚ ਦਸ ਕੁਨੈਕਸ਼ਨਜ਼ ਤੋਂ ਵੱਧ ਨਹੀਂ ਦਿੱਤੇ। ਇਸ ਲਈ ਕਮੇਟੀ ਬਣਾਈ ਹੈ ਜੋ ਕਿ ਇਸ ਗੱਲ ਦੀ ਘੋਖ ਕਰੇਗੀ ਕਿ ਪਾਣੀ ਦੀ ਅਵੇਲੇਬਿਲਿਟੀ ਕਿੰਨੀ ਹੋਰ ਵਧਾ ਸਕਦੇ ਹਾਂ। ਪ੍ਰਾਈਵੇਟ ਕੁਨੈਕਸ਼ਨਜ਼ ਕਿੰਨੇ ਦੇ ਸਕਾਂਗੇ, ਹੋਰ ਕਿੰਨੇ ਦੇ ਸਕਾਂਗੇ, ਇਸ ਬਾਰੇ ਛੇਤੀ ਫੈਸਲਾ ਹੋਏਗਾ।

ਸਪੀਕਰ ਸਾਹਿਬ, ਮੈਂ ਹੁਣ ਪਾਵਰ ਬਾਰੇ ਜ਼ਿਕਰ ਕਰਨਾ ਮੁਨਾਸਿਬ ਸਮਝਾਂਗਾ। ਇਕ ਸਵਾਲ ਦਾ ਜਵਾਬ ਦਿੰਦੇ ਹੋਏ ਮੈਂ ਕਿਹਾ ਸੀ ਕਿ ਪਾਵਰ ਦੀ ਸਪਲਾਈ ਪੰਜਾਬ ਅੰਦਰ ਬਹੁਤ ਅੱਛੀ ਰਹੀ ਹੈ। ਪਿਛਲੇ ਚਾਰ-ਪੰਜ ਮਹੀਨਿਆਂ ਵਿਚ ਕੱਟ ਨਹੀਂ ਲੱਗੀ। ਪਹਿਲਾਂ ਇੰਡਸਟਰੀ ਤੇ ਕੱਟ ਲਗਾਈ ਜਾਂਦੀ ਸੀ ਪਰ ਇਸ ਦੌਰਾਨ ਇਹ ਕੱਟ ਨਹੀਂ ਲੱਗੀ। ਸਰਦਾਰ ਗੁਰਦੇਵ ਸਿੰਘ ਬਾਦਲ ਨੇ ਕਿਹਾ ਸੀ ਕਿ ਪਤਾ ਨਹੀਂ ਕੀ ਜਾਦੂ ਮੰਤਰ ਹੈ ਜਦੋਂ ਅਕਾਲੀ ਸਰਕਾਰ ਆ ਜਾਂਦੀ ਹੈ ਉਦੋਂ ਪਾਣੀ ਰਜ-ਵਾਹਿਆਂ ਵਿਚ ਚਲਦਾ ਰਹਿੰਦਾ ਹੈ ਔਰ ਪਾਵਰ ਵੀ ਠੀਕ ਤਰ੍ਹਾਂ ਨਾਲ ਚਲਦੀ ਹੈ। ਮੈਂ ਇਹ ਸਮਝਦਾ ਹਾਂ ਕਿ ਜਿਸ ਵੇਲੇ ਬਿਹਤਰ ਮਨੇਜਮੈਂਟ ਹੋਵੇ, ਚੋਰੀ ਬੰਦ ਹੋ ਜਾਏ ਤਾਂ ਉਸ ਦੇ ਨਤੀਜੇ ਅੱਛੇ ਹਾਸਲ ਕਰ ਸਕਦੇ ਹਾਂ। ਐਨੀ ਬਿਜਲੀ ਮੌਜੂਦ ਹੈ ਜਿਸ ਕਰਕੇ ਟਿਊਬਵੈਲਜ਼ ਨੂੰ ਕੁਨੈਕਸ਼ਨਜ਼ ਜਿਸ ਲਈ ਕਿ ਕੱਟ ਆਫ ਡੇਟ ਦਸੰਬਰ, 1980 ਸੀ, ਜਿਨ੍ਹਾਂ ਨੂੰ ਪਤਾ ਸੀ ਕਿ ਉਨ੍ਹਾਂ ਦੀ ਵਾਰੀ ਬਿਜਲੀ ਲਈ 6 ਸਾਲ ਬਾਅਦ ਆਏਗੀ, ਇਹ ਐਕਸਟੈਂਡ ਕਰਕੇ, ਇਹ ਕੱਟ ਆਫ ਡੇਟ ਅਸੀਂ ਮਾਰਚ, 1983 ਕਰ ਦਿੱਤੀ ਹੈ। ਇਸ ਸਾਲ ਦੌਰਾਨ ਬੈਕਲਾਗ ਨੂੰ ਪੂਰਾ ਕਰਨ ਦੀ ਕੋਸ਼ਿਸ਼ ਕਰਾਂਗੇ। 1986-87 ਵਿਚ 50,000 ਦੇ ਕਰੀਬ ਟਿਊਬਵੈਲ ਕੁਨੈਕਸ਼ਨਜ਼ ਦੇਣ ਦਾ ਇਰਾਦਾ ਹੈ। ਇਥੇ ਕਾਰਖਾਨਿਆਂ ਨੂੰ ਬਿਜਲੀ ਦੇਣ ਦੀ ਗੱਲ ਆਈ ਸੀ। ਇਹ ਕਾਂਗਰਸੀ ਵੀਰ ਇਥੇ ਜਿਨ੍ਹਾਂ ਦੇ ਕਾਰਖਾਨੇ ਹਨ ਉਹ ਜ਼ਿਕਰ ਕਰ ਰਹੇ ਸਨ। ਕਾਰਖਾਨਿਆਂ ਨੂੰ ਬਿਜਲੀ ਦੇਣ ਬਾਰੇ ਕੱਟ ਆਫ ਡੇਟ 1983 ਸੀ। ਇਸ ਨੂੰ ਵਧਾ ਕੇ ਮਾਰਚ, 1986 ਕਰ ਦਿੱਤਾ ਹੈ। ਇਹ ਛੋਟੇ ਕਾਰਖਾਨਿਆਂ ਵਾਸਤੇ ਹੈ ਜਿਹੜੇ ਕਿ 100 ਕਿਲੋ ਵਾਟ ਦੇ

ਹਨ। ਦੂਜੇ ਵੱਡੇ ਕਾਰਖਾਨਿਆਂ ਵਾਸਤੇ ਇਹ ਕੱਟ ਆਫ ਡੇਟ ਮਾਰਚ, 1985 ਕਰ ਦਿੱਤੀ ਹੈ। 10,000 ਕੁਨੈਕਸ਼ਨਜ਼ ਇੰਡਸਟਰੀਜ਼ ਨੂੰ ਦੇ ਸਕਾਂਗੇ (ਥੰਪਿੰਗ) ਇਹ ਬਹੁਤ ਵੱਡੀ ਗੱਲ ਹੈ। ਸਪੀਕਰ ਸਾਹਿਬ, ਅਜਿਹੀ ਸਥਿੱਤੀ ਸਾਰੇ ਹਿੰਦੁਸਤਾਨ ਵਿਚ ਕਿਤੇ ਨਹੀਂ ਹੈ ਜੋ ਇਹ ਫੈਸਲਾ ਕੀਤਾ ਹੈ ਕਿ ਅੱਜ ਤਕ ਦੀਆਂ ਦਰਖਾਸਤਾਂ ਸਾਰੀਆਂ ਦੀਆਂ ਸਾਰੀਆਂ ਭੁਗਤਾ ਦਿੱਤੀਆਂ ਜਾਣਗੀਆਂ। ਪੰਜਾਬ ਇਕੱਲੀ ਸਟੇਟ ਹੈ ਜਿਸ ਨੇ ਇਹ ਫੈਸਲਾ ਕੀਤਾ ਹੈ ਭਾਵੇਂ ਇਸ ਕੋਲ ਬਿਜਲੀ ਸਰਪਲੱਸ ਹੈ ਜਾਂ ਨਹੀਂ। (ਥੰਪਿੰਗ)

ਇਥੇ ਜ਼ਿਕਰ ਆਇਆ ਸੀ ਪੈਡੀ ਤੋਂ ਬਿਜਲੀ ਪੈਦਾ ਕਰਨ ਬਾਰੇ। ਇਹ ਇੱਕ ਐਕਸਪੈਰੀਮੈਂਟ ਹੈ ਪੈਡੀ ਤੋਂ 10 ਮੈਗਾਵਾਟ ਬਿਜਲੀ ਪੈਦਾ ਕਰਨ ਦੀ ਸਕੀਮ ਹੈ। ਇਸ ਤੇ 23 ਕਰੋੜ ਰੁਪਏ ਖਰਚ ਆਉਣਗੇ। ਇਸ ਵੇਲੇ ਇਥੇ ਪੈਡੀ ਦਾ ਸਟਹਾ ਫੂਕਣਾ ਪੈਂਦਾ ਹੈ ਔਰ ਇਹ ਕਿਸੇ ਕੰਮ ਨਹੀਂ ਆਉਂਦੀ। ਇਹ ਇੱਕ ਟੈਕਨੀਕ ਹੈ। ਐਕਸਪਰਟਸ ਨਾਲ ਸੰਪਰਕ ਕਰ ਰਹੇ ਹਾਂ। ਮੈਨੂੰ ਆਸ ਹੈ ਕਿ ਇਸ ਐਕਸਪੈਰੀਮੈਂਟ ਵਿਚ ਅਸੀਂ ਕਾਮਯਾਬ ਹੋਵਾਂਗੇ। ਜੇਕਰ ਕਾਮਯਾਬੀ ਮਿਲ ਗਈ ਤਾਂ ਸ਼ਾਇਦ ਹਰ ਜ਼ਿਲ੍ਹੇ ਵਿਚ 10 ਮੈਗਾਵਾਟ ਬਿਜਲੀ ਲਈ ਪਾਵਰ ਹਾਊਸ ਲਗਾ ਸਕੀਏ। ਇਥੇ ਕਾਮਯਾਬ ਹੋ ਗਏ ਤਾਂ ਫਿਰ ਹੋਰ ਸੂਬਿਆਂ ਨੂੰ ਵੀ ਇਹ ਟੈਕਨੀਕ ਦੇ ਸਕਾਂਗੇ। ਇੱਕ ਹੋਰ ਪ੍ਰੋਪੋਜ਼ਲ ਹੈ। ਛੋਟੇ ਲੋਕਾਂ ਦੀ ਤਵੱਜੋ ਵੀ ਇਸ ਪਾਸੇ ਹੋਈ ਹੈ। 1.9 ਮੈਗਾਵਾਟ ਪੈਦਾ ਕਰਨ ਤੇ 3 ਕਰੋੜ ਰੁਪਿਆ ਖਰਚ ਆਉਂਦਾ ਹੈ। ਇਸ ਲਈ ਸ਼ਾਇਦ ਹਰ ਬਲਾਕ ਵਿਚ ਇਹ ਲਗਾ ਸਕੀਏ। ਇਸ ਨਾਲ ਟਰਾਂਸਮਿਸ਼ਨ ਤੇ ਬਹੁਤਾ ਖਰਚ ਨਹੀਂ ਹੋਏਗਾ ਔਰ ਲੀਕੇਜ ਵੀ ਬੱਚ ਜਾਏਗੀ। ਦੂਜੇ ਪੈਡੀ ਸਟਰਾ ਵੀ ਸੰਭਾਲ ਸਕਾਂਗੇ। ਮੈਨੂੰ ਲਗਦਾ ਹੈ ਕਿ ਇਹ ਬਹੁਤ ਵਧੀਆ ਸਕੀਮ ਹੈ ਔਰ ਜੇਕਰ ਇਸ ਵਿਚ ਕਾਮਯਾਬ ਹੋ ਗਏ ਤਾਂ ਬਿਜਲੀ ਦੀ ਸ਼ਾਰਟੇਜ ਦਾ ਮਸਲਾ ਹੱਲ ਹੋ ਜਾਏਗਾ। 900 ਮੈਗਾਵਾਟ ਬਿਜਲੀ ਅਸੀਂ ਐਗਰੋ-ਵੇਸਟ ਤੋਂ ਪੈਦਾ ਕਰ ਸਕਾਂਗੇ। ਕਿਸੇ ਵੇਲੇ ਜੇ ਇਸ ਤਰ੍ਹਾਂ ਹੀ ਚਲਦੇ ਰਹੇ ਤਾਂ ਇਥੇ ਬਿਜਲੀ ਦੀ ਸ਼ਾਰਟੇਜ ਪੂਰੀ ਹੋ ਜਾਏਗੀ।

ਇੰਜੀਨੀਅਰਿੰਗ ਕਾਲਜ, ਜਲੰਧਰ ਬਣ ਰਿਹਾ ਹੈ। ਐਮ.ਐਲ.ਏ. ਸਾਹਿਬ ਉਸ ਪਾਸੇ ਵਾਲੇ ਚਲੇ ਗਏ ਹਨ। ਬੀ.ਜੇ.ਪੀ. ਦੇ ਮੈਂਬਰ ਸਾਹਿਬਾਨ ਜੋ ਜਲੰਧਰ ਤੋਂ ਕਾਮਯਾਬ ਹੋ ਕੇ ਆਏ ਹਨ, ਉਨ੍ਹਾਂ ਨੂੰ ਮੈਂ ਦੱਸਣਾ ਚਾਹੁੰਦਾ ਹਾਂ ਕਿ ਇਹ ਇੰਜੀਨੀਅਰਿੰਗ ਕਾਲਜ, ਜਲੰਧਰ ਵਿਚ ਖੋਲ੍ਹਿਆ ਜਾ ਰਿਹਾ ਹੈ। ਇਕ ਹੋਰ ਇੰਜੀਨੀਅਰਿੰਗ ਕਾਲਜ ਲੌਂਗੋਵਾਲ ਵਿਖੇ ਖੋਲ੍ਹਿਆ ਜਾਏਗਾ। ਸੰਤ ਹਰਚੰਦ ਸਿੰਘ ਲੌਂਗੋਵਾਲ ਦੇ ਭੋਗ ਵੇਲੇ ਗੌਰਮਿੰਟ ਆਫ ਇੰਡੀਆ ਦੇ ਫਿਨਾਂਸ ਮਨਿਸਟਰ ਸਾਹਿਬ ਉਥੇ ਐਲਾਨ ਕਰ ਗਏ ਸਨ। ਇਸ ਬਾਰੇ ਪਿਛਲੀ ਮੀਟਿੰਗ ਵਿਚ ਮੈਂ ਉਨ੍ਹਾਂ ਨੂੰ ਯਾਦ ਦਿਲਾਇਆ ਸੀ ਕਿ ਉਨ੍ਹਾਂ ਦਾ ਵਾਅਦਾ ਹੈ ਉਹ ਪੂਰਾ ਹੋਣਾ ਚਾਹੀਦਾ ਹੈ।

ਲੀਡਰ ਆਫ ਦੀ ਆਪੋਜ਼ੀਸ਼ਨ ਨੇ ਆਖਿਆ ਸੀ ਕਿ 20-ਪੁਆਇੰਟ ਪ੍ਰੋਗਰਾਮ ਦੀ ਗੱਲ ਨਹੀਂ ਕੀਤੀ ਗਈ। ਅਸੀਂ ਸਮਝਦੇ ਹਾਂ ਕਿ ਇਸ ਬਾਰੇ ਕੋਈ ਖਾਸ ਗੱਲ ਕਰਨ ਵਾਲੀ ਨਹੀਂ ਹੈ। ਸਵਾਲ ਡਿਵੈਲਪਮੈਂਟ ਦਾ ਹੈ ਅਤੇ ਹੋਰ ਢੰਗ ਨਾਲ ਕਰੀ ਜਾਂਦੇ ਹਨ। ਉਨ੍ਹਾਂ ਨੇ ਸਪੈਸੇਫੀਕਲੀ ਆਖਿਆ ਸੀ। ਮੈਨੂੰ ਆਸ ਸੀ ਕਿ ਉਹ ਇਥੇ ਬੈਠੇ ਹੋਣਗੇ ਸੁਣਨ ਵਾਸਤੇ। 20-ਪੁਆਇੰਟ ਪ੍ਰੋਗਰਾਮ ਵਾਸਤੇ ਸਤੰਬਰ, 1985 ਵਿਚ ਪੰਜਾਬ ਤੀਜੇ ਨੰਬਰ ਤੇ ਸੀ ਜਦੋਂ ਕਿ ਅੱਜ ਪੁਜ਼ੀਸ਼ਨ ਇਸ ਸੂਬੇ ਦੀ ਇਸ ਪ੍ਰਤੀ ਨੰ: 2 ਤੇ ਆ ਗਈ ਹੈ। ਇਸ ਬਾਰੇ ਕੰਮ ਅਗੇ ਨਾਲੋਂ ਜ਼ਿਆਦਾ ਹੋ ਰਿਹਾ ਹੈ।

**ਸ੍ਰੀ ਸਪੀਕਰ :** ਤੁਸੀਂ ਹੋਰ ਕਿੰਨਾ ਟਾਈਮ ਲਵੋਗੇ ?

**ਮੁੱਖ ਮੰਤਰੀ :** ਹੁਣੇ ਖਤਮ ਕਰਨ ਲਗਾ ਹਾਂ।

## EXTENSION OF TIME OF THE SITTING

**Mr. Speaker :** Is it the pleasure of the House that the time of the sitting of the House be extended upto 2.00 P.M?

(Voices : yes, yes.)

**Mr. Speaker :** The time of the sitting of the House is extended upto 2.00 P.M.

---

## DISCUSSION ON GOVERNOR'S ADDRESS AND VOTE ON THE MOTION OF THANKS (*Concld.*)

(ਆਵਾਜ਼ਾਂ : ਅਸੀਂ ਬੈਠਣ ਨੂੰ ਤਿਆਰ ਹਾਂ।)

**ਮੁੱਖ ਮੰਤਰੀ :** ਸ਼ੁਕਰੀਆ ਤੁਸੀਂ ਟਾਈਮ ਵਧਾਇਆ ਹੈ ਅਤੇ ਮੈਂਬਰ ਸਾਹਿਬਾਨ ਦਾ ਵੀ ਸ਼ੁਕਰੀਆ ਉਨ੍ਹਾਂ ਨੇ ਕਿਹਾ ਹੈ ਕਿ ਉਹ ਬੈਠਣ ਲਈ ਤਿਆਰ ਹਨ।

ਹੁਣ ਮੈਂ ਐਗਰੀਕਲਚਰ ਬਾਰੇ ਕੁਝ ਕਹਿਣਾ ਚਾਹੁੰਦਾ ਹਾਂ। ਐਗਰੀਕਲਚਰ ਇਸ ਸੂਬੇ ਦੀ ਖੂਬੀ ਹੈ। ਹੁਣ ਵੀ ਜੋ ਇਸ ਬਾਰੇ ਪਲਾਨ ਬਣਾਇਆ ਹੈ ਉਸ ਮੁਤਾਬਿਕ 1986-87 ਵਿਚ ਜੋ ਫਸਲ ਆ ਰਹੀ ਹੈ ਅੰਦਾਜ਼ਾ ਹੈ ਕਿ 1 ਕਰੋੜ 4 ਲੱਖ ਟਨ ਫਸਲ ਆਉਂਣੀ ਹੈ। ਪੈਡੀ ਵਾਸਤੇ ਤੁਹਾਨੂੰ ਪਤਾ ਹੈ ਕਿ ਇਸ ਨੂੰ ਚੁੱਕਣ ਵਾਸਤੇ ਕਿੰਨਾ ਇਸ ਸਾਲ ਹੈਰਾਨ ਹੋਣਾ ਪਿਆ ਹੈ। ਇਸ ਵਿਚ ਮੈਂ ਨਹੀਂ ਜਾਵਾਂਗਾ। ਕਈ ਦਿੱਕਤਾਂ ਵੀ ਆਉਂਦੀਆਂ ਹਨ। ਅਸੀਂ ਗੌਰਮਿੰਟ ਆਫ ਇੰਡੀਆ ਨੂੰ ਆਖਦੇ ਰਹਿੰਦੇ ਹਾਂ। ਸਾਨੂੰ ਜਿੰਨੀ ਚਾਹੀਦੀ ਹੈ ਲੋਕ, ਕਿਸਾਨ ਘਰ ਵਿਚ ਰੱਖ ਲੈਂਦੇ ਹਨ। ਵਾਧੂ ਮੰਡੀਆਂ ਵਿਚ ਲਿਆਉਂਦੇ ਹਨ। ਵਾਧੂ ਜਿਹੜੀ ਹੁੰਦੀ ਹੈ ਉਹ ਬਾਹਰ ਚਲੀ ਜਾਂਦੀ ਹੈ। ਅਸੀਂ ਅਨਾਜ ਦੇ ਭੰਡਾਰ ਵਿਚ 60—65% ਹਿੱਸਾ ਪਾਉਂਦੇ ਹਾਂ। ਚਾਵਲ ਜਿਹੜਾ ਪਹਿਲਾਂ ਘੱਟ ਪੈਦਾ ਹੁੰਦਾ ਸੀ ਉਹ ਅਸੀਂ 57 ਲੱਖ ਟਨ ਪੈਦਾ ਕਰਾਂਗੇ। ਕਪਾਹ, ਨਰਮੇ ਵਿਚ ਵੀ ਪਰੋਡਕਸ਼ਨ ਅਸੀਂ ਅੱਗੇ ਲੈ ਗਏ ਹਾਂ ਪਰ ਖਰੀਦ-ਦਾਰ ਨਹੀਂ ਮਿਲਦਾ। ਉਹ ਇੰਪੋਰਟ ਕਰ ਲੈਂਦੇ ਹਨ। ਸਾਡੇ ਮੈਂਬਰਾਂ ਨੇ ਕਿਹਾ ਕਿ ਇੰਪੋਰਟ ਨਾ ਕੀਤੀ ਜਾਵੇ ਪਰ ਉਹ ਇੰਪੋਰਟ ਕਰਦੇ ਹਨ। ਉਨ੍ਹਾਂ ਦੀ ਲਾਬੀ ਬਣੀ ਹੋਈ ਹੈ। ਅਸੀਂ ਇਸ ਦੀ ਪਰੋਡਕਸ਼ਨ 15 ਲੱਖ ਟਨ ਤੇ ਲੈ ਜਾਵਾਂਗੇ ਪਰ ਖਰੀਦਣ ਵਾਲਾ ਕੋਈ ਨਹੀਂ ਮਿਲਦਾ।

ਇਥੇ ਆਇਲ ਸੀਡਜ਼ ਦਾ ਜ਼ਿਕਰ ਕੀਤਾ ਗਿਆ। ਮੈਂ ਦੱਸਣਾ ਚਾਹੁੰਦਾ ਹਾਂ ਕਿ ਬਾਕੀ ਸੂਬਿਆਂ ਨਾਲੋਂ ਅਸੀਂ ਵੱਧ ਅਤੇ ਅੱਛੇ ਪੈਦਾ ਕਰ ਰਹੇ ਹਾਂ। ਪਿਛਲੇ ਸਾਲ ਜਿਥੇ 2.13 ਲੱਖ ਟਨ ਆਇਲ ਸੀਡਜ਼ ਦੀ ਪਰੋਡਕਸ਼ਨ ਸੀ ਉਥੇ ਅਸੀਂ ਹੁਣ ਢਾਈ ਲੱਖ ਟਨ ਆਇਲ ਸੀਡਜ਼ ਪੈਦਾ ਕਰਨੇ ਹਨ। ਅਸੀਂ ਫੈਸਲਾ ਕੀਤਾ ਕਿ ਜੇ ਉਹ ਨਹੀਂ ਖਰੀਦਦੇ ਤਾਂ ਅਸੀਂ ਰੇਪਸੀਡ, ਮਸਟਰਡ ਆਇਲ 400 ਰੁਪਏ ਦੇ ਹਿਸਾਬ ਨਾਲ ਖਰੀਦ ਲਵਾਂਗੇ ਮਾਰਕਫੈਡ ਦੇ ਰਾਹੀਂ। ਇਸ ਦੇ ਨਾਲ ਕੁਝ ਆਇਲ ਸੀਡਜ਼ ਦੀ ਪਰੋਡਕਸ਼ਨ ਵਧ ਸਕੇਗੀ।

ਫਿਰ ਇਥੇ ਡਾਈਵਰਸੀਫੀਕੇਸ਼ਨ ਆਫ ਕਰਾਪਸ ਬਾਰੇ ਜ਼ਿਕਰ ਆਇਆ ਹੈ। ਇਸ ਕਿਸਮ ਦੇ ਇਨ੍ਹਾਂ ਵੱਲੋਂ ਸ਼ੰਕੇ ਪੈਦਾ ਕੀਤੇ ਗਏ ਕਿ ਅਸੀਂ ਸ਼ਾਇਦ ਭੱਜਣ ਲੱਗੇ ਹਾਂ। ਜੇ ਡਾਈਵਰਸੀਫੀਕੇਸ਼ਨ ਕਰੀਏ ਤਾਂ ਇਨ੍ਹਾਂ ਨੂੰ ਤੌਖਲਾ ਹੁੰਦਾ ਹੈ ਕਿ ਸ਼ਾਇਦ ਕਣਕ, ਚੌਲ ਘੱਟ ਪੈਦਾ ਕਰਨਗੇ ਪਰ ਐਸੀ ਗੱਲ ਨਹੀਂ ਹੈ। ਕਣਕ ਅਤੇ ਚੌਲ ਵੀ ਵਧੇਗਾ। ਕੁਝ ਐਸਾ ਏਰੀਆ ਹੈ ਜਿਥੇ ਗੰਨਾ ਜ਼ਿਆਦਾ ਹੋ ਸਕਦਾ ਹੈ ਉਥੇ ਲਈ ਕਿਸਾਨਾਂ ਨੂੰ ਗੰਨੇ ਵੱਲ ਇਨਕਰੇਜ ਕਰਨ ਲੱਗੇ ਹਾਂ। ਜਿਥੇ 8 ਗੰਨੇ ਦੇ ਕਾਰ-

ਖਾਨੇ ਅੱਗੇ ਪੰਜਾਬ ਵਿਚ ਲੱਗੇ ਹੋਏ ਹਨ, ਉਥੇ 1986-87 ਸਾਲ ਵਿਚ, ਤੁਸੀਂ ਇਹ ਸੁਣਕੇ ਖੁਸ਼ ਹੋਵੋਗੇ, 13 ਕਾਰਖਾਨੇ ਪੰਜਾਬ ਵਿਚ ਲਾ ਦਿਆਂਗੇ। (ਥੰਪਿੰਗ) ਨਵੇਂ ਕਾਰਖਾਨਿਆਂ ਲਈ ਅਸੀਂ ਸੈਂਟਰ ਨੂੰ ਕਹਿੰਦੇ ਹਾਂ ਕਿ ਸਾਨੂੰ ਮਿਲਣੇ ਚਾਹੀਦੇ ਹਨ ਪਰ ਉਹ ਲਾਰਾ ਲੱਪਾ ਲਾਉਂਦੇ ਰਹਿੰਦੇ ਹਨ। ਇਥੇ ਮੈਨੂੰ ਅਨੰਦਪੁਰ ਸਾਹਿਬ ਦਾ ਰੈਜ਼ੋਲਿਊਸ਼ਨ ਯਾਦ ਆ ਗਿਆ ਹੈ ਜਿਸ ਵਿਚ ਮੋਰ ਪਾਵਰ ਟੂ ਦੀ ਸਟੇਟਸ ਸੀ। ਅਸੀਂ ਮੰਗਦੇ ਹਾਂ ਤਾਕਿ ਅਸੀਂ ਆਪਣੀ ਮਰਜ਼ੀ ਨਾਲ ਕਾਰਖਾਨੇ ਲਾ ਸਕੀਏ ਅਤੇ ਜਿਹੜਾ ਸਾਡੇ ਮਨਿਸਟਰਾਂ ਦੀਆ, ਸੈਕਟਰੀਆਂ ਦੀਆਂ ਪੇਸ਼ੀਆਂ ਪੈਂਦੀਆਂ ਹਨ ਅਤੇ ਸੈਂਟਰ ਪਾਸੋਂ ਚੀਜ਼ਾਂ ਮੰਗਣੀਆਂ ਪੈਂਦੀਆਂ ਹਨ, ਸਾਨੂੰ ਅਜਿਹਾ ਨਾ ਕਰਨਾ ਪਏ। ਸਾਡੇ ਆਪਣੇ ਕਾਰਖਾਨੇ ਹੋਣ, ਸਾਡਾ ਆਪਣਾ ਵਿਚ ਪੈਸਾ ਹੁੰਦਾ ਹੈ। ਗੰਨਾ ਇਥੇ ਪੀੜਿਆ ਜਾਂਦਾ ਹੈ, ਖੰਡ ਅਸੀਂ ਬਣਾਉਂਦੇ ਹਾਂ ਪਰ ਉਹ ਐਵੇਂ ਵਿਚ ਅੜਿੱਕਾ ਡਾਹੁੰਦੇ ਹਨ। ਇਸ ਕਰਕੇ ਅਸੀਂ ਅਨੰਦਪੁਰ ਸਾਹਿਬ ਦੇ ਮਤੇ ਬਾਰੇ ਬਾਰ ਬਾਰ ਕਹਿੰਦੇ ਰਹੇ ਹਾਂ।

ਬੇਸਿਕ ਗੱਲਾਂ ਮੈਂ ਕਵਰ ਕਰ ਲਈਆਂ ਹਨ। ਮੈਂ ਸਮਝਦਾ ਹਾਂ ਕਿ ਇਹ ਜੋ ਗਵਰਨਰ ਸਾਹਿਬ ਦੀ ਸਪੀਚ ਹੈ ਇਸ ਵਿਚ ਸਾਰੇ ਆਸਪੈਕਟਸ ਕਵਰ ਹੋ ਗਏ ਹਨ। ਜੋ ਅੱਜ ਦੇ ਹਾਲਾਤ ਦੇ ਮੁਤਾਬਿਕ ਗੱਲਾਂ ਕਰਨੀਆਂ ਚਾਹੀਦੀਆਂ ਹਨ ਉਹ ਉਨ੍ਹਾਂ ਨੇ ਆਪਣੀ ਸਪੀਚ ਵਿਚ ਲੈ ਆਂਦੀਆਂ ਹਨ। ਇਹ ਜਿਹੜਾ ਧੰਨਵਾਦ ਦਾ ਮਤਾ ਪੇਸ਼ ਹੋਇਆ ਸੀ, ਮੈਂ ਉਸ ਦੇ ਅੱਖਰ ਅੱਖਰ ਦੀ ਤਾਈਦ ਕਰਦਾ ਹਾਂ।

**Mr. Speaker** : Question is—

That an Address be presented to the Governor in the following terms: —

"That the Members of this House assembled in this Session are deeply grateful to the Governor for the Address which he has been pleased to deliver to the House on the 3rd March, 1986."

*The Motion was carried.*

---

## SECOND REPORT OF THE BUSINESS ADVISORY COMMITTEE

**Mr. Speaker** : I have to present to the House the Second Report of the Business Advisory Committee of the Punjab Vidhan Sabha. The Report reads :—

After some discussion, the Committee recommended that the following business be transacted on the undermentioned dates :—

| | |
|---|---|
| Monday, the 10th March, 1986 (1.00 P.M.) | (i) Questions. |
| | (ii) Presentation of the Budget Estimates for the year 1986-87. |

**ਸਰਦਾਰ ਦਲੀਪ ਸਿੰਘ ਪਾਂਧੀ** : ਸਪੀਕਰ ਸਾਹਿਬ, ਦੂਰੋਂ ਆਉਣਾ ਹੁੰਦਾ ਹੈ, ਇਸ ਲਈ 2.00 ਵਜੇ ਸਿਟਿੰਗ ਰਖ ਲਉ।

**ਸ਼੍ਰੀ ਸਪੀਕਰ** : ਇਹ ਬਿਜ਼ਨੈਸ ਐਡਵਾਇਜ਼ਰੀ ਕਮੇਟੀ ਦਾ ਫੈਸਲਾ ਹੈ।

ਬਲੇ ਦੀਆਂ ਕੀਮਤਾਂ ਤੇ ਤਿਆਰ ਕਰ ਸਕਣ। ਸਾਹਿਬਜ਼ਾਦਾ ਅਜੀਤ ਸਿੰਘ ਨਗਰ ਭਾਰਤ ਦਾ "ਸਿਲੀਕਨ ਵੈਲੀ" ਬਣ ਜਾਵੇਗਾ।

ਇਹ ਮੰਨਣਾ ਪਵੇਗਾ ਕਿ ਉਦਯੋਗਿਕ ਖੇਤਰ ਵਿਚ ਪੰਜਾਬ ਦੀ ਕਾਰਗੁਜ਼ਾਰੀ ਉਨੀ ਵਧੀਆ ਨਹੀਂ ਜਿੰਨੀ ਜ਼ਰਾਇਤੀ ਖੇਤਰ ਵਿਚ ਹੈ। ਰਾਜ ਦੇ ਉਦਯੋਗਿਕ ਖੇਤਰ ਵਿਚ ਹੁਣ ਤਕ ਛੋਟੇ ਪੈਮਾਨੇ ਦੇ ਨਿਰਮਾਣ ਯੂਨਿਟ ਹੀ ਮੋਹਰੀ ਰਹੇ ਹਨ ਤੇ ਇਨ੍ਹਾਂ ਯੂਨਿਟਾਂ ਨੇ ਖਪਤਕਾਰ ਸਮੱਗਰੀ ਦੇ ਉਤਪਾਦਨ ਅਤੇ ਰੋਜ਼ਗਾਰ ਦੇ ਮੌਕੇ ਪੈਦਾ ਕਰਨ ਵਿਚ ਇਕ ਅਹਿਮ ਭੂਮਿਕਾ ਨਿਭਾਈ ਹੈ। ਦਿਹਾਤੀ ਅਤੇ ਛੋਟੇ ਪੈਮਾਨੇ ਦੀਆਂ ਇਕ ਲੱਖ ਤੋਂ ਵੱਧ ਯੂਨਿਟਾਂ ਉਦਯੋਗ ਵਿਭਾਗ ਕੋਲ ਰਜਿਸਟਰ ਕੀਤੀਆਂ ਹੋਈਆਂ ਹਨ ਅਤੇ ਇਨ੍ਹਾਂ ਵਿਚ ਪੰਜ ਲੱਖ ਤੋਂ ਵੀ ਵੱਧ ਵਿਅਕਤੀ ਰੋਜ਼ਗਾਰ ਵਿਚ ਲਗੇ ਹੋਏ ਹਨ। ਇਸ ਦੇ ਮੁਕਾਬਲੇ 1.5 ਲੱਖ ਤੋਂ ਵੀ ਵੱਧ ਵਿਅਕਤੀਆਂ ਨੂੰ ਰੋਜ਼ਗਾਰ ਮੁਹੱਈਆ ਕਰਵਾਉਣ ਵਾਲੇ ਵੱਡੇ ਤੇ ਦਰਮ੍ਯਿਆਨੇ ਪੱਧਰ ਦੇ ਉਦਯੋਗਾਂ ਦੀ ਗਿਣਤੀ ਕੇਵਲ 330 ਹੈ।

ਇਹ ਮਹਿਸੂਸ ਕੀਤਾ ਗਿਆ ਹੈ ਕਿ ਰਾਜ ਦਾ ਅਰਥਚਾਰਾ ਹੁਣ ਉਸ ਪੜਾਅ ਤੇ ਪਹੁੰਚ ਗਿਆ ਹੈ ਜਿਥੇ ਪ੍ਰਤੀ ਜੀਅ ਆਮਦਨ ਵਿਚ ਹੋਰ ਵਾਧਾ ਤਾਂ ਹੀ ਹੋ ਸਕਦਾ ਹੈ ਜੇ ਯੋਜਨਾਬੱਧ ਉਦਯੋਗਿਕ ਵਿਕਾਸ ਦੀ ਰਫਤਾਰ ਤੇਜ਼ ਕੀਤੀ ਜਾਵੇ। ਸਤਵੀਂ ਪੰਜ ਸਾਲਾ ਯੋਜਨਾ ਦੇ ਦੌਰਾਨ ਉਦਯੋਗਿਕ ਢਾਂਚੇ ਨੂੰ ਹੋਰ ਮਜ਼ਬੂਤ ਕਰਨ ਅਤੇ ਘੇਰਾ ਵਿਸ਼ਾਲ ਕਰਨ ਦੀ ਨੀਤੀ ਅਪਣਾਈ ਜਾਵੇਗੀ ਅਤੇ ਇਸ ਟੀਚੇ ਦੀ ਪੂਰਤੀ ਲਈ ਹੇਠ ਲਿਖੀ ਕਾਰਜ ਨੀਤੀ ਅਪਣਾਈ ਜਾਵੇਗੀ :—

(i) ਪਹਿਲੋਂ ਹੀ ਸਥਾਪਿਤ ਬੁਨਿਆਦੀ ਢਾਂਚੇ ਤੋਂ ਵਧੇਰੇ ਆਰਥਕ ਲਾਭ ਉਠਾਉਣਾ ਅਤੇ ਉਨ੍ਹਾਂ ਦੇ ਵਿਕਾਸ ਦੀ ਰਫਤਾਰ ਵਧਾਉਣਾ;

(ii) ਰਾਜ ਦੇ ਉਦਯੋਗਿਕ ਢਾਂਚੇ ਵਿਚ ਤੇਜ਼ੀ ਨਾਲ ਵਿਭਿੰਨਤਾ ਲਿਆਉਣਾ;

(iii) ਵੱਧ ਤੋਂ ਵੱਧ ਰੋਜ਼ਗਾਰ ਦੇ ਮੌਕੇ ਪੈਦਾ ਕਰਨ ਲਈ ਛੋਟੇ ਪੈਮਾਨੇ ਦੇ ਉਦਯੋਗਕ ਯੂਨਿਟਾਂ ਉਪਰ ਵਿਸ਼ੇਸ਼ ਜ਼ੋਰ ਦੇਣਾ;

(iv) ਉਦਯੋਗ ਕਾਇਮ ਕਰਨ ਲਈ ਉਦਯੋਗ ਮਾਲਿਕਾਂ ਨੂੰ ਉਤਸ਼ਾਹ ਦੇਣਾ;

(v) ਰਾਜ ਦੇ ਉਦਯੋਗਿਕ ਉਤਪਾਦਨਾਂ ਦੀ ਬਰਾਮਦ ਨੂੰ ਵਧਾਉਣਾ ਅਤੇ ਨਵੀਆਂ ਮੰਡੀਆਂ ਦੀ ਤਲਾਸ਼ ਕਰਨਾ;

(vi) ਪੁਰਾਣੇ ਯੂਨਿਟਾਂ ਦਾ ਨਵੀਨੀਕਰਣ ਅਤੇ ਤਕਨਾਲੋਜੀ ਨੂੰ ਅਪਗਰੇਡ ਕਰਨਾ।

ਰਾਜ ਦੇ ਸੀਮਿਤ ਵਿੱਤੀ ਵਸੀਲੇ ਵੱਡੇ ਪੱਧਰ ਦੇ ਉਦਯੋਗਾਂ ਵਿਚ ਸਿੱਧੇ ਤੌਰ ਤੇ ਪੂੰਜੀ ਲਾਉਣ ਦੇ ਸਮਰੱਥ ਨਹੀਂ ਹਨ। ਇਸ ਲਈ ਵਧੇਰੇ ਕਰਕੇ ਸਰਕਾਰ ਦਾ ਰੋਲ ਇਹ ਹੋਵੇਗਾ ਕਿ ਇਸ ਖੇਤਰ ਵਿਚ ਪ੍ਰਾਈਵੇਟ ਪੂੰਜੀ ਨੂੰ ਉਤਸ਼ਾਹਤ ਕੀਤਾ ਜਾਵੇ। ਉਦਯੋਗਾਂ ਲਈ ਲੋੜੀਂਦੀ ਵਰਤੋਂ ਯੋਗ ਸਮੱਗਰੀ ਮੁਹੱਈਆ ਕਰਕੇ ਤਕਨਾਲੋਜੀ ਦੀ ਪੱਧਰ ਨੂੰ ਉੱਚਾ ਚੁੱਕਣ ਅਤੇ ਉਦਯੋਗਾਂ ਨੂੰ ਆਧੁਨਿਕ ਬਣਾਉਣ ਵਿਚ ਸਹਾਇਤਾ ਦੇਣ ਦੀ ਤਜਵੀਜ਼ ਹੈ। ਰਾਜ ਦੇ ਬਰਬਾਦ ਹੋਏ ਉਦਯੋਗਿਕ ਅਰਥਚਾਰੇ ਦੀ ਪੁਨਰ ਸਥਾਪਨਾ ਲਈ ਭਾਰਤ ਸਰਕਾਰ ਤੋਂ ਵਿਸ਼ੇਸ਼ ਸਹਾਇਤਾ ਮੰਗੀ ਜਾ ਰਹੀ ਹੈ। ਰਾਜ ਵਿਚ ਨਵੇਂ ਉਦਯੋਗਾਂ ਨੂੰ ਉਤਸ਼ਾਹ ਦੇਣ ਲਈ ਉਦਯੋਗਿਕ ਸੈਕਟਰ ਵਿਚ ਰਾਜ ਕਾਰਪੋਰੇਸ਼ਨਾਂ ਮਹੱਤਵਪੂਰਨ

[ਵਿੱਤ ਮੰਤਰੀ]

ਹਿੱਸਾ ਪਾ ਰਹੀਆਂ ਹਨ। ਇਹ ਕਾਰਪੋਰੇਸ਼ਨਾਂ ਰਾਜ ਵਿਚ ਨਵੇਂ ਉਦਯੋਗ ਲਾਉਣ ਲਈ ਬੁਨਿਆਦੀ ਢਾਂਚੇ ਦੀ ਉਸਾਰੀ ਲਈ ਮਾਲੀ ਸਹਾਇਤਾ ਅਤੇ ਹੋਰ ਸਹਾਇਤਾ ਮੁਹੱਈਆ ਕਰਨਗੀਆਂ।

1966 ਵਿਚ ਪੰਜਾਬ ਰਾਜ ਉਦਯੋਗਕ ਵਿਕਾਸ ਕਾਰਪੋਰੇਸ਼ਨ ਦੇ ਹੋਂਦ ਵਿਚ ਆਉਣ ਦੇ ਸਮੇਂ ਤੋਂ ਇਸ ਨੇ ਸਤੰਬਰ, 1985 ਤਕ 52 ਪ੍ਰਾਜੈਕਟ ਲਾਏ ਹਨ, ਜਿਨ੍ਹਾਂ ਦੀ ਪੂੰਜੀਗਤ ਲਾਗਤ 297 ਕਰੋੜ ਰੁਪਏ ਹੈ ਅਤੇ ਇਨ੍ਹਾਂ ਦੁਆਰਾ 25,000 ਵਿਅਕਤੀਆਂ ਨੂੰ ਰੋਜ਼ਗਾਰ ਮਿਲਿਆ ਹੈ। ਸਤੰਬਰ 1985 ਦੇ ਆਖਰੀ ਹਫਤੇ ਵਿਚ ਨਵੀਂ ਸਰਕਾਰ ਦੀ ਸਥਾਪਨਾ ਮਗਰੋਂ ਪੰਜਾਬ ਰਾਜ ਉਦਯੋਗਿਕ ਵਿਕਾਸ ਕਾਰਪੋਰੇਸ਼ਨ ਦੇ ਕਾਰਜ ਤੇ ਨਜ਼ਰਸਾਨੀ ਕੀਤੀ ਜਾ ਰਹੀ ਹੈ ਅਤੇ ਇਸ ਦੇ ਕਾਰਜ ਵਿਚ ਤੇਜ਼ੀ ਲਿਆਂਦੀ ਗਈ ਹੈ। ਜਿਸ ਦੇ ਨਤੀਜੇ ਵਜੋਂ ਪਿਛਲੇ ਪੰਜ ਮਹੀਨਿਆਂ ਵਿਚ ਇਨ੍ਹਾਂ 12 ਪ੍ਰਾਜੈਕਟਾਂ ਦੀ ਉਸਾਰੀ ਦਾ ਕੰਮ ਸ਼ੁਰੂ ਕੀਤਾ ਗਿਆ ਹੈ। ਇਨ੍ਹਾਂ ਦੀ ਕੁਲ ਪੂੰਜੀਗਤ ਲਾਗਤ 300 ਕਰੋੜ (ਥੰਪਿੰਗ) ਰੁਪਏ ਹੈ ਅਤੇ ਇਨ੍ਹਾਂ ਦੀ 8000 ਵਿਅਕਤੀਆਂ ਨੂੰ ਸਿੱਧਾ ਰੋਜ਼ਗਾਰ ਦੇਣ ਦੀ ਸਮਰੱਥਾ ਹੈ। ਪੰਜਾਬ ਰਾਜ ਉਦਯੋਗਿਕ ਵਿਕਾਸ ਕਾਰਪੋਰੇਸ਼ਨ ਵਲੋਂ 35 ਹੋਰ ਪ੍ਰਾਜੈਕਟ ਸ਼ੁਰੂ ਕੀਤੇ ਜਾ ਰਹੇ ਹਨ ਜਿਨ੍ਹਾਂ ਦੀ ਪੂੰਜੀਗਤ ਲਾਗਤ 700 ਕਰੋੜ ਰੁਪਏ ਹੋਵੇਗੀ ਅਤੇ ਇਸ ਨਾਲ 20,000 ਤੋਂ ਵੱਧ ਵਿਅਕਤੀਆਂ ਨੂੰ ਸਿਧਾ ਰੋਜ਼ਗਾਰ ਅਤੇ ਇਸ ਨਾਲੋਂ ਵੀ ਜਿਆਦਾ ਵਿਅਕਤੀਆਂ ਨੂੰ ਅਸਿੱਧੇ ਤੌਰ ਤੇ ਰੋਜ਼ਗਾਰ ਮਿਲ ਸਕੇਗਾ। ਰਾਜ ਸਰਕਾਰ ਨੇ ਪੰਜਾਬ ਰਾਜ ਉਦਯੋਗਿਕ ਵਿਕਾਸ ਕਾਰਪੋਰੇਸ਼ਨ ਅਤੇ ਰਾਜ ਵਿਚਲੀਆਂ ਹੋਰ ਅਜਿ-ਹੀਆਂ ਏਜੰਸੀਆਂ ਲਈ ਇਕ ਵਿਸ਼ਾਲ ਯੋਜਨਾ ਤਿਆਰ ਕੀਤੀ ਹੈ ਜਿਸ ਨਾਲ 2,000 ਕਰੋੜ ਰੁਪਏ ਤਕ ਪੂੰਜੀ ਨਿਰਮਾਣ ਯਕੀਨੀ ਹੋ ਜਾਏਗਾ ਅਤੇ ਇਸ ਨਾਲ ਉਦਯੋਗਿਕ ਸੈਕਟਰ ਵਿਚ 100,000 ਤੋਂ ਵੱਧ ਵਿਅਕਤੀਆਂ ਨੂੰ ਰੋਜ਼ਗਾਰ ਮਿਲ ਸਕੇਗਾ। (ਥੰਪਿੰਗ)

## ਸਿਖਿਆ

ਸਿਖਿਆ ਦੇ ਖੇਤਰ ਵਿਚ ਹੁਣ ਤਕ ਇਸ ਨੂੰ ਮਜ਼ਬੂਤ ਬਣਾਉਣ ਅਤੇ ਇਸ ਦਾ ਮਿਆਰ ਉੱਚਾ ਕਰਨ ਦੀ ਬਜਾਏ ਇਸ ਦੇ ਵਿਸਤਾਰ ਤੇ ਜ਼ੋਰ ਦਿਤਾ ਜਾਂਦਾ ਰਿਹਾ ਹੈ। ਹੁਣ ਅਣਛੋਹੇ ਖੇਤਰਾਂ ਅਤੇ ਭਾਗਾਂ ਦੀਆਂ ਲੋੜਾਂ ਨੂੰ ਪੂਰਾ ਕਰਨ ਅਤੇ ਇਸ ਦੇ ਨਾਲ ਮੌਜੂਦਾ ਸੰਸਥਾਵਾਂ ਵਿਚ ਕਮੀਆਂ ਨੂੰ ਦੂਰ ਕਰਨ ਦੀ ਤਜਵੀਜ਼ ਹੈ। ਮਾਨਯੋਗ ਮੈਂਬਰ ਸਾਹਿਬਾਨ ਨੂੰ ਇਹ ਗੱਲ ਜਾਣ ਕੇ ਖੁਸ਼ੀ ਹੋਵੇਗੀ ਕਿ ਸਰਕਾਰ ਨੇ ਸਾਲ 1986-87 ਦੇ ਦੌਰਾਨ ਪ੍ਰਾਇਮਰੀ ਪੱਧਰ ਤੋਂ ਮਿਡਲ ਤਕ ਅਤੇ ਮਿਡਲ ਪੱਧਰ ਤੋਂ ਹਾਈ ਸਕੂਲ ਤਕ 250 ਸਕੂਲਾਂ ਨੂੰ ਅਪਗਰੇਡ ਕਰਨ ਦਾ ਫੈਸਲਾ ਕੀਤਾ ਹੈ। (ਥੰਪਿੰਗ)

ਇਸ ਤੋਂ ਇਲਾਵਾ, ਸਰਵ ਭਾਰਤੀ ਨੀਤੀ ਦੇ ਅਨੁਸਾਰ ਸਕੂਲ ਸਿਖਿਆ ਦੀ 10+2 ਪ੍ਰਣਾਲੀ ਅਪਨਾਉਣ ਦਾ ਫੈਸਲਾ ਕੀਤਾ ਗਿਆ ਹੈ। ਸਾਲ 1986-87 ਦੇ ਵਿਦਿਅਕ ਸੈਸ਼ਨ ਤੋਂ ਇਸ 10+2 ਪ੍ਰਣਾਲੀ ਦੀ ਸ਼ੁਰੂਆਤ ਕਰਨ ਲਈ ਲਾਇਬਰੇਰੀਆਂ ਤੇ ਲਬਾਰਟਰੀਆਂ ਨੂੰ ਅਪਗਰੇਡ ਕਰ ਕੇ ਅਤੇ ਕਈ ਹੋਰ ਸਹੂਲਤਾਂ ਦੇ ਕੇ ਲੋੜੀਂਦੀ ਤਿਆਰੀ ਕੀਤੀ ਜਾ ਰਹੀ ਹੈ।

## ਸਿਹਤ ਅਤੇ ਪਰਿਵਾਰ ਭਲਾਈ

ਸਰਕਾਰ ਇਸ ਗੱਲ ਲਈ ਵਚਨਬੱਧ ਹੈ ਕਿ 2000 ਈ. ਤਕ "ਸਭ ਨੂੰ ਸਿਹਤ ਸਹੂਲਤਾਂ ਮੁਹੱਈਆ ਕੀਤੀਆਂ ਜਾਣ" ਇਸ ਉਦੇਸ਼ ਦੀ ਪ੍ਰਾਪਤੀ ਲਈ ਭਾਰਤ ਸਰਕਾਰ ਨੇ ਮਿਕਦਾਰ ਦੇ ਪਖੋਂ ਕੁਝ ਟੀਚੇ ਨਿਸਚਿਤ ਕੀਤੇ ਹਨ ਜਿਵੇਂ ਕਿ ਜਨਮ ਦਰ, ਮੌਤ ਦਰ ਅਤੇ ਬਾਲ ਮੌਤ ਦਰ ਵਿਚ ਕਮੀ

ਕਰਨਾ। 2000 ਈ. ਤਕ ਜਨਮ ਦਰ ਘਟਾ ਕੇ 1000 ਵਸੋਂ ਮਗਰ 21, ਮੌਤ ਦਰ 1000 ਵਸੋਂ ਮਗਰ 9, ਅਤੇ ਬਾਲ ਮੌਤ ਦਰ 1000 ਜਿਉਂਦੇ ਜਨਮੇ ਬਚਿਆਂ ਮਗਰ 60 ਤੋਂ ਹੇਠਾਂ ਤਕ ਘਟਾਉਣ ਦਾ ਟੀਚਾ ਹੈ। ਪੰਜਾਬ ਨੇ ਪਹਿਲਾਂ ਹੀ ਜਨਮ ਦਰ 1000 ਮਗਰ 30 ਤਕ ਲੈ ਆਂਦੀ ਹੈ ਜਦੋਂ ਕਿ ਇਸ ਦੇ ਮੁਕਾਬਲੇ ਤੇ ਸਰਬ ਭਾਰਤੀ ਅੰਕੜੇ 1000 ਮਗਰ 33.6 ਹਨ। ਮੌਤ ਦਰ ਘਟਾ ਕੇ 9.4 ਲੈ ਆਂਦੀ ਹੈ ਜੋ ਕਿ 2000 ਈ. ਲਈ ਨਿਸ਼ਚਿਤ ਕੀਤੇ ਰਾਸ਼ਟਰੀ ਟੀਚੇ ਦੇ ਲਗ ਭਗ ਬਰਾਬਰ ਹੈ। ਪੰਜਾਬ ਵਿਚ ਬਾਲ ਮੌਤ ਦਰ 1000 ਜਿਉਂਦੇ ਜਨਮੇ ਬੱਚਿਆਂ ਮਗਰ ਘਟ ਕੇ 66.3 ਹੋ ਗਈ ਹੈ ਜੋ ਕਿ ਸਾਲ 2000 ਈ. ਤਕ ਪ੍ਰਾਪਤ ਕੀਤੇ ਜਾਣ ਵਾਲੇ 1000 ਮਗਰ 60 ਦੇ ਰਾਸ਼ਟਰੀ ਟੀਚੇ ਦੇ ਲਗ ਭਗ ਬਰਾਬਰ ਹੀ ਹੈ। ਪਰਿਵਾਰ ਨਿਯੋਜਨ ਨੂੰ ਸਵੈਇਛਤ ਆਧਾਰ ਤੇ ਅਪਣਾਏ ਜਾਣ ਦੇ ਕਾਰਜ ਨੂੰ ਤਰੱਕੀ ਦੇਣ ਲਈ ਰਾਜ ਸਰਕਾਰ ਪਰਿਵਾਰ ਨਿਯੋਜਨ ਅਪਨਾਉਣ ਵਾਲੇ ਵਿਅਕਤੀਆਂ, ਪ੍ਰੇਰਕਾਂ ਅਤੇ ਡਾਕਟਰੀ ਅਮਲੇ ਨੂੰ ਉਤਸ਼ਾਹਿਤ ਕਰਦੀ ਹੈ। ਪਰਿਵਾਰ ਭਲਾਈ ਪਰੋਗਰਾਮ ਦਾ ਪ੍ਰਚਾਰ ਰਾਜ ਦੇ ਸ਼ਹਿਰੀ ਅਤੇ ਪੇਂਡੂ ਦੋਵੇਂ ਤਰ੍ਹਾਂ ਦੇ ਇਲਾਕਿਆਂ ਵਿਚ ਵੱਖ ਵੱਖ ਸਿਹਤ ਸੰਸਥਾਵਾਂ ਰਾਹੀਂ ਕੀਤਾ ਜਾਂਦਾ ਹੈ। ਪਰਿਵਾਰ ਭਲਾਈ ਪਰੋਗਰਾਮ ਦੇ ਨਤੀਜੇ ਵਜੋਂ ਪੰਜਾਬ ਵਿਚ 20.34 ਲੱਖ ਤੋਂ ਵੱਧ ਜੀਆਂ ਦੀ ਪੈਦਾਇਸ਼ ਰੋਕੀ ਗਈ ਹੈ। ਸਾਲ 1986-87 ਦੇ ਦੌਰਾਨ ਪਰਿਵਾਰ ਭਲਾਈ ਪਰੋਗ-ਰਾਮ ਉਪਰ 17.95 ਕਰੋੜ ਰੁਪਏ ਖਰਚੇ ਜਾਣ ਦੀ ਸੰਭਾਵਨਾ ਹੈ।

ਸਤਿਕਾਰਯੋਗ ਮੈਂਬਰਾਂ ਨੂੰ ਇਹ ਜਾਣ ਕੇ ਖੁਸ਼ੀ ਹੋਵੇਗੀ ਕਿ ਸਹਾਇਕ ਸਿਹਤ ਕੇਂਦਰਾਂ ਨੂੰ ਅਪਗਰੇਡ ਕਰਕੇ 1986-87 ਵਿਚ 40 ਮੁਢਲੇ ਸਿਹਤ ਕੇਂਦਰ ਖੋਲ੍ਹੇ ਜਾਣਗੇ। ਇਸ ਲਈ ਸਾਲਾਨਾ ਯੋਜਨਾ ਵਿਚ 1.57 ਕਰੋੜ ਰੁਪਏ ਦੀ ਰਕਮ ਰੱਖੀ ਗਈ ਹੈ। ਇਸ ਨਾਲ ਰਾਜ ਵਿਚ ਮੁਢਲੇ ਸਿਹਤ ਕੇਂਦਰਾਂ ਦੀ ਗਿਣਤੀ 170 ਤੋਂ ਵਧ ਕੇ 210 ਹੋ ਜਾਵੇਗੀ।

## ਮਕਾਨ ਉਸਾਰੀ ਅਤੇ ਸ਼ਹਿਰੀ ਵਿਕਾਸ

ਮਕਾਨ ਉਸਾਰੀ ਅਤੇ ਸ਼ਹਿਰੀ ਵਿਕਾਸ ਸੈਕਟਰ ਵਿਚ ਚਲਦੇ ਵੱਖ ਵੱਖ ਪਰੋਗਰਾਮਾਂ ਦਾ ਵਿਸ਼ੇਸ਼ ਜ਼ੋਰ ਇਸ ਗੱਲ ਤੇ ਹੈ ਕਿ ਆਮ ਲੋਕਾਂ ਅਤੇ ਖਾਸ ਕਰਕੇ ਆਰਥਕ ਤੌਰ ਤੇ ਕਮਜ਼ੋਰ ਵਰਗਾਂ ਦੇ ਜੀਵਨ ਮਿਆਰ ਵਿਚ ਸੁਧਾਰ ਕੀਤਾ ਜਾਵੇ। ਇਸ ਉਦੇਸ਼ ਨਾਲ ਵੱਖ ਵੱਖ ਸਮਾਜਕ ਮਕਾਨ ਉਸਾਰੀ ਸਕੀਮਾਂ ਸ਼ੁਰੂ ਕੀਤੀਆਂ ਗਈਆਂ ਹਨ। ਕਮਜ਼ੋਰ ਵਰਗਾਂ ਨਾਲ ਸਬੰਧਤ ਲਗ ਭਗ ਪੰਦਰਾਂ ਸੌ ਬੇ-ਘਰੇ ਲੋਕਾਂ ਨੂੰ ਇਕ ਕਮਰੇ ਦਾ ਮਕਾਨ ਚਾਲੀ ਵਰਗ ਗਜ਼ ਰਕਬੇ ਵਿਚ ਬਣਾ ਕੇ ਛੇ ਹਜ਼ਾਰ ਰੁਪਏ ਪ੍ਰਤੀ ਘਰ ਦੇ ਹਿਸਾਬ ਨਾਲ ਦਿਤਾ ਜਾਵੇਗਾ, ਇਹ ਕਰਜ਼ਾ ਵੀਹ ਸਾਲਾਂ ਵਿਚ ਆਸਾਨ ਕਿਸ਼ਤਾਂ ਵਿਚ ਅਦਾਇਗੀਯੋਗ ਹੈ। ਰਾਜ ਨੇ ਲਗ ਭਗ ਤਿੰਨ ਲੱਖ ਖੇਤ ਮਜ਼ਦੂਰਾਂ ਨੂੰ ਮਕਾਨ ਉਸਾਰੀ ਲਈ ਇਕ ਸੌ ਵਰਗ ਗਜ਼ ਦੇ ਪਲਾਟ ਮੁਫਤ ਦੇ ਕੇ ਪਹਿਲਾਂ ਹੀ ਇਕ ਅਦੁਤੀ ਮਾਣ ਪ੍ਰਾਪਤ ਕਰ ਲਿਆ ਹੈ। ਪੰਜਾਬ ਮਕਾਨ ਉਸਾਰੀ ਬੋਰਡ ਵਿਕਾਸ ਵਲੋਂ 31 ਮਾਰਚ 1985 ਤਕ ਇਨ੍ਹਾਂ ਪਲਾਟਾਂ ਵਿਚ 24,200 ਮਕਾਨਾਂ ਦੀ ਉਸਾਰੀ ਕੀਤੀ ਗਈ ਹੈ ਜਦੋਂ ਕਿ 3,785 ਰਿਹਾਇਸ਼ੀ ਮਕਾਨ ਅਲਾਟੀਆਂ ਨੇ ਆਪ ਬਣਾ ਲਏ ਹਨ।

ਪੰਜਾਬ ਮਕਾਨ ਉਸਾਰੀ ਵਿਕਾਸ ਬੋਰਡ ਵਲੋਂ ਆਰੰਭ ਕੀਤੀ ਮਕਾਨ ਉਸਾਰੀ ਦੀ ਵਿਤੀ ਸਕੀਮ ਨੂੰ ਸਮਾਜ ਦੇ ਵੱਖ ਵੱਖ ਵਰਗਾਂ ਤੋਂ ਭਰਵਾਂ ਹੁੰਗਾਰਾ ਮਿਲਿਆ ਹੈ। ਇਨ੍ਹਾਂ ਸਕੀਮਾਂ ਤੇ ਸਾਹਿਬਜ਼ਾਦਾ ਅਜੀਤ ਸਿੰਘ ਨਗਰ, ਲੁਧਿਆਣਾ, ਜਲੰਧਰ ਅਤੇ ਅੰਮ੍ਰਿਤਸਰ ਵਿਚ ਕੰਮ ਹੋ ਰਿਹਾ ਹੈ। ਇਨ੍ਹਾਂ ਯਤਨਾਂ ਤੋਂ ਇਲਾਵਾ ਮਕਾਨ ਉਸਾਰੀ ਬੋਰਡ, ਹਾਊਸਫੈੱਡ ਅਤੇ ਹੋਰ ਸੰਗਠਨਾਂ ਨੂੰ ਬਹੁਮੰਜ਼ਿਲੇ

[ਵਿੱਤ ਮੰਤਰੀ]

ਮਕਾਨ ਉਸਾਰਨ ਲਈ ਜ਼ਮੀਨ ਅਲਾਟ ਕੀਤੀ/ਰਾਖਵੀਂ ਕੀਤੀ ਗਈ ਹੈ। ਸ਼ਹਿਰੀ ਵਿਕਾਸ ਡਾਇ-ਰੈਕਟੋਰੇਟ ਨੇ ਪਹਿਲਾਂ ਹੀ 3592.87 ਏਕੜ ਜ਼ਮੀਨ ਦਾ ਵਿਕਾਸ ਕਰਕੇ ਉਸ ਵਿਚ ਵੱਖ ਵੱਖ ਆਕਾਰ ਦੇ 26,002 ਰਿਹਾਇਸ਼ੀ ਪਲਾਟ ਕੱਟੇ ਹਨ ਜਿਨ੍ਹਾਂ ਵਿਚੋਂ 21,749 ਪਲਾਟ ਹੁਣ ਤਕ ਅਲਾਟ ਕੀਤੇ ਜਾ ਚੁੱਕੇ ਹਨ। ਇਨ੍ਹਾਂ ਪਲਾਟਾਂ ਦੇ ਅਲਾਟੀਆਂ ਨੂੰ ਮਕਾਨ ਉਸਾਰੀ ਲਈ ਕਰਜ਼ੇ ਦਿਤੇ ਜਾ ਰਹੇ ਹਨ। ਮਕਾਨ ਉਸਾਰੀ ਵਿਚ ਵਾਧੇ ਅਤੇ ਯੋਜਨਾ-ਬੱਧ, ਸ਼ਹਿਰੀ ਵਿਕਾਸ ਨੂੰ ਯਕੀਨੀ ਬਣਾਉਣ ਦੇ ਸਰਕਾਰ ਦੇ ਯਤਨਾਂ ਵਿਚ ਵਾਧਾ ਕਰਨ ਲਈ ਇਕ ਸ਼ਹਿਰੀ ਵਿਕਾਸ ਅਥਾਰਿਟੀ ਕਾਇਮ ਕਰਨ ਦੀ ਤਜਵੀਜ਼ ਹੈ। ਇਹ ਸ਼ਹਿਰੀ ਵਿਕਾਸ ਅਥਾਰਿਟੀ ਸੰਸਥਾਗਤ ਵਿੱਤ ਜੁਟਾਏਗੀ ਅਤੇ ਸ਼ਹਿਰੀ ਵਿਕਾਸ ਅਤੇ ਮਕਾਨ ਉਸਾਰੀ ਦੇ ਕਾਰਜਾਂ ਨੂੰ ਵਧੇਰੇ ਨਿਯਮ ਬੱਧ ਢੰਗ ਨਾਲ ਅਤੇ ਤੇਜ਼ੀ ਨਾਲ ਨਜਿੱਠੇਗੀ।

ਸਰਕਾਰ ਆਪਣੇ ਕਰਮਚਾਰੀਆਂ ਨੂੰ ਸਰਕਾਰੀ ਰਿਹਾਇਸ਼ ਮੁਹੱਈਆ ਕਰਨ ਦੀ ਆਪਣੀ ਇਖਲਾਕੀ ਜ਼ਿੰਮੇਵਾਰੀ ਪੂਰੀ ਤਰ੍ਹਾਂ ਮਹਿਸੂਸ ਕਰਦੀ ਹੈ। ਸਹਿਕਾਰੀ ਕਰਮਚਾਰੀਆਂ ਲਈ ਰਾਜ ਦੇ ਵੱਖ ਵੱਖ ਸਥਾਨਾਂ ਤੇ 3,106 ਮਕਾਨ ਹੁਣ ਤਕ ਮੁਕੰਮਲ ਕੀਤੇ ਜਾ ਚੁੱਕੇ ਹਨ ਅਤੇ 768 ਮਕਾਨ ਉਸਾਰੀ ਅਧੀਨ ਹਨ। ਇਸ ਪਰੋਗਰਾਮ ਅਧੀਨ ਹੁਣ ਤਕ 2416.93 ਲੱਖ ਰੁਪਏ ਦੀ ਰਕਮ ਖਰਚ ਕੀਤੀ ਜਾ ਚੁੱਕੀ ਹੈ। ਪੁਲਿਸ ਕਰਮਚਾਰੀਆਂ ਲਈ ਵੀ ਵੱਡੇ ਪੱਧਰ ਤੇ ਮਕਾਨ ਉਸਾਰੇ ਜਾ ਰਹੇ ਹਨ।

### ਅਨੁਸੂਚਿਤ ਜਾਤੀਆਂ ਅਤੇ ਪਛੜੀਆਂ ਸ਼੍ਰੇਣੀਆਂ ਦੀ ਭਲਾਈ

ਅਨੁਸੂਚਿਤ ਜਾਤੀਆਂ ਜਿਨ੍ਹਾਂ ਦੀ ਵਸੋਂ ਰਾਜ ਦੀ ਵਸੋਂ ਦਾ ਲਗ ਭਗ 26.9 ਫੀ ਸਦੀ ਬਣਦੀ ਹੈ ਅਤੇ ਜੋ ਸ਼ਾਇਦ ਦੇਸ਼ ਦੇ ਕਿਸੇ ਵੀ ਰਾਜ ਵਿਚ ਸਭ ਤੋਂ ਵਧੇਰੀ ਹੈ, ਦੀ ਭਲਾਈ ਅਤੇ ਸੁਧਾਰ ਦੇ ਪ੍ਰੋਗਰਾਮਾਂ ਨੂੰ ਤੇਜ਼ ਕਰਨਾ ਰਾਜ ਦੀ ਨੀਤੀ ਦਾ ਇਕ ਮਹੱਤਵਪੂਰਨ ਅੰਗ ਹੈ। ਮਲੀਨ ਕਿੱਤਿਆਂ ਵਿਚ ਰੁੱਝੇ ਅਨੁਸੂਚਿਤ ਜਾਤੀਆਂ ਦੇ ਬੇਘਰੇ ਵਿਅਕਤੀਆਂ ਅਤੇ ਵਿਮੁਕਤ ਜਾਤੀਆਂ ਲਈ ਸਾਫ ਸੁਥਰੇ ਮਕਾਨ ਮੁਹੱਈਆ ਕਰਨ ਲਈ ਸਾਲ 1986-87 ਵਿਚ 23.00 ਲੱਖ ਰੁਪਏ ਦੇ ਉਪਬੰਧ ਦੀ ਤਜਵੀਜ਼ ਕੀਤੀ ਗਈ ਹੈ ਜਿਸ ਵਿਚੋਂ 460 ਲਾਭ ਪਾਤਰਾਂ ਨੂੰ ਉਪਦਾਨ ਦਿਤਾ ਜਾਵੇਗਾ। ਇਸ ਦੇ ਮੁਕਾਬਲੇ ਤੇ 1985-86 ਵਿਚ ਇਹ ਰਕਮ 15.00 ਲੱਖ ਰੁਪਏ ਸੀ। "ਅਨੁਸੂਚਿਤ ਜਾਤੀਆਂ ਦੀਆਂ ਬਸਤੀਆਂ ਦਾ ਵਾਤਾਵਰਣਕ ਸੁਧਾਰ" ਸਕੀਮ ਅਧੀਨ ਗਲੀਆਂ ਪੱਕੀਆਂ ਕਰਨ ਅਤੇ ਨਾਲੀਆਂ ਬਣਾਕੇ ਦਿਹਾਤੀ ਇਲਾਕਿਆਂ ਦੀਆਂ ਅਨੁਸੂਚਿਤ ਜਾਤੀਆਂ ਦੀਆਂ ਬਸਤੀਆਂ ਦੇ ਰਹਿਣ ਸਹਿਣ ਅਤੇ ਸਫਾਈ ਦੀ ਸਥਿਤੀ ਵਿਚ ਸੁਧਾਰ ਕਰਨ ਲਈ ਤਜਵੀਜ਼ 1986-87 ਦੇ ਵਿੱਤੀ ਸਾਲ ਵਿਚ 79.00 ਲੱਖ ਰੁਪਏ ਖਰਚ ਕਰਨ ਦੀ ਤਜਵੀਜ਼ ਹੈ। ਅਨੁਸੂਚਿਤ ਜਾਤੀਆਂ ਨਾਲ ਸਬੰਧਤ ਵਿਦਿਆਰਥੀਆਂ ਦੀ ਉਨਤੀ ਅਤੇ ਭਲਾਈ ਲਈ ਚਲਾਏ ਜਾ ਰਹੇ ਵਿਦਿਅਕ ਪਰੋਗਰਾਮਾਂ ਨੂੰ ਉਚਿਤ ਮਹੱਤਤਾ ਦਿੱਤੀ ਜਾ ਰਹੀ ਹੈ। ਅਨੁਸੂਚਿਤ ਜਾਤੀਆਂ ਦੇ ਪਹਿਲੀ ਤੋਂ ਦਸਵੀਂ ਸ਼੍ਰੇਣੀ ਤੱਕ ਪੜ੍ਹਦੇ ਵਿਦਿਆਰਥੀਆਂ ਨੂੰ ਉਨ੍ਹਾਂ ਦੇ ਮਾਪਿਆਂ ਦੀ ਆਮਦਨ ਦਾ ਖਿਆਲ ਕੀਤੇ ਬਿਨਾਂ ਮੁਫਤ ਪੁਸਤਕਾਂ ਅਤੇ ਸਟੇਸ਼ਨਰੀ ਦੇਣ ਲਈ ਸਾਲ 1986-87 ਦੇ ਬਜਟ ਵਿਚ ਇਕ ਕਰੋੜ ਰੁਪਏ ਦਾ ਉਪਬੰਧ ਕੀਤਾ ਗਿਆ ਹੈ। (ਥੰਪਿੰਗ)

ਇਸ ਵਿੱਚ ਸ਼ੱਕ ਨਹੀਂ ਕਿ ਪੰਜਾਬ ਦੇ ਹਰੇਕ ਪਿੰਡ ਨੂੰ ਬਿਜਲੀ ਮਿਲੀ ਹੋਈ ਹੈ ਪਰ ਇਸ ਦਾ ਅਨੁਸਚਿਤ ਜਾਤੀਆਂ ਦੇ ਪਰਿਵਾਰਾਂ ਨੂੰ ਲਾਭ ਨਹੀਂ ਮਿਲਿਆ। ਇਸ ਗਲ ਨੂੰ ਧਿਆਨ ਵਿਚ ਰਖ-

ਦਿਆਂ ਇਹ ਫੈਸਲਾ ਕੀਤਾ ਗਿਆ ਹੈ ਕਿ ਆਉਣ ਵਾਲੇ ਪੰਜ ਸਾਲਾਂ ਵਿਚ ਅਨੁਸੂਚਿਤ ਜਾਤੀਆਂ ਦੇ ਹਰੇਕ ਘਰ ਵਿਚ ਇਕ ਬੱਤੀ ਦਾ ਉਪਬੰਧ ਕੀਤਾ ਜਾਵੇਗਾ । ਅਨੁਸੂਚਿਤ ਜਾਤੀਆਂ ਲਈ ਧਰਮ-ਸ਼ਾਲਾ ਬਣਾਉਣ ਵਾਸਤੇ ਇਸ ਸਮੇਂ ਦਸ ਹਜ਼ਾਰ ਰੁਪਏ ਦੀ ਗਰਾਂਟ ਦਿਤੀ ਜਾਂਦੀ ਹੈ ਅਤੇ ਮਹਿੰਗਾਈ ਵੱਧ ਜਾਣ ਕਾਰਨ ਸਰਕਾਰ ਨੇ ਇਹ ਰਕਮ 15,000 ਰੁਪਏ ਕਰ ਦਿਤੀ ਹੈ। ਮੈਨੂੰ ਇਹ ਦੱਸ ਕੇ ਖੁਸ਼ੀ ਹੈ ਕਿ ਧਰਮਸ਼ਾਲਾ ਬਣਾਉਣ ਲਈ ਇਹ ਤਜਵੀਜ਼ ਅਕਾਲੀ ਦਲ ਸਰਕਾਰ ਨੇ ਸ਼ੁਰੂ ਕੀਤੀ ਸੀ। ਪੰਜਾਬ ਦੇ ਬਹੁਤ ਸਾਰੇ ਪਿੰਡਾਂ ਵਿਚ ਧਰਮਸ਼ਾਲਾਵਾਂ ਬਣ ਚੁੱਕੀਆਂ ਹਨ। ਇਨ੍ਹਾਂ ਧਰਮਸ਼ਾਲਾਵਾਂ ਵਿਚ ਸਮਾਜਕ ਅਤੇ ਧਾਰਮਿਕ ਸਮਾਗਮਾਂ ਸਮੇਂ ਖਾਣਾ ਬਣਾਉਣ ਲਈ ਸਾਂਝੇ ਬਰਤਨ ਨਹੀਂ ਹਨ । ਸਰਕਾਰ ਨੇ ਫੈਸਲਾ ਕੀਤਾ ਹੈ ਕਿ ਪੜਾਵਾਰ ਪ੍ਰੋਗਰਾਮ ਅਨੁਸਾਰ ਸਾਰੇ ਪਿੰਡਾਂ ਵਿਚ ਹਰੀਜਨ ਧਰਮ-ਸ਼ਾਲਾਵਾਂ ਲਈ ਬਰਤਨ ਖਰੀਦਣ ਵਾਸਤੇ 2,000 ਰੁਪਏ ਗਰਾਂਟ ਦਿਤੀ ਜਾਵੇ ।

## ਸਰਕਾਰੀ ਅਦਾਰਿਆਂ ਦੇ ਕੰਮ ਵਿਚ ਸੁਧਾਰ

ਇਹ ਬੜੀ ਬਦਕਿਸਮਤੀ ਵਾਲੀ ਗੱਲ ਹੈ ਕਿ ਰਾਜ ਵਿਚਲੇ ਬਹੁਤ ਸਾਰੇ ਸਰਕਾਰੀ ਅਦਾਰੇ ਭਾਰੀ ਘਾਟੇ ਵਿਚ ਜਾ ਰਹੇ ਹਨ ਜਿਸ ਦੇ ਫਲਸਰੂਪ ਇਹ ਰਾਜ ਸਰਕਾਰ ਦੇ ਤੁੱਛ ਸਾਧਨਾਂ ਤੇ ਲਗਾਤਾਰ ਅਤੇ ਸਖਤ ਭਾਰ ਬਣੇ ਹੋਏ ਹਨ। ਸਰਕਾਰ ਦੀ ਸਾਰੇ ਅਦਾਰਿਆਂ ਦਾ ਵਿਸਤ੍ਰਿਤ ਅਧਿਐਨ ਕਰਨ ਅਤੇ ਉਨ੍ਹਾਂ ਦੀ ਸਯੋਗਤਾ ਅਤੇ ਲਾਭਦਾਇਕਤਾ ਵਿਚ ਸੁਧਾਰ ਲਿਆਉਣ ਲਈ ਮੁਨਾਸਿਬ ਉਪਾ ਅਪਨਾਉਣ ਦੀ ਤਜਵੀਜ਼ ਹੈ। ਜਿਥੇ ਕਿਧਰੇ ਜ਼ਰੂਰੀ ਹੋਵੇਗਾ, ਉਨ੍ਹਾਂ ਨੂੰ ਹੋਰਨਾਂ ਅਦਾਰਿਆਂ ਵਿਚ ਸ਼ਾਮਲ ਕਰ ਦਿਤਾ ਜਾਵੇਗਾ ਜਾਂ ਅਤਿ ਮਾੜੇ ਅਦਾਰਿਆਂ ਨੂੰ ਬੰਦ ਕਰ ਦਿਤਾ ਜਾਵੇਗਾ ।

## ਤਨਖਾਹ ਕਮਿਸ਼ਨ

ਇਹ ਬੜੇ ਮਾਰਕੇ ਦੀ ਗੱਲ ਹੈ ਕਿ ਸ਼੍ਰੋਮਣੀ ਅਕਾਲੀ ਦਲ ਹਮੇਸ਼ਾ ਹੀ ਸਰਕਾਰੀ ਮੁਲਾਜ਼ਮਾਂ ਦੀ ਭਲਾਈ ਲਈ ਉਤਸੁਕ ਰਿਹਾ ਹੈ। ਪਹਿਲਾ ਤੇ ਦੂਜਾ ਦੋਵੇਂ ਤਨਖਾਹ ਕਮਿਸ਼ਨ ਸ਼੍ਰੋਮਣੀ ਅਕਾਲੀ ਦਲ ਦੇ ਸੱਤਾ ਵਿਚ ਹੋਣ ਸਮੇਂ ਹੀ ਨਿਯੁਕਤ ਕੀਤੇ ਗਏ ਸਨ। ਸਾਡੇ ਇਸੇ ਨਜ਼ਰੀਏ ਦੇ ਅਨੁਕੂਲ ਸਰਕਾਰੀ ਮੁਲਾਜ਼ਮਾਂ ਦੇ ਤਨਖਾਹ ਢਾਂਚੇ ਅਤੇ ਸੇਵਾ ਸ਼ਰਤਾਂ ਦੀ ਜਾਂਚ ਕਰਨ ਲਈ ਤੀਜਾ ਤਨਖਾਹ ਕਮਿਸ਼ਨ ਨਿਯੁਕਤ ਕਰਨ ਦਾ ਫੈਸਲਾ ਕੀਤਾ ਗਿਆ ਹੈ। (ਥੰਪਿੰਗ) ਇਹ ਢੁਕਵੀਆਂ ਅਤੇ ਸੰਭਵ ਤਬਦੀਲੀਆਂ ਸਬੰਧੀ ਉਚਿਤ ਸਿਫਾਰਸ਼ਾਂ ਕਰੇਗਾ। ਸਰਕਾਰ ਚਾਲੂ ਇਜਲਾਸ ਵਿਚ ਤਨਖਾਹ ਕਮਿਸ਼ਨ ਦੇ ਜੱਜ ਅਤੇ ਇਸ ਦੇ ਵਿਚਾਰ ਗੋਚਰੇ ਵਿਸ਼ਿਆਂ ਦਾ ਐਲਾਨ ਕਰੇਗੀ (ਥੰਪਿੰਗ)

## ਯੋਜਨਾਬੰਦੀ

ਯੋਜਨਾਬੰਦੀ ਦੇ ਅਮਲ ਵਿਚ ਮਹੱਤਵਪੂਰਣ ਸੁਧਾਰ ਲਿਆਉਣ ਦੀ ਦ੍ਰਿਸ਼ਟੀ ਤੋਂ ਅਤੇ ਇਸ ਨੂੰ ਰਾਜ ਦੀਆਂ ਵੰਗਾਰਾਤਮਕ ਵਿਕਾਸ ਸਮੱਸਿਆਵਾਂ ਨਾਲ ਜੂਝਣ ਦੀ ਸਮਰੱਥਾ ਵਧਾਉਣ ਲਈ ਪਹਿਲੇ ਬੇਲੋੜੇ ਆਕਾਰਵਾਲੇ ਅਤੇ ਬੇਅਸਰ ਰਾਜ ਯੋਜਨਾਬੰਦੀ ਬੋਰਡ ਦਾ ਪੁਨਰਗਠਨ ਕਰਕੇ ਇਸ ਦਾ ਦਰਜਾ ਵਧਾ ਦਿਤਾ ਗਿਆ ਹੈ। ਅਹੁਦੇ ਵਜੋਂ ਮੈਂਬਰਾਂ (ਜਿਨ੍ਹਾਂ ਵਿਚ ਮੁੱਖ ਮੰਤਰੀ ਅਤੇ ਵਿੱਤ ਮੰਤਰੀ ਸ਼ਾਮਲ ਹਨ) ਤੋਂ ਇਲਾਵਾ ਹੁਣ ਇਸ ਦੇ ਤਿੰਨ ਪੂਰਨ ਕਾਲੀ ਤੇ ਤਿੰਨ ਅੰਸ਼ ਕਾਲੀ ਮਾਹਿਰ ਮੈਂਬਰ ਹਨ। ਇਸ ਦੇ ਪੁਨਰਗਠਨ ਦੇ ਮੁਢਲੇ ਪ੍ਰਭਾਵ ਦ੍ਰਿਸ਼ਟੀਗੋਚਰ ਹੋਣ ਲਗ ਪਏ ਹਨ ।

[ਵਿੱਤ ਮੰਤਰੀ]

## ਸੋਧੇ ਅਨੁਮਾਨ 1985-86

ਮਾਰਚ, 1985 ਵਿਚ ਕੇਂਦਰੀ ਵਿੱਤ ਮੰਤਰੀ ਦੁਆਰਾ ਸੰਸਦ ਵਿਚ ਸਾਲ 1985-86 ਲਈ ਪੇਸ਼ ਕੀਤੇ ਪੰਜਾਬ ਬਜਟ ਅਨੁਸਾਰ, ਇਸ ਸਾਲ ਦੇ ਅੰਤ ਤੇ 139.86 ਕਰੋੜ ਰੁਪਏ ਦਾ ਖਸਾਰਾ ਹੋਣ ਦੀ ਆਸ ਸੀ। ਸੋਧੇ ਅਨੁਮਾਨਾਂ ਅਨੁਸਾਰ ਸਾਲ 1985-86 ਦੇ ਅੰਤ ਤੇ ਹੁਣ ਕੋਈ ਖਸਾਰਾ ਨਹੀਂ ਹੋਵੇਗਾ। ਇਸ ਤਰ੍ਹਾਂ ਨਾਲ ਖਸਾਰਾ ਮੁਕੰਮਲ ਤੌਰ ਤੇ ਖਤਮ ਕਰ ਦਿਤਾ ਗਿਆ ਹੈ ।

## ਬਜਟ ਅਨੁਮਾਨ 1986-87

ਸਾਲ 1986-87 ਲਈ ਵੀ ਬਜਟ ਪੂਰਣ ਤੌਰ ਤੇ ਸੰਤੁਲਿਤ ਹੈ । ਬਜਟੀ ਲੈਣ ਦੇਣ ਦੇ ਵੇਰਵੇ ਨਿਮਨ ਅਨੁਸਾਰ ਹਨ :—

ਆਮਦਨ ਲੇਖਾ ·

| | | (ਰੁਪਏ ਕਰੋੜਾਂ ਵਿਚ) |
|---|---|---|
| (i) (ੳ) ਪ੍ਰਾਪਤੀਆਂ | ... | 1279.34 |
| (ਅ) ਖਰਚ | ... | 1229.70 |
| ਵਾਫਰ (ੳ-ਅ) | ... | 49.64 |
| (ii) ਪੂੰਜੀਗਤ ਖਰਚ (ਨਿਰੋਲ) | ... | 120.39 |
| (iii) ਸਰਕਾਰੀ ਰਿਣ | | |
| (ੳ) ਲਿਆ ਰਿਣ | ... | 2221.65 |
| (ਅ) ਅਦਾਇਗੀਆਂ | ... | 1884.93 |
| ਨਿਰੋਲ (ੳ-ਅ) | ... | 336.72 |
| (iv) ਕਰਜ਼ੇ ਅਤੇ ਪੇਸ਼ਗੀਆਂ | | |
| (ੳ) ਪੇਸ਼ਗੀਆਂ | ... | 362.82 |
| (ਅ) ਵਸੂਲੀਆਂ | ... | 77.28 |
| ਨਿਰੋਲ (ਅ-ੳ) | ... | (—) 285.54 |

(v) ਅੰਤਰ ਰਾਜੀ ਭੁਗਤਾਨ

ਲੇਖਾ (ਨਿਰੋਲ) ... ਨਿਲ

(vi) ਸਰਕਾਰੀ ਲੇਖਾ (ਨਿਰੋਲ) ... 19.57

(vii) ਲੈਣ ਦੇਣ ਦਾ ਨਿਰੋਲ ਪ੍ਰਭਾਵ (i ਤੋਂ vi) ... ਨਿਲ

There is some confidential matter which I have not got printed alongwith the Budget speech. This is part (b) which relates to mobilisation of additional resources which reads, as under :–

**Mobilisation of Additional Resources**

Towards reaching out to an adequate tempo of development and enabling the State to regain its self-respect and its freedom of action within its specific sphere of responsibility, it is necessary to bring about a fundamental improvement in the State finances. This crucial task can be accomplished only if all the political parties of the State rise to the occasion.It is not a problem exclusively for this or that Government, this or that political party or this or that section of the population. It is a common problem of all punjabis and affects the lives and future of all of us. We owe it to the future generation of Punjabis to build up a prosperous, self-reliant and self-respecting society.

Having regard to the substantial requirement of funds for—

(1) *ex-gratia* payment to members of families of innocent persons Killed and payment of relief in respect of property demaged in agitation or action after the 1st August, 1982 ;

(2) rehabilitating and providing gainful employment to the persons discharged from the Army ;

(3) rehabilitating and resettling the Sikh migrant families who lost their bread winners or were rendered destitute or were uprooted in the wake of the disturbances on or after the 31st October, 1984 ;

(4) increasing the employment potential, including scope for self-employment, so as to channelise the energies of the youth towards constructive and purposeful activities ; and

(5) the reconstruction of the State economy and general development of the State ;

it is proposed to adopt the following measures of mobilisation of additional resources :—

(a) an additional tax rate of ten percent of the sales tax payable by a dealer under the Punjab General Sales Tax Act ;

]Finance Minister]

(b) increase in passenger tax by an amount equal to ten per cent of the fare and increase by ten percent of the lump sum charged on account of goods and/or passenger tax ;

(c) rationalisation and change of the method of calculation and levy of tax under the Punjab Motor Spirit (Taxation of Sales) Act, on the pattern followed by most other States so as to have the following rates of tax —

(i) seven paise per rupee for petrol ; and

(ii) five paise per rupee for diesel oil ;

(d) entertainment duty on films exhibited through Video-Parlours on a lump-sum basis at :—

(i) rupees four thousand per annum for municipal areas ; and

(ii) rupees three thousand per annum for the other areas, thereby also achieving the objectives of providing entertainment at reasonable rates to the general public and generating additional employment ;

(e) an increase of ten per cent on canal water rates ; and

(f) an increase in the electricity duty by one paisa per unit of consumption for all categories of consumers except in the case of agricultural power consumers.

Sir, these are tax mobilizations. We have given certain concessions to farmers, trade and industry.

**Concessions to farmers, trade and industry**

Apart from adopting the various measures for the mobilisation of additional resources that I have mentioned, I would also like to refer to the resolve of our Government to usher in a dynamic and progressive taxation regime in the State with the twin objectives of promoting growth of business and industry and maximising tax revenue through rationalisation of tax rates, restructuring and strengthening of tax administration,streamlining of procedures, plugging of loopholes and encouraging the honest tax payers. As part of this exercise, the following concessions and rationalisation are proposed to be implemented :—

(1) *Concessions* —Additional tax at the rate of two per cent of the sales tax imposed originally as Bangla Desh levy, which has outlived its utility; (Thumping)

(2) flat rate of agricultural power tariff will be reduced by one rupee per B.H.P ; (Thumping)

(3) *Rationalisation*— to provide relief to payers of commercial tax (trucks and buses) and to prevent diversion of trade to other States, the rate of sales tax on motor vehicles, excluding tractors and Saloon cars of engine capacity

exceeding 2,500 cubic centimeters with accessories as supplied by manufactures of such vehicles will be reduced from ten paise to four paise in a rupee ; (Thumping) and

(4) sales tax on dry fruits will be retionalised and changed from the existing rate of seven per cent (for intra-state sales) and three per cent (for inter-state sales) to 3·5 per cent, with a view to restoring to Amritsar, its traditional status as trading centre and entry point for dry fruits which it has lost because of the un-realistic taxation policy in the past.

While on the subject of concessions to trade and industry, I would like to add that considering that the economy of the three border districts has been particularly damaged during the past three years, the Government proposes to set up a high-level committee to recommend appropriate measures to restore the earlier position of Amritsar as pre-eminent commercial centre of Northern India and to revive industry and trade in the three border districts of Gurdaspur, Amritsar and Ferozepur.

**Education Minister** : Kapurthala district should also be added.

**Finance Minister** : Sir, if all the Hon. Members agree that Kapurthala be added, I have no objection to it. I submit before the desire of the House.

The concessions that I have announced will provide relief of a total amount of six crores per annum including rupees two crores and a half on account of reduction in the agricultural power tariff. The total package of measures are estimated to yield a net additional income of about rupees thirty nine crores per annum. I am confident that this august House will respond to the measures of mobilisation of additional resources in the manner befitting the gravity of the State's present financial situation and the people of Punjab will, as ever, rise to the occasion and contribute their mite in the efforts of the Government in concretising the massive mandate given to the ShiromaniAkali Dal in the elections last year for building a new Punjab of which the country may feel proud.

With these words, Sir, I now present the Budget Estimates for the year 1986-87 and commend it for the consideration and approval of this august House. (Thumping).

Thank you.

**Mr. Speaker** : The House stands adjourned till 9·00 A.M. on Tuesday, the 11th March, 1986.

*2.42 P.M. | *(The Sabha then *adjourned till* 9·00 *A.M. on Tuesday, the* 11*th March,* 1986.)

21226 PVS—Govt. Press, U.T. Chd.

# Punjab Vidhan Sabha Debates

*12th March, 1986*

**Vol. II—No. 8**

OFFICIAL REPORT

CONTENTS

**Wednesday, the 12th March, 1986.**




Punjab Vidhan Sabha Secretariat, Chandigarh.

Price: Rs. 61.00

## PUNJAB VIDHAN SABHA

Wednesday, the 12th March, 1986.

*The Vidhan Sabha met in the Punjab Vidhan Sabha Hall, Vidhan Bhavan, Chandigarh, at 9.00 A.M. of the Clock. Mr. Speaker (Sardar Ravi Inder Singh) in the Chair,*

---

## STARRED QUESTIONS AND ANSWERS

### Shifting of Vegetable Market of Amritsar

***119. Shri Sewa Ram Arora:** Will the Chief Minister be pleased to state —

(a) Whether there is any proposal under the consideration of the Government to shift the Vegetable Market in Amritsar City.

(b) If the reply to part (a) above be in the affirmative the name of the place to which the said Market is proposed to be shifted and the approximate time by which that is likely to be done ?

**ਸਰਦਾਰ ਹਰਭਜਨ ਸਿੰਘ ਸੰਧੂ** (ਰਾਜ ਮੰਤਰੀ, ਤਕਨੀਕੀ ਸਿੱਖਿਆ) : (ੳ) ਹਾਂ, ਜੀ।

(ਅ) ਜਗ੍ਹਾ ਜਿਥੇ ਸਬਜ਼ੀ ਮੰਡੀ ਨੂੰ ਤਬਦੀਲ ਕੀਤਾ ਜਾਣਾ ਹੈ ਉਸਦਾ ਅੰਤਿਮ ਫੈਸਲਾ ਅਜੇ ਨਹੀਂ ਕੀਤਾ ਗਿਆ।

ਫਲ ਤੇ ਸਬਜ਼ੀ ਮੰਡੀ ਲਈ ਸਾਈਟ ਦੀ ਚੋਣ ਸਬੰਧੀ ਤਜ਼ਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ। ਜਦੋਂ ਵੀ ਜਗ੍ਹਾ ਦੀ ਚੋਣ ਹੋ ਗਈ, ਜ਼ਮੀਨ ਪ੍ਰਾਪਤ ਕਰ ਲਈ ਜਾਵੇਗੀ। ਇਸ ਦਾ ਵੀ ਪ੍ਰੇਖਣ ਕੀਤਾ ਜਾ ਰਿਹਾ ਹੈ ਕਿ ਦਾਣਾ ਮੰਡੀ ਵੱਲ੍ਹਾ ਦਾ ਕਿੰਨੀ ਚੰਗੀ ਤਰ੍ਹਾਂ ਤੇ ਕਿਸ ਹੱਦ ਤੱਕ ਫ਼ਲ ਤੇ ਸਬਜ਼ੀ ਮੰਡੀ ਲਈ ਪ੍ਰਯੋਗ ਕੀਤਾ ਜਾ ਸਕਦਾ ਹੈ। ਇਸ ਵੇਲੇ ਇਹ ਦੱਸਣਾ ਸੰਭਵ ਨਹੀਂ ਕਿ ਕਿਸ ਜਗ੍ਹਾ ਤੇ ਅਤੇ ਕਿੰਨੇ ਸਮੇਂ ਵਿਚ ਫ਼ਲ ਤੇ ਸਬਜ਼ੀ ਮੰਡੀ ਨੂੰ ਤਬਦੀਲ ਕਰ ਦਿੱਤਾ ਜਾਵੇਗਾ।

**ਸ਼੍ਰੀ ਸੇਵਾ ਰਾਮ ਅਰੋੜਾ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਇਸ ਵੇਲੇ ਕਿਹੜੀਆਂ ਕਿਹੜੀਆਂ ਜਗ੍ਹਾਂ ਸਬਜ਼ੀ ਮੰਡੀ ਲਈ ਵਿਚਾਰ ਅਧੀਨ ਹਨ ?

**ਰਾਜ ਮੰਤਰੀ, ਤਕਨੀਕੀ ਸਿਖਿਆ** : ਪਹਿਲੀ ਜਗ੍ਹਾ ਗੱਲਾ ਮੰਡੀ ਨਜ਼ਦੀਕ ਹੈ ਜਿਥੇ ਇਕ ਵਾਰੀ ਪਹਿਲਾਂ ਵੀ ਸਰਵੇ ਕੀਤਾ ਗਿਆ ਸੀ। ਦੂਜੀ ਜਗ੍ਹਾ ਭਗਤਾਂ ਵਾਲਾ ਗੇਟ ਹੈ ਉਸ ਤੇ ਵੀ ਵਿਚਾਰ ਕੀਤਾ ਗਿਆ ਸੀ ਲੇਕਿਨ ਇਹ ਹਾਲੇ ਵਿਚਾਰ ਹੈ। ਇਕ ਹੋਰ ਜਗ੍ਹਾ ਵਾਸਤੇ ਵੀ ਇਕ ਸਬ-ਕਮੇਟੀ ਬਣਾਈ ਗਈ ਹੈ ਜਿਹੜੀ ਕਿ ਸਰਵੇ ਕਰਕੇ ਛੇਤੀ ਰਿਪੋਰਟ ਦੇਵੇਗੀ।

**ਸ਼੍ਰੀ ਸੇਵਾ ਰਾਮ ਅਰੋੜਾ** : ਸਪੀਕਰ ਸਾਹਿਬ, ਮੰਤਰੀ ਜੀ ਕੀ ਇਸ ਗੱਲ ਦਾ ਵਿਸ਼ਵਾਸ਼ ਦੇਣਗੇ ਕਿ ਸਬਜ਼ੀ ਮੰਡੀ ਵਿਚ ਜਿਹੜੇ ਲੋਕ ਇਸ ਵੇਲੇ ਕੰਮ ਕਰਦੇ ਹਨ, ਉਨ੍ਹਾਂ ਨੂੰ ਉਸ ਮੰਡੀ ਵਿਚ ਰਿਜ਼ਰਵ ਪ੍ਰਾਈਸ ਤੇ ਪਲਾਟ ਦਿਤੇ ਜਾਣਗੇ ?

**ਰਾਜ ਮੰਤਰੀ:** ਜਿਹੜੇ ਬੰਦੇ ਇਸ ਵੇਲੇ ਮੰਡੀ ਵਿਚ ਕੰਮ ਕਰ ਰਹੇ ਹਨ ਉਨ੍ਹਾਂ ਨੂੰ ਰਿਜ਼ਰਵ ਪ੍ਰਾਈਸ ਤੇ ਪਲਾਟ ਜ਼ਰੂਰ ਦੇਵਾਂਗੇ।

**ਸਰਦਾਰ ਕੁਲਦੀਪ ਸਿੰਘ ਵਡਾਲਾ:** ਕੀ ਮੰਤਰੀ ਸਾਹਿਬ ਇਹ ਦੱਸਣ ਦੀ ਖੇਚਲ ਕਰਨਗੇ ਕਿ ਇਹ ਜਿਹੜੀਆਂ ਸਬਜ਼ੀ ਮੰਡੀਆਂ ਹਨ ਇਨ੍ਹਾਂ ਵਿਚ ਕੀ ਇਨ੍ਹਾਂ ਲੋਕਾਂ ਦੀ ਹੀ ਮਨਾਪਲੀ ਰਹੇਗੀ ਜਾਂ ਕਿਸੇ ਹੋਰ ਨੂੰ ਵੀ ਐਂਟਰ ਹੋਣ ਦਾ ਮੌਕਾ ਦਿੱਤਾ ਜਾਏਗਾ ?

**ਰਾਜ ਮੰਤਰੀ:** ਇਹ ਸਬਜ਼ੀ ਮੰਡੀ ਚੂੰਕਿ ਅੰਮ੍ਰਿਤਸਰ ਨਾਲ ਸਬੰਧਤ ਹੈ ਇਸ ਲਈ ਇਹ ਜਲੰਧਰ ਵਾਸਤੇ ਨਵਾਂ ਸੁਆਲ ਦੇ ਦੇਣ ਮੈਂ ਜਵਾਬ ਦੇ ਦਿਆਂਗਾ।

**ਸ੍ਰੀ ਬ੍ਰਿਜ ਭੂਸ਼ਨ ਮਹਿਰਾ:** ਸਪੀਕਰ ਸਾਹਿਬ, ਮੰਤਰੀ ਮਹੋਦੇ ਨੇ ਜਵਾਬ ਦਿਤਾ ਹੈ ਕਿ ਵਿਚਾਰ ਕੀਤਾ ਜਾ ਰਿਹਾ ਹੈ। ਮੈਂ ਉਨ੍ਹਾਂ ਦੇ ਗਿਆਤ ਲਈ ਦੱਸਣਾ ਚਾਹੁੰਦਾ ਹਾਂ ਕਿ ਭਗਤਾਂ ਵਾਲਾ ਗੇਟ ਜਿਹੜੀ ਗੱਲਾ ਮੰਡੀ ਹੈ ਉਥੇ ਇਕ ਪਲਾਟ ਤੇ ਸਬਜ਼ੀ ਮੰਡੀ ਵਾਸਤੇ ਅੱਗੇ ਇਕ ਸਕੀਮ ਬਣੀ ਹੋਈ ਹੈ। ਅਗਰ ਸਬਜ਼ੀ ਮੰਡੀ ਉਥੇ ਲਿਜਾਈ ਜਾਏ ਤਾਂ ਠੀਕ ਰਹੇਗਾ। ਸ਼ਹਿਰ ਦੇ ਹਿੱਤ ਨੂੰ ਮੁੱਖ ਰਖਦੇ ਹੋਏ ਉਹ ਜਗ੍ਹਾ ਠੀਕ ਹੈ।

**ਰਾਜ ਮੰਤਰੀ:** ਇਨ੍ਹਾਂ ਦਾ ਵੀ ਵਿਚਾਰ ਲਿਆ ਜਾਵੇਗਾ, ਜੇ ਜਗ੍ਹਾ ਠੀਕ ਹੋਈ ਤਾਂ ਕਰ ਦਿਆਂਗੇ।

**ਸ੍ਰੀ ਜਗਜੀਤ ਸਿੰਘ:** ਸਪੀਕਰ ਸਾਹਿਬ, ਕੀ ਮੰਤਰੀ ਸਾਹਿਬ ਦੱਸਣਗੇ ਕਿ ਜਿਸ ਤਰ੍ਹਾਂ ਅੰਮ੍ਰਿਤਸਰ ਵਿਚ ਰਿਜ਼ਰਵ ਪ੍ਰਾਈਸ ਤੇ ਪਲਾਟ ਦੇਣੇ ਹਨ; ਜਲੰਧਰ ਵੀ ਸਬਜ਼ੀ ਮੰਡੀ ਬਣ ਰਹੀ ਹੈ, ਕੀ ਉਥੇ ਵੀ ਜਿਹੜੇ ਪਹਿਲੇ ਆੜ੍ਹਤੀ ਹਨ ਉਨ੍ਹਾਂ ਨੂੰ ਵੀ ਰਿਜ਼ਰਵ ਪ੍ਰਾਈਸ ਤੇ ਪਲਾਟ ਦਿਤੇ ਜਾਣਗੇ ?

**ਰਾਜ ਮੰਤਰੀ:** ਇਹ ਇਸ ਦੇ ਨਾਲ ਸਬੰਧਤ ਨਹੀਂ ਹੈ। ਜੇ ਇਹ ਸੁਆਲ ਦੇ ਦੇਣਗੇ ਤਾਂ ਉਸ ਦਾ ਵੀ ਜਵਾਬ ਦੇ ਦਿਆਂਗੇ।

**ਸਰਦਾਰ ਬਲਵੰਤ ਸਿੰਘ ਸਰਹਾਲ:** ਸਪੀਕਰ ਸਾਹਿਬ, ਪੰਜਾਬ ਸਰਕਾਰ ਨੇ ਜਿਹੜੇ ਫੋਕਲ ਪੁਆਇੰਟ ਦੁਬਾਰਾ ਬਣਾਉਣੇ ਹਨ ਕੀ ਉਨ੍ਹਾਂ ਫੋਕਲ ਪੁਆਇੰਟਾਂ ਵਿਚ ਸਬਜ਼ੀ ਮੰਡੀਆਂ ਬਣਾਉਣ ਦਾ ਵੀ ਵਿਚਾਰ ਹੈ ?

**ਰਾਜ ਮੰਤਰੀ:** ਇਹ ਸੁਆਲ ਇਸ ਦੇ ਨਾਲ ਸਬੰਧਤ ਨਹੀਂ ਹੈ। ਇਹ ਵੱਖਰਾ ਸੁਆਲ ਦੇ ਦੇਣ, ਮੈਂ ਜਵਾਬ ਦੇ ਦਿਆਂਗਾ।

### Adult Education Centres in the Garhshankar Assembly Constituency

***208. Pt. Sarwan Ram Mansowalia (Put by Shri Om Parkash Gupta):—** Will the Minister for Education be pleased to state-

(a) Whether the Government is providing adult education in the State ; if so, the Number of adult education centres functioning in the Garhshankar Assembly Constituency ;

(b) the number of adult education centres Government proposes to start in the constituency in addition to those referred to in part (a) above as also the number of uneducated adults who have been imparted education in the years 1984-85 and 1985-86 ?

**ਸਰਦਾਰ ਸੁਖਜਿੰਦਰ ਸਿੰਘ:** (ੳ) ਗੜ੍ਹਸ਼ੰਕਰ ਚੋਣ ਹਲਕੇ ਵਿਚ 7 ਬਾਲਗ ਸਿਖਿਆ ਕੇਂਦਰ ਚਲ ਰਹੇ ਹਨ।

(ਅ) ਗੜ੍ਹਸ਼ੰਕਰ ਚੋਣ ਹਲਕੇ ਵਿਚ 20 ਹੋਰ ਬਾਲਗ ਸਿੱਖਿਆ ਕੇਂਦਰ ਖੋਲ੍ਹਣ ਦੀ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ। ਸਾਲ 1984-85 ਅਤੇ 1985-86 ਵਿੱਚ ਜਿਨ੍ਹਾਂ ਅਨਪੜ੍ਹ ਬਾਲਗਾਂ ਨੂੰ ਵਿੱਦਿਆ ਦਿੱਤੀ ਗਈ ਹੈ, ਉਨ੍ਹਾਂ ਦੀ ਗਿਣਤੀ ਤਰਤੀਬਵਾਰ 330 ਅਤੇ 252 ਹੈ।

**ਸ਼੍ਰੀ ਓਮ ਪ੍ਰਕਾਸ਼ ਗੁਪਤਾ:** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਇਹ ਦੱਸਣਾ ਚਾਹੁੰਦਾ ਹਾਂ ਕਿ ਜਿਹੜੀ ਗੜ੍ਹਸ਼ੰਕਰ ਕੰਸਟੀਚੁਐਂਸੀ ਹੈ ਇਸ ਦੀ ਕੋਈ ਦੋ ਲੱਖ ਆਬਾਦੀ ਹੈ ਔਰ ਦੋ ਲੱਖ ਦੀ ਆਬਾਦੀ ਵਿਚ ਸਿਰਫ਼ 7 ਸੈਂਟਰ ਖੋਲ੍ਹੇ ਗਏ ਹਨ। ਕੀ ਮੰਤਰੀ ਸਾਹਿਬ ਇਹ ਦੱਸਣਗੇ ਕਿ ਉਥੇ ਕਿੰਨੇ ਖੋਲ੍ਹੇ ਸੀ ਅਤੇ ਕਿੰਨੇ ਬੰਦ ਹੋ ਗਏ ਅਤੇ ਇਨ੍ਹਾਂ ਸੈਂਟਰਾਂ ਵਿਚ ਪੜ੍ਹਨ ਵਾਲਿਆਂ ਦੀ ਕਿੰਨੀ ਗਿਣਤੀ ਹੈ?

**ਮੰਤਰੀ:** ਗੁਪਤਾ ਜੀ ਜੇਕਰ ਇਸ ਤਰ੍ਹਾਂ ਦੀ ਇਨਫਰਮੇਸ਼ਨ ਲੈਣੀ ਹੈ ਤਾਂ ਅਲਹਿਦਾ ਸੁਆਲ ਕਰ ਦਿਓ।

**ਸ਼੍ਰੀ ਸਪੀਕਰ:** ਗੁਪਤਾ ਜੀ ਇਹ ਸੁਆਲ ਗਲਤੀ ਨਾਲ ਐਡਮਿਟ ਹੋ ਗਿਆ ਹੈ। ਇਸ ਤਰ੍ਹਾਂ ਕੰਸਟੀਚੁਐਂਸੀਵਾਈਜ਼ ਸੁਆਲ ਐਡਮਿਟ ਨਹੀਂ ਕਰਦੇ। ਇਹ ਗਲਤੀ ਸਾਡੇ ਕੋਲੋਂ ਹੋਈ ਹੈ। ਤੁਸੀਂ ਸਪਲੀਮੈਂਟਰੀ ਪੁੱਛੋ।

**ਸ਼੍ਰੀ ਓਮ ਪ੍ਰਕਾਸ਼ ਗੁਪਤਾ:** ਸਪੀਕਰ ਸਾਹਿਬ, ਇਹ ਜਿਹੜਾ ਮਨਿਸਟਰ ਸਾਹਿਬ ਨੇ ਫ਼ਰਮਾਇਆ ਹੈ ਕਿ 20 ਹੋਰ ਸੈਂਟਰ ਖੋਲ੍ਹੇ ਜਾਣਗੇ, ਪੰਡਿਤ ਜੀ ਕਦੋਂ ਤਕ ਉਮੀਦ ਰੱਖਣ ਕਿ ਇਹ ਖੁਲ੍ਹ ਜਾਣਗੇ ਔਰ ਪੰਜਾਬ ਦੇ ਬਾਕੀ ਸੈਂਟਰਾਂ ਦਾ ਕੀ ਹਾਲ ਹੈ, ਕੀ ਇਹ ਵੀ ਦੱਸਣਗੇ?

**ਮੰਤਰੀ:** ਇਹ ਜਿਹੜੀ ਅਡਲਟ ਐਜੂਕੇਸ਼ਨ ਹੈ ਇਹ 1990 ਤਕ ਸਾਰੀ ਕਵਰ ਕਰ ਲੈਣੀ ਹੈ। ਸੈਂਟਰਜ਼ ਦੀ ਕੋਈ ਲਿਮਿਟ ਨਹੀਂ ਹੈ। ਇਹ ਅੱਗੇ ਵਧ ਰਹੇ ਹਨ ਔਰ ਅਸੀਂ ਕੋਸ਼ਿਸ਼ ਕਰ ਰਹੇ ਹਾਂ ਕਿ ਇਹ ਅੱਗੇ ਵਧ ਜਾਣ। ਕੋਈ 300 ਸੈਂਟਰ ਜੋ ਕਿ ਸਾਰੇ ਡਿਸਟ੍ਰਿਕਟ ਵਿਚ ਈਅਰਮਾਰਕ ਕਰਨੇ ਹਨ। ਛੋਟੇ ਵੱਡੇ ਡਿਸਟ੍ਰਿਕਟ ਮੁਤਾਬਕ ਥੋੜ੍ਹੇ ਬਹੁਤ ਵਧ ਘਟ ਜਾਣਗੇ, ਅਸੀਂ 1990 ਤਕ ਸਾਰੀ ਬਾਲਗ ਸਿੱਖਿਆ ਕੰਪਲੀਟ ਕਰ ਦੇਣੀ ਹੈ।

**ਡਾਕਟਰ ਕੇਵਲ ਕ੍ਰਿਸ਼ਨ:** ਸਪੀਕਰ ਸਾਹਿਬ, ਮਨਿਸਟਰ ਸਾਹਿਬ ਨੇ ਫਰਮਾਇਆ ਹੈ ਕਿ 1990 ਤਕ ਇਹ ਕੰਮ ਪੂਰਾ ਕਰ ਦੇਵਾਂਗੇ ਔਰ ਬਾਲਗ ਵਿੱਦਿਆ ਸਭ ਨੂੰ ਪਹੁੰਚ ਜਾਵੇਗੀ। ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੇ ਪ੍ਰਾਇਮਰੀ ਕਲਾਸਾਂ ਵਿਚੋਂ ਡਰਾਪ ਆਊਟ ਹੋ ਜਾਂਦੇ ਹਨ ਉਨ੍ਹਾਂ ਬਾਰੇ ਕੀ ਕਰ ਰਹੇ ਹਨ? ਪ੍ਰਾਇਮਰੀ ਵਿਭਾਗ ਵਿਚ ਵੀ ਡਰਾਪ ਆਊਟ ਹੋ ਜਾਂਦੇ ਹਨ ਅਤੇ ਮਿਡਲ ਕਲਾਸਾਂ ਵਿਚ ਵੀ ਡਰਾਪ ਆਊਟ ਹੋ ਜਾਂਦੇ ਹਨ, ਜਿਸ ਨਾਲ ਲਿਟਰੇਸੀ ਦੀ ਪਰਸੈਂਟੇਜ ਘਟ ਜਾਂਦੀ ਹੈ। ਐਸੇ ਹਾਲਾਤ ਵਿਚ ਇਹ 1990 ਤਕ ਕਿਸ ਤਰ੍ਹਾਂ ਕਰਨਗੇ?

**ਮੰਤਰੀ:** ਇਹ ਸੁਆਲ ਨਾਲ ਰਿਲੇਟਿਡ ਤਾਂ ਨਹੀਂ ਹੈ, ਪਰ ਮੈਂ ਦੱਸਣਾ ਚਾਹੁੰਦਾ ਹਾਂ ਕਿ ਸਾਡਾ ਤਾਂ ਯਤਨ ਹੈ ਪਰ ਜੇ ਕੋਈ ਨਾ ਆਵੇ, ਨਾ ਪੜ੍ਹੇ ਅਸੀਂ ਕੀ ਕਰ ਸਕਦੇ ਹਾਂ। ਅਪਰਚੂਨਿਟੀ ਸਾਰਿਆਂ ਨੂੰ ਦੇਵਾਂਗੇ ਜੇ ਉਨ੍ਹਾਂ ਨੇ ਅਵੇਲ ਨਹੀਂ ਕਰਨੀ ਤਾਂ ਸਾਡੀ ਮਜ਼ਬੂਰੀ ਹੈ।

**Upgradation of Government Girls High School, Rahon, to a College**

***145. Sardar Dilbagh Singh:**—Will the Minister for Education be pleased to State whether the Government proposes to upgrade the Govt. Girls High School, Rahon, Tehsil Nawan Shahar, District Jalandhar to a college, if so the time by which that is likely to be done ?

**ਸਰਦਾਰ ਸੁਖਜਿੰਦਰ ਸਿੰਘ** : ਨਹੀਂ ਜੀ ।

**ਸਰਦਾਰ ਦਿਲਬਾਗ ਸਿੰਘ**: ਮੈਂ ਮਨਿਸਟਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਦਸੰਬਰ, 1984 ਵਿਚ ਜਿਹੜੀ ਗਵਰਨਰ ਸਾਹਿਬ ਦੀ ਗੌਰਮਿੰਟ ਸੀ, ਉਸ ਵਿਚ ਸਾਰਾ ਸਰਵੇ ਕਰਵਾਇਆ ਅਸੀਂ ਚਿੱਠੀਆਂ ਲਿਖੀਆਂ ਸਨ ਤਾਂ ਸਾਨੂੰ ਦਸਿਆ ਗਿਆ ਸੀ ਕਿ ਉਹ ਜਲਦੀ ਕਰ ਰਹੇ ਹਨ। ਕੀ ਇਹ ਇਸ ਨੂੰ ਆਨਰ ਕਰਨ ਲਈ ਤਿਆਰ ਹਨ ?

**ਮੰਤਰੀ**: ਸਪੀਕਰ ਸਾਹਿਬ, ਇਹ ਸੁਆਲ ਜਿਹੜਾ ਸਰਦਾਰ ਦਿਲਬਾਗ ਸਿੰਘ ਨੇ ਕੀਤਾ ਹੈ ਇਹ ਸਬੰਧਤ ਨਹੀਂ ਹੈ, ਇਸ ਲਈ ਮੇਰੇ ਕੋਲ ਇਨਫਰਮੇਸ਼ਨ ਨਹੀਂ ਹੈ। ਇਹ ਹੋਰ ਸੁਆਲ ਦੇ ਕੇ ਇਹ ਇਨਫਰਮੇਸ਼ਨ ਸੀਕ ਕਰ ਲੈਣ। ਬਾਕੀ ਜੇਕਰ ਹੋ ਸਕਦਾ ਹੋਇਆ ਤਾਂ ਕਰ ਲਵਾਂਗੇ।

**Family Welfare Programme**

***275. Shri Hans Raj Arya :**—Will the Minister for Health and Family Welfare be pleased to state the steps taken by the Government during the year 1985-86 to date for the implementation of the Family Welfare Programme District-wise in the State ?

**ਸਰਦਾਰ ਬਸੰਤ ਸਿੰਘ ਖਾਲਸਾ** : ਪਰਿਵਾਰ ਭਲਾਈ ਪ੍ਰੋਗਰਾਮ ਨੂੰ ਲਾਗੂ ਕਰਨ ਲਈ ਉਠਾਏ ਗਏ ਕਦਮਾਂ ਦਾ ਵੇਰਵਾ ਥੱਲੇ ਦਿੱਤਾ ਗਿਆ ਹੈ ਜਿਹੜੀ ਕਿ ਸਦਨ ਦੀ ਟੇਬਲ ਤੇ ਰੱਖੀ ਜਾਂਦੀ ਹੈ ।

**ਅਨੁਲੱਗ**

ਪਰਿਵਾਰ ਭਲਾਈ ਪ੍ਰੋਗਰਾਮ ਲਾਗੂ ਕਰਨ ਲਈ ਸਾਲ 1985–86 ਵਿਚ ਹਰ ਜ਼ਿਲ੍ਹੇ ਵਿਚ ਹੇਠ ਲਿਖੇ ਅਨੁਸਾਰ ਕਦਮ ਚੁੱਕੇ ਗਏ ਹਨ :—

| | |
|---|---|
| ਪ੍ਰੋਗਰਾਮ ਪ੍ਰਤੀ ਲੋਕਾਂ ਵਿਚ ਜਾਗ੍ਰਤੀ ਪੈਦਾ ਕਰਨੀ | ਪੋਸਟਰਾਂ ਅਤੇ ਪੈਂਫਲੇਟਾਂ ਰਾਹੀਂ । |
| | ਓਪੀਨੀਅਨ ਲੀਡਰਾਂ ਲਈ ਓਰੀਐਨਟੇਸ਼ਨ ਕੈਂਪਸ |
| | ਡਰਾਮਿਆਂ ਅਤੇ ਸਕਿਟਾਂ ਰਾਹੀਂ । |
| | ਮਹੱਤਵਪੂਰਣ ਮੌਕਿਆਂ ਤੇ ਨੁਮਾਇਸ਼ਾਂ ਰਾਹੀਂ । |
| | ਇਸ਼ਤਿਹਾਰਾਂ ਰਾਹੀਂ । |
| ਸਿਹਤ ਵਿਭਾਗ ਵਲੋਂ ਕੀਤੇ ਗਏ ਪ੍ਰਬੰਧ ... | (ੳ) ਹਰ ਪਿੰਡ ਵਿਚ 1000 ਆਬਾਦੀ ਪਿੱਛੇ ਇਕ ਸਿਹਤ ਗਾਈਡ ਦਾ ਲਾਉਣਾ । |
| | (ਅ) ਹਰ ਸਬ–ਸੈਂਟਰ ਵਿਚ ਬਹੁਮੰਤਵੀ ਕਾਮਿਆਂ (ਇਸਤਰੀ–ਪੁਰਸ਼) ਦਾ ਲਾਉਣਾ । |

(ੲ) ਹਰ ਸਬਸੀਡਰੀ ਹੈਲਥ ਸੈਂਟਰ ਵਿਚ ਇਕ ਸਿਹਤ ਦਰਸ਼ਕਾ ਲਾਉਣਾ ।

(ਸ) ਸਾਰੀਆਂ ਸਿਹਤ ਸੰਸਥਾਵਾਂ ਵਿਚ ਪਰਿਵਾਰ ਭਲਾਈ ਸੇਵਾਵਾਂ ਦਾ ਪ੍ਰਬੰਧ ਕਰਨਾ ।

(ਹ) ਹਰ ਮੁਢਲਾ ਸਿਹਤ ਕੇਂਦਰ ਵਿਚ ਇਕ ਬਲਾਕ ਐਕਸਟੈਨਸ਼ਨ ਐਜੂਕੇਟਰ ਲਾਉਣਾ ।

(ਕ) ਵਿਸ਼ੇਸ਼ ਕੈਂਪ ਅਤੇ ਉਚੇਚੀ ਮੁਹਿੰਮ ਦਾ ਪ੍ਰਬੰਧ ਕਰਨਾ ।

| | |
|---|---|
| ਪਰਿਵਾਰ ਭਲਾਈ ਵਿਭਾਗ ਵਲੋਂ ਦਿੱਤੇ ਜਾਣ ਵਾਲੇ ਉਤਸ਼ਾਹਾਂ ਦਾ ਵੇਰਵਾ | 1. ਨਲਬੰਦੀ/ਨਸਬੰਦੀ ਕਰਵਾਉਣ ਵਾਲਿਆਂ ਨੂੰ ਮੁਫ਼ਤ ਖੁਰਾਕ ਅਤੇ ਆਵਾਜਾਈ ਤੋਂ ਇਲਾਵਾ 140 ਰੁਪਏ ਦੇਣਾ । |
| | 2. ਵਿਸ਼ੇਸ਼ ਕੈਂਪਾਂ ਦੇ ਸਮੇਂ ਸੇਵਾ ਸੰਮਤੀਆਂ (ਵਾਲੰਟੀਅਰ ਆਰਗੇਨਾਈਜ਼ੇਸ਼ਨਾਂ) ਵਲੋਂ ਵਾਧੂ ਉਤਸ਼ਾਹ ਦਾ ਪ੍ਰਬੰਧ ਕਰਨਾ । |
| | 3. 15 ਰੁਪਏ ਨਲਬੰਦੀ ਅਤੇ 10 ਰੁਪਏ ਨਸਬੰਦੀ ਕੇਸਾਂ ਨੂੰ ਲਿਆਉਣ ਵਾਲਿਆਂ ਨੂੰ ਦੇਣਾ । |
| | 4. ਦੋ ਬੱਚਿਆਂ ਵਾਲੇ ਕੇਸਾਂ ਨੂੰ ਹਰੇ ਕਾਰਡ ਦੇਣਾ, ਉਨ੍ਹਾਂ ਲਈ ਪੰਜਾਬ ਹਾਊਸਿੰਗ ਬੋਰਡ ਵੱਲੋਂ 2% ਮਕਾਨ ਰਾਖਵੇਂ ਰੱਖਣਾ । |
| | 5. ਹਰੇ ਕਾਰਡ ਵਾਲਿਆਂ ਨੂੰ ਸਾਰੇ ਹਸਪਤਾਲਾਂ ਵਿੱਚ ਮੁਫ਼ਤ ਸੁਵਿਧਾਵਾਂ ਦੇਣਾ । |
| ਓਪਰੇਸ਼ਨ ਕਰਾਉਣ ਵਾਲੇ ਸਰਕਾਰੀ ਕਰਮਚਾਰੀਆਂ ਨੂੰ ਰਿਆਇਤਾਂ | 6. ਇਕ ਸਾਲਾਨਾ ਤਰੱਕੀ ਜਿਹੜੇ 2 ਜਾਂ 3 ਬੱਚਿਆਂ ਤੋਂ ਬਾਅਦ ਆਪਰੇਸ਼ਨ ਕਰਾਉਣ । |
| | 7. ਹਾਊਸ ਬਿਲਡਿੰਗ ਲੋਨ ਵਿੱਚ ਅੱਧਾ % ਵਿਆਜ ਦੀ ਰਿਆਇਤ । |
| | 8. 7 ਦਿਨਾਂ ਦੀ ਵਿਸ਼ੇਸ਼ ਛੁੱਟੀ ਪੁਰਸ਼ਾਂ ਲਈ ਅਤੇ 14 ਦਿਨਾਂ ਦੀ ਛੁੱਟੀ ਇਸਤਰੀਆਂ ਲਈ । |
| ਸੇਵਾ ਸੰਮਤੀਆਂ ਵਲੋਂ ਹੋਰ ਉਤਸ਼ਾਹ ... | 9. ਇਹ ਉਤਸ਼ਾਹ ਜ਼ਿਲ੍ਹਾ ਤੇ ਜ਼ਿਲ੍ਹੇ ਵਿਚ ਵੱਖਰਾ ਵੱਖਰਾ ਉਨ੍ਹਾਂ ਦੀ ਆਰਥਿਕ ਦਸ਼ਾ ਅਨੁਸਾਰ ਹੁੰਦਾ ਹੈ । |
| ਯੋਗ ਜੋੜਿਆਂ ਲਈ ਹੋਰ ਸੁਵਿਧਾਵਾਂ ... | 10. ਨਿਰੋਧ, ਕਾਪਰਟੀ, ਓਰਲ ਪਿਲਜ਼ (ਖਾਣ ਵਾਲੀਆਂ ਗੋਲੀਆਂ) ਦੀ ਮੁਫ਼ਤ ਵੰਡ । |

[ਸਿਹਤ ਤੇ ਪਰਿਵਾਰ ਭਲਾਈ ਮੰਤਰੀ]

ਹੋਰ ਵਿਸ਼ੇਸ਼ ਪ੍ਰੋਗਰਾਮ ... (ੳ) ਜੱਚਾ-ਬੱਚਾ ਦੀਆਂ ਸੇਵਾਵਾਂ (ਐਮ.ਸੀ.ਐਚ.)

(ਅ) ਐਕਸਪੈਂਡਡ ਪ੍ਰੋਗਰਾਮ ਇਮੂਨਾਈਜ਼ੇਸ਼ਨ (ਈ.ਪੀ.ਆਈ.)।

(ੲ) ਬੱਚਿਆਂ ਨੂੰ ਮਾਰੂ ਰੋਗਾਂ ਤੋਂ ਬਚਾਉਣ ਲਈ ਟੀਕੇ ਲਾਉਣ ਦਾ ਵਿਸ਼ੇਸ਼ ਪ੍ਰੋਗਰਾਮ।

**Shri Hans Raj Arya**: Item No. 3 relates to provision of incentives by the Health Department and Item No. 5 relates to provision of incentives by various agencies. what is the difference between these two items ?

**ਮੰਤਰੀ** : ਸਪੀਕਰ ਸਾਹਿਬ, ਜਿਹੜੇ ਸਾਡੇ ਡਿਪਾਰਟਮੈਂਟ ਦੇ ਪ੍ਰੋਵੀਜ਼ਨਜ਼ ਹਨ ਇਹ ਉਨ੍ਹਾਂ ਦੇ ਮੁਤਾਬਕ ਹੈ। ਜਿਹੜੇ ਆਪਰੇਸ਼ਨ ਕਰਵਾਉਂਦੇ ਹਨ ਉਨ੍ਹਾਂ ਨੂੰ ਵੀ ਇਨਸੈਂਟਿਵ ਦਿੱਤਾ ਜਾਂਦਾ ਹੈ ਅਤੇ ਜਿਹੜੇ ਆਪ੍ਰੇਸ਼ਨ ਕਰਾਉਣ ਵਾਸਤੇ ਲੈ ਕੇ ਆਉਂਦੇ ਹਨ ਉਨ੍ਹਾਂ ਨੂੰ ਵੀ ਇਨਸੈਂਟਿਵ ਦਿੱਤਾ ਜਾਂਦਾ ਹੈ।

**ਸ੍ਰੀ ਹੰਸ ਰਾਜ ਆਰਿਆ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਆਈਟਮ ਨੰ: 3 ਵਿਚ ਕਿੰਨੇ ਆਪ੍ਰੇਸ਼ਨ ਹੋਏ ਹਨ ਅਤੇ ਆਈਟਮ ਨੰ: 5 ਵਿਚ ਕਿੰਨੇ ਆਪ੍ਰੇਸ਼ਨ ਹੋਏ ਹਨ ?

**ਮੰਤਰੀ** : ਸਪੀਕਰ ਸਾਹਿਬ, ਇਹ ਇਨ੍ਹਾਂ ਨੇ ਸੁਆਲ ਵਿਚ ਪੁੱਛਿਆ ਹੀ ਨਹੀਂ ਸੀ। ਇਹ ਡੀਟੇਲਵਾਈਜ਼ ਲਿਖ ਕੇ ਦੇ ਦੇਣ ਅਸੀਂ ਜਵਾਬ ਦੇ ਦਿਆਂਗੇ।

(**ਅਵਾਜ਼ਾਂ** : ਸਬੰਧਤ ਤਾਂ ਹੈ।)

**ਸ੍ਰੀ ਸਪੀਕਰ** : ਮੰਤਰੀ ਜੀ, ਮੇਰਾ ਖਿਆਲ ਹੈ ਕਿ ਇਸ ਦਾ ਰਿਪਲਾਈ ਮੈਂਬਰ ਸਾਹਿਬ ਨੂੰ ਲਿਖਤੀ ਰੂਪ ਵਿਚ ਭੇਜ ਦਿਓ।

**ਮੰਤਰੀ** : ਠੀਕ ਹੈ ਜੀ, ਅਸੀਂ ਭੇਜ ਦਿਆਂਗੇ।

**ਸਰਦਾਰ ਦਲੀਪ ਸਿੰਘ ਪਾਂਧੀ** : ਸਪੀਕਰ ਸਾਹਿਬ, ਮੈਂ ਮੰਤਰੀ ਸਾਹਿਬ ਤੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਇਨ੍ਹਾਂ ਨੇ ਇਨਸੈਨਟਿਵ ਤਾਂ ਦੇ ਦਿਤਾ ਅਤੇ ਲਾਲਚ ਵੀ ਪੂਰਾ ਦੇ ਦਿਤਾ, ਪਰ ਇਸ ਬੀਮਾਰੀ ਨੂੰ ਦੂਰ ਕਰਨ ਲਈ ਐਜੂਕੇਸ਼ਨ ਦਾ ਕੀ ਸਿਸਟਮ ਹੈ, ਸਰਕਾਰ ਇਸ ਤਰ੍ਹਾਂ ਦਾ ਕੀ ਪਰਚਾਰ ਕਰ ਰਹੀ ਹੈ ਜਿਸ ਨਾਲ ਲੋਕਾਂ ਨੂੰ ਤਾਲੀਮ ਯਾਫਤਾ ਕੀਤਾ ਜਾ ਸਕੇ ਕਿ ਦੇਸ਼ ਲਈ ਇਹ ਜ਼ਰੂਰੀ ਹੈ ?

**ਮੰਤਰੀ** : ਸਪੀਕਰ ਸਾਹਿਬ ਅਸੀਂ ਅਖਬਾਰਾਂ ਰਾਹੀਂ, ਟੈਲੀਵੀਜ਼ਨ ਰਾਹੀਂ ਔਰ ਹੋਰ ਬਹੁਤ ਸਾਰੇ ਸੈਮੀਨਾਰ ਕਰਦੇ ਹਾਂ ਜਿਨ੍ਹਾਂ ਵਿਚ ਇਹ ਦੱਸਦੇ ਹਾਂ ਕਿ ਪਰਿਵਾਰ ਨੂੰ ਪਲੈਨ ਦੇ ਮੁਤਾਬਿਕ ਰੱਖਣਾ ਹੈ, ਇਸ ਨਾਲ ਦੇਸ਼ ਦੀ ਔਰ ਲੋਕਾਂ ਦੀ ਭਲਾਈ ਹੈ।

**ਸਰਦਾਰ ਕਰਨੈਲ ਸਿੰਘ ਡੋਡ** : ਸਪੀਕਰ ਸਾਹਿਬ, ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਇਹ ਪਿਛਲੇ ਕਈ ਸਾਲਾਂ ਤੋਂ ਫੈਮਿਲੀ ਪਲਾਨਿੰਗ ਦਾ ਕੰਮ ਚਲ ਰਿਹਾ ਹੈ ਅਤੇ ਇਸ ਵਾਸਤੇ ਇਨਸੈਂਟਿਵ ਵੀ ਦਿੱਤੇ ਜਾ ਰਹੇ ਹਨ। ਪਰ ਹਾਲੇ ਤਕ ਇਸ ਯੋਜਨਾ ਨੂੰ ਗਰੀਬ ਲੋਕਾਂ ਨੇ ਨਹੀਂ ਅਪਣਾਇਆ।

ਕੀ ਸਰਕਾਰ ਇਸ ਨੂੰ ਫੈਕਚੂਅਲੀ ਲਾਗੂ ਕਰਨ ਲਈ ਕੋਈ ਲੈਜਿਸਲੇਟਿਵ ਮੇਯਅਰਜ਼ ਲਿਆਉਣ ਲਈ ਵਿਚਾਰ ਕਰ ਰਹੀ ਹੈ ?

**ਮੰਤਰੀ :** ਸਪੀਕਰ ਸਾਹਿਬ, ਹਾਲੇ ਤਾਂ ਜੋ ਅਸੀਂ ਯਤਨ ਕਰਦੇ ਹਾਂ ਉਸ ਵਿਚ ਕਾਮਯਾਬ ਹੋਏ ਹਾਂ, ਪਰ ਵੈਸੇ ਇਸ ਦਾ ਅਸਰ ਗਰੀਬ ਜਨਤਾ ਵਿਚ ਪਾਪੂਲਰ ਨਹੀਂ ਹੈ। ਉਸ ਦੀ ਵਜ੍ਹਾ ਇਹ ਹੈ ਕਿ ਜਿਹੜੇ ਉਨ੍ਹਾਂ ਦੇ ਮਕਾਨ ਹਨ, ਜਿਹੜੀ ਉਨ੍ਹਾਂ ਦੀ ਪਰੰਪਰਾ ਹੈ, ਉਹ ਆਗਿਆ ਨਹੀਂ ਦਿੰਦੀ। ਇਸ ਤੋਂ ਇਲਾਵਾ ਜਿਹੜੀ ਮਾਈਗ੍ਰੇਟਰੀ ਪਾਪੂਲੇਸ਼ਨ ਹੈ ਉਹ ਲੋਕ ਜਿਹੜੇ ਬਾਹਰੋਂ ਆਉਂਦੇ ਹਨ, ਉਨ੍ਹਾਂ ਵਿਚ ਕੁਝ ਇਥੇ ਰਹਿ ਜਾਂਦੇ ਹਨ ਅਤੇ ਕੁਝ ਵਾਪਸ ਚਲੇ ਜਾਂਦੇ ਹਨ। ਇਸ ਕਰਕੇ ਉਨ੍ਹਾਂ ਨਾਲ ਤਾਲਮੇਲ ਸਾਡਾ ਡਿਪਾਰਟਮੈਂਟ ਪੂਰੀ ਤਰ੍ਹਾਂ ਨਹੀਂ ਕਰ ਸਕਦਾ। ਕਿਉਂਕਿ ਜਦੋਂ ਸਾਡਾ ਡਿਪਾਰਟਮੈਂਟ ਉਥੇ ਜਾਂਦਾ ਹੈ ਤਾਂ ਇਨ ਦੀ ਮੀਨ ਟਾਈਮ ਉਹ ਵਾਪਿਸ ਚਲੇ ਜਾਂਦੇ ਹਨ। ਪਰ ਉਹ ਸਾਡੀ ਆਬਾਦੀ ਦਾ ਹਿਸਾ ਬਣਦੇ ਹਨ। ਉਨ੍ਹਾਂ ਲੋਕਾਂ ਵਿਚ ਇਹ ਕਾਮਯਾਬ ਨਹੀਂ ਪਰ ਜਿਹੜੀ ਓਰੀਜਨਲ ਪਾਪੂਲੇਸ਼ਨ ਹੈ ਉਸ ਵਿਚ ਕਾਮਯਾਬ ਹੋਏ।

**ਸਰਦਾਰ ਕਰਨੈਲ ਸਿੰਘ ਡੋਡ :** ਪਿਛਲੇ 20 ਸਾਲਾਂ ਵਿਚ ਫੈਮਲੀ ਪਲਾਨਿੰਗ ਦੇ ਨਤੀਜੇ ਦੇ ਤੌਰ ਤੇ ਆਬਾਦੀ ਦੀ ਜੋ ਗਰੋਥ ਸੀ, ਕੀ ਉਹ ਸੰਖਿਆ ਕੁੱਝ ਘਟੀ ਹੈ ?

**ਮੰਤਰੀ :** ਸਪੀਕਰ ਸਾਹਿਬ, ਸਾਡਾ ਬਰਥ ਰੇਟ 1984 ਦਾ ਪੰਜਾਬ ਵਿਚ 30.3% ਰਿਹਾ ਹੈ ਜਦ ਕਿ ਇਨਸੈਂਨਟਿਵ ਪੱਧਰ ਤੇ 33.8 ਹੈ। ਇਸ ਤਰ੍ਹਾਂ ਬਾਕੀ ਸਾਰੇ ਸੂਬਿਆਂ ਨਾਲੋਂ ਇਹ ਕੁਝ ਘਟਿਆ ਹੈ।

**ਸਰਦਾਰ ਕਰਨੈਲ ਸਿੰਘ ਡੋਡ :** ਸਪੀਕਰ ਸਾਹਿਬ, ਮੇਰਾ ਸਵਾਲ ਸੀ ਕਿ ਪਿਛਲੇ 20 ਸਾਲਾਂ ਵਿਚ ਪੰਜਾਬ ਵਿਚ ਬਰਥ ਰੇਟ ਕਿੰਨਾ ਘਟਿਆ ਹੈ ?

**ਮੰਤਰੀ :** ਜੇ ਅਸੀਂ ਓਰੀਜਨਲ ਪਾਪੂਲੇਸ਼ਨ ਤੇ ਚੱਲੀਏ ਤਾਂ ਕੁਝ ਘਟਿਆ ਹੈ ਪਰ ਮਾਈ-ਗ੍ਰੇਟਰੀ ਪਾਪੂਲੇਸ਼ਨ ਦੇ ਹਿਸਾਬ ਨਾਲ ਚਲੀਏ, ਕਿਉਂਕਿ ਉਹ ਇਸ ਵਿਚ ਸ਼ਾਮਲ ਹੁੰਦੇ ਹਨ, ਉਹ ਮੈਂ ਪਹਿਲਾਂ ਦਸਿਆ ਹੈ।

**ਸ੍ਰੀ ਸਪੀਕਰ :** ਖਾਲਸਾ ਸਾਹਿਬ, ਉਹ 20 ਸਾਲ ਪਹਿਲਾਂ ਦਾ ਮੁਕਾਬਲਾ ਅੱਜ ਦੇ ਨਾਲ ਕਰਦੇ ਹਨ। ਸ਼ਾਇਦ ਉਹ ਤੁਹਾਡੇ ਕੋਲ ਫਿਗਰਜ਼ ਨਹੀਂ ਹਨ।

**ਗਿਆਨੀ ਅਰਜਨ ਸਿੰਘ ਲਿੱਟ :** ਸਪੀਕਰ ਸਾਹਿਬ, ਵਜ਼ੀਰ ਸਾਹਿਬ ਨੇ ਫ਼ਰਮਾਇਆ ਹੈ ਕਿ ਗਰੀਬਾਂ ਵਿਚ ਇਹ ਪਰਚਲਤ ਨਹੀਂ। ਕੀ ਉਨ੍ਹਾਂ ਵਿਚ ਵੀ ਇਸ ਦਾ ਪਰਚਾਰ, ਡਾਕਟਰਾਂ ਰਾਹੀਂ ਜਾਂ ਕਿਸੇ ਹੋਰ ਤਰ੍ਹਾਂ ਕਰਨਗੇ ?

**ਮੰਤਰੀ :** ਇਹ ਵੀ ਕਰ ਲਵਾਂਗੇ।

**Death of a Woman in Primary Health Centre Chanarthal**

***79. Sardar Dalip Singh Pandhi :** Will the Chief Minister be pleased to state —

(a) whether it is a fact that a woman resident of village Barima had died during the operation due to negligence in the Primary Health Centre, Chanarthal, district Patiala, in the year, 1982 ;

[ Sardar Dalip Singh Pandhi ]

(b) if the reply to para (a) above be in the affirmative whether any action has been taken against the person held responsible for the said negligence ; if so, the details thereof ;

(c) whether the Government received any complaint about the above mentioned incident from the Legislator representing Amloh Contituency, if so, whether any action has been taken thereon ; if so, the details thereof and if not, the reasons therefor ?

**ਸਰਦਾਰ ਬਸੰਤ ਸਿੰਘ ਖਾਲਸਾ** : (ਸਹਿਤ ਅਤੇ ਪਰਿਵਾਰ ਭਲਾਈ ਮੰਤਰੀ) (ੳ) ਸਾਲ 1982 ਵਿਚ ਮੁੱਢਲਾ ਸਿਹਤ ਕੇਂਦਰ, ਚਨਾਰਥਲ ਕਲਾਂ ਵਿਖੇ ਬਰੀਮਾ ਪਿੰਡ ਦੇ ਰਹਿਣ ਵਾਲੀ ਕਿਸੇ ਵੀ ਔਰਤ ਦੀ ਮੌਤ ਕਿਸੇ ਡਾਕਟਰ ਦੀ ਲਾ-ਪਰਵਾਹੀ ਕਰਕੇ ਨਹੀਂ ਹੋਈ ।

(ਅ) ਉਪਰ 'ੳ' ਤੇ ਦਿੱਤੀ ਸੂਚਨਾਂ ਦੇ ਸਨਮੁੱਖ ਹੋਰ ਕਿਸੇ ਉੱਤਰ ਦਾ ਸਵਾਲ ਪੈਦਾ ਨਹੀਂ ਹੁੰਦਾ ।

(ੲ) ਸਾਲ 1982 ਵਿੱਚ ਅਮਲੋਹ ਹਲਕੇ ਦੇ ਐਮ.ਐਲ.ਏ. ਵਲੋਂ ਅਜਿਹੀ ਕਿਸੇ ਘਟਨਾ ਬਾਰੇ ਕੋਈ ਸ਼ਿਕਾਇਤ ਪ੍ਰਾਪਤ ਨਹੀਂ ਹੋਈ ।

**ਸਰਦਾਰ ਦਲੀਪ ਸਿੰਘ ਪਾਂਧੀ** : ਸਪੀਕਰ ਸਾਹਿਬ, ਮੇਰੇ ਤੋਂ ਗਲਤੀ ਹੋ ਗਈ ਹੈ। ਮੈਂ 1984 ਦੀ ਬਜਾਏ 1982 ਲਿਖ ਦਿੱਤਾ ਹੈ। ਜੇ ਤਾਂ ਇਨ੍ਹਾਂ ਕੋਲ 1984 ਦੀ ਨਿਫਰਮੇਸ਼ਨ ਹੈ ਤਾਂ ਇਹ ਕਿਰਪਾ ਕਰਕੇ ਇਨਫਰਮੇਸ਼ਨ ਦੇ ਦੇਣ।

**Mr. Speaker**: Sorry, Next Question.

### Number of Affected Migrant Families

***206. Shri Brij Bhushan Mebra** : Will the Minister for Revenue and Rehabilitation be pleased to state the number of affected migrant families that have been registered upto 15-1-1986 ?

**ਸਰਦਾਰ ਮੇਜਰ ਸਿੰਘ ਉਬੋਕੇ** : ਮਿਤੀ 15 ਜਨਵਰੀ, 1986 ਤਕ ਦਰਜ਼ ਹੋਏ ਪਰਵਾਸੀ ਪਰਵਾਰਾਂ ਦੀ ਕੁੱਲ ਗਿਣਤੀ 17.543 ਹੈ ।

**ਸ੍ਰੀ ਬ੍ਰਿਜ ਭੂਸ਼ਨ ਮਹਿਰਾ** : ਸਪੀਕਰ ਸਾਹਿਬ, ਮੈਂ ਵਜ਼ੀਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਇਹ ਜਿਹੜੀ ਰਜਿਸਟਰੇਸ਼ਨ ਹੋ ਰਹੀ ਹੈ ਇਸ ਵਿਚ ਘਪਲਾ ਹੋ ਰਿਹਾ ਹੈ। ਜਿਹੜੇ ਯੋਗ ਨਹੀਂ ਹਨ ਉਹ ਵੀ ਰਜਿਸਟਰ ਕਰਵਾ ਰਹੇ ਹਨ। ਕੀ ਮਨਿਸਟਰ ਸਾਹਿਬ ਇਸ ਦੀ ਘੋਖ ਕਰਵਾਉਣਗੇ ਔਰ ਕਿੰਨੇ ਜੈਨੂਅਨ ਹਨ ਕਿੰਨੇ ਅਨਜੈਨੂਅਨ ਹਨ, ਉਹ ਦੱਸਣਗੇ ?

**ਮੰਤਰੀ** : ਸਪੀਕਰ ਸਾਹਿਬ, ਜਿਹੜੀ ਸ਼ੰਕਾ ਇਸ ਸਬੰਧ ਵਿਚ ਇਨ੍ਹਾਂ ਨੇ ਦੱਸੀ ਹੈ, ਅਸੀਂ ਉਸ ਨੂੰ ਵੈਰੀਫਾਈ ਕਰਨ ਲਈ ਕਹਾਂਗੇ ।

**ਸ੍ਰੀ ਬ੍ਰਿਜ ਭੂਸ਼ਨ ਮਹਿਰਾ** : ਸਪੀਕਰ ਸਾਹਿਬ, ਮੇਰੇ ਕੋਲ ਇਕ ਕੇਸ ਹੈ ਔਰ ਮੈਂ ਇਨ੍ਹਾਂ ਦੀ ਗਿਆਤ ਵਾਸਤੇ ਦੱਸਦਾ ਹਾਂ। ਕੁਝ ਹਰਿਆਣੇ ਦੇ ਸਿਵਲ ਇੰਜੀਨੀਅਰਜ਼ ਹਨ ਜਿਨ੍ਹਾਂ ਦੇ ਪੇਅਰੈਂਟਸ ਇਥੇ ਰਹਿੰਦੇ ਹਨ। ਉਹ ਆਪਣੇ ਆਪ ਨੂੰ ਰਜਿਸਟਰ ਕਰਾਉਣ ਲਈ ਸਾਡੇ ਕੋਲ ਦਸਖਤ ਕਰਾਉਣ

ਲਈ ਆਉਂਦੇ ਹਨ ਤਾਂਕਿ ਉਨ੍ਹਾਂ ਨੂੰ ਨੌਕਰੀ ਮਿਲਣ ਵਿਚ ਕੋਈ ਸੁਵਿਧਾ ਮਿਲ ਜਾਵੇਗੀ। ਇਹੋ ਜਿਹੇ ਕਈ ਹੋਰ ਕੇਸ ਵੀ ਹੋ ਸਕਦੇ ਹਨ, ਜਿਨ੍ਹਾਂ ਵਿੱਚ ਕਿਸੇ ਦਾ ਭਤੀਜਾ ਔਰ ਕਿਸੇ ਦਾ ਭਾਣਜਾ ਇਥੇ ਆ ਕੇ ਆਪਣੇ ਆਪ ਨੂੰ ਰਜਿਸਟਰ ਕਰਾਉਂਦੇ ਹਨ। ਕੀ ਇਸ ਨੂੰ ਰੋਕਣ ਵਾਸਤੇ ਹੈਡ ਆਫ ਦੀ ਫੈਮਿਲੀ ਨੂੰ ਇਕ ਮੰਨ ਕੇ ਕੇਸ ਰਜਿਸਟਰ ਕੀਤਾ ਜਾਵੇ, ਬਾਕੀ ਨਾ ਕੀਤੇ ਜਾਣ, ਇਸ ਦਾ ਪ੍ਰਬੰਧ ਕਰਨਗੇ ?

**ਮੰਤਰੀ**: ਸਪੀਕਰ ਸਾਹਿਬ, ਅਸੀਂ ਜੋ ਫੈਸਲਾ ਕੀਤਾ ਹੈ ਉਹ ਹੈਡ ਆਫ ਦੀ ਫੈਮਿਲੀ ਦਾ ਹੈ ਔਰ ਉਨ੍ਹਾਂ ਦੇ ਪਰਿਵਾਰ ਜਿਹੜੇ ਯੋਗ ਹਨ, ਉਸ ਨੂੰ ਇਕ ਮੰਨ ਕੇ ਹੀ ਕੀਤਾ ਹੈ।

**ਡਾਕਟਰ ਕੇਵਲ ਕ੍ਰਿਸ਼ਨ**: ਮੈਂ ਜਾਣਨਾ ਚਾਹਵਾਂਗਾ ਕਿ ਇਨ੍ਹਾਂ ਦੀ ਰਜਿਸਟਰੇਸ਼ਨ ਤੋਂ ਪਹਿਲਾਂ 31 ਮਾਰਚ, 1985 ਤਕ ਕਿੰਨੇ ਮਾਈਗਰੇਂਟਸ ਪ੍ਰੈਜ਼ੀਡੈਂਟ ਰੂਲ ਵਿਚ ਇਥੇ ਆਏ ਸਨ ?

**ਮੰਤਰੀ**: ਇਸ ਤੋਂ ਪਹਿਲਾਂ, ਸਪੀਕਰ ਸਾਹਿਬ, ਇਥੇ ਕੋਈ ਬਕਾਇਦਾ ਸਰਵੇ ਨਹੀਂ ਹੋਇਆ। ਗਵਰਨਰੀ ਰਾਜ ਵਿਚ ਇਹ ਕੰਮ ਕੁਝ ਸੰਸਥਾਵਾਂ ਵਲੋਂ ਹੁੰਦਾ ਰਿਹਾ ਹੈ ਸਰਕਾਰ ਵਲੋਂ ਕੋਈ ਖਾਸ ਯੋਜਨਾ ਨਹੀਂ ਸੀ।

**ਸ੍ਰੀ ਉਮ ਪ੍ਰਕਾਸ਼ ਗੁਪਤਾ**: ਮੈਂ ਤੁਹਾਡੇ ਰਾਹੀਂ ਵਜ਼ੀਰ ਸਾਹਿਬ ਨੂੰ ਐਨਾ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੀਆਂ ਨਵੰਬਰ, 1984 ਵਿਚ ਅਨਫਾਰਚੂਨੇਟ ਹੈਪਨਿੰਗਜ਼ ਹੋਈਆਂ ਸਨ ਉਸ ਤੋਂ ਬਾਅਦ ਡਿਸਟ੍ਰਿਕ ਲੈਵਲ ਤੇ ਇਸ ਵਾਸਤੇ ਰਜਿਸਟ੍ਰੇਸ਼ਨ ਕੀਤੀ ਗਈ ਸੀ। ਮੈਂ ਪੁਛਦਾ ਹਾਂ ਕਿ ਹੁਣ ਇਹ ਦੁਬਾਰਾ ਰਜਿਸਟ੍ਰੇਸ਼ਨ ਕਰਾਉਣ ਦੀ ਕਿਉਂ ਲੋੜ ਪਈ ਹੈ ?

**ਮੰਤਰੀ**: ਸਪੀਕਰ ਸਾਹਿਬ, ਆਮ ਸ਼ਿਕਾਇਤਾਂ ਆਈਆਂ ਸਨ ਕਿ ਬਹੁਤ ਸਾਰੇ ਜੈਨੂਅਨ ਲੋਕ ਰਹਿ ਗਏ ਹਨ, ਜਿਨ੍ਹਾਂ ਨੂੰ ਪਤਾ ਨਹੀਂ ਲੱਗ ਸਕਿਆ। ਇਸ ਕਰਕੇ ਇਹ ਸਾਰੀ ਕਾਰਵਾਈ ਕਰਨੀ ਪਈ ਹੈ।

**ਸਰਦਾਰ ਕੁਲਦੀਪ ਸਿੰਘ ਵਡਾਲਾ**: ਮੈਂ ਇਨ੍ਹਾਂ ਨੂੰ ਦੱਸਦਾ ਹਾਂ ਕਿ ਪਹਿਲੇ ਜਿਹੜੀ ਰਜਿਸ-ਟ੍ਰੇਸ਼ਨ ਹੋਈ ਸੀ ਉਸ ਵੇਲੇ ਮੇਰੇ ਪਿੰਡ ਵਿਚ 7 ਬੰਦਿਆਂ ਦੇ ਨਾਂ ਲਿਖੇ ਹਨ ਕਿ ਇਹ ਬਟਾਲੇ ਵਿਚ ਰਹਿੰਦੇ ਹਨ ਔਰ ਉਸ ਵੇਲੇ ਦੇ ਐਮ. ਐਲ. ਏ. ਨੇ ਤਸਦੀਕ ਕੀਤੇ ਹਨ। ਪਰ ਉਨ੍ਹਾਂ 7 ਵਿਚੋਂ ਕੋਈ ਉਥੇ ਦਾ ਨਹੀਂ ਹੈ। ਇਹ ਬੜਾ ਸੀਰੀਅਸ ਮਾਮਲਾ ਹੈ। ਕੀ ਇਸ ਤਰ੍ਹਾਂ ਦੇ ਕੇਸਾਂ ਨੂੰ ਠੀਕ ਕਰਨ ਲਈ ਕੋਈ ਉਪਾਅ ਦਸਣਗੇ ?

**ਮੰਤਰੀ**: ਜਿਹੜੀ ਇਨ੍ਹਾਂ ਨੇ ਸ਼ੰਕਾ ਪੈਦਾ ਕੀਤੀ ਹੈ ਬਕਾਇਦਾ ਇਸ ਦੀ ਇਨਕੁਆਇਰੀ ਹੋਵੇਗੀ।

**ਸਰਦਾਰ ਦਲੀਪ ਸਿੰਘ ਪਾਂਧੀ**: ਮੈਂ ਮੰਤਰੀ ਸਾਹਿਬ ਤੋਂ ਜਾਣਨਾ ਚਾਹਵਾਂਗਾ ਕਿ ਹਾਲੇ ਵੀ ਦਿੱਲੀ ਵਿਚ ਕਈ ਬੰਦੇ ਕੈਂਪ ਲਾ ਕੇ ਬੈਠੇ ਹਨ ਅਤੇ ਹੋਰ ਕਈ ਬਾਹਰਲੇ ਵੀ ਆ ਰਹੇ ਹਨ, ਕੀ ਸਰਕਾਰ ਵਲੋਂ ਉਨ੍ਹਾਂ ਨੂੰ ਕੋਈ ਇਨਸੈਂਟਿਵ ਦਿੱਤਾ ਜਾਂਦਾ ਹੈ ਔਰ ਜਿਹੜੀ ਆਰਾਈਵਲ ਹੋ ਰਹੀ ਹੈ ਉਨ੍ਹਾਂ ਸਾਰਿਆਂ ਨੂੰ ਸਹੂਲਤ ਦੇਣ ਲਈ ਕੀ ਸਰਕਾਰ ਕੋਲੋਂ ਸਾਧਨ ਹਨ ਜਾਂ ਜਿਹੜੇ ਆ ਗਏ ਹਨ,, ਉਨ੍ਹਾਂ ਨੂੰ ਮੁਕੰਮਲ ਤੌਰ ਤੇ ਕਦੋਂ ਤਕ ਰਾਹਤ ਮਿਲ ਜਾਏਗੀ ?

**ਮੰਤਰੀ**: ਸਪੀਕਰ ਸਾਹਿਬ, ਪੰਜਾਬ ਸਰਕਾਰ ਨੇ ਫੈਸਲਾ ਕੀਤਾ ਸੀ ਕਿ ਜਿਹੜੇ ਬੇ-ਸਹਾਰੇ ਲੋਕ ਸਨ ਅਤੇ ਜਿਹੜੇ ਪੰਜਾਬ ਵਿਚ ਬਾਹਰੋਂ ਉਜੜ ਕੇ ਆਏ ਹਨ ਅਤੇ ਵਿਧਵਾਵਾਂ ਸਨ, ਅਸੀਂ

[ ਮੰਤਰੀ ]

ਉਨ੍ਹਾਂ ਸਾਰਿਆਂ ਨੂੰ ਸਹਾਇਤਾ ਦੇ ਰਹੇ ਹਾਂ। ਜਿਸ ਤਰ੍ਹਾਂ ਥੋੜ੍ਹੇ ਦਿਨ ਹੋਏ ਸਾਡੇ ਚੀਫ ਮਨਿਸਟਰ ਸਾਹਿਬ ਨੇ 200 ਵਿਡੋਜ਼ ਨੂੰ ਮੁਹਾਲੀ, ਰੋਪੜ ਅਤੇ ਲੁਧਿਆਣੇ ਵਿਖੇ ਐਲ. ਆਈ. ਜੀ. ਦੇ ਮਕਾਨ ਅਲਾਟ ਕੀਤੇ ਹਨ। ਕਈ ਲੋਕ ਹਾਲੇ ਵੀ ਬਾਹਰਲੇ ਸੂਬਿਆਂ ਵਿਚ ਇਨਸਿਕਿਉਰ ਮਹਿਸੂਸ ਕਰਨ ਕਰਕੇ ਪੰਜਾਬੀ ਪੰਜਾਬ ਵਿਚ ਆ ਰਹੇ ਹਨ। ਪਰ ਅਸੀਂ ਬਾਹਰਲੇ ਸੂਬਿਆਂ ਦੀਆਂ ਸਰਕਾਰਾਂ ਨੂੰ ਕਹਿ ਰਹੇ ਹਾਂ ਕਿ ਐਸੇ ਹਾਲਾਤ ਉਥੇ ਪੈਦਾ ਨਾ ਹੋਣ ਦਿਤੇ ਜਾਣ।

### Non Payment af Salaries to S. D. Os

***276. Master Mohan Lal, (Put by Shri Radha Krishan):**—Will the Chief Minister be pleased to state whether it is a fact that a number of S. D.Os. of the Irrigation Department have not been paid their salaries for the months of May, 1984 to December, 1984 ; if so, the reasons therefor and the time by which their salaries are likely to be paid ?

**ਸਰਦਾਰ ਸੁਰਜੀਤ ਸਿੰਘ ਬਰਨਾਲਾ** : ਹਾਂ ਜੀ। ਅਪਰੈਲ 1984 ਵਿਚ ਸਤਲੁਜ ਯਮਨਾ ਲਿੰਕ ਨਹਿਰ ਪ੍ਰਾਜੈਕਟ ਦੇ ਸਟਾਫ ਦੀ ਕਾਂਟੀ-ਛਾਂਟੀ ਕਾਰਣ ਕੁਝ ਉਪ-ਮੰਡਲ ਅਫਸਰਾਂ ਨੂੰ ਆਸਾਮੀਆਂ ਦੀ ਘਾਟ ਕਾਰਣ ਤੈਨਾਤੀ ਹੁਕਮ ਨਹੀਂ ਦਿੱਤੇ ਜਾ ਸਕੇ ਸਨ। ਮਿਤੀ 3 ਜੁਲਾਈ, 1984 ਨੂੰ ਇਨ੍ਹਾਂ ਉਪ-ਮੰਡਲ ਅਫ਼ਸਰਾਂ ਦੀਆਂ ਸੇਵਾਵਾਂ ਪੰਜਾਬ ਰਾਜ ਟਿਊਬਵੈਲ ਕਾਰਪੋਰੇਸ਼ਨ ਨੂੰ ਸੌਂਪਿਆ ਗਈਆਂ ਸਨ। ਪ੍ਰੰਤੂ ਪੰਜਾਬ ਰਾਜ ਟਿਊਬਵੈਲ ਕਾਰਪੋਰੇਸਨ ਵਿਚ ਕੰਮ ਕਰ ਰਹੇ ਕੁਝ ਸਹਾਇਕ ਇੰਜੀਨੀਅਰਾਂ ਵਲੋਂ ਮਾਨਯੋਗ ਪੰਜਾਬ ਅਤੇ ਹਰਿਆਣਾ ਹਾਈ ਕੋਰਟ ਵਿੱਚ ਸਿਵਲ ਰਿਟ ਨੰ: 2903 ਆਫ 1984 ਅਤੇ ਸਿਵਲ ਰਿਟ ਨੰ: 2934 ਆਫ 1934 ਰਾਹੀਂ ਸਟੇਅ ਆਰਡਰ ਜਾਰੀ ਹੋਣ ਕਾਰਣ ਇਹ ਉਪ-ਮੰਡਲ ਅਫਸਰ ਉਥੇ ਵੀ ਜਾਇਨ ਨਾ ਕਰ ਸਕੇ। ਇਸ ਤੋਂ ਇਲਾਵਾ ਕੁਝ ਉਪ-ਮੰਡਲ ਅਫਸਰ ਪ੍ਰਸ਼ਾਸ਼ਕੀ ਕਾਰਣਾਂ ਕਰਕੇ ਵੀ ਆਪਣੀ ਡਿਊਟੀ ਜਾਇਨ ਨਾ ਕਰ ਸਕੇ। ਇਨ੍ਹਾਂ ਉਪ-ਮੰਡਲ ਅਫਸਰਾਂ ਨੂੰ ਛੇਤੀ ਹੀ ਭਵਿਖ ਵਿਚ ਇਨ੍ਹਾਂ ਦੇ ਵਿਚਕਾਰਲੇ ਪੀਰੀਅਡ ਨੂੰ ਨਿਯਮਤ ਕਰਨ ਉਪਰੰਤ ਤਨਖਾਹ ਦੀ ਅਦਾਇਗੀ ਕਰ ਦਿੱਤੀ ਜਾਵੇਗੀ।

( ਇਸ ਸਵਾਲ ਤੇ ਕੋਈ ਸਪਲੀਮੈਂਟਰੀ ਨਹੀਂ ਹੋਈ। )

### Sub-Caste Barwala

***277. Master Mohan Lal (Put by Shri Radha Krishan):**—Will the Chief Minister be pleased to state whether Sub-caste Barwala has been included in the list of Scheduled Castes or the Backward Classes ; if so, when ?

**ਸਰਦਾਰ ਬਸੰਤ ਸਿੰਘ ਖਾਲਸਾ** (ਸਿਹਤ ਅਤੇ ਪਰਿਵਾਰ ਭਲਾਈ ਮੰਤਰੀ) : ਨਹੀਂ ਜੀ।

**ਸ੍ਰੀ ਰਾਧਾ ਕ੍ਰਿਸ਼ਨ** : ਸਪੀਕਰ ਸਾਹਿਬ, ਮੈਂ ਮਨਿਸਟਰ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਇਹ ਕਾਸਟ ਬਾਰਵਾਲਾ ਬਹੁਤ ਹੀ ਗਰੀਬ ਕਲਾਸ ਹੈ। ਕੀ ਸਰਕਾਰ ਇਸ ਬਰਾਦਰੀ ਦੇ ਲੋਕਾਂ ਨੂੰ ਸ਼ਡਿਊਲਡ ਕਾਸਟ ਕੈਟੇਗਰੀ ਵਿਚ ਸ਼ਾਮਲ ਕਰਨ ਲਈ ਉਪਰਾਲੇ ਕਰੇਗੀ ਜਾਂ ਫਿਰ ਬੈਕਵਰਡ ਕਲਾਸ ਵਿਚ ਕਰੇਗੀ ?

**ਮੰਤਰੀ**: ਸਪੀਕਰ ਸਾਹਿਬ, ਇਹ ਕਾਸਟ ਵਾਲੇ ਨਾ ਤਾਂ ਸ਼ਡਿਊਲਡ ਕਾਸਟ ਵਿਚ ਹਨ ਅਤੇ ਨਾ ਹੀ ਸ਼ਡਿਊਲਡ ਟਰਾਈਬਜ਼ ਵਿਚ ਹਨ ਅਤੇ ਨਾ ਹੀ ਇਹ ਕਾਸਟ ਬੈਕਵਰਡ ਕਲਾਸ ਦੇ ਵਿਚ ਆਉਂਦੇ ਹਨ। ਬਾਦਲ ਸਾਹਿਬ ਦੀ ਸਰਕਾਰ ਵੇਲੇ ਇਸ ਕਾਸਟ ਨੂੰ ਸ਼ਾਮਲ ਕਰਨ ਲਈ ਅਸੀਂ ਹੋਮ ਮਨਿਸਟਰੀ ਨੂੰ ਲਿਖਿਆ ਸੀ ਅਤੇ ਉਨ੍ਹਾਂ ਦਾ ਜਵਾਬ ਆਇਆ ਸੀ ਕਿ ਅਸੀਂ ਪਾਰਲੀਮੈਂਟ ਦੇ ਦੋਨਾਂ ਹਾਊਸਿਜ਼ ਦੀ ਇਕ ਕਮੇਟੀ ਬਣਾ ਰਹੇ ਹਾਂ ਜਿਹੜੀ ਐਸ. ਸੀ. ਅਤੇ ਐਸ. ਟੀ. ਦੀ ਸਾਰੀ ਲਿਸਟ ਨੂੰ ਰਿਵਾਈਜ਼ ਕਰੇਗੀ। ਇਹ ਕੈਟੇਗਰੀਜ਼ ਵਿਚ ਕੁਝ ਬੈਕਵਰਡ ਲੋਕ ਵੀ ਹਨ ਅਤੇ ਇਨ੍ਹਾਂ ਵਿਚ ਅਨਟੱਚੇਬਿਲਿਟੀ ਦੇ ਲੋਕ ਵੀ ਹਨ, ਜਿਸ ਕਰਕੇ ਅਸੀਂ ਸੈਂਟਰ ਦੀ ਸਰਕਾਰ ਨੂੰ ਰਿਕੂਮੈਂਡ ਕੀਤਾ ਸੀ। ਪਰ ਸਾਡੇ ਕੋਲ ਉਨ੍ਹਾਂ ਦੀ ਕੋਈ ਰਿਪੋਰਟ ਸੈਂਟਰ ਦੀ ਸਰਕਾਰ ਤੋਂ ਹਾਲੇ ਨਹੀਂ ਆਈ ਹੈ ਅਤੇ ਨਾ ਹੀ ਸਾਨੂੰ ਪਤਾ ਹੈ ਕਿ ਇਸ ਜੁਆਇੰਟ ਕਮੇਟੀ ਨੇ ਕੁਝ ਕੀਤਾ ਵੀ ਹੈ, ਜਾਂ ਨਹੀਂ ਸਾਨੂੰ ਉਹ ਰਿਕੂਮੈਂਡ ਕਰ ਦੇਣ ਤਾਂ ਅਸੀਂ ਸ਼ਾਮਲ ਕਰ ਲਵਾਂਗੇ।

**ਸਰਦਾਰ ਬਲਵੰਤ ਸਿੰਘ ਸਰਹਾਲ**: ਸਪੀਕਰ ਸਾਹਿਬ, ਅਗਰ ਉਹ ਰਿਕੂਮੈਂਡ ਕਰ ਦੇਣ ਤਾਂ ਕੀ ਸਰਕਾਰ ਰਿਜ਼ਰਵੇਸ਼ਨ ਦਾ ਕੋਟਾ ਹੋਰ ਵਧਾਏਗੀ ਕਿਉਂਕਿ ਇਸ ਕਾਸ਼ਟ ਨੇ ਵੀ ਸ਼ਾਮਲ ਹੋਣਾ ਹੈ ?

**ਮੰਤਰੀ**: ਸਪੀਕਰ ਸਾਹਿਬ, ਇਸ ਗੱਲ ਦਾ ਕੋਈ ਫਰਕ ਨਹੀਂ ਪੈਂਦਾ ਹੈ ਅਗਰ ਕੋਈ ਜਮਾਤ ਇਸ ਵਿਚ ਸ਼ਾਮਲ ਹੋ ਜਾਂਦੀ ਹੈ। ਇਸ ਦੇ ਸ਼ਾਮਲ ਹੋਣ ਦੇ ਨਾਲ ਕੋਈ ਫਰਕ ਨਹੀਂ ਪੈਂਦਾ ਹੈ।

**ਸ੍ਰੀ ਸਪੀਕਰ**: ਮੈਂ ਮੈਂਬਰ ਸਾਹਿਬਾਨ ਨੂੰ ਗੁਜ਼ਾਰਿਸ਼ ਕਰਾਂਗਾ ਕਿ ਇਸ ਹਾਊਸ ਦੀ ਪ੍ਰੈਕਟਿਸ ਹੈ ਕਿ ਜਿਸ ਵਕਤ ਕੋਈ ਮੈਂਬਰ ਸਾਹਿਬ ਚੇਅਰ ਨੂੰ ਐਡਰੈਸ ਕਰਕੇ ਬੋਲ ਰਿਹਾ ਹੋਵੇ ਉਸ ਦੌਰਾਨ ਕੋਈ ਵੀ ਮੈਂਬਰ ਵਿਚੋਂ ਕਰਾਸ ਕਰਕੇ ਨਹੀਂ ਜਾਣਾ ਚਾਹੀਦਾ।

**ਸਰਦਾਰ ਸੁਖਜਿੰਦਰ ਸਿੰਘ** (ਸਿਖਿਆ ਮੰਤਰੀ): ਬੈਠੇ ਬੈਠੇ, ਮਹਿਰਾ ਸਾਹਿਬ, ਤਾਂ ਆਪ ਖੁਦ ਸਪੀਕਰ ਰਹੇ ਹਨ। ਇਨ੍ਹਾਂ ਨੂੰ ਤਾਂ ਪਤਾ ਹੀ ਹੈ।

**ਸਰਦਾਰ ਜੋਗਿੰਦਰ ਸਿੰਘ ਮਾਨ**: ਸਪੀਕਰ ਸਾਹਿਬ, ਕੀ ਮਨਿਸਟਰ ਸਾਹਿਬ ਪੰਜਾਬ ਦੇ ਧੋਬੀ ਕਾਸ਼ਟ ਵਾਲਿਆਂ ਨੂੰ ਸ਼ਡਿਊਲਡ ਕਾਸ਼ਟ ਦੀ ਲਿਸਟ ਵਿਚ ਸ਼ਾਮਲ ਕਰਨਗੇ, ਕਿਉਂਕਿ ਬਾਹਰਲੀਆਂ ਸਟੇਟਾਂ ਵਿਚ ਇਹ ਸ਼ਾਮਲ ਹਨ ?

**ਮੰਤਰੀ**: ਸਪੀਕਰ ਸਾਹਿਬ, ਇਹ ਬੈਕਵਰਡ ਕਲਾਸ ਦੇ ਵਿਚ ਆਉਂਦੇ ਹਨ, ਪਰ ਜੇ ਬਾਹਰਲੇ ਸੂਬਿਆਂ ਦੇ ਵਿਚ ਹੈ ਉਸ ਦਾ ਤਾਂ ਮੈਂ ਜਵਾਬ ਨਹੀਂ ਦੇ ਸਕਦਾ। ਇਹ ਬੈਕਵਰਡ ਕਾਸਟ ਦੇ ਵਿਚ ਆਉਂਦੇ ਹਨ ਅਤੇ ਇਨ੍ਹਾਂ ਦਾ ਸਟੈਂਡਰਡ ਵੀ ਕਾਫੀ ਉੱਚਾ ਹੈ।

## STARRED QUESTION NO. 244

Mr. Speaker : Extension has been asked for in respect of Starred Question No. 244*

---

*For Starred Question No. 244 and reply thereto, please see Punjab Vidhan Sabha Debate Vol. II, No. 18, dated 25th March, 1986.

**Unregistered Medical Practitioners**

*209. **Pt. Sarwan Ram Mansowalia** (Put by Shri Om Parkash Gupta):— Will the Minister for Health and Family Welfare be pleased to state whether the Government has taken any policy decision to allow unregistered Medical Practitioners to practice in rural areas ?

**ਸਰਦਾਰ ਬਸੰਤ ਸਿੰਘ ਖਾਲਸਾ**: ਨਹੀਂ ਜੀ।

**ਸ਼੍ਰੀ ਓਮ ਪ੍ਰਕਾਸ਼ ਗੁਪਤਾ** : ਸਪੀਕਰ ਸਾਹਿਬ, ਇਨ੍ਹਾਂ ਨੇ ਕਿਹਾ ਹੈ ਕਿ ਅਸੀਂ ਨਾਨ ਰਜਿਸਟਰਡ ਮੈਡੀਕਲ ਪ੍ਰੈਕਟੀਸ਼ਨਰਜ਼ ਨੂੰ ਪਿੰਡਾਂ ਦੇ ਵਿਚ ਕੰਮ ਨਹੀਂ ਕਰਨ ਦੇਵਾਂਗੇ ਪਰ ਜਿਹੜੇ ਪਿੰਡਾਂ ਦੇ ਵਿਚ ਬੜੇ ਅੱਛੇ ਹਕੀਮ ਅਤੇ ਡਾਕਟਰਜ਼ ਹਨ ਉਨ੍ਹਾਂ ਨੂੰ ਪ੍ਰੋਵੀਜ਼ਨਲੀ ਤੌਰ ਤੇ ਰਜਿਸਟਰਡ ਕਰਕੇ ਪ੍ਰੋਵੀਜ਼ਨਲ ਸਰਟੀਫਿਕੇਟ ਸਰਕਾਰ ਨੂੰ ਦੇ ਦੇਣਾ ਚਾਹੀਦਾ ਹੈ ਤਾਂਕਿ ਜਿਹੜੀ ਪਿੰਡਾਂ ਦੇ ਵਿਚ ਡਾਕਟਰਜ਼ ਦੀ ਕਮੀ ਮਹਿਸੂਸ ਹੁੰਦੀ ਹੈ ਉਸ ਨੂੰ ਦੂਰ ਕੀਤਾ ਜਾ ਸਕੇ। ਕੀ ਸਰਕਾਰ ਇਸ ਉਤੇ ਵਿਚਾਰ ਕਰੇਗੀ ?

**ਮੰਤਰੀ**: ਸਪੀਕਰ ਸਾਹਿਬ, ਇਸ ਤੋਂ ਪਹਿਲਾਂ ਸਰਕਾਰ ਨੇ ਰਜਿਸਟਰੇਸ਼ਨ ਖੋਲ੍ਹੀ ਹੋਈ ਸੀ ਅਤੇ ਇਸ ਦੌਰਾਨ ਬਹੁਤ ਸਾਰੇ ਲੋਕਾਂ ਨੇ ਰਜਿਸਟਰੇਸ਼ਨ ਕਰਵਾਈ ਵੀ ਸੀ ਅਤੇ ਹੁਣ ਤਕ ਸਾਡੇ ਕੋਲ 80 ਹਜ਼ਾਰ ਲੋਕ ਰਜਿਸਟਰਡ ਹੋ ਚੁੱਕੇ ਹਨ ਅਤੇ ਬਹੁਤ ਸਾਰੇ ਆਰ. ਐਮ. ਪੀਜ਼ ਦੇ ਤੌਰ ਤੇ ਪ੍ਰੈਕਟਿਸ ਕਰ ਰਹੇ ਹਨ ਜਿਹੜੇ ਹਾਲੇ ਵੀ ਰਜਿਸਟਰਡ ਨਹੀਂ ਹਨ ਅਤੇ ਇਹ ਸਰਕਾਰ ਲਈ ਇਕ ਪ੍ਰਾਬਲਮ ਹੈ ਅਤੇ ਨੁਕਸਾਨ ਵੀ ਹੈ ਅਤੇ ਇਸ ਦੇ ਵਿਚ ਰਿਸਕੀ ਵੀ ਹੈ ਅਤੇ ਜਦੋਂ ਕਿ ਸਾਡੇ ਪੰਜਾਬ ਵਿਚ 4-5 ਮੈਡੀਕਲ ਕਾਲਜਿਜ਼ ਹਨ ਅਤੇ ਹਰ ਮੈਡੀਕਲ ਕਾਲਜ ਦੇ ਵਿਚ 50-50 ਵਿਦਿਆਰਥੀਆਂ ਦੀ ਇਕ ਇਕ ਕਲਾਸ ਲਗਦੀ ਹੈ ਅਤੇ ਹਰ ਸਾਲ ਡਾਕਟਰਜ਼ ਬਾਹਰਲੇ ਸੂਬਿਆਂ ਤੋਂ ਆ ਰਹੇ ਹਨ ਅਤੇ ਪ੍ਰਾਈਵੇਟ ਪ੍ਰੈਕਟਿਸ ਵੀ ਕਰ ਰਹੇ ਹਨ। ਪਰ ਬਹੁਤ ਸਾਰੇ ਡਾਕਟਰਜ਼ ਪਿੰਡਾਂ ਦੇ ਵਿਚ ਪ੍ਰੈਕਟਿਸ ਨਹੀਂ ਕਰਦੇ ਹਨ। ਸਾਡੇ ਪਿਛਲੇ ਤਜਰਬੇ ਵਿਚ ਆਇਆ ਹੈ ਕਿ ਇਨ੍ਹਾਂ ਨੂੰ ਰਜਿਸਟਰਡ ਕਰਨ ਤੋਂ ਪਹਿਲਾਂ ਉਸ ਵੇਲੇ ਵਿਚਾਰ ਕੀਤਾ ਜਾਣਾ ਚਾਹੀਦਾ ਸੀ ਕਿ ਪਹਿਲੇ ਇਹ ਪਿੰਡਾਂ ਦੇ ਵਿਚ ਪ੍ਰੈਕਟਿਸ ਕਰਕੇ ਆਉਣ ਅਤੇ ਇਹ ਵੀ ਨੋਟਿਸ ਵਿਚ ਆਇਆ ਹੈ ਕਿ ਬਹੁਤ ਸਾਰੇ ਰਜਿਸਟਰਡ ਹੋਣ ਤੋਂ ਬਾਦ ਪ੍ਰੈਕਟਿਸ ਵੀ ਨਹੀਂ ਕਰ ਰਹੇ ਸਨ ਜਦ ਕਿ ਉਨ੍ਹਾਂ ਕੋਲ ਲਾਇਸੈਂਸ ਵੀ ਹਨ।

**ਸਰਦਾਰ ਕੁਲਦੀਪ ਸਿੰਘ ਵਡਾਲਾ**: ਸਪੀਕਰ ਸਾਹਿਬ, ਮੈਂ ਮਨਿਸਟਰ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਬਹੁਤ ਸਾਰੇ ਡਾਕਟਰਜ਼ ਬਾਹਰਲੇ ਸੂਬਿਆਂ ਤੋਂ ਲਾਇਸੈਂਸ ਲੈ ਕੇ ਆ ਰਹੇ ਹਨ। ਕੀ ਸਰਕਾਰ ਉਨ੍ਹਾਂ ਨੂੰ ਮੰਨ ਲਵੇਗੀ ਅਤੇ ਉਨ੍ਹਾਂ ਨੂੰ ਪੰਜਾਬ ਵਿਚ ਰਜਿਸਟਰਡ ਕਰਨਗੇ ?

**ਮੰਤਰੀ**: ਸਪੀਕਰ ਸਾਹਿਬ, ਅਸੀਂ ਇਸ ਨੂੰ ਚੈਕ ਕਰ ਲਵਾਂਗੇ।

**ਸਰਦਾਰ ਦਲੀਪ ਸਿੰਘ ਪਾਂਧੀ**: ਸਪੀਕਰ ਸਾਹਿਬ, ਪੰਜਾਬ ਦੇ ਵਿਚ ਬਹੁਤ ਸਾਰੇ ਮੈਡੀਕਲ ਪ੍ਰੈਕਟੀਸ਼ਨਰਜ਼ ਨੇ ਦੁਕਾਨਾਂ ਖੋਲ੍ਹੀਆਂ ਹੋਈਆਂ ਹਨ ਅਤੇ ਉਹ ਕੁਐਕਸ ਟਾਈਪ ਕੰਮ ਕਰ ਰਹੇ ਹਨ। ਕੀ ਸਰਕਾਰ ਇਸ ਟਾਈਪ ਦੇ ਕੁਐਕਸ ਤੋਂ ਬਚਾਏਗੀ ਅਤੇ ਕਦੋਂ ਤੱਕ ਇਸ ਦਾ ਇੰਤਜ਼ਾਮ ਕਰ ਲਵੇਗੀ ?

**ਮੰਤਰੀ**: ਸਪੀਕਰ ਸਾਹਿਬ, ਇਸ ਉਤੇ ਸਰਕਾਰ ਬੜੀ ਹਮਦਰਦੀ ਨਾਲ ਇਸ ਨੂੰ ਖਤਮ ਕਰਨ ਲਈ ਯਤਨ ਕਰ ਰਹੀ ਹੈ। ਅਸੀਂ ਇਨ੍ਹਾਂ ਉਤੇ ਛਾਪੇ ਵੀ ਮਾਰਦੇ ਹਾਂ ਅਤੇ ਕੁਝ ਨੂੰ ਫੜਿਆ ਵੀ ਹੈ। ਪਰ ਇਸ ਵੇਲੇ ਇਨ੍ਹਾਂ ਦਾ ਜਵਾਬ ਨਹੀਂ ਦੇ ਸਕਦਾ।

## Telephones in the Homoeopathic Department

***232. Sardar Joginder Singh Mann** : Will the Minister for Health and Family Welfare be pleased to state:—

(a) whether any telephone has been installed in the Homoeopathic Department ; if so, the name of the officer to whom it has been provided ;

(b) whether any telephone has been provided at the residence of any officer in the Homeopathic Department ; if so, whether he is entitled to the said facility ?

**ਸਰਦਾਰ ਬਸੰਤ ਸਿੰਘ ਖਾਲਸਾ** : (ੳ) ਨਹੀਂ ਜੀ, ਹੋਮਿਓਪੈਥਿਕ ਵਿਭਾਗ ਵਿੱਚ ਕੋਈ ਟੈਲੀਫੋਨ ਨਹੀਂ ਲਗਾਇਆ ਗਿਆ ਹੈ ।

(ਅ) ਨਹੀਂ ਜੀ, ਹੋਮਿਓਪੈਥਿਕ ਵਿਭਾਗ ਵਿੱਚ ਕਿਸੇ ਵੀ ਅਫਸਰ ਦੇ ਘਰ ਟੈਲੀਫੋਨ ਨਹੀਂ ਦਿੱਤਾ ਗਿਆ ਹੈ ।

**ਸਰਦਾਰ ਜੋਗਿੰਦਰ ਸਿੰਘ ਮਾਨ** : ਸਪੀਕਰ ਸਾਹਿਬ, ਡਾਕਟਰ ਬੀ. ਐਸ. ਢਿੱਲੋਂ ਹੋਮੋਪੈਥੀ ਦਾ ਹੈ, ਉਸਦੇ ਘਰ ਟੈਲੀਫੂਨ ਲੱਗਿਆ ਹੋਇਆ ਹੈ ਅਤੇ ਉਸਦੇ ਟੈਲੀਫੋਨ ਦੀ ਅਦਾਇਗੀ ਕੌਣ ਕਰ ਰਿਹਾ ਹੈ ?

**ਮੰਤਰੀ** : ਸਪੀਕਰ ਸਾਹਿਬ, ਇਨ੍ਹਾਂ ਨੇ ਇਹ ਗੱਲ ਲਿਖ ਕੇ ਵੀ ਪੁੱਛਣੀ ਹੈ। ਸਾਡੀਆਂ ਸਿਵਲ ਸੈਕਟ੍ਰੀਏਟ ਵਿਚ ਦੋ ਡਿਸਪੈਂਸਰੀਜ ਹਨ ਇਕ ਐਲੋਪੈਥੀ ਦੀ ਅਤੇ ਇਕ ਹੋਮੋਪੈਥੀ ਦੀ ਹੈ। ਇਸ ਦਾ ਫਾਇਦਾ ਸਾਡੇ ਵਜ਼ੀਰ ਸਾਹਿਬਾਨ ਅਤੇ ਐਮ. ਐਲ. ਏਜ਼ ਅਤੇ ਅਫਸਰ ਸਾਹਿਬਾਨ ਉਠਾਉਂਦੇ ਹਨ ਅਤੇ ਬਾਹਰੋਂ ਵੀ ਲੋਕ ਇਸ ਦਾ ਫਾਇਦਾ ਲੈਂਦੇ ਹਨ। ਉਸ ਦੇ ਘਰ ਇਕ ਪ੍ਰਾਈਵੇਟ ਟੈਲੀ-ਫੂਨ ਲੱਗਾ ਹੋਇਆ ਹੈ ਉਸ ਦੀ ਸਹਾਇਤਾ ਵਾਸਤੇ ਇਹ ਟੈਲੀਫੋਨ ਪ੍ਰਿੰਟਿੰਗ ਐਂਡ ਸਟੇਸ਼ਨਰੀ ਡਿਪਾਰਟ-ਮੈਂਟ ਡਿਸਪੈਂਸਰੀ ਦੇ ਸਮੇਂ ਵਿਚ ਲੱਗਾ ਹੋਇਆ ਸੀ ਅਤੇ ਉਸ ਦੇ ਟੈਲੀਫੂਨ ਦੀ ਅਦਾਇਗੀ ਸਰਕਾਰ ਕਰ ਰਹੀ ਹੈ ਤਾਂਕਿ ਉਸ ਨੂੰ ਡਿਸਪੈਂਸਰੀ ਪੀਰੀਅਡ ਤੋਂ ਬਾਅਦ ਕਿਸੇ ਮੌਕੇ ਤੇ ਬੁਲਾਇਆ ਜਾ ਸਕੇ।

**ਸਰਦਾਰ ਜੋਗਿੰਦਰ ਸਿੰਘ ਮਾਨ** : ਸਪੀਕਰ ਸਾਹਿਬ, ਇਹ ਦੱਸਣ ਕਿ ਉਨ੍ਹਾਂ ਦੇ ਹੈਂਡ ਆਫਿਸ ਵਿੱਚ ਨਹੀਂ ਲੱਗਾ ਹੋਇਆ ?

**ਮੰਤਰੀ** : ਸਪੀਕਰ ਸਾਹਿਬ, ਉਸਦੇ ਆਫਿਸ ਵਿਚ ਟੈਲੀਫੂਨ ਹੈ ਪਰ ਉਸ ਸਮੇਂ ਤਾਂ ਉਹ ਡਿਸਪੈਂਸਰੀ ਵਿਚ ਹੁੰਦਾ ਹੀ ਹੈ ਮਤਲਬ ਉਸ ਤੋਂ ਬਾਅਦ ਦੇ ਸਮੇਂ ਦਾ ਹੈ ਤਾਂਕਿ ਉਸ ਨੂੰ ਟੈਲੀਫੋਨ ਕਰਕੇ ਬੁਲਾਇਆ ਜਾ ਸਕੇ ।

**ਡਾਕਟਰ ਕੇਵਲ ਕ੍ਰਿਸ਼ਨ** : ਸਪੀਕਰ ਸਾਹਿਬ, ਇਹ ਇਕ ਚੰਗੀ ਗੱਲ ਹੈ ਕੀ ਮੰਤਰੀ ਜੀ ਇਹ ਪ੍ਰੈਕਟਿਸ ਜਾਰੀ ਰਖਣਗੇ ਜਿੱਥੇ ਜ਼ਰੂਰਤ ਹੋਵੇ ਤਾਂਕਿ ਬਾਕੀ ਡਾਕਟਰਾਂ ਨੂੰ ਵੀ ਸਹੂਲਤ ਮਿਲ ਸਕੇ ?

**ਮੰਤਰੀ** : ਸਪੀਕਰ ਸਾਹਿਬ, ਐਮਰਜੈਂਸੀ ਨੂੰ ਮੁੱਖ ਰੱਖ ਕੇ ਇਹ ਅਰੇਂਜਮੈਂਟ ਕੀਤਾ ਗਿਆ ਹੈ, ਪਰ ਇਹ ਪ੍ਰੈਕਟਿਸ ਤਾਂ ਨਹੀਂ ਬਣ ਸਕਦੀ ।

**Murders Committed in Police Station, Amloh**

*78. **Sardar Dalip Singh Pandhi** : Will the Chief Minister be pleased to state —

(a) whether any Police Officer/ official was involved in the 4 murders committed in Village Himmat Garh, Police Station, Amloh and one murder in Police Station, Amloh during the year 1982; if so, full details thereof ?

(b) whether the Govt. received any complaints from the heirs of the deceased persons or some legislators demanding a thorough enquiry into the said murders; if so, the details of the action taken thereon?

ਸਰਦਾਰ ਸੁਰਜੀਤ ਸਿੰਘ ਬਰਨਾਲਾ : (ੳ) ਸਾਲ 1982 ਵਿਚ ਪੁਲਿਸ ਸਟੇਸ਼ਨ, ਅਮਲੋਹ ਵਿਚ ਕੋਈ ਇਸ ਤਰ੍ਹਾਂ ਦਾ ਕੇਸ ਨਹੀਂ ਹੋਇਆ ।

(ਖ) ਭਾਗ (ਕ) ਬਾਰੇ ਉਤਰ ਦੇ ਸਨਮੁਖ ਇਹ ਸਵਾਲ ਪੈਦਾ ਨਹੀਂ ਹੁੰਦਾ ।

(ਇਸ ਤੇ ਕੋਈ ਸਪਲੀਮੈਂਟਰੀ ਨਹੀਂ ਕੀਤੀ ਗਈ)

**Construction/Repair of Village Link Roads**

*188. **Dr. Kewal Krishan** :—Will the Chief Minister be pleased to state :—

(a) the total amount deposited with PWD (B & R) by the Punjab Agricultural Marketing Board/Marketing Committees of the State for the construction/repair of village link roads during the years 1984-85 and 1985-86 (upto date );

(b) the total length of the roads, which were to be constructed/repaired by the said department with the amount referred to in part (a) above ;

(c) the exact position (upto-date) regarding the construction/repair which had been done by PWD (B&R) with the amount referred out of that referred to in part (a) above ;

(d) the balance amount out of that referred to in part (a) above lying at present unutilised with the said department and the reasons therefor ?

ਸਰਦਾਰ ਸੁਰਜੀਤ ਸਿੰਘ ਬਰਨਾਲਾ : (ੳ) ਤੋਂ (ਸ) ਸਟੇਟਮੈਂਟ ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ ।

STATEMENT

(a) (i) Rs. 21.47 crores were deposited during 1984-85.

(ii) Rs. 25.59 crores have been deposited during 1985-86 (upto 1/1986)

(b) (I) REPAIR WORKS

| | |
|---|---|
| (a) Subsequent coat | 2550 Kms. |
| (b) Patch work | 1150 " |
| (c) Heavy Patch work | 2224 " |
| (d) Raising | 239 " |
| (e) Strengthening | 773 " |

(II) NEW WORKS

| | |
|---|---|
| (a) Soling coat | 2046 Kms. |
| (b) Wearing coat | 2265 " |
| (c) Surfacing I coat | 2440 " |
| (d) Surfacing II coat | 2592 " |
| (e) Construction of culverts | 6874 Nos. |

| (c) WORK DONE | During 1984-85 | During 1985-86 (upto 1/86) | Total |
|---|---|---|---|
| (I) REPAIR (Kms) | | | |
| (a) Subsequent coat | 666 | 713 | 1379 |
| (b) Patch work | 373 | 323 | 696 |
| (c) Heavy Patch work | 609 | 675 | 1284 |
| (d) Raising | 53 | 71 | 124 |
| (e) Strengthening | 180 | 230 | 410 |
| (II) NEW WORKS (Kms.) | | | |
| (a) Soling laid | 794 | 631 | 1425 |
| (b) Wearing coat | 643 | 660 | 1303 |
| (c) Surfacing I coat | 356 | 781 | 1137 |
| (d) Surfacing II coat | 326 | 620 | 946 |
| (e) Culverts (Nos.) | 1579 | 1563 | 3142 |
| Expenditure incurred (Rs. in lacs) | 2014 | 1719 | 3733 |

[ਮੁੱਖ ਮੰਤਰੀ]

(d) Out of the total deposit of Rs. 47.06 crores, funds to the extent of Rs. 37.33 crores have been spent upto 31-1-1986 leaving an unspent balance of Rs. 9.83 crores. Out of this, a further expenditure of about Rs. 5.00 crores is likely to be incurred upto 31-3-1986 leaving a spill over balance of Rs. 4.83 crores. This money will be utilized for the completion of on-going works during 1986-87. The past experience shows that the Market Committees require about 3 months to approve their budgets and deposit funds with Govt. In other words, in any year new funds do not become available before the end of June. The period from April to June is the best period for tarring of roads. The balance amount of Rs. 4.83 crores will be utilized in this period. If funds are not available in this period, the best season for tarring etc. is lost.

**ਡਾਕਟਰ ਕੇਵਲ ਕ੍ਰਿਸ਼ਨ**: ਕੁਐਸ਼ਚਨ ਵਿਚ 1984-85 ਅਤੇ 1985-86 ਲਈ ਪੁੱਛਿਆ ਗਿਆ ਸੀ। ਮੁੱਖ ਮੰਤਰੀ ਜੀ ਨੇ ਟੋਟਲ ਦੱਸਿਆ ਹੈ ਕਿ 47.06 ਕਰੋੜ ਰੁਪਏ ਹਨ। ਕੀ ਮੁੱਖ ਮੰਤਰੀ ਜੀ ਦੱਸਣਗੇ ਕਿ 1984-85 ਅਤੇ 1985-86 ਵਿਚ ਕਿਤਨੇ ਕਿਤਨੇ ਰੁਪਏ ਸਨ ?

**ਮੁੱਖ ਮੰਤਰੀ**: ਸਪੀਕਰ ਸਾਹਿਬ, ਇਸ ਬਾਰੇ ਵੀ ਦੱਸ ਦਿੰਦਾ ਹਾਂ ਕਿ 1984-85 ਵਿਚ 21 ਕਰੋੜ 47 ਲੱਖ ਰੁਪਿਆ ਅਤੇ 1985-86 ਵਿਚ 25 ਕਰੋੜ 59 ਲੱਖ ਰੁਪਿਆ ਹੈ।

**ਡਾਕਟਰ ਕੇਵਲ ਕ੍ਰਿਸ਼ਨ** : ਇਹ ਬੜੀ ਅੱਛੀ ਗਲ ਹੈ ਕਿ ਲਿੰਕ ਰੋਡਜ਼ ਬਣ ਜਾਣ। ਇਤਨੇ ਰੁਪਏ ਦਾ ਬਜਟ ਵਿਚ ਪਰੋਵੀਜ਼ਨ ਨਹੀਂ ਹੈ। ਕੀ ਮੁੱਖ ਮੰਤਰੀ ਜੀ ਲਿੰਕ ਰੋਡਜ਼ ਲਈ ਜ਼ਿਆਦਾ ਰੁਪਿਆ ਰੱਖਣਗੇ ?

**ਮੁੱਖ ਮੰਤਰੀ**: ਸਪੀਕਰ ਸਾਹਿਬ, ਅਸੀਂ ਕੋਸ਼ਿਸ਼ ਕਰ ਰਹੇ ਹਾਂ ਕਿ ਲਿੰਕ ਰੋਡਜ਼ ਲਈ ਵੱਧ ਪੈਸੇ ਰੱਖੇ ਜਾਣ ਤਾਂਕਿ ਲਿੰਕ ਰੋਡਜ਼ ਜ਼ਿਆਦਾ ਬਣਾਈਆਂ ਜਾ ਸਕਣ।

**ਸਰਦਾਰ ਦਲੀਪ ਸਿੰਘ ਪਾਂਧੀ**: ਸਪੀਕਰ ਸਾਹਿਬ, ਇਹ ਪੈਸਾ ਮਾਰਕਿਟਿੰਗ ਬੋਰਡ ਅਤੇ ਮਾਰਕਿਟਿੰਗ ਕਮੇਟੀਆਂ ਜਮ੍ਹਾਂ ਕਰਾਉਂਦੀਆਂ ਹਨ। ਫਾਈਨੈਂਸ ਡਿਪਾਰਟਮੈਂਟ ਲੈਟਰ ਆਫ ਕਰੈਡਿਟ ਨਹੀਂ ਦਿੰਦਾ। ਪੀ. ਡਬਲਿਯੂ. ਡੀ. ਅਤੇ ਮਾਰਕਿਟਿੰਗ ਬੋਰਡ ਇੰਸਪੈਕਸ਼ਨ ਕਰਦੇ ਹਨ। ਇਸ ਤਰ੍ਹਾਂ ਕੰਮ ਰੁਕਦਾ ਹੈ ਅਤੇ ਪੈਸੇ ਲੈਪਸ ਹੋ ਰਹੇ ਹਨ। ਇਸ ਤਰ੍ਹਾਂ ਕੰਮ ਠੀਕ ਤਰੀਕੇ ਨਾਲ ਨਹੀਂ ਹੋ ਰਿਹਾ ਹੈ। (ਵਿਘਨ)

**ਮੁੱਖ ਮੰਤਰੀ**: ਸਪੀਕਰ ਸਾਹਿਬ, ਪ੍ਰਾਜੈਕਟ ਲਈ ਕੁਝ ਟਾਇਮ ਤਾਂ ਲਗ ਜਾਂਦਾ ਹੈ। 80% ਪੈਸਾ ਪਹਿਲਾਂ ਕੰਮ ਸ਼ੁਰੂ ਕਰਨ ਵੇਲੇ ਲਿਆ ਜਾਂਦਾ ਹੈ, ਫਿਰ ਕੰਮ ਦੀ ਇੰਸਪੈਕਸ਼ਨ ਹੋਣ ਤੋਂ ਬਾਅਦ 20% ਹੋਰ ਐਡ ਕਰ ਦਿੱਤਾ ਜਾਂਦਾ ਹੈ ਅਤੇ ਕੰਮ ਮੁਕੰਮਲ ਹੋ ਜਾਂਦਾ ਹੈ।

**ਸਰਦਾਰ ਬਲਦੇਵ ਸਿੰਘ ਖਿਆਲਾ**: ਮਾਰਕਿਟਿੰਗ ਬੋਰਡ ਲਿੰਕ ਰੋਡਜ਼ ਤੇ ਪੈਸਾ ਖਰਚ ਕਰਦੀਆਂ ਹਨ। ਸਪੀਕਰ ਸਾਹਿਬ, ਬਿਲ ਵੱਧ ਦੇ ਕੇ ਪੈਸਾ ਘੱਟ ਖਰਚ ਕੀਤਾ ਜਾਂਦਾ ਹੈ। ਇਸ ਤਰ੍ਹਾਂ ਮਹਿਕਮੇਂ ਵਿਚ ਕੁਰਪਸ਼ਨ ਬਹੁਤ ਹੁੰਦੀ ਹੈ। ਮਾਰਕੀਟਿੰਗ ਬੋਰਡ ਅਤੇ ਪੀ. ਡਬਲਿਯੂ. ਡੀ. ਦੋਨੋਂ ਮਹਿਕਮੇਂ ਨੂੰ ਠੀਕ ਕਰੋ ਤਾਂ ਕਿ ਹੇਰਾ ਫੇਰੀ ਬੰਦ ਹੋ ਸਕੇ।

**ਮੁੱਖ ਮੰਤਰੀ**: ਸਪੀਕਰ ਸਾਹਿਬ, ਦੋਨੋ ਅਜੈਂਸੀਆਂ ਕੰਮ ਕਰਦੀਆਂ ਹਨ। ਜੇਕਰ ਕੋਈ ਕਿਤੇ ਹੇਰਾਫੇਰੀ ਨਜ਼ਰ ਆਵੇ ਤਾਂ ਉਸ ਨੂੰ ਪੁਆਇੰਟ ਆਊਟ ਕੀਤਾ ਜਾ ਸਕਦਾ ਹੈ । ਵਰਕਿੰਗ ਅਰੇਂਜਮੈਂਟ ਵਿਚ ਵੀ ਉਸ ਨੂੰ ਠੀਕ ਕੀਤਾ ਜਾ ਸਕਦਾ ਹੈ ।

**ਗਿਆਨੀ ਅਰਜਨ ਸਿੰਘ ਲਿੱਟ**: ਮਾਰਕੀਟਿੰਗ ਕਮੇਟੀਆਂ ਜਿਤਨਾ ਰੁਪਿਆ ਦਿੰਦੀਆਂ ਹਨ, ਉਤਨਾ ਰੁਪਿਆ ਖਰਚ ਨਹੀਂ ਕੀਤਾ ਜਾਂਦਾ। ਬਹੁਤ ਸਾਰੀਆਂ ਸੜਕਾਂ ਮੁਕੰਮਲ ਨਹੀਂ ਹੋਈਆਂ ਹਨ ਔਰ ਪੈਸਾ ਵੀ ਪਿਆ ਹੈ। ਕੀ ਮੁੱਖ ਮੰਤਰੀ ਜੀ ਇਸ ਵੱਲ ਧਿਆਨ ਦੇਣਗੇ ? ਲੁੱਕ ਅਤੇ ਬਜਰੀ ਆਦਿ ਉਥੋਂ ਲੋਕ ਚੁਕਕੇ ਲੈ ਜਾਂਦੇ ਹਨ।

**ਮੁੱਖ ਮੰਤਰੀ**: ਸਪੀਕਰ ਸਾਹਿਬ, ਇਸ ਸਾਰੀ ਰਕਮ ਵਿਚੋਂ 5 ਕਰੋੜ ਰੁਪਏ ਬਾਕੀ ਰਹਿੰਦੇ ਹਨ ਜਿਹੜੇ ਕਿ ਅਪਰੈਲ ਤੋਂ ਲੈ ਕੇ ਬਾਰਸ਼ ਦੇ ਮਹੀਨੇ ਤਕ ਖਰਚ ਕੀਤੇ ਜਾਂਦੇ ਹਨ । ਬਾਕੀ ਰਕਮ ਖਰਚ ਹੋ ਗਈ ਹੈ। ਤਿੰਨ ਮਹੀਨਿਆਂ ਵਾਸਤੇ ਪੈਸੇ ਰੱਖੇ ਜਾਂਦੇ ਹਨ ।

**ਗਿਆਨੀ ਅਰਜਨ ਸਿੰਘ ਲਿੱਟ** : ਸਪੀਕਰ ਸਾਹਿਬ, ਲਿੰਕ ਸੜਕਾਂ ਦੀ ਮੁਰੰਮਤ ਤੇ ਸਹੀ ਤੌਰ ਤੇ ਪੈਸਾ ਖਰਚ ਨਹੀਂ ਹੋਇਆ। ਲੋਕ ਉਥੋਂ ਲੁੱਕ ਅਤੇ ਬਜਰੀ ਆਦਿ ਚੁੱਕ ਕੇ ਲੈ ਜਾਂਦੇ ਹਨ ?

**ਮੁੱਖ ਮੰਤਰੀ**: ਐਸਾ ਕੋਈ ਕੇਸ ਹੈ ਤਾਂ ਗਿਆਨੀ ਅਰਜਨ ਸਿੰਘ ਲਿੱਟ ਜੀ ਦੱਸ ਦੇਣ ਤਾਂ ਮੈਂ ਜ਼ਰੂਰ ਇਨਕੁਆਇਰੀ ਕਰਵਾਵਾਂਗਾ।

## QUALIFICATION OF THE POST OF REGISTRAR, HOMOEOPATHIC COUNCIL

***233 Sardar Joginder Singh Mann** : Will the Minister for Health and Family Welfare, be pleased to state:—

(a) the qualifications prescribed for the post of Registrar, Homoeopathic Council, by the Punjab Government ;

(b) whether the present incumbent of the post fulfils the prescribed qualifications ?

**ਸਰਦਾਰ ਬਸੰਤ ਸਿੰਘ ਖਾਲਸਾ** : (ਏ) ਰਜਿਸਟਰਾਰ ਦੀ ਆਸਾਮੀ ਲਈ ਹੋਮਿਓਪੈਥਿਕ ਕੌਂਸਲ ਵਲੋਂ ਤਜਵੀਜ਼ ਕੀਤੀਆਂ ਯੋਗਤਾਵਾਂ, ਇਹ ਸਰਕਾਰ ਦੇ ਵਿਚਾਰ ਅਧੀਨ ਹਨ ।

(ਬੀ) ਮੌਜੂਦਾ ਅਹੁਦੇਦਾਰ ਨੂੰ ਉਸਦੀਆਂ ਆਪਣੀਆਂ ਸੇਵਾਵਾਂ ਤੋਂ ਇਲਾਵਾ ਅਗਲੇ ਹੁਕਮਾਂ ਤੀਕ ਰਜਿਸਟਰਾਰ ਦੀ ਆਸਾਮੀ ਤੇ ਨਿਯੁਕਤ ਕੀਤਾ ਗਿਆ ਹੈ ।

**ਸਰਦਾਰ ਜੋਗਿੰਦਰ ਸਿੰਘ ਮਾਨ**: ਸਪੀਕਰ ਸਾਹਿਬ, ਹੈਲਥ ਐਕਟ ਵਿਚ ਇਨ੍ਹਾਂ ਲਈ ਯੋਗਤਾਵਾਂ ਫਿਕਸ ਹਨ ।

**ਸ੍ਰੀ ਸਪੀਕਰ**: ਮਾਨ ਸਾਹਿਬ, ਤੁਸੀਂ ਕਾਗਜ਼ ਨਾ ਪੜ੍ਹੋ।

**ਸਰਦਾਰ ਜੋਗਿੰਦਰ ਸਿੰਘ ਮਾਨ** : ਸਪੀਕਰ ਸਾਹਿਬ, ਰਜਿਸਟਰਾਰ ਦੀ ਆਸਾਮੀ ਲਈ ਹੋਮਿਓਪੈਥਿਕ ਕੌਂਸਲ ਵਲੋਂ ਯੋਗਤਾਵਾਂ ਪਹਿਲਾਂ ਹੀ ਨਿਸ਼ਚਿਤ ਹਨ। ਇਹ ਸੂਚਨਾ ਠੀਕ ਨਹੀਂ ਹੈ। ਕੀ ਹੁਣ ਤਕ ਲਗੇ ਰਜਿਸਟਰਾਰ ਬਗੈਰ ਨਿਸ਼ਚਿਤ ਕੀਤੀਆਂ ਯੋਗਤਾਵਾਂ ਤੋਂ ਹੀ ਕੰਮ ਕਰਦੇ ਰਹੇ ਹਨ? (ਹਾਸਾ)

**ਮੰਤਰੀ**: ਸਪੀਕਰ ਸਾਹਿਬ, ਕੌਂਸਲ ਸਮੇਂ ਸਮੇਂ ਸਿਰ ਆਪਣੀਆਂ ਨਵੀਆਂ ਸਿਫਾਰਸ਼ਾਂ ਕਰਦੀ ਰਹਿੰਦੀ ਹੈ। ਇਸ ਲਈ ਹੁਣ ਰਜਿਸਟਰਾਰ ਦੀ ਆਸਾਮੀ ਲਈ ਹੋਮਿਓਪੈਥਿਕ ਕੌਂਸਲ ਵਲੋਂ ਤਜਵੀਜ਼ ਕੀਤੀਆਂ ਯੋਗਤਾਵਾਂ ਵਿਚਾਰ ਅਧੀਨ ਹਨ। ਉਸ ਤੋਂ ਬਾਅਦ ਸਹੀ ਰੂਪ ਦਿਤਾ ਜਾਵੇਗਾ ਅਤੇ ਸਹੀ ਰਜਿਸਟਰਾਰ ਲਗਾ ਦਿਤਾ ਜਾਵੇਗਾ।

**Loans to non-existent Loanees**

*207. **Dr. Kewal Krishan :** Will the Chief Minister be pleased to state —

(a) whether it has come to the notice of the Government that a large amount of loans at concessional rates of Interest were given to several non-existent loanees between the year 1981 and 1984 by the Punjab Backward Classes Land Development and Finance Corporation;

(b) If the reply to part(a) above be in the affirmative (i) the total amount of the loans so given and (ii) the name and address of and the amount of loan granted to each of the non-existent loanees;

(c) the details of the action taken or proposed to be taken against the officials found responsible for this racket.

**ਸਰਦਾਰ ਬਸੰਤ ਸਿੰਘ ਖਾਲਸਾ (ਸਿਹਤ ਅਤੇ ਪਰਿਵਾਰ ਭਲਾਈ ਮੰਤਰੀ) :**

(ੳ) ਹਾਂ ਜੀ। ਹੁਣ ਤਕ ਕੁਝ ਕਰਜਾ ਕੇਸ ਨੋਟਿਸ ਵਿਚ ਆਏ ਹਨ, ਜਿਨ੍ਹਾਂ ਵਿਚ ਕਰਜ਼ਦਾਰਾਂ ਬਾਰੇ ਪ੍ਰਤੱਖ ਤੌਰ ਤੇ ਸ਼ੰਕਾ ਕੀਤੀ ਗਈ ਹੈ ਕਿ ਉਹ ਹੋਂਦ ਵਿਚ ਨਹੀਂ ਹਨ ਅਤੇ ਮਾਮਲਾ ਵਿਜੀਲੈਂਸ ਬਿਊਰੋ ਨੂੰ ਪੜਤਾਲ ਕਰਨ ਲਈ ਸੌਂਪ ਦਿੱਤਾ ਗਿਆ ਹੈ।

(ਅ) (i) 29,500 ਰੁਪਏ।

(ii) ਲੋੜੀਂਦੀ ਸੂਚਨਾਂ ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ।

(ੲ) ਪ੍ਰਤੱਖ ਤੌਰ ਤੇ ਮਿਲੇ ਸਬੂਤਾਂ ਦੇ ਆਧਾਰ ਤੇ 13 ਕਰਮਚਾਰੀਆਂ ਨੂੰ ਮੁਅੱਤਲ ਕਰ ਦਿੱਤਾ ਗਿਆ ਹੈ। ਕਾਨੂੰਨੀ ਸਹਾਇਕ ਅਤੇ ਉਪ ਸੁਪਰਡੰਟ (ਕਰਜ਼ਾ) ਨੂੰ ਚਾਰਜ-ਸੀਟ ਕੀਤਾ ਜਾ ਰਿਹਾ ਹੈ। ਦੋਸ਼ੀ ਕਰਮਚਾਰੀਆਂ ਦੇ ਖ਼ਿਲਾਫ ਅਗਲੇਰੀ ਕਾਰਵਾਈ ਰਾਜ ਦੇ ਵਿਜੀਲੈਂਸ ਬਿਊਰੋ ਵਲੋਂ ਰਿਪੋਰਟ ਪ੍ਰਾਪਤ ਹੋਣ ਤੇ ਕੀਤੀ ਜਾਵੇਗੀ।

**ਅਨੁਲਗ**

(ਅ) (ii) ਕਰਜ਼ੇਦਾਰਾਂ ਦੇ ਹੋਂਦ ਵਿਚ ਹੋਣ ਦੀ ਸ਼ੰਕਾ ਵਾਲੇ ਕੇਸਾਂ ਵਿਚ ਜਿਹੜਾ ਕਰਜ਼ਾ ਮੰਨਜ਼ੂਰ ਕੀਤਾ ਗਿਆ ਹੈ, ਉਨ੍ਹਾਂ ਦੇ ਨਾਂ ਅਤੇ ਪਤੇ, ਕਰਜ਼ੇ ਦੀ ਰਕਮ ਦਾ ਵੇਰਵਾ ਹੇਠ ਅਨੁਸਾਰ ਹੈ :—

| ਲੜੀ ਨੰ: | ਕਰਜ਼ਦਾਰ ਦਾ ਨਾਂ ਤੇ ਪਤਾ | ਕਰਜ਼ੇ ਦੀ ਮੰਨਜ਼ੂਰ ਕੀਤੀ ਰਕਮ | ਦਿੱਤੇ ਕਰਜ਼ੇ ਦੀ ਰਕਮ |
|---|---|---|---|
| | | ਰੁਪਏ | ਰੁਪਏ |
| 1. | ਸ੍ਰੀਮਤੀ ਸ਼ੇਰ ਕੌਰ, ਪਤਨੀ ਸ੍ਰੀ ਸੋਮਾ ਸਿੰਘ, ਮਕਾਨ ਨੰ: 84, ਨਵੀਂ ਆਬਾਦੀ, ਬਹਾਦਰਪੁਰ ਚੌਕ, ਹੁਸ਼ਿਆਰਪੁਰ | 9,000 | 9,000 |

| ਲੜੀ ਨੰ: | ਕਰਜ਼ਦਾਰ ਦਾ ਨਾਂ ਤੇ ਪਤਾ | ਕਰਜ਼ੇ ਦੀ ਮੰਨਜ਼ੂਰ ਕੀਤੀ ਰਕਮ | ਦਿਤੇ ਕਰਜ਼ੇ ਦੀ ਰਕਮ |
|---|---|---|---|
| 2. | ਸ੍ਰੀ ਸਿਰੀ ਪਾਲ, ਪੁੱਤਰ ਸ੍ਰੀ ਨਾਨਕ ਚੰਦ, ਪਿੰਡ ਤੇ ਡਾਕਖਾਨਾ ਉਸਮਾਨਪੁਰ, ਤਹਿਸੀਲ ਨਵਾਂ ਸ਼ਹਿਰ, ਜਲੰਧਰ | 9,000 | -- |
| 3. | ਸ੍ਰੀ ਕ੍ਰਿਸ਼ਨ ਲਾਲ, ਪੁੱਤਰ ਸ੍ਰੀ ਲਾਲ ਚੰਦ, ਮਕਾਨ ਨੰ: 403, ਫੇਜ਼ 1, ਮੁਹਾਲੀ, ਤਹਿਸੀਲ ਖਰੜ, ਜ਼ਿਲ੍ਹਾਂ ਰੋਪੜ | 7,000 | 3,500 |
| 4. | ਸ੍ਰੀ ਸੁਰੇਸ਼ ਕੁਮਾਰ, ਪੁੱਤਰ ਸ੍ਰੀ ਅਮਰ ਨਾਥ, ਮਕਾਨ ਨੰ: 788, ਫੇਜ਼-7, ਮੁਹਾਲੀ, ਤਹਿਸੀਲ ਖਰੜ, ਜ਼ਿਲ੍ਹਾ ਰੋਪੜ | 6,000 | 3,000 |
| 5. | ਸ੍ਰੀ ਰਮੇਸ਼ ਚੰਦਰ, ਪੁੱਤਰ ਸ੍ਰੀ ਜਗਨ ਨਾਥ, ਪਿੰਡ ਸਿੰਬਲੀ, ਤਹਿਸੀਲ ਗੜ੍ਹਸ਼ੰਕਰ, ਜ਼ਿਲ੍ਹਾ ਹੁਸ਼ਿਆਰਪੁਰ | 7,000 | 7,000 |
| 6. | ਸ੍ਰੀ ਨਾਰੇਸ਼ ਕੁਮਾਰ, ਪੁੱਤਰ ਸ੍ਰੀ ਅਮਰ ਨਾਥ, ਮਕਾਨ ਨੰ: 788, ਫੇਜ਼ 7, ਮੁਹਾਲੀ, ਤਹਿਸੀਲ ਖਰੜ, ਜ਼ਿਲ੍ਹਾ ਰੋਪੜ | 7,000 | 7,000 |
| | ਕੁੱਲ .. | 45,000 | 29,500 |

**ਡਾਕਟਰ ਕੇਵਲ ਕ੍ਰਿਸ਼ਨ** : ਸਪੀਕਰ ਸਾਹਿਬ, ਇਹ ਅਜੈਂਸੀ ਬੈਕਵਰਡ ਕਲਾਸਿਜ਼ ਲਈ ਕੰਮ ਕਰ ਰਹੀ ਹੈ। ਮਨਿਸਟਰ ਸਾਹਿਬ ਨੇ ਕੁੱਝ ਦੱਸਿਆ ਹੈ ਪਰ ਨੰਬਰ ਨਹੀਂ ਦੱਸਿਆ ਹੈ। ਜਿਨ੍ਹਾਂ ਨੂੰ ਗਲਤ ਕਰਜ਼ੇ ਦਿਤੇ ਗਏ ਹਨ, ਕੀ ਉਨ੍ਹਾਂ ਦੇ ਖਿਲਾਫ ਜਲਦੀ ਤੋਂ ਜਲਦੀ ਮਨਿਸਟਰ ਸਾਹਿਬ ਐਕਸ਼ਨ ਲੈਣਗੇ ?

**ਸਿਹਤ ਅਤੇ ਪਰੀਵਾਰ ਭਲਾਈ ਮੰਤਰੀ** : ਸਪੀਕਰ ਸਾਹਿਬ, ਐਸੇ ਬੰਦੇ 6 ਸਨ ਔਰ ਉਨ੍ਹਾਂ ਦਾ ਵੇਰਵਾ ਸਦਨ ਦੀ ਮੇਜ਼ ਤੇ ਰੱਖਿਆ ਗਿਆ ਹੈ। ਉਨ੍ਹਾਂ ਤੇ ਬਕਾਇਦਾ ਕਾਰਵਾਈ ਕੀਤੀ ਗਈ ਹੈ। ਇਨ੍ਹਾਂ 6 ਬੰਦਿਆਂ ਨੂੰ ਸਸਪੈਂਡ ਕੀਤਾ ਗਿਆ ਹੈ। ਅਜੇ ਵੀ ਪੜਤਾਲ ਜਾਰੀ ਹੈ।

**ਡਾਕਟਰ ਕੇਵਲ ਕ੍ਰਿਸ਼ਨ** : ਸਪੀਕਰ ਸਾਹਿਬ, ਇਹ ਕਿਸ ਤਾਰੀਖ ਨੂੰ ਕਾਰਵਾਈ ਕੀਤੀ ਗਈ ਅਤੇ ਇਹ ਕਾਰਵਾਈ ਕਦੋਂ ਤਕ ਕੰਪਲੀਟ ਕੀਤੀ ਜਾਵੇਗੀ ?

**ਮੰਤਰੀ** : ਸਪੀਕਰ ਸਾਹਿਬ, ਜੇਕਰ ਸਹੀ ਪੁੱਛਿਆ ਜਾਵੇ ਤਾਂ ਅਸੀਂ ਹਾਲੇ ਵੀ ਪੜਤਾਲ ਕਰ ਰਹੇ ਹਾਂ। ਇਹ ਕੇਸ ਇਨ੍ਹਾਂ ਦੇ ਵੇਲੇ ਦਾ ਹੈ। ਇਹ ਕੇਸ ਸਾਡੇ ਸਮੇਂ ਦਾ ਨਹੀਂ ਹੈ। ਹੋਰ ਵੀ ਪੜਤਾਲ ਕਰ ਰਹੇ ਹਾਂ ਅਤੇ ਹੋਰ ਬੰਦੇ ਵੀ ਫਸਣਗੇ। ਇਸ ਦੀ ਪੂਰੀ ਪੜਤਾਲ ਕਰ ਰਹੇ ਹਾਂ। (ਥੰਪਿੰਗ)

**ਗਿਆਨੀ ਅਰਜਨ ਸਿੰਘ ਲਿੱਟ** : ਸਪੀਕਰ ਸਾਹਿਬ, ਕਰਜ਼ੇ ਲੈਣ ਵਿਚ ਬਹੁਤ ਹੀ ਮੁਸ਼ਕਲ ਪੇਸ਼ ਆਉਂਦੀ ਹੈ। ਕਰਜ਼ੇ ਦੇਣ ਨੂੰ ਇਹ ਤਿਆਰ ਨਹੀਂ ਹੁੰਦੇ। ਕੀ ਵਜ਼ੀਰ ਸਾਹਿਬ ਇਸ ਗੱਲ ਦੀ ਇਨਕੁਆਇਰੀ ਕਰਵਾਉਣ ਦੀ ਖੇਚਲ ਕਰਨਗੇ ਕਿ ਇਹ ਕਰਜ਼ਾ ਮਨਜ਼ੂਰ ਕਦੋਂ ਕੀਤਾ ਜਾਂਦਾ ਹੈ ਅਤੇ ਬੈਂਕਾਂ ਵਿਚੋਂ ਕਦੋਂ ਮਿਲਦਾ ਹੈ ?

**ਮੰਤਰੀ :** ਕੁਝ ਇਕ ਕਰਜ਼ੇ ਕਾਰਪੋਰੇਸ਼ਨ ਵਲੋਂ ਬੈਂਕਾਂ ਨੂੰ ਰੈਫਰ ਕੀਤੇ ਜਾਂਦੇ ਹਨ ਕਿਉਂਕਿ ਕਾਰਪੋਰੇਸ਼ਨ ਪਾਸ ਏਨਾ ਪੈਸਾ ਨਹੀਂ ਹੁੰਦਾ। ਫੇਰ ਵੀ ਕਾਰਪੋਰੇਸ਼ਨ ਦਾ ਇਹ ਪੂਰਾ ਯਤਨ ਹੁੰਦਾ ਹੈ ਕਿ ਇਕ ਮੁਲਾਜ਼ਮ ਕਾਰਪੋਰੇਸ਼ਨ ਅਤੇ ਉਨ੍ਹਾਂ ਬੈਂਕਾਂ ਵਿੱਚ ਪੂਰਾ ਤਾਲਮੇਲ ਬਣਾਈ ਰਖੇ । ਲੇਕਿਨ ਬੈਂਕਾਂ ਦੀਆਂ ਸ਼ਰਤਾਂ ਹੀ ਐਸੀਆਂ ਹਨ ਕਿ ਕਰਜ਼ਾ ਲੈਣ ਲਈ ਕਈ ਕਈ ਗੇੜੇ ਮਾਰਨੇ ਪੈਂਦੇ ਹਨ।

**ਸਰਦਾਰ ਦਲੀਪ ਸਿੰਘ ਪਾਂਧੀ :** ਸਪੀਕਰ ਸਾਹਿਬ, ਇਹ ਜਿਹੜੇ ਬੈਂਕ ਹਨ, ਇਨ੍ਹਾਂ ਦਾ ਪੰਜਾਬ ਸਰਕਾਰ ਨਾਲ ਕੋਈ ਸਬੰਧ ਨਹੀਂ ਹੈ। ਕੀ ਕਾਰਪੋਰੇਸ਼ਨ ਜਿਵੇਂ ਪਹਿਲਾਂ ਆਪਣੇ ਤੌਰ ਤੇ ਹੀ ਕਰਜ਼ੇ ਦੇਂਦੀ ਸੀ, ਉਹ ਹੁਣ ਨਹੀਂ ਦੇ ਸਕਦੀ ਜਾਂ ਕਿ ਪੈਸਾ ਹੀ ਘੱਟ ਹੈ । ਕਿਉਂਕਿ ਕਾਂਗਰਸ ਵਾਲਿਆਂ ਨੇ ਸਾਨੂੰ ਪੈਸਾ ਦਿੱਤਾ ਹੀ ਨਹੀਂ ਹੈ, ਫੇਰ ਵੀ ਸਰਕਾਰ ਕਾਰਪੋਰੇਸ਼ਨ ਨੂੰ ਪੈਸਾ ਦੇ ਕੇ ਕੋਈ ਇਸ ਤਰ੍ਹਾਂ ਦਾ ਪ੍ਰਬੰਧ ਕਰੇ ਤਾਕਿ ਲੋਕਾਂ ਨੂੰ ਬੈਂਕਾਂ ਦੇ ਗੇੜੇ ਨਾ ਮਾਰਨੇ ਪੈਣ। ਇਨ੍ਹਾਂ ਬੈਂਕਾਂ ਦੇ ਆਪਣੇ ਨਾਰਮਜ਼ ਹਨ ਅਤੇ ਸਾਡਾ ਉਨ੍ਹਾਂ ਤੇ ਕੋਈ ਕੰਟਰੋਲ ਨਹੀਂ ਹੈ। ਇਸ ਲਈ ਇਸ ਡਿਊਅਲ ਸਿਸਟਮ ਨੂੰ ਖਤਮ ਕਰਕੇ ਕਾਰਪੋਰੇਸ਼ਨ ਡਾਇਰੈਕਟ ਤੌਰ ਤੇ ਲੋਨ ਦੇਵੇ।

**ਮੰਤਰੀ :** ਸਪੀਕਰ ਸਾਹਿਬ, ਇਸ ਕਾਰਪੋਰੇਸ਼ਨ ਨੂੰ 5 ਕਰੋੜ ਨਾਲ ਸ਼ੁਰੂ ਕੀਤਾ ਗਿਆ ਸੀ ਅਤੇ ਹੁਣ ਇਹ ਰਕਮ ਵਧਾ ਕੇ 10 ਕਰੋੜ ਕਰ ਦਿੱਤੀ ਗਈ ਹੈ। ਇਹ 10 ਕਰੋੜ ਫੇਜ਼-ਵਾਈਜ਼ ਕਾਰਪੋਰੇਸ਼ਨ ਨੂੰ ਦਿੱਤਾ ਜਾਂਦਾ ਹੈ। ਪਰ ਫੇਰ ਵੀ ਲੋਕਾਂ ਦੀ ਡਿਮਾਂਡ ਕਰਜ਼ੇ ਲਈ ਬੜੀ ਤੀਬਰ ਹੋ ਗਈ ਹੈ, ਇਸ ਲਈ ਕਾਰਪੋਰੇਸ਼ਨ ਉਨਾਂ ਨੂੰ ਉਨੇ ਕਰਜ਼ੇ ਦੇ ਕੇ ਉਨਾਂ ਦੀ ਤਸੱਲੀ ਨਹੀਂ ਕਰਾ ਸਕਦੀ । ਇਸ ਲਈ ਇਨ੍ਹਾਂ ਕਰਜ਼ਿਆਂ ਦੇ ਕੇਸ ਬੈਂਕਾਂ ਨੂੰ ਵੀ ਰੈਫਰ ਕੀਤੇ ਜਾਂਦੇ ਹਨ ।

**ਸਰਦਾਰ ਕੁਲਦੀਪ ਸਿੰਘ ਵਡਾਲਾ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੇ ਕਰਜ਼ੇ ਪਿਛਲੇ 5 ਸਾਲਾਂ ਵਿਚ ਦਿਤੇ ਗਏ ਹਨ; ਉਨ੍ਹਾਂ ਦੀ ਵਾਪਸੀ ਦੀ ਰੇਸ਼ੋ ਕੀ ਹੈ।

**ਮੰਤਰੀ : ਸਪੀਕਰ ਸਾਹਿਬ; ਇਹ ਇਸ ਦਾ ਨੋਟਿਸ ਦੇ ਦੇਣ, ਅਸੀਂ ਦੱਸ ਦੇਵਾਂਗੇ ।**

**Allocation of sum for the construction of new roads and repair of link roads.**

***197 Shri Jagjit Singh :** Will the Chief Minister be pleased to state—

(a) the amount allocated for the repair of link roads and construction of new roads in the State during the years 1983-84, 1984-85 and 1985-86 (upto 31st December, 1985) yearwise and category-wise;

(b) the amount spent for the said purpose yearwise and category-wise?

**ਸਰਦਾਰ ਨੱਥਾ ਸਿੰਘ ਦਾਲਮ : (ਰਾਜ ਮੰਤਰੀ, ਲੋਕ ਸੰਪਰਕ ਅਤੇ ਸੂਚਨਾ) :**

(ੳ ਅਤੇ ਅ) ਸਟੇਟਮੈਂਟ ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ ।

STATEMENT

| Sr. No. | Name of scheme of link roads | Allocation (Rs. in lacs) | | |
|---|---|---|---|---|
| | | 1983-84 | 1984-85 | 1985-86 (upto 12/85) |
| (i) | Repairs under Market Committees/Marketing Board Scheme .. | 700 | 900 | 1,150 |
| (ii) | New construction under Market Committees/ Marketing Board Schemes .. | 660 | 1,247 | 1,290 |
| (iii) | New construction under Plan head 337- Roads and Bridges (Plan) | 325 | 70 | 55 |
| | | Expenditure (Rs. in lacs) | | |
| | | 1983-84 | 1984-85 | 1985-86 (upto 12/1985) |
| (i) | Repairs under Market Committees/Marketing Board Scheme .. | 370 | 857 | 580 |
| (ii) | New Construction under Market Committees/ Marketing Board Scheme .. | 354 | 1,157 | 887 |
| (iii) | New construction under Plan head 337—Roads and Bridges (Plan) .. | 534 | 103 | 20 |

*Note.*—In case of Market Committees/Marketing Board scheme, the allocation means funds deposited with Department.

**ਸ੍ਰੀ ਜਗਜੀਤ ਸਿੰਘ** : ਸਪੀਕਰ ਸਾਹਿਬ, ਜਿਹੜੇ ਮਾਰਕੀਟਿੰਗ ਕਮੇਟੀਆਂ ਅਤੇ ਮਾਰਕੀਟਿੰਗ ਬੋਰਡ ਦੀਆਂ ਸੜਕਾਂ ਦੇ ਪੈਸੇ ਹਨ, ਉਹ ਰਿਪੇਅਰ ਅਤੇ ਕੰਸਟ੍ਰਕਸ਼ਨ ਲਈ ਜਮ੍ਹਾਂ ਕਰਾ ਦੇਂਦੇ ਹਨ। ਇਨ੍ਹਾਂ ਸੜਕਾਂ ਨੂੰ ਬਨਾਉਣ ਲਈ ਅਤੇ ਰਿਪੇਅਰ ਕਰਾਉਣ ਲਈ ਮਾਰਕੀਟਿੰਗ ਕਮੇਟੀਆਂ ਅਤੇ ਬੋਰਡ ਤਾਂ ਬੜਾ ਯਤਨ ਕਰਦੇ ਹਨ ਪਰ ਪੀ.ਡਬਲਿਊ. ਡੀ.' ਕੋਲ ਪੈਸੇ ਜਮ੍ਹਾਂ ਕਰਾਏ ਜਾਣ ਦੇ ਬਾਵਜੂਦ ਵੀ ਕਲੀਅਰੈਂਸ ਅਤੇ ਐਨ.ਓ.ਸੀ. ਨਹੀਂ ਮਿਲਦਾ। ਮੈਂ ਮੰਤਰੀ ਜੀ ਨੂੰ ਇਹ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਹ ਉਨ੍ਹਾਂ ਸੜਕਾਂ ਦੀ ਕੰਸਟ੍ਰਕਸ਼ਨ ਅਤੇ ਰਿਪੇਅਰ ਦਾ ਕੰਮ ਕੋਈ ਨਿਸ਼ਚਿਤ ਸਮੇਂ ਵਿੱਚ ਕਰਵਾਉਣ ਦੀ ਪੀ.ਡਬਲਿਊ. ਡੀ. ਕੋਲੋਂ ਖੇਚਲ ਕਰਨਗੇ ਜਿਨ੍ਹਾਂ ਲਈ ਪੈਸੇ ਵੀ ਜਮ੍ਹਾਂ ਕਰਵਾ ਦਿੱਤੇ ਜਾਂਦੇ ਹਨ ?

**ਰਾਜ ਮੰਤਰੀ, ਲੋਕ ਸੰਪਰਕ ਅਤੇ ਸੂਚਨਾ** : ਸਪੀਕਰ ਸਾਹਿਬ, ਇਹ ਪਿਛਲੀ ਸਰਕਾਰ ਦੇ ਸਮੇਂ ਤੋਂ ਹੀ ਬਹੁਤ ਸਾਰੀਆਂ ਐਸੀਆਂ ਸ਼ਕਾਇਤਾਂ ਆ ਰਹੀਆਂ ਹਨ ਕਿ ਸੜਕਾਂ ਦੀ ਕੰਸਟ੍ਰਕਸ਼ਨ ਅਤੇ ਰਿਪੇਅਰ ਵਾਸਤੇ ਮਾਰਕੀਟਿੰਗ ਕਮੇਟੀਆਂ ਅਤੇ ਮਾਰਕੀਟਿੰਗ ਬੋਰਡਾਂ ਨੇ ਪੈਸੇ ਜਮ੍ਹਾਂ ਕਰਾਏ ਸਨ ਪਰ ਮਹਿਕਮਾ ਪੀ.ਡਬਲਿਊ.ਡੀ; (ਬੀ.ਐਂਡ.ਆਰ.) ਨੇ ਸਮੇਂ ਸਿਰ ਕੰਮ ਮੁਕੰਮਲ ਨਹੀਂ ਕੀਤਾ । ਇਸ ਸਬੰਧੀ 4 ਮਾਰਚ, 1986 ਨੂੰ ਪੇਂਡੂ ਲਿੰਕ ਰੋਡਜ਼ ਸਬੰਧੀ ਫਾਈਨਾਂਨਸ਼ਲ ਕਮਿਸ਼ਨਰ ਡਿਵੈਲਪਮੈਂਟ ਦੀ ਪ੍ਰਧਾਨਗੀ ਹੇਠ

[ਰਾਜ ਮੰਤਰੀ]

ਇਕ ਉਚ ਪੱਧਰੀ ਮੀਟਿੰਗ ਹੋਈ ਹੈ ਜਿਸ ਵਿੱਚ ਮਹਿਕਮੇ ਦੇ ਕੰਮ ਨੂੰ ਟਾਈਮ ਬਾਊਂਡ ਕਰ ਦਿੱਤਾ ਗਿਆ ਹੈ। ਉਹ ਸੜਕਾਂ ਜਿਨ੍ਹਾਂ ਲਈ ਪੈਸੇ ਜਮ੍ਹਾਂ ਕਰਵਾ ਦਿੱਤੇ ਗਏ ਹਨ, ਉਨ੍ਹਾਂ ਦਾ ਕੰਮ ਮਹਿਕਮਾ ਮੁਕੰਮਲ ਕਰਾਏਗਾ।

**ਸਰਦਾਰ ਦਲੀਪ ਸਿੰਘ ਪਾਂਧੀ :** ਸਪੀਕਰ ਸਾਹਿਬ, ਇਹ ਸਾਡੀ ਪਾਰਟੀ ਨੂੰ ਹੀ ਕਰੈਡਿਟ ਜਾਂਦਾ ਹੈ ਕਿ ਪੇਂਡੂ ਸੜਕਾਂ ਬਨਾਉਣ ਦਾ ਕੰਮ ਇਨ੍ਹਾਂ ਨੇ ਹੀ ਸ਼ੁਰੂ ਕੀਤਾ ਸੀ ਅਤੇ ਪੀ.ਡਬਲਿਊ.ਡੀ. ਦਾ ਮਹਿਕਮਾ ਹੀ ਇਨ੍ਹਾਂ ਸੜਕਾਂ ਨੂੰ ਬਣਾਉਂਦਾ ਹੁੰਦਾ ਸੀ । ਇਹ ਡਿਊਲ ਸਿਸਟਮ ਉਦੋਂ ਨਹੀਂ ਸੀ। ਹੁਣ ਪੇਂਡੂ ਸੜਕਾਂ ਦੀ ਮੇਨਟੀਨੈਂਸ ਦਾ ਕੋਈ ਪ੍ਰਬੰਧ ਨਹੀਂ ਹੈ। ਪਲੇਨ ਰੋਡਜ਼ ਦਾ ਤਾਂ ਹੈ, ਭਾਵੇਂ ਕਾਗਜ਼ਾਂ ਵਿੱਚ ਹੋਵੇ ਅਤੇ ਭਾਵੇਂ ਅਸਲੀਅਤ ਵਿੱਚ ਹੋਵੇ। ਇਨ੍ਹਾਂ ਪੇਂਡੂ ਸੜਕਾਂ ਦਾ ਪ੍ਰਬੰਧ ਕਰਨ ਲਈ ਨਾ ਤਾਂ ਮਾਰਕੀਟਿੰਗ ਕਮੇਟੀਆਂ ਹੀ ਲੀਗਲੀ ਕੋਈ ਮਤਾ ਕਰ ਸਕਦੀਆਂ ਹਨ ਅਤੇ ਨਾ ਹੀ ਪੰਜਾਬ ਸਰਕਾਰ ਕੁਝ ਕਰਦੀ ਹੈ। ਉਨ੍ਹਾਂ ਦੀ ਮੇਨਟੀਨੈਂਸ ਲਈ ਬਾਕੀ ਦੀਆਂ ਸੜਕਾਂ ਵਾਂਗ ਹੀ ਪ੍ਰਬੰਧ ਕਰਨ ਦੀ ਲੋੜ ਹੈ।

**ਸ੍ਰੀ ਸਪੀਕਰ :** ਪਾਂਧੀ ਜੀ, ਬੱਸ ਕਰੋ। ਥੈਂਕ ਯੂ, ਤੁਸੀਂ ਹੁਣ ਬੈਠੋ । ਤੁਸੀਂ ਤਾਂ ਲੈਕਚਰ ਹੀ ਦੇਣ ਲੱਗ ਜਾਂਦੇ ਹੋ ।

**ਰਾਜ ਮੰਤਰੀ :** ਸਪੀਕਰ ਸਾਹਿਬ, ਮੈਂ ਪਹਿਲਾਂ ਹੀ ਪਾਂਧੀ ਸਾਹਿਬ ਦੇ ਸਵਾਲ ਦਾ ਜਵਾਬ ਦੇ ਦਿੱਤਾ ਹੈ। ਇਹ ਸ਼ਿਕਾਇਤ ਪਿਛਲੀ ਸਰਕਾਰ ਦੇ ਸਮੇਂ ਤੋਂ ਹੀ ਆ ਰਹੀ ਹੈ ਕਿਉਂਕਿ ਸਮੇਂ ਸਿਰ ਮਹਿਕਮੇ ਨੇ ਸੜਕਾਂ ਨਹੀਂ ਬਣਾਈਆਂ ਸਨ। 1983-84 ਤੋਂ ਹੀ ਪਾਲਿਸੀ ਦੇ ਤੌਰ ਤੇ ਪੇਂਡੂ ਲਿੰਕ ਰੋਡਜ਼ ਦੀ ਉਸਾਰੀ ਅਤੇ ਮੁਰੰਮਤ ਲਈ ਮਾਰਕੀਟਿੰਗ ਕਮੇਟੀਆਂ ਅਤੇ ਬੋਰਡਾਂ ਵਲੋਂ ਫੰਡਜ਼ ਜਮ੍ਹਾਂ ਕਰਵਾਏ ਜਾ ਰਹੇ ਹਨ ਅਤੇ ਹੁਣ ਵੀ ਉਹੀ ਸਿਸਟਮ ਚਲ ਰਿਹਾ ਹੈ। ਸਰਕਾਰ ਹੁਣ ਇਹ ਕੋਸ਼ਿਸ਼ ਕਰੇਗੀ ਕਿ ਜਿਨ੍ਹਾਂ ਸੜਕਾਂ ਵਾਸਤੇ ਰੁਪਿਆ ਜਮ੍ਹਾਂ ਕਰਵਾਇਆ ਜਾ ਚੁਕਾ ਹੈ, ਉਨ੍ਹਾਂ ਦਾ ਕੰਮ ਜਲਦੀ ਤੋਂ ਜਲਦੀ ਮੁਕੰਮਲ ਹੋ ਸਕੇ।

**ਸਰਦਾਰ ਕੁਲਵੰਤ ਸਿੰਘ ਐਡਵੋਕੇਟ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਤੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਜਿਨ੍ਹਾਂ ਸੜਕਾਂ ਲਈ ਪੈਸੇ ਵੀ ਜਮ੍ਹਾਂ ਹੋਏ ਸਨ ਅਤੇ ਉਨ੍ਹਾਂ ਦਾ ਕੰਮ ਵੀ ਨਹੀਂ ਕੀਤਾ ਗਿਆ, ਕੀ ਇਸ ਗੱਲ ਲਈ ਜ਼ਿੰਮੇਵਾਰ ਅਫਸਰਾਂ ਵਿਰੁੱਧ ਕੋਈ ਕਾਰਵਾਈ ਕੀਤੀ ਜਾਵੇਗੀ ?

**ਰਾਜ ਮੰਤਰੀ :** ਸਪੀਕਰ ਸਾਹਿਬ, ਜੇ ਕੋਈ ਐਸਾ ਕੇਸ ਹੈ ਤਾਂ ਇਹ ਸਰਕਾਰ ਦੇ ਧਿਆਨ ਵਿੱਚ ਲਿਆਉਣ ਕਿ ਜਿਥੇ ਵਾਕਿਆ ਹੀ ਕਿਸੇ ਅਫਸਰ ਨੇ ਕੁਤਾਹੀ ਕੀਤੀ ਹੋਵੇਗੀ ਤਾਂ ਐਕਸ਼ਨ ਲਿਆ ਜਾਵੇਗਾ ।

---

**Profit and Loss of Air-Conditioned/Deluxe Buses of Punjab Roadways/P.R.T.C.**

*118. **Shri Sewa Ram Arora :** Will the Chief Minister be pleased to state:—

(a) the number of air-conditioned and de-luxe buses with the Punjab Roadways and P.R.T.C. along with the routes on which those are plying together with the cost of each bus, category-wise;

(b) the amount of profit earned or loss incurred by each of the buses referred to in part (a) above during the years 1983-84 and 1984-85;

(c) whether all the buses referred to in part (a) above are in working order at present?

**ਸਰਦਾਰ ਨੱਥਾ ਸਿੰਘ ਦਾਲਮ** (ਰਾਜ ਮੰਤਰੀ, ਲੋਕ ਸੰਪਰਕ ਅਤੇ ਸੂਚਨਾਂ): (ੳ) ਅਤੇ (ਅ) ਪੰਜਾਬ ਰੋਡਵੇਜ਼ ਅਤੇ ਪੀ.ਆਰ.ਟੀ.ਸੀ. ਪਾਸ ਹੇਠ ਲਿਖੀਆਂ ਵਾਤਾ-ਅਨੁਕੂਲ ਅਤੇ ਡੀਲਕਸ ਬੱਸਾਂ ਹਨ :—

| | | | ਵਾਤਾ-ਅਨੁਕੂਲ | ਡੀਲਕਸ |
|---|---|---|---|---|
| 1. | ਪੰਜਾਬ ਰੋਡਵੇਜ਼ | .. | 2 | 10 |
| 2. | ਪੀ.ਆਰ.ਟੀ.ਸੀ. | .. | — | 7 |

ਜਿਨ੍ਹਾਂ ਰੂਟਾਂ ਤੇ ਇਹ ਬੱਸਾਂ ਚੱਲ ਰਹੀਆਂ ਹਨ, ਇਨ੍ਹਾਂ ਦੀ ਲਾਗਤ ਅਤੇ ਹਰ ਇੱਕ ਬੱਸ ਦੇ ਲਾਭ/ਘਾਟੇ ਸਬੰਧੀ ਸੂਚਨਾਂ ਸਦਨ ਦੀ ਮੇਜ਼ ਤੇ ਰਖੀ ਜਾਂਦੀ ਹੈ।

(ੲ) ਨਹੀਂ ਜੀ।

[ਰਾਜ ਮੰਤਰੀ, ਲੋਕ ਸੰਪਰਕ ਅਤੇ ਸੂਚਨਾ] 1. ਪੰਜਾਬ ਰੋਡਵੇਜ਼

| ਲੜੀ ਨੰ: | ਬੱਸ ਨੰ: ਅਤੇ ਕਿਸਮ | | ਜਿਨ੍ਹਾਂ ਰੂਟਾਂ ਤੇ ਚੱਲ ਰਹੀਆਂ ਹਨ |
|---|---|---|---|
| 1 | 2 | | 3 |
| 1. | ਪੀ.ਯੂ.ਆਰ. 4317 | ਵਾਤਾਅਨੁਕੂਲ | ਚੰਡੀਗੜ੍ਹ ਤੋਂ ਦਿੱਲੀ |
| 2. | ਪੀ.ਯੂ.ਆਰ. 4415 | ਉਹੀ | ਉਹੀ |
| 3. | ਪੀ.ਯੂ. ਆਰ. 7283 | ਡੀਲਕਸ | ਉਹੀ |
| 4. | ਪੀ.ਯੂ. ਆਰ. 7284 | ਉਹੀ | ਉਹੀ |
| 5. | ਪੀ. ਜੇ. ਜੀ. 1021 | ਉਹੀ | ਚੰਡੀਗੜ੍ਹ ਤੋਂ ਅੰਮ੍ਰਿਤਸਰ |
| 6. | ਪੀ. ਜੇ. ਜੀ. 1022 | ਉਹੀ | ਚੰਡੀਗੜ੍ਹ ਤੋਂ ਨੰਗਲ |
| 7. | ਪੀ. ਜੇ. ਜੀ. 1012<br>ਪੀ. ਐਨ. ਜ਼ੈਡ. 139 | ਉਹੀ | ਚੰਡੀਗੜ੍ਹ ਤੋਂ ਪਠਾਨਕੋਟ |
| 8. | ਪੀ. ਜੇ. ਜੀ. 1020<br>ਪੀ, ਐਨ. ਜ਼ੈਡ. 138 | ਉਹੀ | ਚੰਡੀਗੜ੍ਹ ਤੋਂ ਫਿਰੋਜ਼ਪੁਰ |
| 9. | ਪੀ. ਜੇ. ਕਿਯੂ. 2472 | ਉਹੀ | ਜਲੰਧਰ ਤੋਂ ਦਿੱਲੀ |
| 10. | ਪੀ. ਜੇ. ਜ਼ੀ. 2219 | ਉਹੀ | ਉਹੀ |
| 11. | ਪੀ. ਜੇ. ਜੀ 2222 | ਉਹੀ | ਉਹੀ |
| 12 | ਪੀ. ਜੇ. ਜੀ. 2223 | ਉਹੀ | ਉਹੀ |
| (2) | ਪੈਪਸੂ ਰੋਡ ਟਰਾਂਸਪੋਰਟ ਕਾਰਪੋਰੇਸ਼ਨ | | |
| 1. | ਪੀ. ਜ਼ੇ. ਜੀ. 7182 | ਉਹੀ | ਬਠਿੰਡਾ ਤੋਂ ਚੰਡੀਗੜ੍ਹ |
| 2. | ਪੀ.ਜੇ.ਜੀ. 7183 | ਉਹੀ | ਉਹੀ |
| 3. | ਪੀ.ਯੂ.ਸੀ. 3204 | ਉਹੀ | ਪਟਿਆਲਾ ਤੋਂ ਚੰਡੀਗੜ੍ਹ<br>ਪਟਿਆਲਾ ਤੋਂ ਸਮਾਣਾ |
| 4. | ਪੀ.ਯੂ.ਸੀ. 3205 | ਉਹੀ | ਪਟਿਆਲਾ ਤੋਂ ਚੰਡੀਗੜ੍ਹ<br>ਪਟਿਆਲਾ ਤੋਂ ਸਮਾਣਾ |
| 5. | ਪੀ.ਜੇ.ਜੀ. 7154 | ਉਹੀ | ਪਟਿਆਲਾ ਤੋਂ ਅੰਮ੍ਰਿਤਸਰ<br>ਪਟਿਆਲਾ ਤੋਂ ਦਿੱਲੀ |
| 6. | ਪੀ.ਜੇ.ਜੀ. 7155 | ਉਹੀ | ਪਟਿਆਲਾ ਤੋਂ ਅੰਮ੍ਰਿਤਸਰ<br>ਪਟਿਆਲਾ ਤੋਂ. ਦਿੱਲੀ |
| 7. | ਪੀ.ਜੇ.ਜੀ. 7330 | ਉਹੀ | ਪਟਿਆਲਾ ਤੋਂ ਦਿੱਲੀ |

| ਬੱਸ ਦੀ ਲਾਗਤ | ਘਾਟਾ/ਲਾਭ ਉਠਾਇਆ | | | |
|---|---|---|---|---|
| | 1983–84 | | 1984–85 | |
| | ਘਾਟਾ | ਲਾਭ | ਘਾਟਾ | ਲਾਭ |
| 4 | 5 | 6 | 7 | 8 |
| 3,37,995.47 | 1,82,588.35 | ... | 2,90,689.00 | ... |
| 3,44,711.02 | 1,81,256.65 | ... | 1,40,791.00 | ... |
| 2,56,599.87 | 2,09,306.00 | ... | 1,61,674.00 | ... |
| 2,56,599.87 | 2,32,548.00 | ... | 2,05,585.00 | ... |
| 2,81,445.00 | 1,06,819.00 | ... | 2,46,600.00 | ... |
| 2,81,445.00 | 57,257.00 | ... | 2,71,778.00 | ... |
| 2,94,123.84 | 2,55,061.00 | ... | 3,41,755.00 | ... |
| 2,98,183.36 | 1,52,499.00 | ... | 3,58,231.00 | ... |
| 2,56,599.87 | 30,110.00 | ... | 65,130.00 | ... |
| 2,94,123.84 | 27,211.00 | ... | 55,270.00 | ... |
| 2,98,183.36 | 25,502.00 | ... | 52,421.00 | ... |
| 2,71,496.08 | 24,314.00 | ... | 52,652.00 | ... |
| (2) ਪੈਪਸੂ ਰੋਡ ਟਰਾਂਸਪੋਰਟ ਕਾਰਪੋਰੇਸ਼ਨ | | | | |
| 3,05,000.00 | 1,44,700.00 | ... | 1,72,920.00 | ... |
| 3,00,000.00 | 98,070.00 | ... | 1,39,200.00 | ... |
| 2,00,000.00 | 11,000.00 | ... | ... | ... |
| | 13,200.00 | ... | ... | ... |
| 2,00,000.00 | 11,000.00 | ... | ... | ... |
| | 13,210.00 | ... | ... | ... |
| 2,90,000.00 | 57,080.00 | ... | 44,480.00 | ... |
| ... | ... | 21,120.00 | ... | 1,06,210.00 |
| 2,90,000.00 | 57,080.00 | ... | 44,490.00 | ... |
| ... | ... | 21,120.00 | ... | 1,06,210.00 |
| 3,31,000.00 | ... | ... | ... | ... |
| ਕੁੱਲ ਘਾਟਾ/ਲਾਭ | 18,89,812.00 | 422.40 | 26,43,666.00 | 2,12,420.00 |

**ਸ਼੍ਰੀ ਸੇਵਾ ਰਾਮ ਅਰੋੜਾ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਾਨਯੋਗ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਇਹ ਜਿਹੜੀ ਸਟੇਟਮੈਂਟ ਇਨ੍ਹਾਂ ਨੇ ਸਦਨ ਦੀ ਮੇਜ਼ ਤੇ ਰੱਖੀ ਹੈ, ਉਸ ਵਿਚ ਘਾਟਾ ਬਹੁਤ ਜ਼ਿਆਦਾ ਹੈ। ਕੀ ਉਹ ਇਸ ਘਾਟੇ ਦੀ ਜਾਂਚ ਕਰਨ ਲਈ ਹਾਉਸ ਦੇ ਮੈਂਬਰਾਂ ਦੀ ਕੋਈ ਕਮੇਟੀ ਮੁਕੱਰਰ ਕਰਨਗੇ ਕਿ ਇਹ ਘਾਟਾ ਕਿਉਂ ਪੈਂਦਾ ਹੈ ਤਾਕਿ ਟਰਾਂਸਪੋਰਟ ਮੁਨਾਫੇ ਵਿੱਚ ਜਾ ਸਕੇ ?

**ਰਾਜ ਮੰਤਰੀ, ਲੋਕ ਸੰਪਰਕ ਅਤੇ ਸੂਚਨਾ** : ਸਪੀਕਰ ਸਾਹਿਬ, ਪਿਛਲੇ ਸਮੇਂ ਵਿੱਚ ਪੰਜਾਬ ਰੋਡਵੇਜ਼ ਅਤੇ ਪੀ.ਆਰ. ਟੀ.ਸੀ. ਨੂੰ ਘਾਟਾ ਬਹੁਤ ਜ਼ਿਆਦਾ ਰਿਹਾ ਹੈ। ਇਸ ਦੇ ਬਹੁਤ ਸਾਰੇ ਕਾਰਣ ਹਨ। ਇਕ ਕਾਰਣ ਮਿਸ-ਮੈਨੇਜਮੈਂਟ ਵੀ ਹੈ। ਜੇ ਸੇਵਾ ਰਾਮ ਜੀ ਕੋਈ ਚੰਗਾ ਸੁਝਾਓ ਦੇਣ ਤਾਂ ਸਰਕਾਰ ਉਸ ਤੇ ਵਿਚਾਰ ਕਰਨ ਲਈ ਤਿਆਰ ਹੈ।

**ਸ਼੍ਰੀ ਸੇਵਾ ਰਾਮ ਅਰੋੜਾ** : ਸਪੀਕਰ ਸਾਹਿਬ, ਮੈਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਏਡੇ ਵੱਡੇ ਘਾਟੇ ਦਾ ਇਕ ਇਹ ਵੀ ਕਾਰਣ ਨਹੀਂ ਕਿ ਸਾਡੀਆਂ ਬੱਸਾਂ ਦਾ ਟਾਈਮ-ਟੇਬਲ ਠੀਕ ਨਹੀਂ ਹੈ। ਜਦੋਂ ਦੂਜੀਆਂ ਪ੍ਰਾਈਵੇਟ ਬੱਸਾਂ ਸਵਾਰੀਆਂ ਲੈ ਕੇ ਚਲੀਆਂ ਜਾਂਦੀਆਂ ਹਨ ਤਾਂ ਸਾਡੀ ਬੱਸ ਉਸ ਵੇਲੇ ਚਲਦੀ ਹੈ।

**ਰਾਜ ਮੰਤਰੀ** : ਸਰ, ਮੈਂ ਪਹਿਲਾਂ ਹੀ ਬੇਨਤੀ ਕੀਤੀ ਹੈ ਕਿ ਘਾਟੇ ਦੇ ਬਹੁਤ ਸਾਰੇ ਕਾਰਣ ਹਨ। ਜਿਨ੍ਹਾਂ ਕਾਰਣਾਂ ਕਰਕੇ ਰੋਡਵੇਜ਼ ਨੂੰ ਪਿਛਲੇ ਸਮੇਂ ਵਿੱਚ ਘਾਟਾ ਪਿਆ ਹੈ, ਉਨ੍ਹਾਂ ਵਿਚੋਂ ਮਿਸ-ਮੈਨੇਜਮੈਂਟ ਵੀ ਇਕ ਹੈ। ਵੈਸੇ ਟਾਈਮ-ਟੇਬਲ ਬਾਰੇ ਵੀ ਅਸੀਂ ਇਨਕੁਆਇਰੀ ਕਰਵਾ ਕੇ ਦੇਖ ਲਵਾਂਗੇ ਕਿ ਆਇਆ ਇਸ ਕਾਰਣ ਘਾਟਾ ਨਹੀਂ ਪਿਆ।

**ਸਰਦਾਰ ਬਲਵਿੰਦਰ ਸਿੰਘ ਭੂੰਦੜ** : ਸਪੀਕਰ ਸਾਹਿਬ, ਇਹ ਜੋ ਮਿਸ-ਮੈਨੇਜਮੈਂਟ ਦੇ ਕਾਰਣ ਏਡਾ ਵੱਡਾ ਘਾਟਾ ਪਿਆ ਹੈ ਅਤੇ ਜਿਸ ਦਾ ਅਸਰ ਸਟੇਟ ਤੇ ਅਤੇ ਸਟੇਟ ਬਜਟ ਤੇ ਪੈਂਦਾ ਹੈ, ਉਸ ਨੂੰ ਠੀਕ ਕਰਨ ਲਈ ਕੀ ਇਹ ਐਸਾ ਕਰਨਗੇ ਕਿ ਜਿਹੜੇ ਜੀ.ਐਮ. ਰੋਡਵੇਜ਼ ਲਗਾਏ ਜਾਂਦੇ ਹਨ, ਉਹ 3 ਸਾਲ ਲਈ ਲਗਾਏ ਜਾਂਦੇ ਹਨ, ਇਹ ਉਨ੍ਹਾਂ ਦੀ ਟੈਨਿਓਰ ਵਿੱਚ ਵਾਧਾ ਕਰਨ ਜੇ ਉਹ ਚੰਗਾ ਕੰਮ ਕਰਦੇ ਹਨ ਅਤੇ ਜੇ ਉਹ ਕੋਈ ਕੁਤਾਹੀ ਕਰਦੇ ਹਨ ਤਾਂ ਇਸ ਗੱਲ ਦੀ ਉਨ੍ਹਾਂ ਨੂੰ ਸਜ਼ਾ ਦੇਣ ਤਾਂ ਇਸ ਗੱਲ ਦਾ ਫਾਇਦਾ ਹੋ ਸਕਦਾ ਹੈ।

**ਰਾਜ ਮੰਤਰੀ** : ਸਪੀਕਰ ਸਾਹਿਬ, ਇਹ ਸੁਝਾਓ ਬਹੁਤ ਚੰਗਾ ਹੈ। ਸਰਕਾਰ ਇਸ ਤੇ ਵਿਚਾਰ ਕਰ ਲਵੇਗੀ।

**ਸ਼੍ਰੀ ਓਮ ਪ੍ਰਕਾਸ਼ ਗੁਪਤਾ** : ਸਪੀਕਰ ਸਾਹਿਬ, ਕੀ ਵਜ਼ੀਰ ਸਾਹਿਬ ਇਹ ਦੱਸਣ ਦੀ ਖੇਚਲ ਕਰਨਗੇ ਕਿ ਇਹ ਜਿਹੜਾ ਏਨਾ ਵੱਡਾ ਘਾਟਾ ਪੈਂਦਾ ਹੈ ਇਸ ਦਾ ਕਾਰਣ ਇਹ ਤਾਂ ਨਹੀਂ ਹੈ ਕਿ ਜਿਹੜੀ ਨੈਸ਼ਨੇਲਾਈਜ਼ੇਸ਼ਨ ਆਫ ਟਰਾਂਸਪੋਰਟ ਹੈ, ਉਹ 40% ਹੈ, ਜਿਹੜੀ ਕਿ ਥੋੜ੍ਹੀ ਹੈ। ਇਹ ਟਰਾਂਸਪੋਰਟਰਜ਼ ਦੀ ਲਾਬੀ ਜਿਹੜੀ ਹੈ, ਇਹ ਸਾਡੇ ਵੇਲੇ ਵੀ ਬਹੁਤ ਤਗੜੀ ਸੀ ਅਤੇ ਇਸ ਵੇਲੇ ਵੀ ਬੜੀ ਤਗੜੀ ਹੈ। ਕੀ ਸਾਰੀ ਟਰਾਂਸਪੋਰਟ ਦੀ ਹੀ ਨੈਸ਼ਨੇਲਾਈਜ਼ੇਸ਼ਨ ਨਹੀਂ ਹੋ ਸਕਦੀ ?

**ਰਾਜ ਮੰਤਰੀ** : ਸਪੀਕਰ ਸਾਹਿਬ, ਇਹ ਪਾਲਿਸੀ ਮੈਟਰ ਹੈ। ਇਸ ਦਾ ਇਹ ਨਵਾਂ ਸਵਾਲ ਦੇ ਦੇਣ, ਅਸੀਂ ਜਵਾਬ ਦੇ ਦੇਵਾਂਗੇ।

**ਸਰਦਾਰ ਕਰਨੈਲ ਸਿੰਘ ਡੋਡ** : ਸਪੀਕਰ ਸਾਹਿਬ, ਮੈਂ ਇਨ੍ਹਾਂ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਇਹ ਦੋ ਕਾਰਪੋਰੇਸ਼ਨਾਂ ਕਦੇ ਮੁਨਾਫੇ ਵਿੱਚ ਵੀ ਰਹੀਆਂ ਹਨ ?

**ਰਾਜ ਮੰਤਰੀ** : ਸਪੀਕਰ ਸਾਹਿਬ, ਇਹ ਘਾਟੇ ਵਿੱਚ ਹੀ ਰਹਿੰਦੀਆਂ ਜਾਪਦੀਆਂ ਹਨ।

**ਸਰਦਾਰ ਹਰਦਿਆਲ ਸਿੰਘ ਰਾਜਲਾ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਇਹ ਜਿਹੜੀਆਂ ਬੱਸਾਂ ਹਨ, ਇਹ ਚਾਹੇ ਮਨੋਪਲੀ ਤੇ ਹੀ ਕਰ ਲਈਆਂ ਜਾਣ ਅਤੇ

ਚਾਹੇ ਕਿਸੇ ਹੋਰ ਤਰ੍ਹਾਂ ਪਰ ਇਨ੍ਹਾਂ ਦੀ ਸਹੂਲਤ ਤਾਂ ਲੋਕਾਂ ਨੂੰ ਮਿਲਣੀ ਹੀ ਚਾਹੀਦੀ ਹੈ। ਤੁਸੀਂ ਸਮਾਣੇ ਜਾ ਕੇ ਦੇਖ ਲਓ, ਉਥੇ ਸਮਾਣਾ-ਪਟਿਆਲਾ ਵਿੱਚ ਮਨੋਪਲੀ ਰੂਟ ਹੈ ਅਤੇ ਬੱਸ ਆਉਂਦੀ ਹੀ ਨਹੀਂ ਅਤੇ ਕਦੇ ਵਕਤ ਸਿਰ ਨਹੀਂ ਆਉਂਦੀ।

**ਸ੍ਰੀ ਸਪੀਕਰ :** ਰਾਜਲਾ ਸਾਹਿਬ, ਤੁਹਾਨੂੰ ਸਵਾਲ ਕਰਨਾ ਚਾਹੀਦਾ ਹੈ।

## Doaba Cooperative Sugar Mills, Nawanshahr

*144. **Sardar Dilbagh Singh :** Will the Chief Minister be pleased to state:—

(a) the year-wise recovery of the Doaba Cooperative Sugar Mills, Nawanshahr for the years 1983-84, 1984-85 and 1985-86;

(b) whether the recovery of the said sugar mills for the year 1985-86 was less or more than the previous years; if the recovery was less, the reasons therefor ?

**ਸਰਦਾਰ ਸੁਰਜੀਤ ਸਿੰਘ ਬਰਨਾਲਾ :** (ੳ) ਦੀ ਦੁਆਬਾ ਕੋਆਪ੍ਰੇਟਿਵ ਸ਼ੂਗਰ ਮਿਲ ਲਿਮਟਿਡ, ਨਵਾਂ ਸ਼ਹਿਰ ਦੀ ਸਾਲ 1983–84, 1984–85 ਅਤੇ 1985–86 ਦੀ ਖੰਡ ਦੀ ਵਸੂਲੀ ਹੇਠ ਲਿਖੇ ਅਨੁਸਾਰ ਹੈ :—

| ਸਾਲ | | ਵਸੂਲੀ ਪ੍ਰਤੀਸ਼ਤ |
|---|---|---|
| 1983–84 | ... | 10.87 % |
| 1984–85 | ... | 10.87 % |
| 1986–86 (24–2–86 ਤਕ) | ... | 9.67 % |

(ਅ) ਇਸ ਮਿਲ ਦੀ ਸਾਲ 1985–86 ਦੀ ਖੰਡ ਦੀ ਵਸੂਲੀ ਪਿਛਲੇ ਸਾਲਾਂ ਨਾਲੋਂ ਘੱਟ ਹੈ। ਇਸ ਦੇ ਹੇਠ ਲਿਖੇ ਕਾਰਨ ਹਨ :—

1. ਗੰਨੇ ਦੀ ਫਸਲ ਤੇ ਪੈਰੀਲੇ ਦੀ ਬੀਮਾਰੀ ਦੇ ਅਚਾਨਕ ਹਮਲੇ ਕਾਰਨ ਅਸਰ ਪਿਆ ਅਤੇ ਵਸੂਲੀ 10.87 ਤੋਂ ਘੱਟ ਕੇ 9.67 ਰਹਿ ਗਈ। ਬਿਮਾਰੀ ਦੀ ਰੋਕਥਾਮ ਲਈ ਉਚੇਚੇ ਕਦਮ ਚੁੱਕੇ ਗਏ। ਹਵਾਈ ਜਹਾਜ਼ ਰਾਹੀਂ ਦਵਾਈਆਂ ਦੇ ਛਿੜਕਾ ਦਾ ਪ੍ਰਬੰਧ ਕੀਤਾ ਗਿਆ।
2. ਮਹੀਨਾ ਅਗਸਤ ਅਤੇ ਸਤੰਬਰ 1985 ਵਿਚ ਭਾਰੀ ਵਰਖਾ ਕਾਰਨ ਹੜ ਆਏ ਅਤੇ ਗੰਨੇ ਦੀ ਫਸਲ ਨੂੰ ਜ਼ਮੀਨ ਵਿਚ ਖੁਰਾਕੀ ਤੱਤ ਘੱਟਣ ਨਾਲ ਹਾਨੀ ਹੋਈ।

**ਸਰਦਾਰ ਦਿਲਬਾਗ ਸਿੰਘ :** ਮੈਂ ਚੀਫ ਮਨਿਸਟਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਪੰਜਾਬ ਦੀਆਂ ਜਿਹੜੀਆਂ ਦੂਸਰੀਆਂ ਸ਼ੂਗਰ ਮਿੱਲਾਂ ਹਨ, ਕੀ ਉਨ੍ਹਾਂ ਵਿਚ ਵੀ ਇਸੇ ਤਰ੍ਹਾਂ ਰਿਕਵਰੀ ਘਟੀ ਹੈ ?

**ਮੁੱਖ ਮੰਤਰੀ :** ਉਨ੍ਹਾਂ ਵਿਚ ਵੀ ਇਸੇ ਹਿਸਾਬ ਨਾਲ ਘਟੀ ਹੈ। ਮੋਰਿੰਡਾ ਕੋਆਪ੍ਰੇਟਿਵ ਸ਼ੂਗਰ ਮਿੱਲ ਦੀ 1983-84 ਵਿਚ 10.38 % ਸੀ, 1985-86 ਵਿਚ ਇਹ 9.69 % ਰਹਿ ਗਈ ਹੈ। ਇਸੇ

[ਮੁੱਖ ਮੰਤਰੀ]

ਤਰ੍ਹਾਂ ਜਨਤਾ ਕੋਆਪ੍ਰੇਟਿਵ ਸ਼ੂਗਰ ਮਿੱਲ, ਭੋਗਪੁਰ ਦੀ ਰਿਕਵਰੀ 1983-84 ਵਿਚ 10.56% ਸੀ 1984-85 ਵਿਚ 10.51%। ਇਹ 1985-86 ਵਿਚ ਘਟ ਕੇ 9.58% ਰਹਿ ਗਈ ਹੈ। ਇਸੇ ਤਰ੍ਹਾਂ ਗੁਰਦਾਸਪੁਰ ਸ਼ੂਗਰ ਮਿੱਲ ਦੀ ਰਿਕਵਰੀ 1983-84 ਵਿਚ 11.02% ਸੀ, 1984-85 ਵਿਚ 10.95% ਸੀ, ਹੁਣ ਇਹ ਘਟ ਕੇ 9.86% ਰਹਿ ਗਈ ਹੈ। ਇਸੇ ਤਰ੍ਹਾਂ ਜ਼ੀਰਾ ਸ਼ੂਗਰ ਮਿਲ ਦਾ ਕੇਸ ਹੈ। ਇਥੇ 1984-85 ਵਿਚ 10.12% ਸੀ ਜਿਹੜੀ ਕਿ 1985-86 ਵਿਚ ਘਟ ਕੇ 9.37% ਰਹਿ ਗਈ ਹੈ। ਫਗਵਾੜਾ ਸ਼ੂਗਰ ਮਿੱਲ ਵਿਚ ਰਿਕਵਰੀ 1984-85 ਵਿਚ 10.40% ਸੀ, ਇਸ ਸਾਲ ਇਹ 9.67% ਰਹਿ ਗਈ ਹੈ।

**ਸਰਦਾਰ ਦਿਲਬਾਗ ਸਿੰਘ:** ਇਹ ਜਿਹੜੀ ਫਲੱਡ ਵਾਲੀ ਅਤੇ ਫਸਲ ਦੀ ਬੀਮਾਰੀ ਵਾਲੀ ਗੱਲ ਹੈ, ਇਹ ਸਿਰਫ ਬਹਾਨਾ ਹੈ। ਅਸਲ ਵਿਚ ਇਹ ਰਿਕਵਰੀ ਮਿਸਮੈਨੇਜਮੈਂਟ ਅਤੇ ਕੁਰੱਪਸ਼ਨ ਕਰਕੇ ਘਟੀ ਹੈ। ਇਸ ਬਾਰੇ ਕੀ ਚੀਫ ਮਨਿਸਟਰ ਸਾਹਿਬ ਕੋਈ ਇਨਕੁਆਇਰੀ ਕਰਾਉਣਗੇ ?

**ਮੁੱਖ ਮੰਤਰੀ:** ਸਪੀਕਰ ਸਾਹਿਬ, ਇਹ ਤਾਂ ਇਕ ਮਿੱਲ ਦੀ ਗੱਲ ਕਰਦੇ ਹਨ, ਮੈਂ ਸਾਰੀਆਂ ਮਿੱਲਾਂ ਦੀ ਪੁਜੀਸ਼ਨ ਦੱਸ ਦਿੱਤੀ ਹੈ। ਇਸ ਸਾਲ ਗੰਨੇ ਦੀ ਫਸਲ ਤੇ ਪੈਰੀਲੇ ਦੀ ਬੀਮਾਰੀ ਦਾ ਬਹੁਤ ਜ਼ਿਆਦਾ ਅਸਰ ਪਿਆ ਹੈ, ਦਵਾਈਆਂ ਵੀ ਛਿੜਕੀਆਂ ਗਈਆਂ ਪਰ ਜ਼ਿਆਦਾ ਫਾਇਦਾ ਨਹੀਂ ਹੋ ਸਕਿਆ। ਇਸੇ ਤਰ੍ਹਾਂ ਫਲੱਡਜ਼ ਕਰਕੇ ਵੀ ਕਾਫੀ ਨੁਕਸਾਨ ਹੋਇਆ।

---

## Utilisation of River Water in the State

*230. **Sardar Kirpal Singh (Amritsar)** (Put by Sardar Karnail Singh Doad) :Will the Chief Minister be pleased to state whether in the undivided Punjab State Ch. Lehri Singh, the then Irrigation Minister, has formulated some plan in respect of utilisation of River Waters in the State; if so, the details thereof :

**ਸਰਦਾਰ ਸੁਰਜੀਤ ਸਿੰਘ ਬਰਨਾਲਾ** : ਹਾਂ ਜੀ । ਸਾਲ 1954 ਵਿਚ ਜਦੋਂ ਚੌਧਰੀ ਲਹਿਰੀ ਸਿੰਘ ਸਿੰਚਾਈ ਤੇ ਬਿਜਲੀ ਮੰਤਰੀ ਸਨ, ਪੰਜਾਬ ਸਰਕਾਰ ਨੇ ਰਾਵੀ-ਬਿਆਸ ਦੇ ਪਾਣੀਆਂ ਦੀ ਵਰਤੋਂ ਲਈ ਜੋ ਕਿ ਬਟਵਾਰੇ ਵੇਲੇ ਦੀ ਵਰਤੋਂ ਤੋਂ ਫਾਲਤੂ ਸੀ, ਸਾਬਕਾ ਪੰਜਾਬ ਵਿਚ ਹੇਠ ਲਿਖੇ ਰਕਬੇ ਵਿਚ ਯੋਜਨਾ ਬਣਾਈ ਗਈ ਸੀ :—

| | | |
|---|---|---|
| (1) | ਅਪਰ ਬਾਰੀ ਦੁਆਬ ਕੈਨਾਲ ਟਰੈਕਟ | 1.69 ਐਮ.ਏ.ਐਫ. |
| (2) | ਚਕ ਅੰਧੇਰ ਟਰੈਕਟ | 0.24 ਐਮ.ਏ.ਐਫ. |
| (3) | ਰਾਵੀ-ਬਿਆਸ ਦਾ ਬੇਟ ਏਰੀਆ | 0.23 ਐਮ.ਏ.ਐਫ. |
| (4) | ਸ਼ਾਹ ਨਹਿਰ | 0.79 ਐਮ.ਏ.ਐਫ. |
| (5) | ਈਸਟਰਨ ਕੈਨਾਲ | 0.21 ਐਮ.ਏ.ਐਫ. |
| (6) | ਸਰਹਿੰਦ ਫੀਡਰ | 2.79 ਐਮ.ਏ.ਐਫ. |

**ਸਰਦਾਰ ਕਰਨੈਲ ਸਿੰਘ ਡੋਡ**: ਲੜੀ ਨੰ: 1 ਤੋਂ 6 ਤੱਕ ਜੋ ਵੇਰਵਾ ਦੱਸਿਆ ਗਿਆ ਹੈ, ਉਸ ਦਾ ਜੋੜ 5.95 ਐਮ. ਏ. ਐਫ. ਬਣਦਾ ਹੈ। ਕੀ ਮੁੱਖ ਮੰਤਰੀ ਸਾਹਿਬ ਦੱਸਣਗੇ ਕਿ ਇਹ ਸਾਰੇ ਏਰੀਏ ਜਿਹੜੇ ਦੱਸੇ ਗਏ ਹਨ, ਕੀ ਇਹ ਸਾਰੇ ਮੌਜੂਦਾ ਪੰਜਾਬ ਵਿਚ ਹਨ ?

**ਮੁੱਖ ਮੰਤਰੀ**: ਇਸ ਵਿੱਚ ਪੈਪਸੂ ਵਾਲਾ ਨਹੀਂ ਸੀ ਦਿੱਤਾ। ਪੈਪਸੂ ਦਾ ਜੋੜ ਅੱਗੇ ਆਉਣਾ ਸੀ। ਉਪਰ ਜੋ ਵੇਰਵਾ ਦਿੱਤਾ ਗਿਆ ਹੈ, ਉਸ ਵਿਚ ਸ਼ਾਮਲ ਸਾਰਾ ਏਰੀਆ ਮੌਜੂਦਾ ਪੰਜਾਬ ਵਿਚ ਸੀ। ਫਿਰ 1961 ਵਿਚ ਜਦੋਂ ਚੌਧਰੀ ਰਣਬੀਰ ਸਿੰਘ ਇਰੀਗੇਸ਼ਨ ਐਂਡ ਪਾਵਰ ਮਨਿਸਟਰ ਸਨ, ਇਨ੍ਹਾਂ ਪਾਣੀਆਂ ਨੂੰ ਹੇਠ ਲਿਖੇ ਅਨੁਸਾਰ ਇਸਤੇਮਾਲ ਕਰਨ ਦਾ ਫੈਸਲਾ ਕੀਤਾ ਗਿਆ :—

| | | | |
|---|---|---|---|
| 1. | ਐਕਸਟੈਨਸ਼ਨ ਆਫ ਇਰੀਗੇਸ਼ਨ ਇਨ ਯੂ. ਬੀ. ਡੀ. ਸੀ. ਟਰੈਕਟ | ... | 1.835 ਐਮ. ਏ. ਐਫ. |
| 2. | ਚਕੰਦਰ ਟਰੈਕਟ | .. | 0.163 „ |
| 3. | ਈਸਟਰਨ ਕੈਨਾਲ | ... | 0.232 „ |
| 4. | ਮਖੂ ਕੈਨਾਲ | ... | 0.163 „ |
| 5. | ਐਕਸਟੈਨਸ਼ਨ ਐਂਡ ਇੰਪਰੂਵਮੈਂਟ ਆਫ ਇਰੀਗੇਸ਼ਨ ਆਨ ਭਾਖੜਾ ਐਂਡ ਸਰਹਿੰਦ ਕੈਨਾਲ ਏਰੀਆ | ... | 4.201 „ |
| 6. | ਗੁੜਗਾਓਂ ਕੈਨਾਲ | ... | 0.307 „ |
| 7. | ਸੋਹਣਾ ਲਿਫਟ ਸਕੀਮ | ... | 0.133 „ |
| 8. | ਵੈਸਟਰਨ ਯਮਨਾ ਕੈਨਾਲ | ... | 0.104 „ |
| 9. | ਦਿੱਲੀ ਵਾਟਰ ਸਪਲਾਈ | ... | 0.119 „ |

ਇਸ ਦੇ ਵਿਚੋਂ ਹਰਿਆਣੇ ਦਾ ਹਿੱਸਾ 1.9 ਐਮ. ਏ. ਐਫ. ਬਣਦਾ ਹੈ। ਇਹ ਸਾਰਾ ਜੋੜ 7.257 ਐਮ. ਏ. ਐਫ. ਬਣਦਾ ਹੈ।

**ਸਰਦਾਰ ਕਰਨੈਲ ਸਿੰਘ ਡੋਡ**: ਇਹ ਦੋਨੋਂ ਵਜ਼ੀਰ ਹਰਿਆਣੇ ਨਾਲ ਸਬੰਧ ਰਖਦੇ ਸਨ। 1970 ਵਿਚ ਜਦੋਂ ਸ਼੍ਰੀਮਤੀ ਇੰਦਰਾ ਗਾਂਧੀ ਨੇ ਅਵਾਰਡ ਦਿੱਤਾ ਸੀ, ਉਦੋਂ ਕੀ ਇਹ ਤੱਥ ਉਨ੍ਹਾਂ ਦੇ ਸਾਹਮਣੇ ਲਿਆਂਦਾ ਗਿਆ ਸੀ ?

**ਮੁੱਖ ਮੰਤਰੀ**: ਇਹ ਦੋਨੋਂ ਵਜ਼ੀਰ ਹਰਿਆਣੇ ਨਾਲ ਸਬੰਧ ਰਖਦੇ ਸਨ ਲੇਕਿਨ ਇਹ ਵਜ਼ੀਰ ਉਸ ਵਕਤ ਸਨ ਜਦੋਂ ਪੰਜਾਬ ਇਕੱਠਾ ਸੀ। ਇਹ ਸਾਂਝੇ ਪੰਜਾਬ ਦੇ ਵਜ਼ੀਰ ਸਨ। ਜੋ ਬਾਦ ਦਾ ਅਵਾਰਡ ਹੋਇਆ 1976 ਵਿਚ, ਉਸ ਵਿਚ ਪਾਣੀਆਂ ਦੀ ਵੰਡ ਹੋਰ ਢੰਗ ਨਾਲ ਕੀਤੀ ਗਈ। ਉਸ ਵਿਚ ਹਰਿਆਣੇ ਨੂੰ 3.5 ਐਮ. ਏ. ਐਫ. ਹਿੱਸਾ ਦੇ ਦਿੱਤਾ ਗਿਆ। ਇਸੇ ਤਰ੍ਹਾਂ 1981 ਦੇ ਵਿਚ ਜਦੋਂ ਵੰਡ ਕੀਤੀ ਗਈ, ਉਸ ਵਕਤ ਵੀ ਹਰਿਆਣੇ ਨੂੰ 3.5 ਐਮ. ਏ. ਐਫ. ਅਤੇ ਪੰਜਾਬ ਨੂੰ 4.22 ਐਮ. ਏ. ਐਫ. ਹਿੱਸਾ ਦਿੱਤਾ ਗਿਆ।

**ਸਰਦਾਰ ਦਲੀਪ ਸਿੰਘ ਪਾਂਧੀ**: ਸਪੀਕਰ ਸਾਹਿਬ, ਜਿਹੜਾ ਨਵਾਂ ਵਾਟਰ ਕਮਿਸ਼ਨ ਬਣਾਉਣਾ ਹੈ, ਉਸ ਵਿਚ ਰਾਜਸਥਾਨ ਨੂੰ ਵੀ ਸ਼ਾਇਦ ਪਾਣੀ ਜਾਂਦਾ ਹੈ। ਕੀ ਸਾਡੀ ਸਰਕਾਰ ਸੈਂਟਰਲ ਸਰਕਾਰ ਨੂੰ ਅਪਰੋਚ ਕਰਕੇ ਕਮਿਸ਼ਨ ਜਲਦੀ ਸਥਾਪਤ ਕਰਨ ਬਾਰੇ ਕੋਈ ਉਪਰਾਲਾ ਕਰਵਾਏਗੀ ਤਾਂ ਜੋ ਇਨ੍ਹਾਂ ਸਾਰੀਆਂ ਚੀਜ਼ਾਂ ਦਾ ਫੈਸਲਾ ਜਲਦੀ ਤੋਂ ਜਲਦੀ ਹੋ ਸਕੇ ?

**ਮੁੱਖ ਮੰਤਰੀ**: ਇਹ ਸਵਾਲ ਇਸ ਵਿਚੋਂ ਅਰਾਈਜ਼ ਨਹੀਂ ਹੁੰਦਾ ਹੈ। ਇਸ ਦਾ ਜਵਾਬ ਜੇ ਦੇਣਾ ਹੋਵੇ ਤਾਂ ਬਹੁਤ ਲੰਮਾ ਹੋ ਜਾਵੇਗਾ।

---

## Passenger Transport to the Villages

***238. Sardar Sant Singh Gill :** Will the Chief Minister be pleased to state whether the Government has any proposal under its consideration to provide passenger transport to all the villages in rural areas in the State; if so, the steps taken or proposed to be taken for the purpose?

**ਸਰਦਾਰ ਨੱਥਾ ਸਿੰਘ ਦਾਲਮ** (ਰਾਜ ਮੰਤਰੀ, ਲੋਕ ਸੰਪਰਕ ਤੇ ਸੂਚਨਾ) : ਸਰਕਾਰ ਦੀ ਇਹ ਕੋਸ਼ਿਸ਼ ਹੈ ਕਿ ਰਾਜ ਦੇ ਸਾਰੇ ਪੇਂਡੂ ਖੇਤਰਾਂ ਵਿਚ ਲੋਕਾਂ ਨੂੰ ਪੈਸੰਜਰ ਟਰਾਂਸਪੋਰਟ ਮੁਹੱਇਆ ਕੀਤੀ ਜਾਵੇ। ਰਾਜ ਵਿਚ ਮਿੰਨੀ ਬੱਸ ਸਕੀਮ ਪ੍ਰਚਲਤ ਕੀਤੀ ਗਈ ਹੈ ਤਾਂ ਜੋ ਪੇਂਡੂ ਖੇਤਰਾਂ ਵਿਚ ਜਿਥੇ ਮੋਟਰਾਂ ਚੱਲਣ ਯੋਗ ਸੜਕਾਂ ਹਨ, ਬੱਸ ਸੇਵਾ ਚਾਲੂ ਕੀਤੀ ਜਾਵੇ। ਇਸ ਤੋਂ ਇਲਾਵਾ 16 ਕਿਲੋਮੀਟਰ ਫਾਸਲੇ ਤਕ ਨੇੜੇ ਦੇ ਪਿੰਡਾਂ ਨੂੰ ਜਾਣ ਲਈ ਥ੍ਰੀ-ਵੀਲਰ ਪੈਸੰਜਰ ਟੈਂਪੂਆਂ ਨੂੰ ਵੀ ਪਰਮਿਟ ਦਿਤੇ ਜਾਂਦੇ ਹਨ।

**ਸਰਦਾਰ ਸੰਤ ਸਿੰਘ ਗਿੱਲ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਬਾਬਾ ਬਕਾਲਾ ਸਬ-ਡਿਵੀਜ਼ਨ ਦੇ ਪਿੰਡਾਂ ਵਿਚੋਂ ਇਕ ਸੜਕ 25 ਕਿਲੋਮੀਟਰ ਲੰਮੀ ਹੈ ਜਿਸ ਵਿਚ ਇਕ ਬਲਾਕ ਹੈਡਕਵਾਟਰ ਵੀ ਹੈ, ਪਰ ਉਸ ਸੜਕ ਤੇ ਅਜੇ ਤੱਕ ਕੋਈ ਵੀ ਬੱਸ ਸੇਵਾ ਚਾਲੂ ਨਹੀਂ ਕੀਤੀ ਗਈ। ਇਸੇ ਤਰ੍ਹਾਂ ਅੰਮ੍ਰਿਤਸਰ ਤੋਂ ਸ਼ੇਰੋਂ 35 ਕਿਲੋਮੀਟਰ ਲੰਮੀ ਸੜਕ ਤੇ ਪਹਿਲਾਂ ਬੱਸ ਸੇਵਾ ਚਲਦੀ ਸੀ, ਹੁਣ ਉਹ ਬੰਦ ਕਰ ਦਿੱਤੀ ਗਈ ਹੈ। ਕੀ ਉਸਨੂੰ ਦੁਬਾਰਾ ਚਾਲੂ ਕਰਨ ਦਾ ਕੋਈ ਪ੍ਰਬੰਧ ਕਰਨਗੇ ?

**ਰਾਜ ਮੰਤਰੀ, ਲੋਕ ਸੰਪਰਕ ਅਤੇ ਸੂਚਨਾ**: ਸਪੀਕਰ ਸਾਹਿਬ, ਬੱਸਾਂ ਦੀ ਬੜੀ ਘਾਟ ਹੈ। ਫੰਡਜ਼ ਦੀ ਕਮੀ ਕਰਕੇ ਬੱਸਾਂ ਪੂਰੀਆਂ ਨਹੀਂ ਕੀਤੀਆਂ ਜਾ ਸਕਦੀਆਂ। ਜੇ ਬੱਸਾਂ ਅਵੇਲੇਬਲ ਹੋਣ ਤਾਂ ਅਸੀਂ ਜ਼ਰੂਰ ਇਨ੍ਹਾਂ ਰੋਡਜ਼ ਤੇ ਬੱਸਾਂ ਚਾਲੂ ਕਰ ਦਿਆਂਗੇ।

**Mr. Speaker**: Questions Hour is over.

---

## UNSTARRED QUESTIONS AND ANSWERS

### Laying of Sewerage in Selected Villages

**50. Shri Hari Mittar Hans :** Will the Minister for Agriculture and Forests be pleased to state whether the Government has formulated any plan to lay sewerage in the selected villages in the State; if so, the amount earmarked for this purpose under the plan and the steps being taken to utilize that amount?

**ਕੈਪਟਨ ਅਮਰਿੰਦਰ ਸਿੰਘ** : ਨਹੀਂ ਜੀ।

**Subash Nagar Mohalla of Hoshiarpur City**

**51. Shri Hari Mittar Hans :** Will the Chief Minister be pleased to state:—

(a) whether Subash Nagar Mohalla of Hoshiarpur City has been declared as low lying area and a slum of the city;

(b) the amount sanctioned by the Government for laying sewerage there;

(c) the amount utilised in constructing sewerage so far;

(d) the details of the steps being taken to lay sewerage in this Mohalla ?

**ਸਰਦਾਰ ਸੁਰਜੀਤ ਸਿੰਘ ਬਰਨਾਲਾ :** (ੳ) ਨਹੀਂ ਜੀ

(ਅ) ਪੰਜਾਬ ਸਰਕਾਰ ਨਗਰ ਪਾਲਕਾਵਾਂ ਨੂੰ ਪੂਰੇ ਸ਼ਹਿਰ ਵਿਖੇ ਨਾ ਕਿ ਕਿਸੇ ਖਾਸ ਮੁਹੱਲੇ ਲਈ ਵਾਟਰ ਸਪਲਾਈ ਅਤੇ ਸੀਵਰੇਜ ਦੇ ਕੰਮਾਂ ਦੇ ਨਿਰਮਾਣ ਲਈ ਕਰਜ਼ੇ ਪ੍ਰਦਾਨ ਕਰਦੀ ਹੈ । ਸਾਲ 1985-86 ਦੌਰਾਨ ਪੰਜਾਬ ਸਰਕਾਰ ਵਲੋਂ ਨਗਰਪਾਲਕਾ, ਹੁਸ਼ਿਆਰਪੁਰ ਨੂੰ ਕੇਵਲ ਸੀਵਰੇਜ ਦੇ ਕੰਮਾਂ ਲਈ 10 ਲੱਖ ਰੁਪਏ ਦਾ ਕਰਜ਼ਾ ਮਨਜ਼ੂਰ ਕੀਤਾ ਹੈ ।

(ੲ) ਫਰਵਰੀ, 1986 ਤੱਕ ਸੁਭਾਸ਼ ਨਗਰ ਦੇ ਮੁਹੱਲਾ ਟਿੱਬਾ ਸਾਹਿਬ ਆਦਿ ਵਿਖੇ ਸੀਵਰੇਜ ਸਕੀਮਾਂ ਦੇ ਕੰਮ ਸਬੰਧੀ 2.33 ਲੱਖ ਰੁਪਏ ਦੀ ਰਕਮ ਖਰਚ ਕੀਤੀ ਜਾ ਚੁੱਕੀ ਹੈ ।

(ਸ) ਕੰਮ ਚਲ ਰਿਹਾ ਹੈ ।

## PAPERS LAID ON THE TABLE

**Education Minister** (Sardar Sukhjinder Singh) **):** Sir, I beg to lay on the Table—

1. the Punjab Co-operative Societies (First Amendment) Rules, 1986 as required under section 85 (3) of the Punjab Co-operative Societies Act, 1961.
2. the Annual Report and Accounts of the Punjab Dairy Development Corporation Limited, Chandigarh, for the year ending 31st March, 1978 as required under section 619-A (3) of the Companies Act, 1956.
3. the Statement explaining the reasons for delay in laying the Annual Accounts and Audit Report of the Pepsu Road Transport Corporation, Patiala for the year 1984-85 as required under section 33(4) of the Road Transport Corporation Act, 1950.

## GENERAL DISCUSSION ON THE BUDGET ESTIMATES FOR THE YEAR 1986-87.

**Mr. Speaker :** Now the House will take up the general discussion on the Budget Estimates for the year 1986-87.

**ਸ੍ਰੀ ਓਮ ਪ੍ਰਕਾਸ਼ ਗੁਪਤਾ** : ਆਨ ਏ ਪੁਆਇੰਟ ਆਫ ਆਰਡਰ ਸਰ। ** ** **

**ਸ੍ਰੀ ਸਪੀਕਰ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ। Disallowed. ਹੁਣ ਬਜਟ ਐਸਟੀਮੇਟਸ 1986-87 ਤੇ ਡਿਸਕਸ਼ਨ ਹੋਏਗੀ।

**ਡਾਕਟਰ ਕੇਵਲ ਕ੍ਰਿਸ਼ਨ** (ਮੁਕੇਰੀਆਂ) : ਸਪੀਕਰ ਸਾਹਿਬ, ਅਕਾਲੀ ਸਰਕਾਰ ਵੱਲੋਂ ਪਹਿਲਾ ਬਜਟ ਪੇਸ਼ ਕੀਤਾ ਗਿਆ ਹੈ। ਸਰਦਾਰ ਬਲਵੰਤ ਸਿੰਘ ਜੀ ਬੜੇ ਮਾਹਰ ਇਕਾਨੋਮਿਸਟ ਔਰ ਪੁਰਾਣੇ ਸਿਆਸਤਦਾਨ ਹਨ ਪਰ, ਸਪੀਕਰ ਸਾਹਿਬ, ਮੈਂ ਕੁਝ ਕਾਰਣਾਂ ਕਰਕੇ ਉਸ ਨੂੰ ਬਜਟ ਨਹੀਂ ਕਹਾਂਗਾ ਔਰ ਉਸ ਨੂੰ ਕਹਾਂਗਾ :

> This is a confused statement of a confused person under tension, fear and chaos.

ਸਪੀਕਰ ਸਾਹਿਬ, ਤੁਸੀਂ ਵੀ ਦੇਖਿਆ ਹੋਵੇਗਾ ਮੈਂ ਵੀ 12-14 ਸਾਲ ਇਥੇ ਬਜਟ ਪੇਸ਼ ਹੁੰਦੇ ਦੇਖੇ ਹਨ। ਪਰ ਇਹ ਡਰਾਮਾ ਨਹੀਂ ਦੇਖਿਆ ਕਿ ਪਾਰਟ-ਏ ਤਾਂ ਛਪਿਆ ਹੋਵੇ ਔਰ ਪਾਰਟ ਬੀ ਆਫਟਰ ਥੌਟ ਹੋਵੇ ਅਤੇ ਵੱਖਰਾ (cyclostyle) ਕਰਕੇ ਬਜਟ ਦੀ ਕਾਪੀ ਦੇ ਨਾਲ ਵੱਖਰਾ ਪੇਸ਼ ਕੀਤਾ ਜਾਵੇ। ਬਹੁਤ ਬਚ ਬਚਾਕੇ ਛੁਪ ਛੁਪਾਕੇ ਟੈਕਸ ਦਾ ਮਾਮਲਾ ਹੈ ਕਿਤੇ ਲੀਕੇਜ ਨਾ ਹੋ ਜਾਵੇ ਪਰ ਲੀਕੇਜ ਹੋ ਗਈ ਸੀ। ਆਲ ਇੰਡੀਆ ਰੇਡੀਓ ਵਲੋਂ ਵੀ ਆਇਆ ਹੈ ਵੀ. ਸੀ. ਆਰ. ਚਲਾਉਣ ਤੇ (Entertainment Tax) 4,000 ਅਰਬਨ ਤੇ ਅਤੇ 3,000 ਰੂਰਲ ਤੇ ਲਗਣਾ ਹੈ। ਲੀਕੇਜ ਤਾਂ ਹੋ ਗਿਆ ਸੀ। (ਵਿਘਨ)

10.02 ਪੂਰਵ ਦੁਪਹਿਰ

(ਇਸ ਸਮੇਂ ਸ੍ਰੀ ਡਿਪਟੀ ਸਪੀਕਰ ਨੇ ਪ੍ਰਧਾਨਗੀ ਦੀ ਕੁਰਸੀ ਸੰਭਾਲੀ)

ਮੈਂ ਅਰਜ਼ ਕਰਦਾ ਹਾਂ ਕਿ ਇਸ ਹਾਊਸ ਵਿਚ ਇਸ ਤਰ੍ਹਾਂ ਦਾ ਬਜਟ ਵਖਰਾ ਸ਼ਾਇਦ ਪਹਿਲੀ ਵਾਰੀ ਪੰਜਾਬ ਦੀ ਹਿਸਟਰੀ ਵਿਚ ਵਖਰੇ ਵਖਰੇ ਟੁਕੜਿਆਂ ਵਿਚ ਪੇਸ਼ ਹੋਇਆ ਹੋਵੇ। ਮੈਂ ਸਮਝਦਾ ਹਾਂ ਕਿ ਇਹ ਜਿਹੜੀ ਚੀਜ਼ ਹੈ ਇਹ ਐਸੀ ਚੀਜ਼ ਹੈ, ਡਿਪਟੀ ਸਪੀਕਰ ਸਾਹਿਬ, ਜਿਸ ਦੇ ਲਈ ਮੈਂ ਕਹਾਂਗਾ ਕਿ ਅੱਗੇ ਨੂੰ ਕੋਈ ਬਜਟ ਵਖਰਾ ਵਖਰਾ ਨਾ ਪੇਸ਼ ਕਰਨਾ ਹੋਵੇ ਪਰ ਇਨ੍ਹਾਂ ਦਾ ਇਹ ਵੀ ਪਤਾ ਨਹੀਂ ਕਿ ਬਜਟ ਪੇਸ਼ ਕਰਕੇ ਵਾਪਸ ਵੀ ਲੈ ਲੈਣ। ਇਨ੍ਹਾਂ ਨੇ ਇਕ ਵਾਰ ਅੱਗੇ ਵੀ ਕੀਤਾ ਸੀ। ਇਨ੍ਹਾਂ ਦੇ ਇਹੋ ਜਿਹਾ ਮਨ ਵਿੱਚ ਨਾ ਹੋਵੇ। ਜੇਕਰ ਕੋਈ ਕਮੀ ਹੁੰਦੀ ਤਾਂ ਚਲੋ ਇਗਨੋਰ ਕੀਤਾ ਜਾ ਸਕਦਾ ਸੀ। ਪਰ ਡਿਪਟੀ ਸਪੀਕਰ ਸਾਹਿਬ, ਇਹ ਪਹਿਲੀ ਵਾਰੀ ਹੀ ਦੇਖਿਆ ਗਿਆ ਹੈ ਕਿ ਬਜਟ ਨੂੰ ਪਰੀਜ਼ੈਂਟ ਕਰਦੇ ਹੋਏ ਫਿਨਾਂਸ ਡਿਪਾਰਟਮੈਂਟ, ਅਕਾਊਂਟੈਂਟ ਜਨਰਲ ਪੰਜਾਬ ਅਤੇ ਪ੍ਰਿੰਟਿੰਗ ਅਤੇ ਸਟੇਸ਼ਨਰੀ ਡਿਪਾਰਟਮੈਂਟ ਦਾ ਥੈਂਕਸ ਨਾ ਕੀਤਾ ਗਿਆ ਹੋਵੇ। ਉਨ੍ਹਾਂ ਦਾ ਧੰਨਵਾਦ ਨਾ ਕੀਤਾ ਗਿਆ ਹੋਵੇ ਹਾਲਾਂ ਕਿ ਇਸ ਬਾਰੇ ਵੈਲ ਐਸਟੈਬਲਿਸ਼ਡ ਕਨਵੈਨਸ਼ਨ ਹੈ। ਡਿਪਟੀ ਸਪੀਕਰ ਸਾਹਿਬ, ਮੈਂ ਸਰਦਾਰ ਬਲਵੰਤ ਸਿੰਘ ਦਾ ਬਜਟ ਜਿਹੜਾ ਕਿ ਮਿਤੀ 6

---

**Expunged as ordered by the Chair.

ਮਾਰਚ, 1979 ਨੂੰ ਪੇਸ਼ ਕੀਤਾ ਗਿਆ ਸੀ ਉਸ ਦੀ ਅਖੀਰਲੀ ਲਾਈਨ ਪੜ੍ਹ ਕੇ ਸੁਨਾਉਣਾ ਚਾਹੁੰਦਾ ਹਾਂ। ਉਨ੍ਹਾਂ ਨੇ ਕਿਹਾ ਹੈ ਕਿ—

"Before I conclude, I would like to express my thanks and appreciation tothe Finance Secretary and other officers and staff of the Finance Department for the hard and dedicated work put in by them which has made it possible for me to present the Budget today. My thanks are also due to the Accountant General, Punjab, for his valuable assistance and to the Controller of Printing and Stationery, Chandigarh, and his staff for their unstinting co-operation in the printing of the Budget."

ਡਿਪਟੀ ਸਪੀਕਰ ਸਾਹਿਬ, ਇਹ ਬਜਟ ਦੇਖ ਲਓ ਇਸ ਦੇ ਅਖੀਰ ਵਿਚ ਉਨ੍ਹਾਂ ਨੇ ਵਰਡਜ਼ ਲਿਖੇ ਹਨ "With these words, Sir, I now present the Budget Estimates for the year 1986-87." . . . . .

ਨਾ ਕਿਸੇ ਦਾ ਥੈਂਕਸ ਕੀਤਾ ਗਿਆ ਹੈ ਨਾ ਕਿਸੇ ਦਾ ਖਿਆਲ ਰਖਿਆ ਗਿਆ ਹੈ ਜਿਨ੍ਹਾਂ ਨੇ ਐਡੀਆਂ ਐਡੀਆਂ ਕਿਤਾਬਾਂ ਛਾਪੀਆਂ, ਮਿਹਨਤ ਕੀਤੀ। ਮੈਨੂੰ ਇੰਝ ਲਗਦਾ ਹੈ ਕਿ ਜਿਸ ਤਰ੍ਹਾਂ ਇਨ੍ਹਾਂ ਦਾ ਖਿਆਲ ਹੈ ਕਿ ਫਿਨਾਂਸ ਸਕੱਤਰ ਪੰਜਾਬ ਦਾ ਨਹੀਂ ਹੈ ਔਰ ਬਾਹਰਲਾ ਹੈ ਇਸ ਲਈ ਉਸ ਦਾ ਥੈਂਕਸ ਕਰਨ ਦੀ ਲੋੜ ਨਹੀਂ ਹੈ। ਇਹ ਗੱਲ ਸਮਝ ਗਏ ਹਨ। ਜੇਕਰ ਇਹ ਗੱਲ ਹੈ ਤਾਂ ਹੋਰ ਵੀ ਖਤਰਨਾਕ ਹੈ। ਮੈਨੂੰ ਪਤਾ ਹੈ ਕਿ ਉਹ ਸਿਆਣੇ ਹਨ ਪਰ ਇਹ ਉਨ੍ਹਾਂ ਨੇ ਟੈਨਸ਼ਨ ਵਿਚ ਕੀਤਾ ਹੈ ਜਿਸ ਤਰ੍ਹਾਂ ਕਿ ਕੋਈ ਕਹਿੰਦਾ ਹੋਵੇ:—

"ਐਸਾ ਨਾ ਹੋ ਜਾਏ ਵੈਸਾ ਨਾ ਹੋ ਜਾਏ"

ਇਨ੍ਹਾਂ ਨੇ ਜੇਲ੍ਹ ਤਾਂ ਕੋਈ ਕੱਟੀ ਨਹੀਂ ਪਰ ਮਨਿਸਟਰ ਬਣ ਗਏ। ਇਨ੍ਹਾਂ ਤੇ ਐਨਾ ਪਰੈਸ਼ਰ ਪਿਆ ਕਿ ਟੈਨਸ਼ਨ ਵਿਚ ਇਹ ਬਜਟ ਪਰੀਜ਼ੈਂਟ ਨਹੀਂ ਕਰ ਸਕੇ। ਡਿਪਟੀ ਸਪੀਕਰ ਸਾਹਿਬ, ਇਹ ਤਾਂ ਐਸੀ ਸਟੇਟਮੈਂਟ ਹੈ ਹੋਰ ਤਾਂ ਹੋਰ ਜਿੰਨੀ ਰਕਮ ਰਿਸੋਰਸਿਜ਼ ਮੋਬੇਲਾਈਜ਼ੇਸ਼ਨ ਵਾਸਤੇ 39 ਕਰੋੜ ਰੁਪਏ ਕਹੀ ਹੈ ਦੇ ਨਵੇਂ ਟੈਕਸ ਲਗਾਏ ਹਨ। ਠੀਕ ਹੈ ਸਰਕਾਰ ਦੀ ਨੀਤੀ ਹੈ ਟੈਕਸ ਲਗਾਉਣ ਦੀ। ਪਰ ਮੈਂ ਜਾਣਨਾ ਚਾਹਾਂਗਾ ਕਿ ਉਨ੍ਹਾਂ ਦੀ ਤਫਸੀਲ ਇਕੱਲੀ ਇਕੱਲੀ ਆਈਟਮ ਦੀ ਦੱਸਣੀ ਚਾਹੀਦੀ ਸੀ। ਸੇਲਜ਼ ਟੈਕਸ ਨੂੰ ਵਧਾ ਦਿੱਤਾ ਗਿਆ ਹੈ, ਮੁਸਾਫਰਾਂ ਤੇ ਬੋਝ ਪਾਇਆ ਗਿਆ ਹੈ ਔਰ ਨਹਿਰੀ ਪਾਣੀ ਤੇ ਟੈਕਸ ਲਗਾਕੇ ਪੈਸਾ ਕਿੰਨਾ ਆਉਂਦਾ ਹੈ। ਇਹ ਹਵਾ ਵਿਚ ਗੱਲਾਂ ਕਰਦੇ ਹਨ। ਇਹ ਕੋਈ ਬਜਟ ਹੈ। ਡਿਪਟੀ ਸਪੀਕਰ ਸਾਹਿਬ, ਫਿਰ ਬਜਟ ਵਿਚ ਕੈਲਕੁਲੇਸ਼ਨ ਕਰਦੇ ਹੋਏ ਦਸਿਆ ਹੈ ਕਿ ਮਾਈਨਸ 2,85.54 ਕਰੋੜ ਦਾ ਘਾਟਾ ਹੈ। ਇਸ ਘਾਟੇ ਨੂੰ ਪੂਰਾ ਕਰਨ ਲਈ 39 ਕਰੋੜ ਦੇ ਟੈਕਸ ਲਗਾਕੇ ਬਾਕੀ 246 ਕਰੋੜ ਦਾ ਘਾਟਾ ਰਹਿ ਜਾਣਾ ਹੈ। ਇਹ ਰਕਮ ਕਿਥੋਂ ਆਉਣੀ ਹੈ? ਕੀ ਇਹ ਉਤੋਂ ਨੋਟਾਂ ਦੀ ਬਾਰਸ਼ ਹੋਣੀ ਹੈ? ਇਸ ਬਾਰੇ ਕੋਈ ਜ਼ਿਕਰ ਨਹੀਂ ਕੀਤਾ ਗਿਆ ਹੈ। ਇਸ ਨੂੰ ਫਿਰ ਕਿਸ ਤਰ੍ਹਾਂ ਬਜਟ ਕਿਹਾ ਜਾ ਸਕਦਾ ਹੈ। ਇਹ ਫਿਨਾਂਸ ਮਨਿਸਟਰ ਇਥੇ ਆਏ ਔਰ ਬੜੀ ਜਲਦੀ ਜਲਦੀ ਐਕਸਾਈਜ਼ ਪਾਲਿਸੀ ਦੇ ਮੁਤਾਬਿਕ ਕਹਿਣ, ਲੱਗੇ "I beg to lay Excise Policy of Punjab State."

ਉਹ ਸਟੇਟਮੈਂਟ ਆਪਣੀ ਜੇਬ ਵਿਚ ਪਾ ਕੇ ਲੈ ਗਏ ਔਰ ਹਾਊਸ ਦੀ ਟੇਬਲ ਤੇ ਨਹੀਂ ਰਖੀ ਗਈ। ਮੈਂਬਰਜ਼ ਨੂੰ ਇਹ ਸਟੇਟਮੈਂਟ ਨਹੀਂ ਮਿਲੀ। ਇਸ ਕਰਕੇ ਫਿਨਾਂਸ ਮਨਿਸਟਰ ਵਲੋਂ ਇਥੇ ਹਾਊਸ ਦੇ ਮੈਂਬਰ ਸਾਹਿਬਾਨ ਨਾਲ ਧੋਖਾ ਕੀਤਾ ਗਿਆ ਔਰ ਇਨ੍ਹਾਂ ਦੀ ਹੱਤਕ ਕੀਤੀ ਗਈ। ਡਿਪਟੀ ਸਪੀਕਰ ਸਾਹਿਬ, ਇਹ ਚੰਗਾ ਨਹੀਂ ਕੀਤਾ ਗਿਆ ਔਰ ਇਸ ਟਰੈਂਡ ਨੂੰ ਰੋਕਣ ਦੀ ਲੋੜ ਹੈ, ਇਸ ਤੇ ਕੰਟਰੋਲ ਕਰਨ ਦੀ ਲੋੜ ਹੈ।

[ਡਾਕਟਰ ਕੇਵਲ ਕ੍ਰਿਸ਼ਨ]

ਡਿਪਟੀ ਸਪੀਕਰ ਸਾਹਿਬ, ਮੈਂ ਜ਼ਿਕਰ ਕਰਨਾ ਚਾਹਾਂਗਾ ਕਿ ਪਿਛਲੇ ਦਿਨਾਂ ਵਿਚ 20 ਕਰੋੜ ਦੇ ਸੈਸ ਐਗਰੀਕਲਚਰ ਪਰੋਡਕਸ਼ਨ ਤੇ ਜਿਹੜੇ ਲੱਗੇ ਸੀ ਉਹ ਹਟਾ ਦਿੱਤੇ ਗਏ। ਬੜੀ ਥੱਪ ਥਪਾਹਟ ਹੋਈ ਔਰ ਖੁਸ਼ੀ ਮਹਿਸੂਸ ਕੀਤੀ ਗਈ। ਡਿਪਟੀ ਸਪੀਕਰ ਸਾਹਿਬ, ਅੱਜ 39 ਕਰੋੜ ਦੇ ਟੈਕਸ ਲਗਾਏ ਗਏ ਹਨ। ਇਹ ਟੈਕਸ ਕਿਨ੍ਹਾਂ ਤੇ ਲਗਾਏ ਗਏ ਹਨ। ਇਹ ਪੰਜਾਬ ਦੀ ਜਨਤਾ ਤੇ ਸੇਲਜ਼ ਟੈਕਸ 10% ਲਗਾਏ ਗਏ ਹਨ। ਇਹ ਸੈਂਟਰਲ ਲਾਈਸੰਸ ਤੇ ਲਗਾਏ ਗਏ ਹਨ। ਵਪਾਰੀਆਂ ਤੇ 5 ਗੁਣਾ ਸੇਲਜ਼ ਟੈਕਸ ਵਧਾ ਦਿੱਤਾ ਹੈ। ਇਹ ਬੋਝ ਸਾਰੀ ਪੰਜਾਬ ਦੀ ਜਨਤਾ ਤੇ ਪੈਣਾ ਹੈ। ਪੈਸੰਜਰ ਟੈਕਸ ਸਾਰੇ ਪੰਜਾਬ ਦੇ ਲੋਕਾਂ ਤੇ ਪੈਣਾ ਹੈ। ਕੈਨਾਲ ਵਾਟਰ ਤੇ ਟੈਕਸ ਕਿਸਾਨਾਂ ਤੇ ਬੋਝ ਹੈ। ਇਲੈਕਟਰੀਸਿਟੀ ਡਿਊਟੀ, ਡੋਮੈਸਟਿਕ ਕਨਜੰਪਸ਼ਨ ਇਹ ਸਾਰਿਆਂ ਤੇ ਬੋਝ ਹੈ। ਇਨ੍ਹਾਂ ਨੇ 20 ਕਰੋੜ ਦੇ ਟੈਕਸ ਹਟਾ ਕੇ 39 ਕਰੋੜ ਦੇ ਟੈਕਸ ਲਗਾ ਦਿੱਤੇ ਹਨ। ਇਸ ਤਰ੍ਹਾਂ ਕਰਕੇ ਫਿਨਾਂਸ ਮਨਿਸਟਰ ਸਾਹਿਬ ਨੇ, ਅਕਾਲੀ ਸਰਕਾਰ ਨੇ, ਪੰਜਾਬ ਦੇ ਲੋਕਾਂ ਨੂੰ ਕੜਵੀ ਡੋਜ਼ ਦਿੱਤੀ ਹੈ ਔਰ ਇਸ ਦਾ ਬੋਝ ਸਾਰੇ ਪੰਜਾਬ ਦੇ ਲੋਕਾਂ ਤੇ ਪਿਆ ਹੈ। ਛੋਟੇ ਤੋਂ ਛੋਟਾ ਆਦਮੀ ਵੀ ਇਸ ਬੋਝ ਨੂੰ ਮਹਿਸੂਸ ਕਰੇਗਾ। ਡਿਪਟੀ ਸਪੀਕਰ ਸਾਹਿਬ, ਮੈਂ ਥੋੜਾ ਜਿਹਾ ਜ਼ਿਕਰ ਕਰਨਾ ਚਾਹੁੰਦਾ ਹਾਂ ਕਿ ਪਹਿਲਾਂ ਜਿਹੜੇ 20 ਕਰੋੜ ਦੇ ਸੈਸ ਸਨ ਉਹ ਕਿਨ੍ਹਾਂ ਤੇ ਬੋਝ ਸੀ। ਸਟੈਟਿਸਟੀਕਲ ਐਬਸਟ੍ਰੈਕਟ ਆਫ ਪੰਜਾਬ 1985 ਦਾ ਹੈ ਜੋ ਸਰਕਾਰੀ ਤੌਰ ਤੇ ਛਪਿਆ ਹੈ। ਇਸ ਦੇ ਸਫੇ 152-53 ਤੇ ਲਿਖਿਆ ਹੈ। ਡਿਪਟੀ ਸਪੀਕਰ ਸਾਹਿਬ, ਹੋਲਡਿੰਗਜ਼ ਆਫ ਐਗਰੀਕਲਚਰਲ ਲੈਂਡ ਬਾਰੇ ਤਫਸੀਲ ਨਾਲ ਲਿਖਿਆ ਹੈ ਕਿ ਜ਼ਮੀਨਾਂ ਦੇ ਸਾਈਜ਼ ਦੇ ਮੁਤਾਬਿਕ ਮਾਲਕ ਛੋਟੇ ਬੜੇ ਕਿੰਨੇ ਹਨ। 0.5, ਮਤਲਬ ਅੱਧੀ ਹੈਕਟੇਅਰ ਤੋਂ ਘੱਟ ਜ਼ਮੀਨ 81,569 ਟੱਬਰਾਂ ਕੋਲ ਹੈ। ਇਕ ਹੈਕਟੇਅਰ ਤੋਂ ਦੋ ਹੈਕਟੇਅਰ ਤਕ ਦੇ ਲੋਕ 1,99,368 ਹਨ। ਇਹ ਬੜੀ ਲੰਬੀ ਲਿਸਟ ਹੈ। ਮੈਂ ਦੱਸਣਾ ਚਾਹੁੰਦਾ ਹਾਂ ਕਿ ਪੰਜਾਬ ਵਿਚ 1981 ਦੀ ਸੈਂਸਿਜ਼ ਦੇ ਮੁਤਾਬਿਕ 10,27,127 ਪਰੀਵਾਰ ਹਨ ਜਿਨ੍ਹਾਂ ਕੋਲ ਹੋਲਡਿੰਗ, ਜਿਨ੍ਹਾਂ ਕੋਲ ਜ਼ਮੀਨ ਹੈ ਔਰ ਇਨ੍ਹਾਂ ਵਿਚੋਂ 3,96,691 ਇਸ ਤਰ੍ਹਾਂ ਦੇ ਲੋਕ ਹਨ ਜਿਨ੍ਹਾਂ ਨੂੰ ਅਸੀਂ ਸਮਾਲ ਐਂਡ ਮਾਰਜਨਲ ਫਾਰਮਰਜ਼ ਕਹਿੰਦੇ ਹਾਂ ਜਿਹੜੇ, ਡਿਪਟੀ ਸਪੀਕਰ ਸਾਹਿਬ, ਆਪਣੀ ਜਿਣਸ ਖੇਤਾਂ ਵਿਚੋਂ ਲੈ ਕੇ ਮੰਡੀਆਂ ਵਿਚ ਵੇਚਣ ਲਈ ਨਹੀਂ ਆਉਂਦੇ। 20 ਕਰੋੜ ਦੀ ਰਾਹਤ ਨਾਲ ਲੋਕਾਂ ਦਾ, ਸਾਰੇ ਪੰਜਾਬ ਦਾ ਭਲਾ ਕੀ ਹੋਣਾ ਸੀ। ਉਹ ਤਾਂ 6–7 ਲੱਖ ਪਰੀਵਾਰ ਹਨ ਜਿਨ੍ਹਾਂ ਲਈ 20 ਕਰੋੜ ਰੁਪਿਆ ਛੱਡਿਆ ਗਿਆ ਹੈ। ਪੰਜਾਬ ਦੀ ਆਬਾਦੀ ਕੋਈ 2 ਕਰੋੜ ਦੇ ਕਰੀਬ ਹੈ। 25—30 ਲੱਖ ਦੀ ਆਬਾਦੀ ਨੂੰ ਰਿਲੀਫ ਦੇਣ ਵਾਸਤੇ ਅੱਜ ਪੰਜਾਬ ਦੀ ਸਰਕਾਰ ਨੇ ਲੋਕਾਂ ਦਾ ਗਲਾ ਘੁੱਟਿਆ ਹੈ। ਇਨ੍ਹਾਂ ਨੇ 40 ਕਰੋੜ ਰੁਪਏ ਦਾ ਜ਼ਬਰਦਸਤ ਬੋਝ ਪੰਜਾਬ ਦੇ ਲੋਕਾਂ ਤੇ ਪਾ ਕੇ ਇਹ ਸ਼ੁਰੂਆਤ ਕੀਤੀ ਹੈ। ਡਿਪਟੀ ਸਪੀਕਰ ਸਾਹਿਬ, ਮੈਂ ਇਸ ਨੂੰ ਬਜਟ ਨਹੀਂ ਕਹਿੰਦਾ ਮੈਂ ਇਸ ਨੂੰ ਸਟੇਟਮੈਂਟ ਕਹਿੰਦਾ ਹਾਂ। ਇਸ ਸਟੇਟਮੈਂਟ ਦੇ ਮੁਤਾਬਿਕ, ਡਿਪਟੀ ਸਪੀਕਰ ਸਾਹਿਬ, ਬੀਲੋ ਪਾਵਰਟੀ ਲਾਈਨ ਦੇ ਲੋਕਾਂ ਨੂੰ ਬੁਰੀ ਤਰ੍ਹਾਂ ਇਗਨੋਰ ਕੀਤਾ ਗਿਆ, ਜਿਹੜੇ ਗਰੀਬ ਲੋਕ ਹਨ ਉਨ੍ਹਾਂ ਨੂੰ ਬੁਰੀ ਤਰ੍ਹਾਂ ਇਗਨੋਰ ਕੀਤਾ ਗਿਆ ਹੈ। ਬਜਟ ਵਿਚ ਕਿਤੇ ਇਸ ਦਾ ਜ਼ਿਕਰ ਨਹੀਂ ਹੈ। ਯੈਲੋ ਕਾਰਡ ਵਾਲਿਆਂ ਦਾ ਇਸ ਵਿਚ ਜ਼ਿਕਰ ਨਹੀਂ ਕੀਤਾ ਗਿਆ। ਉਨ੍ਹਾਂ ਨੂੰ ਅਸੀਂ ਆਈਡੈਂਟੀ-ਫਾਈ ਕੀਤਾ ਸੀ ਕਿ ਇਹ ਬੀਲੋ ਪਾਵਰਟੀ ਲਾਈਨ ਰਹਿੰਦੇ ਹਨ ਪਰ ਇਸ ਸਰਕਾਰ ਨੇ ਉਨ੍ਹਾਂ ਗਰੀਬਾਂ ਵਾਸਤੇ ਕੁਝ ਨਹੀਂ ਕੀਤਾ। ਇਹ ਸਰਕਾਰ ਫਿਊਡਲਜ਼ ਦੀ ਸਰਕਾਰ ਹੈ ਅਤੇ 20 ਕਰੋੜ ਦਾ ਫਾਇਦਾ ਵੱਡੇ ਵੱਡੇ ਜ਼ਿਮੀਦਾਰਾਂ, ਧਨਾਡਾਂ ਨੂੰ ਪਹੁੰਚਾਉਣ ਵਾਸਤੇ ਕੀਤਾ ਜਾ ਰਿਹਾ ਹੈ। ਗਰੀਬ ਲੋਕਾਂ ਦਾ ਕੋਈ ਧਿਆਨ ਨਹੀਂ ਕੀਤਾ ਗਿਆ। ਮੈਂ ਦੱਸਣਾ ਚਾਹੁੰਦਾ ਹਾਂ ਕਿ 1983-84 ਵਿਚ 99,741 ਲੋਕਾਂ ਨੂੰ ਰਾਹਤ ਦਿੱਤੀ ਗਈ ਸੀ ਜਿਹੜੇ ਬੀਲੋ ਪਾਵਰਟੀ ਲਾਈਨ ਰਹਿੰਦੇ ਹਨ। ਇਨ੍ਹਾਂ

ਵਿਚੋਂ 70,782 ਸ਼ਡਿਊਲਡ ਕਾਸਟਸ ਸਨ। ਇਸ ਤਰ੍ਹਾਂ 26,88,07,100 ਰੁਪਏ ਦੀ ਮੱਦਦ ਦਿੱਤੀ ਗਈ ਸੀ ਜਿਸ ਵਿਚੋਂ 16,47,68,000 ਰੁਪਏ ਦੀ ਮੱਦਦ ਸ਼ਡਿਊਲਡ ਕਾਸਟਸ ਨੂੰ ਦਿੱਤੀ ਗਈ ਸੀ। ਇਸ ਤਰ੍ਹਾਂ ਮੈਂ ਕਹਿ ਸਕਦਾ ਹਾਂ ਕਿ 1980-81, 1981-82 ਅਤੇ 1982-83 ਵਿਚ ਲੋਨ ਜਿਹੜਾ ਲੈ ਕੇ ਗਰੀਬਾਂ ਨੂੰ ਦਿੱਤਾ ਸੀ ਉਹ 48 ਕਰੋੜ, 88 ਲੱਖ ਰੁਪਏ ਸੀ, ਜਿਸ ਵਿਚੋਂ ਸਬਸਿਡੀ 22 ਕਰੋੜ, 30 ਲੱਖ ਰੁਪਏ ਸੀ। ਡਿਪਟੀ ਸਪੀਕਰ ਸਾਹਿਬ, ਉਨ੍ਹਾਂ ਗਰੀਬ ਲੋਕਾਂ ਲਈ ਇੰਟਰੈਸਟ-ਫਰੀ ਲੋਨ ਦਿਤਾ ਸੀ ਪਰ ਅੱਜ ਹੁਣ ਇਹ ਕਿਤੇ 4% ਇੰਟਰੈਸਟ ਅਤੇ ਕਿਤੇ 9% ਇੰਟਰੈਸਟ ਲੈਂਦੇ ਹਨ। ਇਹ ਐਨਾ ਇੰਟਰੈਸਟ ਗਰੀਬ ਲੋਕਾਂ ਤੋਂ ਚਾਰਜ ਕੀਤਾ ਜਾ ਰਿਹਾ ਹੈ। ਮੈਂ ਪਰੋਟੈਸਟ ਕਰਾਂਗਾ, ਮੈਂ ਅਰਜ਼ ਕਰਾਂਗਾ ਕਿ ਇਹ ਗਰੀਬ ਲੋਕ ਜਿਹੜੇ ਬੀਲੋ ਪਾਵਰਟੀ ਲਾਈਨ ਰਹਿੰਦੇ ਹਨ ਉਨ੍ਹਾਂ ਨੂੰ ਇੰਟਰੈਸਟ-ਫਰੀ ਲੋਨ ਮਿਲਣਾ ਚਾਹੀਦਾ ਹੈ ਔਰ ਸਬਸਿਡੀ ਪੂਰੀ ਦੀ ਪੂਰੀ ਮਿਲਣੀ ਚਾਹੀਦੀ ਹੈ। ਜਿਹੜਾ ਉਨ੍ਹਾਂ ਦਾ ਹੱਕ ਹੈ, ਉਨ੍ਹਾਂ ਨੂੰ ਮਿਲਣਾ ਚਾਹੀਦਾ ਹੈ। ਜਿਹੜੇ ਰੀਕੁਗਨਾਈਜ਼ ਹੋਏ ਹਨ ਕਿ ਇਹ ਬੀਲੋ ਪਾਵਰਟੀ ਲਾਈਨ ਹਨ, ਉਨ੍ਹਾਂ ਨੂੰ ਇਹ ਰਾਹਤ ਮਿਲਣੀ ਚਾਹੀਦੀ ਹੈ। ਦੂਸਰੇ ਪਾਸੇ ਇਸ ਦੀ ਡਾਈਵਰਸ਼ਨ ਬਿਲਕੁਲ ਨਹੀਂ ਹੋਣੀ ਚਾਹੀਦੀ।

ਡਿਪਟੀ ਸਪੀਕਰ ਸਾਹਿਬ, sharing of water ਲਈ ਸੈਂਟਰ ਨੂੰ ਕੋਸਿਆ ਜਾਂਦਾ ਹੈ। ਠੀਕ ਹੈ, ਪਾਣੀ ਪੂਰਾ ਨਹੀਂ ਮਿਲਦਾ ਪਰ ਬੜੇ ਜ਼ੋਰ ਨਾਲ ਥੱਲੇ ਤੋਂ ਉਪਰ ਤੱਕ ਸਾਰੇ ਮੈਂਬਰ ਸਾਹਿਬਾਨ ਅਤੇ ਸਾਡੇ ਵਜ਼ੀਰ ਸਾਹਿਬ ਟਵਿਸਟ ਕਰਕੇ ਗੱਲਾਂ ਕਰਦੇ ਹਨ ਅਤੇ ਸੈਂਟਰ ਦੀ ਐਸੀ ਤੈਸੀ ਚੰਗੀ ਤਰ੍ਹਾਂ ਫੇਰਦੇ ਹਨ। ਸੈਂਟਰ ਤੋਂ ਸਭ ਕੁਝ ਲੈ ਲੈਂਦੇ ਹਨ ਪਰ ਫਿਰ ਵੀ ਘੂਰਦੇ ਰਹਿੰਦੇ ਹਨ। ਸਵਾਲ ਕੀਤਾ ਸੀ ਕਿ 1985-86 ਵਿਚ ਸੈਂਟਰਲ ਅਸਿਸਟੈਂਸ ਪਲਾਨ ਵਾਸਤੇ ਕਿੰਨਾ ਰੁਪਿਆ ਮਿਲਿਆ ਸੀ ਤਾਂ ਉਸ ਦਾ ਜਵਾਬ ਦਿੱਤਾ ਗਿਆ ਸੀ ਕਿ 5 ਸੌ ਕਰੋੜ ਰੁਪਏ ਦੀ ਪਲਾਨ 1985-86 ਦੀ ਸੀ ਪਰ 636 ਕਰੋੜ ਰੁਪਏ ਦਿੱਤੇ ਹਨ। (ਵਿਘਨ) 136 ਕਰੋੜ ਦਾ ਘਾਟਾ ਵੀ ਸੈਂਟਰ ਨੇ ਪੂਰਾ ਕਰ ਦਿਤਾ ਪਰ ਕੋਈ ਸ਼ੁਕਰੀਆ ਅਦਾ ਨਹੀਂ ਕੀਤਾ। ਇਸ ਪਲਾਨ ਵਾਸਤੇ ਵੀ 275 ਕਰੋੜ ਰੁਪਏ ਦੀ ਮੱਦਦ ਮਿਲੀ ਹੈ ਪਰ ਤੁਸੀਂ ਇਹ ਸਾਰਾ ਬਜਟ ਅੱਖਰ ਅੱਖਰ ਪੜ੍ਹਕੇ ਦੇਖੋ, ਇਸ ਦਾ ਕੋਈ ਜ਼ਿਕਰ ਨਹੀਂ ਕੀਤਾ ਕਿ ਸੈਂਟਰ ਨੇ ਸਾਡੀ ਔਖੇ ਵੇਲੇ ਮੱਦਦ ਕੀਤੀ ਹੈ, ਸੈਂਟਰਲ ਅਸਿਸਟੈਂਸ ਦਿੱਤੀ ਹੈ। ਉਨ੍ਹਾਂ ਦੇ ਸ਼ੁਕਰੀਏ ਦਾ ਇਕ ਲਫਜ਼ ਨਹੀਂ ਵਰਤਿਆ। ਮੈਂ ਸਮਝਦਾ ਹਾਂ ਕਿ ਇਤਨੀ ਕ੍ਰਿਤਘਣਤਾ ਅਤੇ ਨਾ ਸ਼ੁਕਰਗੁਜ਼ਾਰੀ ਲੰਮੇ ਤੌਰ ਤੇ ਪੰਜਾਬ ਨੂੰ ਪੇ ਨਹੀਂ ਕਰੇਗੀ। ਇਹ ਚੀਜ਼ ਪੰਜਾਬ ਦੇ ਹਿੱਤ ਵਿਚ ਨਹੀਂ ਹੈ।

**ਸਰਦਾਰ ਹਰਦਿਆਲ ਸਿੰਘ ਰਾਜਲਾ** : ਪੁਆਇੰਟ ਆਫ ਆਰਡਰ, ਸਰ।
* * * * *

**ਸ੍ਰੀ ਡਿਪਟੀ ਸਪੀਕਰ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

**ਡਾਕਟਰ ਕੇਵਲ ਕ੍ਰਿਸ਼ਨ** : ਡਿਪਟੀ ਸਪੀਕਰ ਸਾਹਿਬ, ਪੁਆਇੰਟ ਆਫ ਆਰਡਰ ਰੂਲਜ਼ ਦੇ ਮੁਤਾਬਿਕ ਹੋਣਾ ਚਾਹੀਦਾ ਹੈ। ਜੇ ਤੁਸੀਂ ਇਹ ਪ੍ਰਥਾ ਪਾਈ ਹੈ ਤਾਂ ਫਿਰ ਠੀਕ ਹੈ। ਜਦੋਂ ਐਫ. ਐਮ. ਨੇ ਬੋਲਣਾ ਹੈ ਤਾਂ ਫਿਰ ਇਧਰੋਂ ਵੀ ਪੁਆਇੰਟ ਆਫ ਆਰਡਰ ਤੇ ਮੈਂਬਰ ਖੜ੍ਹੇ ਹੋ ਜਾਣਗੇ। ਇਹ ਪ੍ਰਥਾ ਠੀਕ ਨਹੀਂ ਹੈ। It is not a healthy precedent.

---

**Expunged as ordered by the Chair.

[ਡਾਕਟਰ ਕੇਵਲ ਕ੍ਰਿਸ਼ਨ]

ਡਿਪਟੀ ਸਪੀਕਰ ਸਾਹਿਬ, ਮੈਂ ਫਾਈਨੈਂਸ਼ਲ ਅਸਿਸਟੈਂਸ ਦਾ ਜ਼ਿਕਰ ਕਰ ਰਿਹਾ ਸੀ। ਜਦੋਂ ਐਫ.ਐਮ. ਨੂੰ ਪੁੱਛਿਆ ਕਿ ਕੋਈ ਗਰਾਂਟ ਸੈਂਟਰ ਵਲੋਂ ਮਿਲੀ ਹੈ ਤਾਂ ਉਹ ਕਹਿਣ ਲਗੇ ਕਿ ਇਕ ਪੈਸਾ ਵੀ ਗਰਾਂਟ ਨਹੀਂ ਮਿਲੀ। ਲੋਨ 8 %, 4 % 9 % ਤੇ ਕੁਝ ਇਨ੍ਹਾਂ ਨੇ ਦੱਸਿਆ ਹੈ। ਡਿਪਟੀ ਸਪੀਕਰ ਸਾਹਿਬ, ਮੇਰੇ ਹੱਥ ਵਿਚ ਬਜਟ ਐਟ-ਏ-ਗਲਾਂਸ ਹੈ, ਇਸ ਦੇ ਸਫਾ 4 ਤੇ ਸਾਫ ਲਿਖਿਆ ਹੈ ਕਿ ਗਰਾਂਟ ਇਨ ਏਡ ਫਰਾਮ ਸੈਂਟਰ 149 ਕਰੋੜ 63 ਲੱਖ ਰੁਪਏ। ਕੀ ਇਹ ਗਰਾਂਟ ਨਹੀਂ ਹੈ? ਜੇ ਫਿਰ ਵੀ ਇਹ ਕਹਿਣ ਕਿ ਇਕ ਪੈਸਾ ਗਰਾਂਟ ਨਹੀਂ ਮਿਲੀ ਤਾਂ ਮੈਂ ਸਮਝਦਾ ਹਾਂ ਕਿ ਪੰਜਾਬ ਦੇ ਲੋਕਾਂ ਨੂੰ ਔਰ ਇਸ ਹਾਊਸ ਦੇ ਮੈਂਬਰਾਂ ਨੂੰ ਮਿਸਲੀਡ ਕਰਨ ਦਾ ਸਾਡੇ ਆਨਰੇਬਲ ਮਨਿਸਟਰ ਨੂੰ ਕੋਈ ਹੱਕ ਨਹੀਂ ਹੈ। ਪੰਜਾਬ ਹਿੰਦੁਸਤਾਨ ਦਾ ਇਕ ਅਟੁੱਟ ਹਿੱਸਾ ਹੈ। ਹਿੰਦੁਸਤਾਨ ਦੀ ਸਰਕਾਰ ਪੰਜਾਬ ਨੂੰ ਹਿੰਦੁਸਤਾਨ ਦਾ ਸਿਰ ਸਮਝਦੀ ਹੈ। ਇਹ ਹੋਣ ਜਾਂ ਨਾ ਹੋਣ ਪਰ ਪੰਜਾਬ ਸਰਕਾਰ ਦੀ ਮੱਦਦ, ਪੰਜਾਬ ਦੀ ਮੱਦਦ, ਪੰਜਾਬ ਦੇ ਲੋਕਾਂ ਦੀ ਮੱਦਦ ਸੈਂਟਰ ਕਰਦਾ ਰਿਹਾ ਹੈ ਅਤੇ ਕਰਦਾ ਰਹੇਗਾ। ਕਿਉਂਕਿ ਪੰਜਾਬ ਇਕ ਬਾਰਡਰ ਸਟੇਟ ਹੈ ਅਤੇ ਸਾਰੇ ਬਹਾਦਰ ਪੰਜਾਬੀਆਂ ਨੇ ਸਮੇਂ ਸਮੇਂ ਤੇ ਹਰ ਤਰ੍ਹਾਂ ਦੀ ਦੇਸ਼ ਲਈ ਕੁਰਬਾਨੀਆਂ ਦਿੱਤੀਆਂ, ਇਕੱਠੇ ਹੋ ਕੇ ਕੁਰਬਾਨੀਆਂ ਦਿੱਤੀਆਂ ਹਨ। (ਥੰਪਿੰਗ)

ਡਿਪਟੀ ਸਪੀਕਰ ਸਾਹਿਬ, 20-ਪੁਆਇੰਟ ਪ੍ਰੋਗਰਾਮ ਅਕਾਲੀ ਸਰਕਾਰ ਨੂੰ ਇਸ ਤਰ੍ਹਾਂ ਲਗਦਾ ਹੈ ਜਿਵੇਂ ਬਿੱਛੂ ਲੜ ਗਿਆ ਹੈ। ਬੱਜਟ ਵਿਚ 20-ਪੁਆਇੰਟ ਪ੍ਰੋਗਰਾਮ ਦਾ ਕਿਤੇ ਜ਼ਿਕਰ ਨਹੀਂ ਆਇਆ। ਇਸ ਬਾਰੇ ਵਜ਼ੀਰ ਸਾਹਿਬ ਆਪਣੇ ਜਵਾਬ ਵਿਚ ਦੱਸਣਗੇ ਕਿ ਉਹ ਕੀ ਕਰ ਰਹੇ ਹਨ। ਇਸ ਲਈ ਬਕਾਇਦਾ ਸੈਂਟਰਲ ਅਸਿਸਟੈਂਸ ਮਿਲਦੀ ਹੈ ਅਤੇ ਕਿਤੇ ਸੌ ਫੀ ਸਦੀ ਮਿਲਦੀ ਹੈ। ਗਰੀਬ ਲੋਕ ਜਿਹੜੇ ਝੁੱਗੀਆਂ ਵਿਚ ਰਹਿੰਦੇ ਹਨ, ਜਿਹੜੇ ਗਰੀਬੀ ਦੀ ਜ਼ਿੰਦਗੀ ਬਸਰ ਕਰ ਰਹੇ ਹਨ, ਉਹ ਵੀ ਚਾਹੁੰਦੇ ਹਨ ਕਿ ਅਸੀਂ ਗੰਦੀਆਂ ਬਸਤੀਆਂ ਚੋਂ ਨਿਕਲ ਕੇ ਤਾਜ਼ੀ ਹਵਾ ਲੈ ਸਕੀਏ। ਪਰ ਇਨ੍ਹਾਂ ਨੇ ਆਪਣੇ ਬਜਟ ਵਿਚ 20-ਪੁਆਇੰਟ ਦਾ ਜ਼ਿਕਰ ਨਹੀਂ ਕੀਤਾ। ਸਰਪਲੱਸ ਲੈਂਡ ਵੱਡੇ ਵੱਡੇ ਜ਼ਿਮੀਦਾਰਾਂ ਨੇ ਦੱਬੀ ਹੋਈ ਹੈ, ਪਰ ਕਾਨੂੰਨ ਪੇਸ਼ ਨਹੀਂ ਜਾਣ ਦਿੰਦਾ। ਕੋਰਟਸ ਵਿਚ ਕੇਸ ਲਟਕਦੇ ਪਏ ਹਨ। ਇਸ ਪਾਸੇ ਕੋਈ ਧਿਆਨ ਨਹੀਂ ਦਿੰਦਾ। ਗਰੀਬਾਂ ਨੂੰ ਕੋਈ ਰਾਹਤ ਨਹੀਂ ਦਿੱਤੀ ਜਾਂਦੀ। ਵੱਡੇ ਵੱਡੇ ਲੋਕਾਂ ਕੋਲੋਂ ਸਰਪਲੱਸ ਲੈਂਡ ਕਢਾਓ। ਇਨ੍ਹਾਂ ਵਾਸਤੇ ਕੋਈ ਕਾਨੂੰਨ ਨਹੀਂ। ਡਿਪਟੀ ਸਪੀਕਰ ਸਾਹਿਬ, ਸਮੱਗਲਿੰਗ ਦੀ ਚੈਕਿੰਗ ਨਹੀਂ ਹੁੰਦੀ। ਡਿਸਟਰੀਬਿਊਸ਼ਨ ਆਫ ਅਸੈਂ-ਸ਼ੀਅਲ ਕਮਾਡਿਟੀਜ਼ ਵਲ ਕੋਈ ਧਿਆਨ ਨਹੀਂ ਹੈ। ਡਿਪਟੀ ਸਪੀਕਰ ਸਾਹਿਬ ਇਨ੍ਹਾਂ 5 ਮਹੀਨਿਆਂ ਵਿਚ ਇਸ ਤਰ੍ਹਾਂ ਲਗਦਾ ਹੈ ਕਿ ਇਥੇ ਕੁਰੱਪਸ਼ਨ ਦਾ ਦੌਰ ਦੌਰਾ ਹੈ, ਇਨਜਸਟਿਸ ਦਾ ਦੌਰ ਦੌਰਾ ਹੈ। ਕਿੰਨੇ ਜ਼ੁਲਮੋ-ਸਿਤਮ ਹੋ ਰਹੇ ਹਨ। 20-ਪੁਆਇੰਟ ਪ੍ਰੋਗਰਾਮ ਜਿਹੜਾ ਗਰੀਬਾਂ ਦੀ ਮੱਦਦ ਵਾਸਤੇ ਹੈ, ਉਸ ਵਾਸਤੇ ਇਨ੍ਹਾਂ ਨੇ ਕੁਝ ਨਹੀਂ ਕਿਹਾ ਅਤੇ ਇਸ ਤਰ੍ਹਾਂ ਇਨ੍ਹਾਂ ਨੇ ਕਰੋੜਾਂ ਗਰੀਬ ਲੋਕਾਂ ਦੀ ਜ਼ਿੰਦਗੀ ਨਾਲ ਬਹੁਤ ਵੱਡਾ ਮਜ਼ਾਕ ਕੀਤਾ ਹੈ। ਮੈਂ ਸਮਝਦਾ ਹਾਂ ਕਿ 20-ਪੁਆਇੰਟ ਪ੍ਰੋਗਰਾਮ ਜਿਹੜਾ ਹੈ ਇਹ ਪੰਜਾਬ ਦੇ ਗਰੀਬ ਲੋਕਾਂ ਦੀ ਜ਼ਿੰਦਗੀ ਹੈ। ਇਸ ਵਿਚ ਸਮੁੱਚੇ ਪੰਜਾਬ ਦੀ ਤਰੱਕੀ ਹੈ। 20-ਪੁਆਇੰਟ ਪ੍ਰੋਗਰਾਮ ਦਾ ਜ਼ਿਕਰ ਇਸ ਬਜਟ ਵਿਚ ਲਿਆਉਣਾ ਚਾਹੀਦਾ ਸੀ ਔਰ ਮੈਨੂੰ ਦੇਖ ਕੇ ਬੜੀ ਹੈਰਾਨੀ ਹੋਈ ਹੈ ਕਿ ਉਸ ਦਾ ਵੱਖਰਾ ਪੈਮਫਲਿਟ ਵੀ ਕੋਈ ਨਹੀਂ ਅਤੇ ਨਾ ਹੀ ਇਸ ਦਾ ਕੋਈ ਜ਼ਿਕਰ ਕੀਤਾ ਹੈ। ਮਿੱਠਾ ਮਿੱਠਾ ਪੈਸਾ ਹੜਪ, ਉਹ ਇਨ੍ਹਾਂ ਨੇ ਨਹੀਂ ਛੱਡਣਾ। ਪੈਸਾ ਇਨ੍ਹਾਂ ਨੂੰ ਜੋ ਮਿਲਣਾ ਹੈ ਉਹ ਇਨ੍ਹਾਂ ਨੇ ਨਹੀਂ ਛੱਡਣਾ, ਇਸਤੇਮਾਲ ਕਰਨਾ ਹੈ ਲੇਕਿਨ ਹਾਏ 20 ਪੁਆਇੰਟ ਪ੍ਰੋਗਰਾਮ ਦਾ ਨਾਮ ਕਿਧਰੇ ਨਹੀਂ। (ਹਾਸਾ) ਡਿਪਟੀ ਸਪੀਕਰ ਸਾਹਿਬ, ਤਕਲੀਫ ਹੁੰਦੀ ਹੈ ਇਨ੍ਹਾਂ ਨੂੰ। ਜੇ ਇਸ ਤਰ੍ਹਾਂ ਦੀਆਂ ਗੱਲਾਂ ਕਰਦੇ ਹਨ ਤਾਂ ਫਿਰ ਹਾਏ ਹੀ ਨਿਕਲਦੀ ਹੈ। ਡਿਪਟੀ ਸਪੀਕਰ ਸਾਹਿਬ, ਜਿਸ ਬਜਟ ਵਿੱਚ 246 ਕਰੋੜ ਰੁਪਏ ਦਾ ਘਾਟਾ ਹੋਏ ਔਰ ਉਸ ਦੇ ਲਈ

ਕੋਈ ਦਿਸ਼ਾ ਨਾ ਕੀਤੀ ਹੋਵੇ ਕਿ ਪੈਸਾ ਕਿਥੋਂ ਆਉਣਾ ਹੈ, ਕੀ ਕਰਨਾ ਹੈ, ਉਸ ਦੇ ਵਿੱਚ ਨਿਰੀ ਲਫਾਫੇਬਾਜ਼ੀ ਹੋਏ ਤਾਂ ਮੈਂ ਕਹਿ ਸਕਦਾ ਹਾਂ ਕਿ ਇਹ ਬਜਟ ਪੰਜਾਬ ਦੇ ਲੋਕਾਂ ਦੇ ਵਾਸਤੇ ਨਹੀਂ, ਪੰਜਾਬ ਦੇ ਆਮ ਲੋਕਾਂ ਵਾਸਤੇ ਨਾ ਹੋ ਕੇ ਇਸ ਨੂੰ ਇਕ ਸੈਕਸ਼ਨ ਦਾ ਬਜਟ ਬਣਾਉਣ ਦੀ ਕੋਸ਼ਿਸ਼ ਕੀਤੀ ਗਈ ਹੈ। ਡਿਪਟੀ ਸਪੀਕਰ ਸਾਹਿਬ, ਮੈਂ ਬੜੇ ਦੁੱਖ ਨਾਲ ਕਹਾਂਗਾ ਕਿ ਪੰਜਾਬ ਦੇ ਵੱਡੇ ਵੱਡੇ ਮਸ-ਲਿਆਂ ਨੂੰ ਪਾਸੇ ਰੱਖ ਕੇ, ਪੰਜਾਬ ਦੀ ਤਰੱਕੀ ਨੂੰ ਪਾਸੇ ਰੱਖ ਕੇ, ਪੰਜਾਬ ਦੀ ਡਿਵੈਲਪਮੈਂਟ ਨੂੰ ਪਾਸੇ ਰੱਖ ਕੇ ਅਤੇ ਪੰਜਾਬ ਦੀਆਂ ਹੋਰ ਬਹੁਤ ਸਾਰੀਆਂ ਲੋੜਾਂ ਨੂੰ ਪਾਸੇ ਰੱਖ ਕੇ ਸਾਰਾ ਸਟਰੈਸ ਕੁਝ ਇਕ ਚੀਜ਼ਾਂ ਤੇ ਹੀ ਦਿੱਤਾ ਹੈ। ਉਹ ਕਿਹੜੀਆਂ ਚੀਜ਼ਾਂ ਹਨ ਜਿਨ੍ਹਾਂ ਤੇ ਸਟਰੈਸ ਦਿੱਤਾ ਹੈ, ਉਹ ਮੈਂ ਆਪ ਨੂੰ ਦੱਸਣਾ ਚਾਹੁੰਦਾ ਹਾਂ। ਇਸ ਵਿਚ ਕੋਈ ਸ਼ੱਕ ਨਹੀਂ—

"ਖੁਦਾ ਕੀ ਨਮਾਜ਼ ਔਰ ਪੂਜਾ ਯਹੀ ਹੈ,
ਜੋ ਬਰਬਾਦ ਹੋਂ ਉਨ ਕੋ ਆਬਾਦ ਕਰਨਾ।"

ਅਸੀਂ ਇਸ ਗਲ ਨਾਲ ਸਹਿਮਤ ਹਾਂ ਕਿ ਜਿਹੜੇ ਭਰਾ ਉਜੜ ਗਏ ਹਨ, ਬਰਬਾਦ ਹੋ ਗਏ ਹਨ ਉਨ੍ਹਾਂ ਨੂੰ ਵਸਾਉਣਾ ਚਾਹੀਦਾ ਹੈ, ਇਸ ਤੋਂ ਵੱਡੀ ਕੋਈ ਪੂਜਾ ਨਹੀਂ, ਇਸ ਤੋਂ ਵੱਡਾ ਕੋਈ ਪਾਠ ਨਹੀਂ, ਇਸ ਤੋਂ ਵੱਡੀ ਕੋਈ ਇਬਾਦਤ ਨਹੀਂ ਪਰ, ਡਿਪਟੀ ਸਪੀਕਰ ਸਾਹਿਬ, ਜੇ ਉਸ ਦੇ ਵਿੱਚ ਕੋਈ ਐਸੀ ਗੱਲ ਹੋਵੇ ਤਾਂ ਉਸ ਨੂੰ ਸੋਚਣਾ ਚਾਹੀਦਾ ਹੈ' ਉਸ ਨੂੰ ਸੋਚਣਾ ਸਾਡਾ ਫਰਜ਼ ਬਣਦਾ ਹੈ। ਜਦੋਂ ਨਵੰਬਰ, 1984 ਵਿੱਚ ਰੁਆਇਟਸ ਹੋਏ ਉਹ ਬੜੇ ਦਰਦਨਾਕ ਹਨ, ਬੜੇ ਅਨਫਾਰਚੂਨੇਟ ਹਨ, ਬੜੇ ਦੁੱਖਦਾਈ ਹਨ ਔਰ ਉਨ੍ਹਾਂ ਦੀ ਜਿੰਨੀ ਵੀ ਮੁਜ਼ੱਮਤ ਕੀਤੀ ਜਾਵੇ ਘੱਟ ਹੈ, ਪਰ 31 ਮਾਰਚ, 1985 ਤਕ ਜੋ ਬਾਹਰੋਂ ਇਥੇ ਪੰਜਾਬ ਵਿੱਚ ਆਏ ਉਨ੍ਹਾਂ ਦੀ ਗਿਣਤੀ ਕੋਈ 2-3 ਹਜ਼ਾਰ ਦੇ ਲਗਭਗ ਹੈ ਲੇਕਿਨ ਜਿਸ ਵੇਲੇ ਅਕਾਲੀ ਸਰਕਾਰ ਬਣੀ, ਇਨ੍ਹਾਂ ਨੇ ਇਹ ਐਲਾਨ ਕੀਤਾ ਕਿ ਜਿੰਨੇ ਵੀ ਨਾਮ ਰਜਿਸਟਰ ਕਰਵਾ ਲੈਣ ਅਸੀਂ ਉਨ੍ਹਾਂ ਨੂੰ ਮੱਦਦ ਦੇਵਾਂਗੇ। ਚੰਗੀ ਗੱਲ ਹੈ, ਠੀਕ ਹੈ. ਪਰ ਉਸ ਨਾਮ ਰਜਿਸਟਰ ਕਰਨ ਵਿੱਚ ਸਿਰਫ਼ ਐਮ.ਐਲ.ਏ. ਲਿਖ ਦੇਵੇ। ਮੇਰੇ ਕੋਲ ਕੋਈ ਨਾਂ ਨਹੀਂ. ਮੈਂ ਵੇਰੀਫਾਈ ਕਰਦਾ ਰਿਹਾ ਹਾਂ। ਮੇਰੇ ਕੋਲ ਕਈ ਭਰਾ ਆਉਂਦੇ ਹਨ, ਮਾਈਗਰੇਟਸ ਆਉਂਦੇ ਹਨ, ਮਾਈਗਰੇਟ ਸੁਣ ਕੇ ਹਮਦਰਦੀ ਨਾਲ ਦਿਲ ਭਰ ਜਾਂਦਾ ਹੈ, ਉਹ ਕਰਵਾ ਕੇ ਲੈ ਜਾਂਦੇ ਹਨ। ਇਸ ਤਰ੍ਹਾਂ 25 ਹਜ਼ਾਰ ਦੇ ਕਰੀਬ ਫੈਮਿਲੀਜ਼ ਹੋ ਗਈਆਂ। ਮਨਿਸਟਰ ਸਾਹਿਬ ਤਾਂ 17 ਹਜ਼ਾਰ ਫੈਮਿਲੀਜ਼ ਕਹਿੰਦੇ ਹਨ ਪਰ ਪਹਿਲਾਂ ਇਕ ਸਵਾਲ ਤੇ ਇਨ੍ਹਾਂ ਨੇ 25 ਹਜ਼ਾਰ ਫੈਮਿਲੀਜ਼ ਦਾ ਜ਼ਿਕਰ ਕੀਤਾ ਸੀ। ਇਤ-ਨੀਆਂ ਜ਼ਿਆਦਾ ਫੈਮਿਲੀਜ਼ ਆ ਗਈਆਂ ਹਨ। ਮੈਂ ਪੰਜਾਬ ਸਰਕਾਰ ਤੋਂ ਜਾਣਨਾ ਚਾਹੁੰਦਾ ਹਾਂ ਕਿ ਇਹ ਕਿਉਂ ਇਸ ਗੱਲ ਤੋਂ ਦੌੜਦੇ ਹਨ ਜਦੋਂ ਅਸੀਂ ਇਨ੍ਹਾਂ ਨੂੰ ਇਹ ਕਹਿੰਦੇ ਹਾਂ ਕਿ ਉਥੋਂ ਵੈਰੀਫਿਕੇਸ਼ਨ ਲਓ, ਉਥੋਂ ਉਸ ਦੀ ਵੈਰੀਫੀਕੇਸ਼ਨ ਕਰਾਓ ਜਿਥੋਂ ਉਹ ਆਏ ਹਨ ਕਿ ਆਇਆ ਉਹ ਉਥੇ ਰਹਿੰਦੇ ਵੀ ਰਹੇ ਹਨ ਜਾਂ ਨਹੀਂ, ਆਇਆ ਉਨ੍ਹਾਂ ਦਾ ਕੋਈ ਨੁਕਸਾਨ ਹੋਇਆ ਵੀ ਹੈ ਕਿ ਨਹੀਂ। ਉਸ ਦਾ ਜਵਾਬ ਬਾਰ ਬਾਰ ਇਹੀ ਮਿਲਦਾ ਹੈ ਕਿ ਕੋਈ ਜ਼ਰੂਰਤ ਨਹੀਂ ਬਲਕਿ ਇਥੋਂ ਤਕ ਲਫਜ਼ ਇਸਤੇਮਾਲ ਕਰਦੇ ਹਨ ਕਿ ਉਹ ਤਾਂ ਕਾਤਲ ਸਟੇਟ ਹੈ ਔਰ ਕਾਤਲ ਸਟੇਟ ਤੋਂ ਅਸੀਂ ਕਿਸ ਤਰ੍ਹਾਂ ਪੁੱਛੀਏ। ਡਿਪਟੀ ਸਪੀਕਰ ਸਾਹਿਬ, ਇਹ ਜਜ਼ਬਾਤ ਇਸ ਤਰ੍ਹਾਂ ਉਭਰ ਰਹੇ ਹਨ ਔਰ ਇਥੋਂ ਮਹਿਸੂਸ ਹੁੰਦਾ ਹੈ ਕਿ ਇਹ ਸਾਰੇ ਭਰਾ ਹਿੰਦੁਸਤਾਨ ਤੋਂ ਅਲੱਗ ਕਿਸੇ ਮੁਲਕ ਵਿੱਚ ਰਹਿ ਰਹੇ ਹਨ, ਹਿੰਦੁਸਤਾਨ ਤੋਂ ਅਲੱਗ ਕਿਸੇ ਮੁਲਕ ਵਿੱਚ ਰਹਿੰਦੇ ਹਨ। ਜੇ ਮੁਲਕ ਇਕ ਹੈ, ਮੁਲਕ ਦੀ ਅਖੰਡਤਾ ਔਰ ਏਕਤਾ ਵਾਸਤੇ ਅਸੀਂ ਸਾਰੇ ਇਕੱਠੇ ਹਾਂ ਤਾਂ ਆਪਣੇ ਮੁਲਕ ਵਿੱਚ ਕਿਸੇ ਥਾਂ ਤੋਂ

[ਡਾਕਟਰ ਕੇਵਲ ਕ੍ਰਿਸ਼ਨ]

ਕਿਸੇ ਬਾਰੇ ਪੁੱਛਣ ਵਿੱਚ ਕੀ ਸ਼ਰਮ ਹੈ, ਕੀ ਰੁਕਾਵਟ ਹੈ। ਇਸ ਦੇ ਪਿਛੇ ਇੱਕ ਛੁਪੀ ਹੋਈ ਖਤਰ-ਨਾਕ ਗੱਲ ਹੈ। ਇਸ ਵੇਲੇ ਇਹ 25 ਹਜ਼ਾਰ ਫੈਮਲੀਜ਼ ਹਨ ਔਰ ਜੇ ਰਜਿਸਟਰੇਸ਼ਨ ਲਈ ਟਾਈਮ ਐਕਸਟੈਂਡ ਹੋ ਗਿਆ ਤਾਂ ਇਹ 50 ਹਜ਼ਾਰ ਫੈਮਲੀਜ਼ ਵੀ ਹੋ ਸਕਦੀਆਂ ਹਨ। ਜਦੋਂ ਉਹ ਸਾਰੇ ਲੋਕ ਇਥੇ ਇਕੱਠੇ ਹੋਣਗੇ ਤਾਂ ਉਨ੍ਹਾਂ ਲੋਕਾਂ ਦੇ ਦਿਮਾਗ ਵਿੱਚ, ਉਨ੍ਹਾਂ ਦੇ ਮਨਾਂ ਵਿਚ ਕਾਂਗਰਸ ਦੇ ਖਿਲਾਫ ਕੜਵਤਨ ਹੋਵੇਗੀ। ਡਿਪਟੀ ਸਪੀਕਰ ਸਾਹਿਬ, ਜਿਸ ਵੇਲੇ ਪਾਕਿਸਤਾਨ ਬਣਿਆ ਸੀ ਤਾਂ ਆਪ ਨੂੰ ਪਤਾ ਹੀ ਹੈ ਕਿ ਲੋਕਾਂ ਦੇ ਦਿਲਾਂ ਵਿੱਚ ਕਿੰਨੀ ਦੇਰ ਤਕ ਕੜਵਾਹਟ ਰਹੀ ਔਰ ਹੁਣ ਵੀ ਜਦੋਂ ਕੋਈ ਯਾਦ ਆਉਂਦੀ ਹੈ ਤਾਂ ਮਹਿਸੂਸ ਹੁੰਦਾ ਹੈ। ਇਸ ਹਿੰਦੁਸਤਾਨ ਵਿੱਚ ਡਰ ਤੇ ਆਪਸ ਵਿੱਚ ਕੜਵਾਹਟ ਹੋਵੇ ਤਾਂ ਇਹ ਹਿੰਦੁਸਤਾਨ ਦੇ ਲੋਕਾਂ ਵਿੱਚ ਕੋਈ ਫ਼ਖਰ ਦੀ ਗੱਲ ਨਹੀਂ ਹੈ, ਅਫ਼ਸੋਸ ਔਰ ਦੁੱਖ ਦੀ ਗਲ ਹੈ। ਪੰਜਾਬ ਵਿੱਚ ਜੇ ਕੋਈ ਭਰਾ ਡਰ ਕੇ ਬਾਹਰ ਚਲਾ ਜਾਵੇ ਜਾਂ ਬਾਹਰਲੇ ਭਰਾ ਇਥੇ ਆ ਕੇ ਵੱਸਣ ਡਰ ਔਰ ਖੌਫ ਨਾਲ ਤਾਂ ਇਹ ਹਿੰਦੁਸਤਾਨ ਦੀ ਸ਼ੋਭਾ ਦੀ ਗਲ ਨਹੀਂ ਹੈ। ਜ਼ਰੂਰਤ ਇਹ ਹੈ ਕਿ ਠੀਕ ਹੈ ਉਨ੍ਹਾਂ ਨੂੰ ਇਥੇ ਵਸਾਓ ਪਰ ਕੋਸ਼ਿਸ਼ ਹੋਣੀ ਚਾਹੀਦੀ ਹੈ ਕਿ ਜਿਥੇ ਉਹ ਵਸ ਰਿਹਾ ਹੈ ਉਸ ਨੂੰ ਉਥੇ ਹੀ ਰਹਿਣ ਦਿੱਤਾ ਜਾਵੇ, ਉਥੇ ਹੀ ਉਸ ਨੂੰ ਵਸਾਇਆ ਜਾਵੇ। ਪਰ ਇਹ ਕਹਿੰਦੇ ਹਨ ਕਿ ਜਿੰਨੀ ਦੇਰ ਉਥੇ ਉਹ ਮਹਿਫੂਜ਼ ਨਹੀਂ ਹੋਣਗੇ ਉਥੇ ਕਿਸ ਤਰ੍ਹਾਂ ਵਸ ਸਕਦੇ ਹਨ। ਬਰਨਾਲਾ ਸਾਹਿਬ ਬੜੇ ਨੇਕ ਇਨਸਾਨ ਹਨ ਪਰ ਲਗਦਾ ਹੈ ਕਿ ਉਹ ਵੀ ਫਾਈਨਾਂਸ ਮਨਿਸਟਰ ਸਾਹਿਬ ਨਾਲ ਲਗ ਕੇ ਇਸ ਤਰ੍ਹਾਂ ਦੀਆਂ ਸਟੇਟਮੈਂਟਸ ਦੇ ਰਹੇ ਹਨ ਕਿ ਜਿੰਨੀ ਦੇਰ ਉਥੇ ਅਮਨ ਨਹੀਂ ਹੁੰਦਾ, ਲੋਕੀਂ ਮਹਿਫੂਜ਼ ਨਹੀਂ ਹੁੰਦੇ ਉਹ ਉਥੇ ਕਿਸ ਤਰ੍ਹਾਂ ਵਸ ਸਕਦੇ ਹਨ। ਸ੍ਰੀ ਰਾਜੀਵ ਗਾਂਧੀ ਜੀ ਨੇ ਇਸ ਦੇਸ਼ ਦੀ ਵਾਗ ਡੋਰ ਸੰਭਾਲੀ ਹੋਈ ਹੈ, ਸਾਰਾ ਹਿੰਦੁਸਤਾਨ ਉਨ੍ਹਾਂ ਦੇ ਪਿੱਛੇ ਖੜ੍ਹਾ ਹੈ (ਥੰਪਿੰਗ) ਉਨ੍ਹਾਂ ਦੀ ਪਾਲਿਸੀ ਨਾਲ ਕਿਸੇ ਵੀ ਸਟੇਟ ਦੇ ਵਿੱਚ ਕਿਸੇ ਸਿੱਖ ਭਰਾ ਵੱਲ ਕੋਈ ਉਂਗਲੀ ਨਹੀਂ ਕਰ ਸਕਦਾ, ਕਿਸੇ ਵੀ ਸਿੱਖ ਭਰਾ ਤੇ ਕੋਈ ਉਂਗਲੀ ਨਹੀਂ ਚੁੱਕ ਸਕਦਾ। ਮੈਂ ਆਪਣੀ ਪਾਰਟੀ ਵਲੋਂ, ਡਿਪਟੀ ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ ਕਿ ਕਿਸੇ ਵੀ ਸਿੱਖ ਭਰਾ ਦੇ ਸ਼ਰੀਰ ਤੇ ਕੋਈ ਖਰੋਚ ਆਉਂਦੀ ਹੈ ਦੂਸਰੇ ਸੂਬੇ ਵਿੱਚ ਤਾਂ ਅਸੀਂ ਸਾਰੇ ਉਸ ਸੂਬੇ ਵਿਚ ਜਾਣ ਨੂੰ ਤਿਆਰ ਹਾਂ, ਉਥੇ ਚੀਫ਼ ਮਨਿਸਟਰ ਨੂੰ ਮਿਲਣ ਨੂੰ ਤਿਆਰ ਹਾਂ। ਮੈਂ ਇਹ ਵੀ ਕਹਿਣਾ ਚਾਹੁੰਦਾ ਹਾਂ ਕਿ ਜੋ ਕੁਝ ਇਥੇ ਹੋ ਰਿਹਾ ਹੈ ਉਸ ਦੇ ਬਾਰੇ ਵੀ ਜ਼ਰਾ ਧਿਆਨ ਨਾਲ ਸੋਚ ਲੈਣ।

**ਸਰਦਾਰ ਬਲਦੇਵ ਸਿੰਘ** ਮਾਨ : ਆਨ ਏ ਪੁਆਇੰਟ ਆਫ਼ ਆਰਡਰ, ਸਰ। ਡਿਪਟੀ ਸਪੀਕਰ ਸਾਹਿਬ, ਮਾਨਯੋਗ ਮੈਂਬਰ ਸਾਹਿਬ ਨੇ ਬੜੇ ਜ਼ੋਰ ਨਾਲ ਕਿਹਾ ਹੈ ਕਿ ਅਸੀਂ ਉਥੇ ਜਾਣ ਨੂੰ ਤਿਆਰ ਹਾਂ। ਉਸ ਸਮੇਂ ਜਦੋਂ ਉਥੇ ਵਾਕਿਆਤ ਹੋਏ ਤਾਂ ਕੀ ਇਹ ਉਥੇ ਗਏ ਸੀ ? (ਕਾਂਗਰਸ ਪਾਰਟੀ ਵਲੋਂ ਆਵਾਜ਼ਾਂ : ਗਏ ਹਾਂ) ਅੱਜ ਵੀ ਧਮਕੀਆਂ ਮਿਲ ਰਹੀਆਂ ਹਨ। ਇਹ ਉਥੇ ਦਿੱਲੀ ਜਾ ਕੇ ਸਮਝਾਉਣ। (ਕੁੱਝ ਆਵਾਜ਼ਾਂ : ਅਸੀਂ ਗਏ ਹਾਂ)

**ਡਾਕਟਰ ਕੇਵਲ ਕ੍ਰਿਸ਼ਨ** : ਡਿਪਟੀ ਸਪੀਕਰ ਸਾਹਿਬ, ਕਾਂਗਰਸ ਪਾਰਟੀ ਇਕ ਜ਼ਿਮੇਵਾਰ ਪਾਰਟੀ ਹੈ। ਇਹ ਇਕ ਐਸੀ ਸੰਸਥਾ ਹੈ, ਇਕ ਐਸੀ ਪਾਰਟੀ ਹੈ ਜਿਸ ਦਾ ਇਸ ਵੇਲੇ ਹਿੰਦੁਸਤਾਨ ਤੇ ਰਾਜ ਹੈ। ਡਿਪਟੀ ਸਪੀਕਰ ਸਾਹਿਬ, ਮੈਂ ਬੜੀ ਜ਼ਿਮੇਵਾਰੀ ਨਾਲ ਕਹਿੰਦਾ ਹਾਂ ਕਿ ਨਵੰਬਰ 1984 ਰੁਆਇਟਸ ਤੋਂ ਬਾਅਦ ਸ੍ਰੀ ਰਾਜੀਵ ਗਾਂਧੀ ਜੀ ਨੇ 3–4 ਦਿਨਾਂ ਦੇ ਅੰਦਰ ਅੰਦਰ ਸਾਰੇ ਹਿੰਦੁਸਤਾਨ ਵਿੱਚ ਕੰਟਰੋਲ ਕਰ ਲਿਆ ਔਰ ਇਕ ਪੱਤਾ ਵੀ ਨਹੀਂ ਹਿੱਲਣ ਦਿੱਤਾ। ਇਹ ਬੜੀ ਜਲਦੀ ਉਠ ਕੇ ਗੱਲਾਂ ਕਰ ਦਿੰਦੇ ਹਨ। ਮੈਂ ਕਹਿਣਾ ਚਾਹੁੰਦਾ ਹਾਂ ਕਿ ਇਨ੍ਹਾਂ ਦਾ ਰਾਜ ਬਣੇ ਨੂੰ 5 ਮਹੀਨੇ

ਤੋਂ ਵੱਧ ਹੋ ਗਏ ਹਨ ਔਰ ਇਨ੍ਹਾਂ ਦੇ 5 ਮਹੀਨਿਆਂ ਦੇ ਰਾਜ ਵਿੱਚ 200 ਤੋਂ ਜ਼ਿਆਦਾ ਕਤਲ ਹੋ ਚੁੱਕੇ ਹਨ ਔਰ ਇਨ੍ਹਾਂ ਦੇ ਵਿੱਚ ਹਿੰਦੂ ਵੀ ਹਨ, ਸਿੱਖ ਵੀ ਹਨ, ਮੁਸਲਮਾਨ ਵੀ ਹਨ, ਸਾਡੇ ਕਾਂਗਰਸ ਪਾਰਟੀ ਦੇ ਵੀ ਭਰਾ ਹਨ, ਭਾਰਤੀ ਜਨਤਾ ਪਾਰਟੀ ਦੇ ਵੀ ਭਰਾ ਹਨ ਲੇਕਿਨ ਇਨ੍ਹਾਂ ਦੇ ਮਨਾਂ ਤੇ ਕੋਈ ਅਸਰ ਨਹੀਂ ਹੋਇਆ। ਇਹ ਕਹਿੰਦੇ ਹਨ ਕਿ ਸੈਂਟਰ ਦੀ ਸਰਕਾਰ ਦੀ ਜ਼ਿਮੇਵਾਰੀ ਹੈ, ਸੈਂਟਰ ਦੀ ਸਰਕਾਰ ਆਪਣੀ ਜ਼ਿਮੇਵਾਰੀ ਨਿਭਾਉਂਦੀ ਹੈ ਪਰ ਇਹ ਆਪਣੀ ਜ਼ਿਮੇਵਾਰੀ ਤੋਂ ਕਿਵੇਂ ਖਿਸਕਦੇ ਹਨ ਇਹ ਕਹਿ ਕੇ ਕਿ ਪਾਕਿਸਤਾਨ ਤੋਂ ਲੋਕੀਂ ਆ ਜਾਂਦੇ, ਅਸੀਂ ਕੰਟਰੋਲ ਨਹੀਂ ਕਰ ਸਕਦੇ। ਡਿਪਟੀ ਸਪੀਕਰ ਸਾਹਿਬ, ਮੈਂ ਬੜੇ ਦੁੱਖ ਨਾਲ ਕਹਾਂਗਾ ਕਿ ਅਗਰ ਸੈਂਟਰ ਸਰਕਾਰ ਦੀ ਜ਼ਿਮੇਵਾਰੀ ਹੈ ਤਾਂ ਇਨ੍ਹਾਂ ਤੇ ਵੀ ਜ਼ਿਮੇਵਾਰੀ ਤਾਂ ਆਉਂਦੀ ਹੈ। ਪਾਪੂਲਰ ਸਰਕਾਰ ਲੋਕਾਂ ਨੇ ਚੁਣ ਕੇ ਇਥੇ ਭੇਜੀ ਹੈ, ਇਨ੍ਹਾਂ ਤੇ ਵੀ ਤਾਂ ਜ਼ਿਮੇਵਾਰੀ ਆਉਂਦੀ ਹੈ। ਮੈਂ ਇਨ੍ਹਾਂ ਨੂੰ ਦੱਸਣਾ ਚਾਹੁੰਦਾ ਹਾਂ ਕਿ ਜਿਹੜੇ ਲੋਕ ਇਨ੍ਹਾਂ ਕੁਰਸੀਆਂ ਤੇ ਬਿਠਾ ਸਕਦੇ ਹਨ ਉਹ ਇਨ੍ਹਾਂ ਕੁਰਸੀਆਂ ਤੋਂ ਲਾਹ ਵੀ ਸਕਦੇ ਹਨ। ਇਨ੍ਹਾਂ ਨੂੰ ਇਸ ਗੱਲ ਨੂੰ ਭੁੱਲਣਾ ਨਹੀਂ ਚਾਹੀਦਾ। (ਘੰਟੀ) ਡਿਪਟੀ ਸਪੀਕਰ ਸਾਹਿਬ, ਮੈਂ ਅਜੇ ਹੋਰ ਵੀ ਬੋਲਣਾ ਹੈ।

ਡਿਪਟੀ ਸਪੀਕਰ ਸਾਹਿਬ, ਮੈਂ ਅਰਜ਼ ਕਰ ਰਿਹਾ ਸੀ। (ਘੰਟੀ) ਡਿਪਟੀ ਸਪੀਕਰ ਸਾਹਿਬ, ਮੈਂ ਤਾਂ ਅਜੇ ਬੋਲਣਾ ਹੈ।

**ਸਰਦਾਰਨੀ ਗੁਰਬ੍ਰਿੰਦਰ ਕੌਰ ਬਰਾੜ** : ਡਿਪਟੀ ਸਪੀਕਰ ਸਾਹਿਬ, ਸਾਡੀ ਪਾਰਟੀ ਦਾ ਟਾਈਮ ਇਹ ਲੈਣਗੇ।

**ਡਾਕਟਰ ਕੇਵਲ ਕ੍ਰਿਸ਼ਨ** : ਡਿਪਟੀ ਸਪੀਕਰ ਸਾਹਿਬ, ਮੇਰੇ ਕੋਲ ਇਹ ਅਖ਼ਬਾਰ ਹੈ ਇਸ ਵਿੱਚ ਲਿਖਿਆ ਹੋਇਆ ਹੈ—

"How many more like them must die before peace returns.
You must decide now."

ਪੰਜਾਬ ਸਰਕਾਰ ਵਲੋਂ ਇਹ ਇਸ਼ਤਿਹਾਰ ਹੈ, ਮੈਂ ਸਮਝਦਾ ਹਾਂ ਕਿ ਇਹ ਠੀਕ ਹੈ ਜੋ ਜਜ਼ਬਾਤ ਇਸ ਅਖ਼ਬਾਰ ਵਿਚ ਹਨ ਅਸੀਂ ਉਸ ਦੀ ਕਦਰ ਕਰਦੇ ਹਾਂ। ਪਰ ਇਹ ਸਾਰੇ ਜਜ਼ਬਾਤ ਦੋ ਮਾਸੂਮ ਨਿਹੱਥੀਆਂ ਜਾਨਾਂ ਵਾਸਤੇ ਹੀ ਹਨ, ਪਰ ਜੋ ਇਨ੍ਹਾਂ ਤੋਂ ਇਲਾਵਾ ਕਤਲ ਹੋਏ ਹਨ ਕੀ ਉਨ੍ਹਾਂ ਵਾਸਤੇ ਕੋਈ ਜਜ਼ਬਾਤ ਨਹੀਂ ਹਨ? ਪਬਲਿਕ ਰਿਲੇਸ਼ਨ ਡਿਪਾਰਟਮੈਂਟ ਦਾ ਖਰਚ ਕਰ ਕੇ ਇਹ ਅਪੀਲ ਕਰ ਦਿੱਤੀ ਹੈ। ਇਸ ਤੋਂ ਨਜ਼ਰ ਆਉਂਦਾ ਹੈ ਕਿ ਅਕਾਲੀ ਸਰਕਾਰ ਕਿਸ ਤਰ੍ਹਾਂ ਚਲਦੀ ਹੈ ਅਤੇ ਕਿਸ ਤਰ੍ਹਾਂ ਸੋਚਦੀ ਹੈ ਇਨ੍ਹਾਂ ਵਾਸਤੇ ਔਰ ਪੰਜਾਬ ਦੇ ਬਾਕੀ ਲੋਕਾਂ ਵਾਸਤੇ।

ਡਿਪਟੀ ਸਪੀਕਰ ਸਾਹਿਬ, ਇਨ੍ਹਾਂ ਨੇ ਲਿਖਿਆ ਹੈ। Discharged Army Personnels ਔਰ ਫਾਇਨਾਂਸ ਮਨਿਸਟਰ ਸਾਹਿਬ ਨੇ ਬੜੀ ਚੁਸਤੀ ਨਾਲ ਆਪਣੀ ਸਟੇਟਮੈਂਟ ਵਿਚ ਵਰਡ ਡਿਸਚਾਰਜਡ ਲਿਖਿਆ ਹੈ। ਬਿਲਕੁਲ ਨਹੀਂ ਲਿਖਿਆ ਕਿ ਡਿਸਮਿਸਡ, ਬਿਲਕੁਲ ਨਹੀਂ ਲਿਖਿਆ ਪੁਲੀਸ ਤੇ ਹਮਲੇ ਕੀਤੇ, ਬਿਲਕੁਲ ਨਹੀਂ ਲਿਖਿਆ ਪਾਕਿਸਤਾਨ ਵਿਚ ਦੌੜ ਗਏ। ਕੁਝ ਨਹੀਂ ਲਿਖਿਆ ਸਿਰਫ 'ਡਿਸਚਾਰਜਡ' ਵਰਡ ਲਿਖਿਆ ਹੈ। ਲੇਕਿਨ ਮੈਂ ਕਹਿੰਦਾ ਹਾਂ ਕਿ ਡਿਸਚਾਰਜਡ ਤੋਂ ਇਲਾਵਾ ਡਿਸਮਿਸਡ, ਪੁਲੀਸ ਤੇ ਹਮਲੇ ਕਰਨ ਵਾਲੇ ਮਿਲਟਰੀ ਵਾਲਿਆਂ ਤੇ ਹਮਲੇ ਕਰਨ ਵਾਲੇ ਉਨ੍ਹਾਂ

[ਡਾਕਟਰ ਕੇਵਲ ਕ੍ਰਿਸ਼ਨ]

ਸਾਰਿਆਂ ਨੂੰ ਵਸਾਉਣ ਲਈ ਗੱਲ ਕੀਤੀ ਹੈ ਇਹ ਅਕੌਰਡ ਤੋਂ ਹਟ ਕੇ ਗੱਲ ਕੀਤੀ ਗਈ ਹੈ। ਇਹ ਚੰਗੀ ਪ੍ਰਥਾ ਨਹੀਂ। ਆਰਮੀ ਪਰਸਨਜ਼ ਨੂੰ, ਪੁਲਿਸ ਪਰਸਨਜ਼ ਨੂੰ ਜਿਹੜੇ ਕਿ ਡਿਸਿਪਲੰਡ ਪਰਸਨਜ਼ ਹਨ ਉਨ੍ਹਾਂ ਨੂੰ ਸ਼ੈਹ ਦੇਣਾ ਔਰ ਉਨ੍ਹਾਂ ਦਾ ਬਗਾਵਤ ਕਰ ਦੇਣਾ ਔਰ ਕਹਿ ਦੇਣਾ ਕਿ ਜਜ਼ਬਾਤ ਵਿਚ ਆ ਕੇ ਕੀਤਾ ਹੈ, ਇਹ ਠੀਕ ਨਹੀਂ। ਜਜ਼ਬਾਤ ਨਾਲ ਅਗਰ ਦੇਸ਼ ਨੂੰ ਨੁਕਸਾਨ ਹੋਵੇ, ਡਿਸਿੱਪਲਨ ਟੁੱਟੇ, ਫਿਰ ਉਹ ਜਜ਼ਬਾਤ ਅੰਧੇ ਜਜ਼ਬਾਤ ਹਨ, ਉਹ ਠੀਕ ਨਹੀਂ।

**ਸਰਦਾਰ ਸੁਰਜੀਤ ਸਿੰਘ ਮਿਨਹਾਸ**: ਡਿਪਟੀ ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ਼ ਆਰਡਰ ਇਹ ਹੈ ਕਿ ਡਾਕਟਰ ਸਾਹਿਬ ਨੇ ਫ਼ਰਮਾਇਆ ਹੈ ਕਿ ਫੌਜੀਆਂ ਨੂੰ ਜਿਸ ਵੇਲੇ ਦਰਬਾਰ ਸਾਹਿਬ ਤੇ ਐਕਸ਼ਨ ਹੋਇਆ, ਸ਼ਹਿ ਦਿੱਤੀ ਗਈ ਬਗ਼ਾਵਤ ਕਰਨ ਲਈ। ਮੈਂ ਸਮਝਦਾ ਹਾਂ ਕਿ ਇਹ ਗਲਤ ਗੱਲ ਹੈ। ਕਿਉਂਕਿ ਅਸੀਂ ਸਾਰੇ ਜਿਹੜੇ ਕਿ ਸ਼੍ਰੋਮਣੀ ਅਕਾਲੀ ਦਲ ਦੇ ਮੈਂਬਰ ਹਾਂ, ਸਾਰੀ ਸਿੱਖ ਕਮਿਊਨਿਟੀ ਅਸੀਂ ਸਾਰੇ ਦੇਸ਼ ਭਗਤ ਹਾਂ ਦੇਸ਼ ਦੀ ਆਜ਼ਾਦੀ ਦੇ ਸੰਗਰਾਮ ਵਿਚ ਅਸੀਂ ਕੁਰਬਾਨੀਆਂ ਕੀਤੀਆਂ। ਇਸ ਕਿਸਮ ਦੀ ਗੱਲ ਕਰਨੀ ਸ਼੍ਰੋਮਣੀ ਅਕਾਲੀ ਦਲ ਬਾਰੇ ਜਿਨ੍ਹਾਂ ਦੇ ਉਸ ਵੇਲੇ ਦੇ ਪ੍ਰਧਾਨ ਸੰਤ ਹਰਚੰਦ ਸਿੰਘ ਲੌਂਗੋਵਾਲ ਸਨ, ਇਹ ਠੀਕ ਨਹੀਂ। ਇਹ ਗਲਤ ਗੱਲ ਹੈ ਇਹ ਲਫ਼ਜ਼ ਮੈਂਬਰ ਸਾਹਿਬ ਨੂੰ ਵਾਪਸ ਲੈਣੇ ਚਾਹੀਦੇ ਹਨ।

**ਡਾਕਟਰ ਕੇਵਲ ਕ੍ਰਿਸ਼ਨ**: ਡਿਪਟੀ ਸਪੀਕਰ ਸਾਹਿਬ, ਮੈਂ ਅਕਾਲੀ ਦਲ ਤੇ ਕੋਈ ਇਲਜ਼ਾਮ ਨਹੀਂ ਲਗਾਉਂਦਾ ਔਰ ਨਾ ਲਗਾਏ ਹਨ। ਮੈਂ ਤਾਂ ਕਿਹਾ ਹੈ ਕਿ ਸ਼ੈਹਿ ਦਿੱਤੀ ਗਈ ਹੈ।

**ਸ੍ਰੀ ਜਗਜੀਤ ਸਿੰਘ**: ਡਿਪਟੀ ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ਼ ਆਰਡਰ ਇਹ ਹੈ ਕਿ ਇਥੇ ਬਜਟ ਤੇ ਡਿਸਕਸ਼ਨ ਹੋ ਰਹੀ ਹੈ ਨਾ ਤਾਂ ਹਾਊਸ ਵਿਚ ਫਾਇਨਾਂਸ ਮਨਿਸਟਰ ਸਾਹਿਬ ਹਨ ਅਤੇ ਨਾ ਹੀ ਚੀਫ ਮਨਿਸਟਰ ਸਾਹਿਬ ਹਨ।

(**ਅਵਾਜ਼ਾਂ**: ਬੈਠੇ ਹਨ, ਬੈਠੇ ਹਨ)।

**ਰਾਜ ਮੰਤਰੀ**, ਲੋਕ ਸੰਪਰਕ ਅਤੇ ਸੂਚਨਾਂ (ਸਰਦਾਰ ਨੱਥਾ ਸਿੰਘ ਦਾਲਮ): ਮੈਂ ਬੈਠਾ ਹਾਂ।

**ਡਾਕਟਰ ਕੇਵਲ ਕ੍ਰਿਸ਼ਨ**: ਡਿਪਟੀ ਸਪੀਕਰ ਸਾਹਿਬ, ਮੈਂ ਕਹਿ ਰਿਹਾ ਸੀ ਕਿ ਐਕਸ ਸਰਵਿਸ-ਮੈਨ ਜਿਹੜੇ ਪੰਜਾਬ ਵਿਚ ਹਨ ਉਨ੍ਹਾਂ ਦੀ ਬਹੁਤ ਬੜੀ ਤਾਦਾਦ ਹੈ। ਪੰਜਾਬੀ ਐਸੇ ਹਨ ਜਿਹੜੇ ਸਰਹੱਦਾਂ ਤੇ ਜਾ ਕੇ ਖੂਨ ਡੋਲ੍ਹਦੇ ਹਨ। ਉਹ ਐਕਸ ਸਰਵਿਸ ਮੈਨ ਹਨ ਜਿਨ੍ਹਾਂ ਨੇ ਚੀਨੀਆਂ ਨਾਲ ਲੜਾਈ ਲੜੀ, ਬੰਗਾਲ ਦੇਸ਼ ਦੀ ਲੜਾਈ ਲੜੀ, ਪਾਕਿਸਤਾਨ ਦੀ ਲੜਾਈ ਲੜੀ ਔਰ ਦੇਸ਼ ਲਈ ਕੁਰਬਾਨੀ ਕੀਤੀ। ਅਗਰ ਉਨ੍ਹਾਂ ਨਾਲੋਂ ਜ਼ਿਆਦਾ ਸਹੂਲਤਾਂ ਇਨ੍ਹਾਂ ਨੂੰ ਦਿੱਤੀਆਂ ਜਾਣ ਜਿਵੇਂ ਪਲਾਟ ਰਾਖਵੇਂ ਦੇਣੇ, ਕਰਜ਼ੇ ਦੇਣੇ, ਪੈਨਸ਼ਨਾਂ ਦੇਣੀਆਂ, ਤਾਂ ਕੀ ਅਸਰ ਹੋਵੇਗਾ ਉਨ੍ਹਾਂ ਤੇ ਜਿਨ੍ਹਾਂ ਨੇ ਦੇਸ਼ ਲਈ ਖੂਨ ਡੋਲ੍ਹਿਆ ਹੈ। ਇਹ ਐਸੇ ਸਟੈਪਸ ਹਨ ਜਿਹੜੇ ਪੰਜਾਬ ਦੇ ਹਿੱਤ ਵਿਚ ਨਹੀਂ। ਅਗਰ ਇਨ੍ਹਾਂ ਦੇ ਮਨਾਂ ਵਿਚ ਐਕਸ ਸਰਵਿਸਮੈਨ ਵਾਸਤੇ ਕੋਈ ਵਲਵਲਾ ਹੈ ਤਾਂ ਇਹ ਉਨ੍ਹਾਂ ਐਕਸ ਸਰਵਿਸ-ਮੈਨ ਨੂੰ ਜਿਹੜੇ ਪਾਕਿਸਤਾਨ ਦੀ ਲੜਾਈ ਵਿਚ ਲੜੇ, ਜਿਹੜੇ ਚੀਨ ਨਾਲ ਲੜੇ ਜਿਨ੍ਹਾਂ ਨੇ ਬੰਗਲਾ ਦੇਸ਼ ਦੀ ਲੜਾਈ ਲੜੀ, ਉਨ੍ਹਾਂ ਨੂੰ ਇਹ ਸਹੂਲਤਾਂ ਦੇਣ ਤਾਂ ਕੋਈ ਕਿਸੇ ਦਾ ਹਿਤ ਵੀ ਹੋਵੇ।

ਡਿਪਟੀ ਸਪੀਕਰ ਸਾਹਿਬ, ਸਾਹਿਬ ਮੈਂ ਜ਼ਿਕਰ ਕਰਨਾ ਚਾਹਾਂਗਾ ਉਨ੍ਹਾਂ ਨੌਜਵਾਨਾਂ ਦਾ ਜਿਹੜੇ ਰਿਲੀਜ਼ ਹੋਏ ਹਨ। ਮੈਂ ਇਸ ਦੇ ਹੱਕ ਵਿਚ ਹਾਂ, ਮੈਨੂੰ ਹਮਦਰਦੀ ਹੈ ਜਿਹੜੇ ਉਖੜੇ ਹੋਏ, ਗੁਮਰਾਹ ਹੋਏ ਨੌਜਵਾਨ ਬੈਠੇ ਉਨ੍ਹਾਂ ਨੂੰ ਮੇਨਸਟਰੀਮ ਵਿੱਚ ਲਿਆਉਣਾ ਚਾਹੀਦਾ ਹੈ। ਦੇਸ਼ ਭਗਤੀ

ਦੇ ਜਜ਼ਬਾਤ ਦੇ ਨਾਲ ਮੇਮੂਰ ਕਰਨਾ ਚਾਹੀਦਾ ਹੈ। ਲੇਕਿਨ, ਡਿਪਟੀ ਸਪੀਕਰ ਸਾਹਿਬ, ਇਹ ਕਿਤੇ ਨਹੀਂ ਹੁੰਦਾ ਕਿ ਕੋਈ ਕਤਲ ਦੇ ਕੇਸ ਵਿਚ, ਕੋਈ ਬੰਬ ਸੁਟਣ ਦੇ ਕੇਸ ਵਿਚ ਫਸੇ ਹੋਣ, ਕੋਈ ਡਾਕੇ ਮਾਰਨ ਦੇ ਕੇਸ ਵਿਚ ਫਸ ਜਾਵੇ ਔਰ ਗ੍ਰਿਫਤਾਰ ਹੋਵੇ, ਉਸ ਦੇ ਬਾਅਦ ਕਈ ਵਾਰੀ ਮੁਕੱਦਮੇ ਚਲਦੇ ਹਨ, ਕਾਮਯਾਬ ਨਹੀਂ ਹੁੰਦੇ। ਕਈ ਵਾਰੀ ਕਿਉਂਕਿ ਜਿਥੋਂ ਤਕ ਮੈਨੂੰ ਪਤਾ ਹੈ ਕਿ ਕੋਈ ਡਰਦਾ ਐਵੀ-ਡੈਂਸ ਨਹੀਂ ਦਿੰਦਾ ਹੈ, ਐਵੀਡੈਂਸ ਲਈ ਕੋਈ ਖੜ੍ਹਾ ਨਹੀਂ ਹੁੰਦਾ। ਹੁਣ ਵੀ ਕਤਲ ਹੋਏ ਹਨ। ਮੁਕੱਦਮੇ ਚਲਣਗੇ, ਪਤਾ ਲਗੇਗਾ ਸਾਰੇ ਬਰੀ ਹੋ ਜਾਣਗੇ ਕਿਉਂਕਿ ਐਵੀਡੈਂਸ ਕੋਈ ਖੜ੍ਹੀ ਨਹੀਂ ਹੁੰਦੀ। ਇਸ ਕਿਸਮ ਦੀ ਪਰਵਿਰਤੀ ਵਾਲਿਆਂ ਨੂੰ ਸਰਵਿਸ ਵਿਚ ਲੈਣਾ ਕਿਥੋਂ ਤਕ ਠੀਕ ਹੈ ? ਜਿਥੋਂ ਤਕ ਕਰਜ਼ੇ ਦਿਵਾਉਣੇ ਹਨ ਬੈਂਕਾਂ ਵਿਚੋਂ, ਮੈਂ ਕਹਿੰਦਾ ਹਾਂ ਕਿ ਠੀਕ ਹੈ ਦੇਣੇ ਚਾਹੀਦੇ ਹਨ ਲੇਕਿਨ ਸਰਵਿਸ ਵਿਚ ਭਰਤੀ ਕਰਨਾ ਠੀਕ ਨਹੀਂ। ਡਿਪਟੀ ਸਪੀਕਰ ਸਾਹਿਬ, ਇਥੇ ਐਲਾਨ ਹੋਇਆ ਕਿ ਕੈਬਨਿਟ ਨੇ ਫੈਸਲਾ ਕਰ ਲਿਆ ਹੈ ਕਿ ਐਡਹਾਕ ਤੇ ਪਾਬੰਦੀ ਹਟ ਗਈ ਹੈ। ਮੈਨੂੰ ਸ਼ੱਕ ਹੈ ਅਜੇ ਤਕ ਕੋਈ ਨੋਟੀਫਿਕੇਸ਼ਨ ਨਹੀਂ ਹੋਈ। ਮੈਂ ਅਫ਼ਸਰਾਂ ਨਾਲ ਗੱਲ ਕੀਤੀ ਮੈਨੂੰ ਦਸਿਆ ਹੈ ਕਿ ਅਜੇ ਤਕ ਕੋਈ ਨੋਟੀਫਿਕੇਸ਼ਨ ਨਹੀਂ ਹੋਈ। ਕੋਈ ਇੰਨਸਟਰੱਕਸ਼ਨਜ਼ ਜਿਨ੍ਹਾਂ ਨੂੰ ਮਿਲੀਆਂ ਪਤਾ ਨਹੀਂ ਉਹ ਲਿਖੀਆਂ ਮਿਲੀਆਂ ਜਾਂ ਜ਼ਬਾਨੀ ਮਿਲੀਆਂ, ਉਹ ਇਹ ਹਨ ਕਿ ਐਡਹਾਕ ਭਰਤੀ ਲਈ ਉਹ ਲੋਕ ਸਿਰਫ ਐਂਟਾਈਟਲਡ ਹਨ ਜਿਹੜੇ ਉਨ੍ਹਾਂ ਫੈਮਿਲੀਜ਼ ਵਿਚੋਂ ਹਨ, ਜਿਹੜੇ ਰਿਲੀਜ਼ਡ ਨੌਜਵਾਨ ਹਨ, ਜਿਹੜੇ ਜੇਲ੍ਹਾਂ ਵਿਚੋਂ ਆਏ ਹਨ, ਡਿਸਚਾਰਜਡ ਆਰਮੀ ਪਰਸੋਨਲ ਹਨ, ਉਨ੍ਹਾਂ ਨੂੰ ਸਰਵਿਸਿਜ਼ ਦਿੱਤੀਆਂ ਜਾਣਗੀਆਂ। ਪੰਜਾਬ ਦੇ ਦਰਵਾਜ਼ੇ ਸਰਵਿਸਿਜ਼ ਲਈ ਬਾਕੀ ਸਾਰੇ ਪੰਜਾਬੀਆਂ ਲਈ ਚਾਹੇ ਕੋਈ ਸ਼ਡਿਊਲਡ ਕਾਸਟਸ ਹਨ ਜਾਂ ਦੂਜੇ ਹਨ ਬੰਦ ਕੀਤੇ ਗਏ ਹਨ। ਡਿਪਟੀ ਸਪੀਕਰ ਸਾਹਿਬ, ਇਹ ਮੁਨਾਸਿਬ ਨਹੀਂ। ਠੀਕ ਹੈ, ਇਨ੍ਹਾਂ ਨੂੰ ਜਜ਼ਬ ਕਰੋ ਲੇਕਿਨ ਰਿਜ਼ਰਵੇਸ਼ਨ ਵਾਸਤੇ ਜਿਹੜੇ ਸ਼ਡਿਊਲਡ ਕਾਸਟਸ ਆਉਂਦੇ ਹਨ, ਦੂਸਰੇ ਲੋਕ ਆਉਂਦੇ ਹਨ ਉਨ੍ਹਾਂ ਨੂੰ ਵੀ ਪ੍ਰਤੀਨਿੱਧਤਾ ਮਿਲਣੀ ਚਾਹੀਦੀ ਹੈ। ਇਨ੍ਹਾਂ ਦਾ ਇਹ ਇਕ ਪੱਖੀ ਰਵੱਈਆ ਹੈ ਜਿਹੜਾ ਕਿ ਪੰਜਾਬ ਦੇ ਹਿੱਤ ਵਿਚ ਨਹੀਂ ਹੋਵੇਗਾ। ਇਸ ਬਜਟ ਵਿਚ ਜਿਸ ਤਰ੍ਹਾਂ ਮੈਂ ਸ਼ੁਰੂ ਵਿਚ ਦੱਸਿਆ ਹੈ ਕਿ ਇਕ ਹੀ ਸੈਕਸ਼ਨ ਨੂੰ ਫਾਇਦਾ ਪਹੁੰਚਾਉਣ ਲਈ ਸਭ ਕੁਝ ਕੀਤਾ ਗਿਆ ਹੈ ਅਤੇ ਹੋਰ ਕਿਸੇ ਲਈ ਕੁਝ ਨਹੀਂ। ਮੈਂ ਦੱਸਣਾ ਚਾਹੁੰਦਾ ਹਾਂ ਕਿ ਇਨ੍ਹਾਂ ਨੇ ਕਿਹਾ ਹੈ ਕਿ ਐਜੂਕੇਟਿਡ ਅਨਅਮਪਲਾਇਡ ਵਿਚੋਂ ਅੱਠ ਹਜ਼ਾਰ ਨੂੰ ਐਡਜਸਟ ਕਰਨਾ ਹੈ। ਇਹ ਕਰ ਸਕਣਗੇ ਜਾਂ ਨਹੀਂ ਕਰ ਸਕਣਗੇ ਇਹ ਵਕਤ ਦੱਸੇਗਾ। ਡਿਪਟੀ ਸਪੀਕਰ ਸਾਹਿਬ, ਇਸ ਵੇਲੇ ਜਿਹੜੀਆਂ ਸਰਕਾਰੀ ਫਿਗਰਜ਼ ਹਨ ਉਹ ਹਨ 2,39,168 ਪੜ੍ਹੇ ਲਿਖੇ ਬੇਕਾਰ ਹਨ ਇਸ ਪੰਜਾਬ ਵਿਚ, ਜਿਨ੍ਹਾਂ ਵਿਚੋਂ 1,13,000 ਤਾਂ ਮੈਟ੍ਰਿਕ ਪਾਸ ਹਨ ਬਾਕੀ ਜਿਹੜੇ ਹਨ ਉਹ ਗਰੈਜੂਏਟ, ਪੋਸਟ ਗਰੈਜੂਏਟ, ਡਾਕਟਰਜ਼, ਲੈਂਗੁਏਜ ਟੀਚਰਜ਼ ਇਸ ਤਰ੍ਹਾਂ ਦੇ ਸਾਰੇ ਹੀ ਅਨਇੰਪਲਾਇਡ ਹਨ, ਉਨ੍ਹਾਂ ਦਾ ਕੀ ਕਰਨਾ ਹੈ, ਕੁਝ ਨਹੀਂ ਦੱਸਿਆ। ਕੋਈ ਸੜਕਾਂ ਨਹੀਂ ਬਣ ਰਹੀਆਂ ਕੋਈ ਹਸਪਤਾਲ ਨਹੀਂ ਬਣ ਰਹੇ। ਮੈਂ ਕਹਿੰਦਾ ਹਾਂ ਕਿ ਜੇਕਰ ਇਹ ਢਾਈ ਲੱਖ ਨੌਜਵਾਨ ਬੇਕਾਬੂ ਹੋ ਕੇ, ਜਿਸ ਤਰ੍ਹਾਂ ਕਿਹਾ ਜਾਂਦਾ ਹੈ ਕਿ ਬੇਕਾਰੀ ਦੀ ਵਜ੍ਹਾ ਨਾਲ ਉਹ ਨੌਜਵਾਨ ਇਸ ਤਰ੍ਹਾਂ ਕਰਦੇ ਹਨ, ਤਾਂ ਫਿਰ ਇਨ੍ਹਾਂ ਦਾ ਕੀ ਹਾਲ ਹੋਵੇਗਾ। ਮੈਂ ਐਮ. ਏ. ਪੜ੍ਹੇ ਲਿਖੇ ਨੌਜਵਾਨਾਂ ਨੂੰ ਜਾਣਦਾ ਹਾਂ। ਜਿਨ੍ਹਾਂ ਦੇ ਘਰ ਵਿਚ ਖਾਣ ਨੂੰ ਕੋਈ ਚੀਜ਼ ਨਹੀਂ ਹੈ ਉਹ ਵੀ ਆਸਾਂ ਲਾ ਕੇ ਬੈਠੇ ਹਨ। ਡਿਪਟੀ ਸਪੀਕਰ ਸਾਹਿਬ, ਅੱਜ ਪੰਜਾਬ ਐਸੀ ਜਗ੍ਹਾ ਤੇ ਪਹੁੰਚ ਗਿਆ ਹੈ ਕਿ ਅਗਰ ਢਾਈ ਲੱਖ ਵਲ ਧਿਆਨ ਨਾ ਦਿੱਤਾ ਗਿਆ ਅਤੇ ਸਿਰਫ 8 ਹਜ਼ਾਰ ਵੱਲ ਹੀ ਧਿਆਨ ਦਿਤਾ ਗਿਆ ਤਾਂ ਪੰਜਾਬ ਦਾ ਬਹੁਤਾ ਭਲਾ ਨਹੀਂ ਹੋਣਾ। ਮੈਂ ਮੰਗ ਕਰਦਾ ਹਾਂ ਅਕਾਲੀ ਸਰਕਾਰ ਕੋਲੋਂ ਕਿ ਉਨ੍ਹਾਂ ਬੇਕਾਰ ਪੜ੍ਹੇ ਲਿਖੇ ਨੌਜਵਾਨਾਂ ਵਾਸਤੇ ਕਿ ਉਨ੍ਹਾਂ ਨੂੰ ਖੁਲ੍ਹਦਿਲੀ ਨਾਲ ਅਨਐਮਪਲਾਇਮੈਂਟ

[ਡਾਕਟਰ ਕੇਵਲ ਕ੍ਰਿਸ਼ਨ]

ਅਲਾਊਂਸ ਦੇਣਾ ਚਾਹੀਦਾ ਹੈ। ਪਿਛੇ ਦਿਤਾ ਸੀ ਪਰ ਸੀਮਿਤ ਦਿੱਤਾ ਸੀ, ਜਿਸ ਨਾਲ ਉਨ੍ਹਾਂ ਦਾ ਧਿਆਨ ਦੇਸ਼ ਦੀ ਸੂਬੇ ਦੀ ਤਰੱਕੀ ਵਲ ਜਾਣਾ ਚਾਹੀਦਾ ਹੈ, ਉਹ ਦੇਸ਼ ਦੀ ਮੇਨਸਟਰੀਮ ਵਿਚ ਆਉਣ।

ਐਂਪਲਾਈਜ਼ ਵਾਸਤੇ ਜਨਵਰੀ ਤੋਂ A.D.A. ਦੀ ਕਿਸ਼ਤ ਡਿਊ ਹੋਈ ਸੀ, ਪਰ ਇਹ ਚੁੱਪ ਕਰ ਗਏ। ਇਨ੍ਹਾਂ ਨੂੰ ਐਮਪਲਾਈਜ਼ ਦਾ ਕੋਈ ਦਰਦ ਨਹੀਂ। ਪੇ-ਕਮਿਸ਼ਨ ਮੁਕੱਰਰ ਕਰਨ ਦਾ ਵਾਇਦਾ ਉਦੋਂ ਹੀ ਕਰ ਦਿਤਾ ਜਿਸ ਵੇਲੇ ਸਰਕਾਰ ਬਣੀ ਸੀ। ਮੋਟੇ ਮੋਟੇ ਅੱਖਰਾਂ ਵਿਚ ਆ ਗਿਆ ਕਿ ਪੇ-ਕਮਿਸ਼ਨ ਬਣਾ ਦਿਆਂਗੇ, ਪਰ ਇਨ੍ਹਾਂ ਨੇ ਬਣਾਉਣਾ ਉਦੋਂ ਹੈ ਜਦੋਂ ਇਹ ਜਾਣ ਵਾਲੇ ਹੋਣਗੇ। (ਵਿਘਨ) ਡਿਪਟੀ ਸਪੀਕਰ ਸਾਹਿਬ, ਪਿਛਲਾ ਤਜਰਬਾ ਦੱਸਦਾ ਹੈ ਕਿ ਪੇ ਕਮਿਸ਼ਨ ਇਹ ਬਣਾ ਦਿੰਦੇ ਹਨ ਪਰ ਰਿਕਮੈਂਡੇਸ਼ਨਜ਼ ਆਉਣ ਵਾਲੀ ਸਰਕਾਰ ਇਮਪਲੀਮੈਂਟ ਕਰਦੀ ਹੁੰਦੀ ਹੈ। ਡਿਪਟੀ ਸਪੀਕਰ ਸਾਹਿਬ, ਐਗਰੀਕਲਚਰ ਲੇਬਰਰ ਲਈ ਕੁੱਝ ਨਹੀਂ ਰੱਖਿਆ, ਇੰਡਸਟਰੀਅਲ ਲੇਬਰਰ ਲਈ ਕੁੱਝ ਨਹੀਂ ਰਖਿਆ, ਮਾਰਜੀਨਲ ਫ਼ਾਰਮਰ ਲਈ ਕੁੱਝ ਨਹੀਂ ਰੱਖਿਆ। ਰੂਰਲ ਡਿਸਪੈਂਸਰੀਆਂ ਵਾਲੇ ਡਾਕਟਰ ਹਨ ਉਹ ਤੂੜੀ ਵਾਲੇ ਕਮਰੇ ਵਿਚ ਬੈਠੇ ਹਨ ਉਨ੍ਹਾਂ ਵਾਸਤੇ ਕੁੱਝ ਨਹੀਂ ਰਖਿਆ, ਅਡਲਟ ਐਜੂਕੇਸ਼ਨ ਵਾਸਤੇ ਕੁੱਝ ਨਹੀਂ ਰਖਿਆ।

ਡਿਪਟੀ ਸਪੀਕਰ ਸਾਹਿਬ, ਕੁੱਝ ਗੱਲਾਂ ਮੈਂ ਅਕਾਰਡ ਦੇ ਬਾਰੇ ਕਹਿਣਾ ਚਾਹੁੰਦਾ ਹਾਂ। ਬਜਟ ਸਪੀਚ ਵੀ ਅਕਾਰਡ ਤੋਂ ਹੀ ਸ਼ੁਰੂ ਹੋਈ ਹੈ। (ਵਿਘਨ) ਡਿਪਟੀ ਸਪੀਕਰ ਸਾਹਿਬ, ਇਹ ਅਕਾਰਡ ਪੰਜਾਬ ਦਾ ਹਿਸਟਾਰਿਕ ਅਕਾਰਡ ਹੈ। ਉਸ ਦੀ ਬੜੀ ਮਹੱਤਤਾ ਹੈ ਕਿਉਂਕਿ ਉਸ ਅਕਾਰਡ ਦੇ ਪਿਛੇ ਹਜ਼ਾਰਾਂ ਹੀ ਜ਼ਿੰਦਗੀਆਂ ਦੀਆਂ ਸ਼ਹਾਦਤਾਂ ਹਨ। ਇਸ ਅਕਾਰਡ ਦੇ ਪਿਛੋਂ ਉਨ੍ਹਾਂ ਸਾਰੇ ਲੋਕਾਂ ਦਾ ਖੂਨ ਹੈ ਵਿਧਵਾਵਾਂ ਦੇ ਹੰਝੂ ਹਨ ਔਰ ਯਤੀਮਾਂ ਦੀ ਪੁਕਾਰ ਹੈ, ਜਿਹੜੇ ਇਸ ਪੰਜਾਬ ਵਿਚ ਔਰ ਪੰਜਾਬ ਤੋਂ ਬਾਹਰ ਇਸ ਅੱਤਵਾਦ ਦੇ ਸ਼ਿਕਾਰ ਹੋਏ ਹਨ। (ਵਿਘਨ) ਮੈਂ ਦਰਦ ਪ੍ਰਗਟ ਕੀਤਾ ਹੈ ਸਭ ਨਾਲ। ਇਹ ਇਕ ਪੁਲਿਟੀਕਲ ਸਾਲਿਊਸ਼ਨ ਸੀ ਔਰ ਇਹ ਸਾਲਿਊਸ਼ਨ ਹਿੰਦੁਸਤਾਨ ਦੇ ਪ੍ਰਾਈਮ ਮਨਿਸਟਰ ਨੇ ਬੜੀ ਫਰਾਖਦਿਲੀ ਨਾਲ ਵਾਅਦਾ ਕੀਤਾ ਸੀ ਕਿ ਇਸ ਦਾ ਸਿਆਸੀ ਹੱਲ ਕਰਨਾ ਹੈ ਔਰ ਫਰਾਖਦਿਲੀ ਨਾਲ ਉਹ ਹੱਲ ਕੀਤਾ। ਇਹ ਅਕਾਰਡ ਉਸ ਵੇਲੇ ਹੋਇਆ ਜਿਸ ਵੇਲੇ ਅਕਾਲੀ ਲੀਡਰਾਂ ਨੇ, ਬਾਦਲ ਸਾਹਿਬ ਨੇ ਸੰਤ ਲੌਂਗੋਵਾਲ ਨੇ ਔਰ ਟੌਹਰਾ ਸਾਹਿਬ ਨੇ ਹੱਥ ਖੜ੍ਹੇ ਕਰਕੇ ਇਹ ਕਹਿ ਦਿੱਤਾ ਕਿ ਅਸੀਂ ਟੈਰੋਰਿਜ਼ਮ ਦੀ ਨਿੰਦਾ ਕਰਦੇ ਹਾਂ, ਅਸੀਂ ਖਾਲਿਸਤਾਨ ਨਹੀਂ ਚਾਹੁੰਦੇ, ਅਸੀਂ ਹਿੰਦੁਸਤਾਨ ਤੋਂ ਵੱਖਰਾ ਹੋਣਾ ਨਹੀਂ ਚਾਹੁੰਦੇ ਅਤੇ ਅੱਤਵਾਦ ਦੀ ਨਿੰਦਾ ਕਰਦੇ ਹਾਂ। (ਵਿਘਨ) ਹਿੰਦੁਸਤਾਨ ਕਦੇ ਸਮਝੌਤਾ ਨਹੀਂ ਕਰੇਗਾ ਵਖਵਾਦੀ ਪਾਰਟੀਆਂ ਦੇ ਨਾਲ, ਹਿੰਦੁਸਤਾਨ ਕਦੇ ਸਮਝੌਤਾ ਨਹੀਂ ਕਰੇਗਾ ਟੈਰੋਰਿਜ਼ਮ ਦੇ ਨਾਲ। ਉਸ ਵੇਲੇ ਇਹ ਕਿਹਾ ਗਿਆ ਸੀ ਇਹ ਸਮਝੌਤਾ ਹੋਣ ਨਾਲ ਪੰਜਾਬ ਵਿਚ ਟੈਰੋਰਿਜ਼ਮ ਖਤਮ ਹੋ ਜਾਵੇਗਾ। ਪੰਜਾਬ ਵਿਚ ਅਮਨ ਰਹੇਗਾ ਔਰ ਪੰਜਾਬ ਹਿੰਦੁਸਤਾਨ ਦਾ ਨਾ ਟੁੱਟਣ ਵਾਲਾ ਹਿੱਸਾ ਬਣ ਕੇ ਰਹੇਗਾ। ਡਿਪਟੀ ਸਪੀਕਰ ਸਾਹਿਬ, ਸੰਤ ਲੌਂਗੋਵਾਲ ਇਸ ਅਕਾਰਡ ਤੋਂ ਬਾਅਦ ਸ਼ਹੀਦ ਹੋ ਗਏ ਅਸੀਂ ਉਨ੍ਹਾਂ ਦੇ ਸਨਮਾਨ ਵਿਚ ਸਿਰ ਝੁਕਾਉਂਦੇ ਹਾਂ। ਉਨ੍ਹਾਂ ਨੇ ਦੇਸ਼ ਦੀ ਅਖੰਡਤਾ ਔਰ ਪੰਜਾਬ ਵਿਚ ਅਮਨ ਰਹੇ ਇਸ ਵਾਸਤੇ ਆਪਣੀ ਜਾਨ ਦੇ ਦਿੱਤੀ। (ਵਿਘਨ) ਅਸੀਂ ਉਨ੍ਹਾਂ ਦੀ ਇਜ਼ਤ ਕਰਦੇ ਹਾਂ, ਕਦਰ ਕਰਦੇ ਹਾਂ। ਪਰ ਡਿਪਟੀ ਸਪੀਕਰ ਸਾਹਿਬ, ਮੈਂ ਸਵਾਲ ਕਰਦਾ ਹਾਂ, ਕਿਉਂਕਿ ਇਨ੍ਹਾਂ ਨੂੰ ਸੂਈਆਂ ਚੁਭੋਣ ਦੀ ਆਦਤ ਹੈ ਕਿ ਤੁਸੀਂ ਇੰਦਰਾ ਗਾਂਧੀ ਦੀ ਕਦਰ ਕਿਉਂ ਨਹੀਂ ਕਰਦੇ, (ਵਿਘਨ) ਇੰਦਰਾ ਗਾਂਧੀ ਦੇ ਅਸਾਸੀਨੇਸ਼ਨ ਦੀ ਨਿੰਦਾ ਕਿਉਂ ਨਹੀਂ ਕਰਦੇ। ਤੁਸੀਂ ਕਤਲ ਕਰਨ ਵਾਲਿਆਂ ਨੂੰ ਇਜ਼ੱਤ ਦਿੰਦੇ ਹੋ। (ਸ਼ੋਰ)

**ਸਰਦਾਰ ਕਰਨੈਲ ਸਿੰਘ ਡੋਡ**: ਦਰਬਾਰ ਸਾਹਿਬ ਤੇ ਹਮਲਾ ਔਰ ਬਲਿਊ ਸਟਾਰ ਨੂੰ ਤੁਸੀਂ ਕੰਡੈਮ ਕਿਉਂ ਨਹੀਂ ਕਰਦੇ ?

**ਡਾਕਟਰ ਕੇਵਲ ਕ੍ਰਿਸ਼ਨ** : ਡਿਪਟੀ ਸਪੀਕਰ ਸਾਹਿਬ, ਬਲਿਊ ਸਟਾਰ ਓਪਰੇਸ਼ਨ ਪੰਜਾਬ ਦੇ ਹਿੱਤ ਵਿਚ ਹੋਇਆ। ਅਗਰ ਉਹ ਬਲਿਊ ਸਟਾਰ ਓਪਰੇਸ਼ਨ ਉਸ ਵੇਲੇ ਨਾ ਹੁੰਦਾ ਤਾਂ ਪੰਜਾਬ ਅੱਜ ਹਿੰਦੁਸਤਾਨ ਦਾ ਅੰਗ ਨਾ ਹੁੰਦਾ ਔਰ ਇਥੇ ਇਕ ਨਹੀਂ ਲੱਖਾਂ ਲਾਸ਼ਾਂ ਪਈਆਂ ਹੁੰਦੀਆਂ। (ਵਿਘਨ) ਡਿਪਟੀ ਸਪੀਕਰ ਸਾਹਿਬ, ਉਸ ਤੋਂ ਬਾਅਦ ਅਕਾਰਡ ਹੋ ਗਿਆ ਔਰ ਉਸ ਅਕਾਰਡ ਦੀ ਇੰਪਲੀਮੈਂਟੇਸ਼ਨ ਵੀ ਬਹੁਤ ਜ਼ਰੂਰੀ ਹੈ। (ਵਿਘਨ) ਮੈਂ ਤਾਂ ਇਹ ਕਹਾਂਗਾ ਕਿ--

"ਦੁਆਏਂ ਕਿਉਂ ਨਹੀਂ ਦੇਤੇ ਉਨ ਕੋ, ਜਿਨ੍ਹੇਂ ਨੇ ਤੁਮਹੇਂ ਕਾਬਲ ਬਨਾ ਦੀਆ।"
ਸੰਤ ਜੀ ਨੇ ਕੁਰਬਾਨੀ ਦਿੱਤੀ ਹਿੰਦੁਸਤਾਨ ਦੀ ਅਖੰਡਤਾ ਔਰ ਏਕਤਾ ਵਾਸਤੇ। ਉਨ੍ਹਾਂ ਨੇ ਇਹ ਕਿਹਾ ਕਿ ਪੰਜਾਬ ਵਿਚ ਅੱਤਵਾਦ ਖਤਮ ਹੋਵੇਗਾ।

**Mr. Deputy Speaker**: Wind up please.

**ਡਾਕਟਰ ਕੇਵਲ ਕ੍ਰਿਸ਼ਨ**: ਤੁਸੀਂ ਵਾਈਂਡ ਅਪ ਕਹਿ ਰਹੇ ਹੋ ਪਰ ਮੈਂ ਤਾਂ ਅਜੇ ਬੋਲਣਾ ਹੈ। ਡਿਪਟੀ ਸਪੀਕਰ ਸਾਹਿਬ, ਅਸੀਂ ਚਾਹੁੰਦੇ ਹਾਂ ਕਿ ਅਕਾਰਡ ਦੀ ਪੂਰਤੀ ਹੋਵੇ, ਅਕਾਰਡ ਪੂਰੀ ਤਰ੍ਹਾਂ ਲਾਗੂ ਹੋਵੇ। ਇਸ ਵਾਸਤੇ ਅਸੀਂ ਸੈਂਟਰ ਦੀ ਸਰਕਾਰ ਰਾਜੀਵ ਗਾਂਧੀ ਨੂੰ ਮਿਲ ਕੇ ਆਏ। ਉਨ੍ਹਾਂ ਨੇ ਕਿਹਾ ਸੀ ਕਿ ਇਹ ਬੜਾ ਹੀ ਪਵਿੱਤਰ ਅਤੇ ਇਤਿਹਾਸਕ ਅਕਾਰਡ ਹੈ, ਜਿਸ ਨੂੰ ਇੰਪਲੀਮੈਂਟ ਕਰਨਾ ਸਾਡੀ ਜ਼ਿਮੇਵਾਰੀ ਹੈ ਔਰ ਸੈਂਟਰ ਅੱਜ ਵੀ ਉਸ ਅਕਾਰਡ ਤੇ ਕਾਇਮ ਹੈ (ਥੰਪਿੰਗ) ਔਰ ਕਾਇਮ ਰਹੇਗੀ (ਵਿਘਨ) ਲੇਕਿਨ ਅਕਾਰਡ ਦੇ ਬਾਰੇ ਵਿਚ ਮੈਂ ਇਹ ਕਹਿਣਾ ਚਾਹਵਾਂਗਾ ਕਿ ਇਹ ਜ਼ਰਾ ਧਿਆਨ ਨਾਲ ਸੋਚ ਲੈਣ ਕਿ ਇਨ੍ਹਾਂ ਨੇ ਬਰਨਾਲਾ ਸਾਹਿਬ ਨੇ ਇਸ ਸਦਨ ਵਿਚ ਇਥੇ ਖੜ੍ਹੇ ਹੋ ਕੇ ਇਹ ਲਫ਼ਜ਼ ਕਹੇ ਕਿ ਪੰਜਾਬ ਨੂੰ 54 ਐਮ.ਏ.ਐਫ. ਪਾਣੀ ਚਾਹੀਦਾ ਹੈ ਪਰ ਇਸ ਵੇਲੇ ਤਿੰਨੇ ਦਰਿਆਵਾਂ ਦਾ ਪਾਣੀ 33 ਐਮ.ਏ.ਐਫ. ਹੈ। ਕਿਉਂਕਿ ਪੰਜਾਬ ਰੀਪੇਰੀਅਨ ਸਟੇਟ ਹੈ, ਜਿਥੋਂ ਪਾਣੀ ਆਉਂਦਾ ਹੈ ਉਹ ਰਿਪੇਰੀਅਨ ਨਹੀਂ ਉਹ ਚਾਹੁਣ ਤਾਂ ਪਾਣੀ ਬੰਦ ਕਰ ਸਕਦੇ ਹਨ, ਪਰ ਪਾਣੀ ਰਾਜਿਸਥਾਨ ਨੂੰ ਜਾਂਦਾ ਹੈ। (ਵਿਘਨ) ਖਾਸ ਕਰਕੇ ਇਨ੍ਹਾਂ ਨੇ ਇਹ ਕਿਹਾ ਸੀ ਕਿ ਸਾਡੇ ਕੋਲ ਪਾਣੀ ਹੋਵੇਗਾ ਤਾਂ ਅਸੀਂ ਦੇਵਾਂਗੇ। ਜੇ ਪਾਣੀ ਦੇਣ ਦਾ ਕੋਈ ਫੈਸਲਾ ਹੋਵੇਗਾ ਤਾਂ ਹੀ S.Y.L ਕੈਨਾਲ ਬਣਨ ਦਾ ਸਵਾਲ ਪੈਦਾ ਹੁੰਦਾ ਹੈ, ਨਹੀਂ ਤਾਂ ਇਹ ਯੂਜ਼ਲੈਸ ਹੈ। ...... (ਵਿਘਨ) ਡਿਪਟੀ ਸਪੀਕਰ ਸਾਹਿਬ, ਅਕਾਰਡ ਕਰਨ ਵਕਤ ਇਨ੍ਹਾਂ ਨੇ ਦਸਖ਼ਤ ਕੀਤੇ ਸਨ। ਉਸ ਵੇਲੇ ਇਨ੍ਹਾਂ ਨੂੰ ਖਿਆਲ ਨਹੀਂ ਸੀ ਕਿ ਕਿੰਨਾਂ ਪਾਣੀ ਹਰਿਆਣੇ ਨੂੰ ਮਿਲ ਰਿਹਾ ਹੈ ਔਰ ਕਰੋੜਾਂ ਰੁਪਏ ਇਸ ਵਾਸਤੇ ਇਨ੍ਹਾਂ ਨੂੰ ਮਿਲ ਚੁੱਕੇ ਹਨ। (ਵਿਘਨ) ਮੈਂ ਚੰਡੀਗੜ੍ਹ ਦੇ ਮਸਲੇ ਦੀ ਵੀ ਗੱਲ ਕਰਦਾ ਹਾਂ। ਅਸੀਂ ਚਾਹੁੰਦੇ ਹਾਂ ਕਿ ਚੰਡੀਗੜ੍ਹ ਪੰਜਾਬ ਨੂੰ ਮਿਲਣਾ ਚਾਹੀਦਾ ਹੈ, ਫਾਜ਼ਿਲਕਾ ਔਰ ਅਬੋਹਰ ਦਾ ਇਲਾਕਾ ਵੀ ਪੰਜਾਬ ਦਾ ਹਿੱਸਾ ਬਣਿਆ ਰਹਿਣਾ ਚਾਹੀਦਾ ਹੈ। (ਵਿਘਨ)

ਡਿਪਟੀ ਸਪੀਕਰ ਸਾਹਿਬ, ਇਨ੍ਹਾਂ ਨੇ ਮੈਥਿਊ ਕਮਿਸ਼ਨ ਵਾਸਤੇ ਜਿਨਾਹ ਦਾ ਸ਼ਬਦ ਵਰਤਿਆ ਹੈ। ਇਨ੍ਹਾਂ ਨੂੰ ਨਹੀਂ ਪਤਾ ਕਿ ਜਿਨਾਹ ਸ਼ਬਦ ਕਿੰਨਾਂ ਖਤਰਨਾਕ ਹੈ (ਵਿਘਨ) ਫਿਨਾਂਸ ਮਨਿਸਟਰ ਨੇ ਨਾਲ ਇਹ ਵੀ ਕਿਹਾ ਸੀ ਕਿ ਹਿੰਦੁਸਤਾਨ ਦੇ ਹਾਕਮ ਹੋਸ਼ ਵਿਚ ਆਉਣ। ਉਹ ਇਸ ਵੇਲੇ ਹਾਊਸ ਵਿਚ ਹਾਜ਼ਰ ਨਹੀਂ ਹਨ। ਮੈਂ ਕਹਿਣਾ ਚਾਹਵਾਂਗਾ ਕਿ ਅਕਾਲੀ ਸਰਕਾਰ ਹੋਸ਼ ਵਿਚ ਆਏ, ਅਕਾਲੀ ਸਰਕਾਰ ਹਕੂਮਤ ਦੇ ਨਸ਼ੇ ਵਿਚ ਹੈ ਔਰ ਇਸ ਨੂੰ ਹੋਸ਼ ਨਹੀਂ ਹੈ (ਵਿਘਨ) ਇਹ ਮੇਰੇ ਕੋਲ ਇਕ

[ਡਾਕਟਰ ਕੇਵਲ ਕ੍ਰਿਸ਼ਨ]

ਸਰਦਾਰ ਬਲਵੰਤ ਸਿੰਘ ਦਾ ਬਿਆਨ ਹੈ ਜਿਹੜਾ ਹਿੰਦ ਸਮਾਚਾਰ 10 ਮਾਰਚ, 1986 ਦੇ ਵਿਚ ਆਇਆ ਹੈ। ਉਸ ਵਿਚ ਇਨ੍ਹਾਂ ਨੇ ਕਿਹਾ ਹੈ ਕਿ ਪੰਜਾਬ ਸਮਝੌਤਾ ਲਾਗੂ ਕੀਤੇ ਬਿਨਾਂ ਅਮਨ ਕਾਇਮ ਨਹੀਂ ਹੋ ਸਕਦਾ, ਪੰਜਾਬ ਵਿਚ ਹਰ ਰੋਜ਼ 3-4 ਕਤਲ ਹੋ ਰਹੇ ਹਨ ਔਰ ਪੁਲਿਸ ਇਸ ਦਾ ਪ੍ਰਬੰਧ ਨਹੀਂ ਕਰ ਸਕਦੀ। ਡਿਪਟੀ ਸਪੀਕਰ ਸਾਹਿਬ, 3-4 ਕਤਲ ਸਰਦਾਰ ਬਲਵੰਤ ਸਿੰਘ ਦਾ ਬਿਆਨ ਹੈ, ਜੇ 3-4 ਕਤਲ ਰੋਜ਼ ਹੋਣ ਤਾਂ 160 ਦਿਨਾਂ ਵਿਚ ਕਿੰਨੇ ਕਤਲ ਹੋ ਚੁੱਕੇ ਹੋਣਗੇ। ਕੀ ਉਹ ਵਿੱਤ ਮੰਤਰੀ ਇਸ ਕਰਕੇ ਹੀ ਬਣੇ ਹਨ ਕਿ ਲੋਕਾਂ ਦੇ ਕਤਲ ਹੋਣ ? (ਵਿਘਨ) ਇਹ ਕਹਿੰਦੇ ਹਨ ਕਿ ਸਮਝੌਤਾ ਲਾਗੂ ਨਹੀਂ ਹੁੰਦਾ ਤਾਂ ਕਤਲ ਹੁੰਦੇ ਰਹਿਣਗੇ। ਮੈਂ ਪੁੱਛਦਾ ਹਾਂ ਕਿ 26 ਜਨਵਰੀ ਤੋਂ ਪਹਿਲਾਂ ਕੋਈ ਕਤਲ ਨਹੀਂ ਹੋਇਆ। ਇਹ ਕਹਿਣਾ ਕਿ ਸਮਝੌਤਾ ਲਾਗੂ ਨਹੀਂ ਹੋਇਆ ਤਾਂ ਪੰਜਾਬ ਵਿਚ ਅਮਨ ਨਹੀਂ ਹੋਵੇਗਾ, ਮੈਂ ਸਮਝਦਾ ਹਾਂ ਕਿ ਇਹ ਕੋਈ ਚੰਗੀ ਗੱਲ ਨਹੀਂ ਹੈ। ਇਹ ਨਹੀਂ ਕਹਿਣਾ ਚਾਹੀਦਾ। ਡਿਪਟੀ ਸਪੀਕਰ ਸਾਹਿਬ, ਟੈਰੋਰਿਜ਼ਮ ਨੂੰ ਕੁਚਲਣਾ ਪੰਜਾਬ ਸਰਕਾਰ ਦਾ ਫਰਜ਼ ਹੈ ਅਤੇ Law and order ਦਾ ਸਮਝੌਤੇ ਨਾਲ ਜਾਂ ਚੰਡੀਗੜ੍ਹ ਦੇਣ ਦਾ ਕੋਈ ਸਬੰਧ ਨਹੀਂ। ਹੁਣ ਤਕ ਇਹ ਟੈਰੋਰਿਜ਼ਮ ਨੂੰ ਰੋਕਣ ਵਿੱਚ ਕਿੰਨੇ ਕਾਮਯਾਬ ਹੋਏ ਹਨ, 200 ਤੋਂ ਵੱਧ ਕਤਲ ਹੋ ਚੁੱਕੇ ਹਨ (ਵਿਘਨ) 311 ਕਤਲ ਹੋ ਚੁੱਕੇ ਹਨ। ਕਿੰਨੇ ਸਕੂਟਰ ਖੋਹੇ ਗਏ ਹਨ ਅਤੇ 4 ਕਰੋੜ ਰੁਪਏ ਤੋਂ ਜ਼ਿਆਦਾ ਬੈਂਕਾਂ ਆਦਿ ਤੋਂ ਲੁੱਟੇ ਗਏ ਹਨ ਔਰ ਜਿਹੜੇ ਹਥਿਆਰ ਲੁੱਟੇ ਗਏ ਉਨ੍ਹਾਂ ਦੀ ਸੈਂਕੜਿਆਂ ਦੀ ਤਾਦਾਦ ਹੈ। ਮਨਿਸਟਰ ਦੇ ਗਨ-ਮੈਨ ਤੋਂ ਹਥਿਆਰ ਲੈ ਜਾਣ, ਇਹ ਸਭ ਕੁੱਝ ਇਸ ਸਰਕਾਰ ਵੱਲੋਂ ਹੋ ਰਿਹਾ ਹੈ। ਇਹ ਸਰਕਾਰ ਇਹ ਕਹਿੰਦੀ ਹੈ ਕਿ ਕਿਉਂਕਿ ਸਮਝੌਤਾ ਲਾਗੂ ਨਹੀਂ ਹੋਇਆ ਇਸ ਕਰਕੇ ਇਹ ਸਾਰਾ ਕੁਝ ਹੋ ਰਿਹਾ ਹੈ। ਡਿਪਟੀ ਸਪੀਕਰ ਸਾਹਿਬ ਮੈਂ ਸਮਝਦਾ ਹਾਂ ਕਿ ਇਹ ਇਕ ਸਾਜ਼ਸ਼ ਹੈ, ਇਹ ਇਕ ਬਹਾਨਾ ਹੈ। ਇਹ ਕਹਿੰਦੇ ਹਨ ਕਿ ਇਹ ਲੋਕ ਬਾਹਰੋਂ ਪਾਕਿਸਤਾਨ ਤੋਂ ਆਉਂਦੇ ਹਨ, ਕੰਮ ਕਰਕੇ ਚਲੇ ਜਾਂਦੇ ਹਨ ਅਤੇ ਹਿੰਦੁਸਤਾਨ ਦੀ ਸਰਕਾਰ ਹੋਸ਼ ਵਿਚ ਆਵੇ। ਕੀ ਇਨ੍ਹਾਂ ਦੀਆਂ ਸਟੇਟਮੈਂਟਾਂ ਖਤਰਨਾਕ ਨਹੀਂ ਹਨ ? ਬਲਕਿ ਇਹ ਪੰਜਾਬ ਦੇ ਲੋਕਾਂ ਦੇ ਮਨਾਂ ਵਿਚ ਸ਼ੱਕ ਪੈਦਾ ਕਰ ਰਹੇ ਹਨ ਕਿ ਪੰਜਾਬ ਸਰਕਾਰ ਜਿਹੜੀ ਅਕਾਲੀ ਪਾਰਟੀ ਦੀ ਹੈ ਉਹ ਸਿੱਖਾਂ ਦੇ ਇਕ ਵਰਗ ਦੀ ਸਰਕਾਰ ਪੱਖੀ ਹੈ। ਆਖਿਰ ਵਿਚ ਆਉਂਦਾ ਹਾਂ ਕਿ ਇਸ ਪੰਜਾਬ ਅਕਾਰਡ ਨੂੰ ਸੈਂਟਰ ਦੀ ਸਰਕਾਰ ਲਾਗੂ ਕਰਨ ਵਿਚ ਵਚਨਬੱਧ ਹੈ, ਪਰ ਪੰਜਾਬ ਦੀ ਸਰਕਾਰ ਕੀਤੇ ਹੋਏ ਵਾਅਦੇ ਤੋਂ ਮੁਕੱਰ ਰਹੀ ਹੈ ਅਤੇ ਮੈਂ ਜ਼ਿਮੇਵਾਰੀ ਨਾਲ ਕਹਿੰਦਾ ਹਾਂ ਕਿ ਦੋਨਾਂ ਰਾਜਾਂ ਦੇ ਚੀਫ਼ ਮਨਿਸਟਰ ਸਾਹਿਬ ਆਪਸ ਵਿਚ ਬੈਠ ਕੇ ਟੈਰੀਟੋਰੀਅਲ ਇਸ਼ੂ ਤੇ ਅਤੇ ਵਾਟਰ ਡਿਸਪਿਊਟ ਉਤੇ ਕੋਈ ਫ਼ੈਸਲਾ ਕਰ ਲੈਣ ਅਤੇ ਐਮੀਕੇਬਲੀ ਫੈਸਲਾ ਹੋਣਾ ਚਾਹੀਦਾ ਹੈ। ਸਰਦਾਰ ਬਲਵੰਤ ਸਿੰਘ ਜੀ ਕਹਿੰਦੇ ਹਨ ਕਿ ਇਸ ਦਾ ਇਕ ਪੁਲੀਟੀਕਲ ਸ਼ਾਲਿਊਸ਼ਨ ਚਾਹੀਦਾ ਹੈ ਪੰਜਾਬ ਵਿਚ ਦਿਨ ਬਦਿਨ ਕਤਲ ਹੋ ਰਹੇ ਹਨ। ਕੱਲ ਇਥੇ ਇਹ ਗੱਲ ਕਹੀ ਗਈ ਸੀ ਕਿ 'ਰਾਜ ਕਰੇਗਾ ਖਾਲਸਾ, ਅਸੀਂ ਵੀ ਚਾਹੁੰਦੇ ਹਾਂ ਕਿ ਇਥੇ ਖਾਲਸੇ ਦਾ ਰਾਜ ਹੋਵੇ ਖਾਲਸ ਦਾ ਮਤਲਬ ਇਮਾਨਦਾਰ ਅਤੇ ਸੱਚਾ ਸੁੱਚਾ (ਥੰਪਿੰਗ) ਪਰ ਕਿਸ ਤਰ੍ਹਾਂ ਦੇ ਖਾਲਸੇ ਦਾ ਰਾਜ ਹੋਣਾ ਚਾਹੀਦਾ ਹੈ, ਜਿਸ ਤਰ੍ਹਾਂ ਗੁਰੂ ਗੋਬਿੰਦ ਸਿੰਘ ਦੇ ਸਮੇਂ ਦਾ ਸੀ। ਗੁਰੂ ਸਾਹਿਬ ਦੇ ਸ਼ਬਦਾਂ ਵਿਚ ਖਾਲਸ ਸੋ ਜੋ ਦੀਨ ਕੋ ਪਾਲੇ, ਖਾਲਸ ਸੋ ਜੋ ਦੁਸ਼ਟ ਕੋ ਗਾਲੇ। ਇਨ੍ਹਾਂ ਵਰਗੇ ਖਾਲਸੇ ਦਾ ਨਹੀਂ ਹੋਣਾ ਚਾਹੀਦਾ ਹੈ। ਗੁਰੂ ਸਾਹਿਬ ਤਾਂ ਖੁਦ ਦੁਸ਼ਟਾਂ ਦਾ ਨਾਸ਼ ਕਰਦੇ ਸਨ ਪਰ ਤੁਸੀਂ ਪਨਾਹ ਦਿੰਦੇ ਹੋ। ਪਰ ਡਿਪਟੀ ਸਪੀਕਰ ਸਾਹਿਬ, ਸਰਦਾਰ ਬਲਵੰਤ ਸਿੰਘ ਦਾ ਮਕਸਦ ਕਹਿਣ ਦਾ ਕੁਝ ਹੋਰ ਲਗਦਾ ਹੈ। ਉਹ ਇਕ ਫਿਰਕੇ ਦਾ ਰਾਜ ਚਾਹੁੰਦੇ ਹਨ ਪਰ ਕਾਂਗਰਸ-ਆਈ ਇਹੋ ਜਿਹੇ ਵੱਖਵਾਦ ਅਤੇ ਅੱਤਵਾਦ ਨੂੰ ਖਤਮ ਕਰਨ ਲਈ ਆਪਣੇ ਖ਼ੂਨ ਦੇ ਆਖੀਰਲੇ ਕਤਰੇ ਤੱਕ ਲੜਦੀ ਰਹੇਗੀ। ਬਰਨਾਲਾ ਸਾਹਿਬ ਨੂੰ ਵੀ ਬੜੀ ਸੋਚ ਕੇ ਸਟੇਟਮੈਂਟ ਦੇਣੀ

ਚਾਹੀਦੀ ਹੈ ਕਿਉਂਕਿ ਉਹ ਖੁਦ ਅਕਾਰਡ ਦੇ ਵਕਤ ਮੌਜੂਦ ਸਨ ਅਤੇ ਇਨ੍ਹਾਂ ਨੂੰ ਸਾਰੇ ਹਾਲਾਤ ਦਾ ਪਤਾ ਹੈ ਫੇਰ ਇਹ ਕਹਿੰਦੇ ਹਨ ਕਿ ਪਾਕਿਸਤਾਨ ਤੋਂ ਟਰੇਂਡ ਟੈਰੋਰਿਸਟ ਆਉਂਦੇ ਹਨ ਅਤੇ ਕਤਲ ਕਰਕੇ ਚਲੇ ਜਾਂਦੇ ਹਨ। ਇਨ੍ਹਾਂ ਨੂੰ ਸਿਰਫ ਇਹੋ ਗੱਲ defence ਵਿਚ ਨਹੀਂ ਕਹਿਣੀ ਚਾਹੀਦੀ ਹਰ ਚੀਜ਼ ਨੂੰ ਜਜ਼ਬਾਤ ਦੇ ਵਿਚ ਆ ਕੇ ਨਹੀਂ ਕਰਨੀ ਚਾਹੀਦੀ।

ਪੰਜਾਬ ਦੇ ਵਿਚ ਜੋ ਕੁਝ ਹੋ ਰਿਹਾ ਹੈ ਅਤੇ ਜੋ ਵੀ ਹਾਲਾਤ ਹਨ ਅਤੇ ਜਿਸ ਤਰੀਕੇ ਨਾਲ ਅੱਤਵਾਦ ਪੰਜਾਬ ਵਿਚ ਕੰਮ ਕਰ ਰਿਹਾ ਹੈ ਉਹ ਅੱਤਵਾਦ ਨਾ ਤੁਹਾਡਾ ਹੈ ਅਤੇ ਨਾ ਉਸ ਨੇ ਸਾਨੂੰ ਬਖਸ਼ਣਾ ਹੈ ਅਤੇ ਨਾ ਤੁਹਾਡਾ ਉਨ੍ਹਾਂ ਨੇ ਲਿਹਾਜ਼ ਕਰਨਾ ਹੈ। ਇਸ ਲਈ ਇਹ ਸਾਰਿਆਂ ਦੀ ਜ਼ਿਮੇਵਾਰੀ ਹੈ ਕਿ ਇਸ ਅੱਤਵਾਦ ਨੂੰ ਜਲਦੀ ਤੋਂ ਜਲਦੀ ਖਤਮ ਕੀਤਾ ਜਾਵੇ ਅਤੇ ਪੰਜਾਬ ਵਿਚ ਜਿਹੜੇ ਪਹਿਲੇ ਖੁਸ਼ਹਾਲੀ ਦਾ ਵਾਤਾਵਰਣ ਅਤੇ ਹਾਲਾਤ ਸਨ ਉਨ੍ਹਾਂ ਨੂੰ ਦੁਬਾਰਾ ਪੰਜਾਬ ਵਿਚ ਪੈਦਾ ਕੀਤੇ ਜਾ ਸਕਣ। It is not a budget. It is a statement of a confused person under terror, under fear and under chaos. He has submitted a statement only. ਮੇਰੀ ਪਾਰਟੀ ਇਸ ਬਜਟ ਦੀ ਵਿਰੋਧਤਾ ਕਰਦੀ ਹੈ ਕਿਉਂਕਿ ਇਹ ਬਜਟ ਇਕ ਸੈਕਸ਼ਨਲ ਬਜਟ ਹੈ ਅਤੇ ਪੰਜਾਬ ਦੇ ਆਵਾਮ ਵਾਸਤੇ ਇਸ ਵਿਚ ਕੁੱਝ ਨਹੀਂ ਕੀਤਾ ਗਿਆ ਅਤੇ ਲਾਅ ਐਂਡ ਆਰਡਰ ਦੇ ਪ੍ਰਬੰਧ ਲਈ ਕੋਈ ਨਹੀਂ ਕਿਹਾ ਗਿਆ ਅਤੇ ਨਾ ਹੀ ਕੁੱਝ ਕੀਤਾ ਗਿਆ ਹੈ। ਪੁਲਿਸ ਦਾ ਖਰਚਾ ਪਹਿਲੇ ਇਹ ਘਾਟਾ 25 ਕਰੋੜ ਰੁਪਏ ਦਾ ਸੀ ਅਤੇ ਇਹ ਹੁਣ 80 ਕਰੋੜ ਰੁਪਏ ਦਾ ਹੋ ਗਿਆ ਹੈ ਅਤੇ ਜੇ ਹਾਲਾਤ ਇਸੇ ਤਰ੍ਹਾਂ ਦੇ ਰਹੇ ਤਾਂ ਇਹ ਵੱਧ ਕੇ 200 ਕਰੋੜ ਰੁਪਏ ਤਕ ਪਹੁੰਚ ਜਾਣਾ ਹੈ (ਘੰਟੀ) ਇਨ੍ਹਾਂ ਸ਼ਬਦਾਂ ਦੇ ਨਾਲ ਮੈਂ ਇਸ ਬਜਟ ਦੀ ਵਿਰੋਧਤਾ ਕਰਦਾ ਹਾਂ।

**ਕੈਪਟਨ ਕੰਵਲਜੀਤ ਸਿੰਘ (ਬਨੂੜ)**: ਡਿਪਟੀ ਸਪੀਕਰ ਸਾਹਿਬ, ਮੈਂ 1986–87 ਦੇ ਬਜਟ ਜਿਹੜਾ ਸਰਦਾਰ ਬਲਵੰਤ ਸਿੰਘ ਜੀ ਨੇ ਬੜੀ ਸੂਝ ਬੂਝ ਅਤੇ ਸਿਆਣਪ ਦੇ ਨਾਲ ਤਿਆਰ ਕਰਕੇ ਪੇਸ਼ ਕੀਤਾ ਹੈ, ਇਸ ਦੇ ਲਈ ਮੈਂ ਫਾਈਨੈਂਸ ਮਨਿਸਟਰ ਸਾਹਿਬ ਨੂੰ ਵਧਾਈ ਦੇਣਾ ਚਾਹੁੰਦਾ ਹਾਂ ਅਤੇ ਇਨ੍ਹਾਂ ਨੇ ਬਜਟ 575 ਕਰੋੜ ਰੁਪਏ ਦਾ ਪੇਸ਼ ਕੀਤਾ ਹੈ ਅਤੇ ਇਸ ਦੇ ਵਿਚੋਂ ਪੰਜਾਬ ਸਰਕਾਰ ਨੇ ਆਪਣੇ ਸਾਧਨਾਂ ਦੇ ਰਾਹੀਂ 249 ਕਰੋੜ 74 ਲੱਖ ਰੁਪਏ ਪੈਦਾ ਕਰਨੇ ਹਨ ਅਤੇ 273 ਕਰੋੜ 68 ਲੱਖ ਰੁਪਏ ਕੇਂਦਰ ਦੀ ਸਰਕਾਰ ਤੋਂ ਸਹਾਇਤਾ ਵਜੋਂ ਪੰਜਾਬ ਸਰਕਾਰ ਨੂੰ ਮਿਲਣੇ ਹਨ। ਇਸ ਦੇ ਵਿਚ ਇਹ ਗੱਲ ਹਿੰਦ ਦੀ ਸਰਕਾਰ ਨੇ ਰੱਖੀ ਸੀ ਕਿ ਪੰਜਾਬ ਸਰਕਾਰ ਆਪਣੇ ਸਾਧਨਾਂ ਨੂੰ ਵਧਾਉਣ ਲਈ 75 ਕਰੋੜ ਰੁਪਏ ਦੇ ਟੈਕਸ ਪੰਜਾਬ ਦੀ ਜਨਤਾ ਤੇ ਲਾਵੇ ਅਤੇ ਇਹ ਟੈਕਸ ਗਰੀਬ ਜਨਤਾ ਉਤੇ ਲਗਣੇ ਸਨ, ਇਸ ਲਈ ਸਰਕਾਰ ਨੇ 39 ਕਰੋੜ ਰੁਪਏ ਦੇ ਸਾਧਨ ਪੈਦਾ ਕਰਨ ਲਈ ਟੈਕਸ ਲਾਏ ਹਨ ਜਿਸ ਦਾ ਐਲਾਨ ਹਾਊਸ ਵਿਚ ਕੀਤਾ ਗਿਆ ਹੈ। ਪੰਜਾਬ ਦੇ ਵਿਚ ਜੋ ਟੈਰੋਰਿਸਟ ਕਰ ਰਹੇ ਹਨ ਅਤੇ ਹਿੰਦੁਸਤਾਨ ਦੇ ਵਿਚ ਕਰ ਰਹੇ ਹਨ ਇਸ ਦੀ ਜ਼ਿਮੇਵਾਰੀ ਕੇਂਦਰੀ ਸਰਕਾਰ ਦੀ ਹੈ ਉਸ ਨੂੰ ਚਾਹੀਦਾ ਸੀ ਕਿ ਪੰਜਾਬ ਦੇ ਘਾਟੇ ਨੂੰ ਪੂਰਾ ਕਰਨ ਲਈ ਹਿੰਦ ਦੀ ਸਰਕਾਰ ਨੂੰ ਖੁਲ੍ਹ ਦਿਲੀ ਦੇ ਨਾਲ ਸਹਾਇਤਾ ਪੰਜਾਬ ਸਰਕਾਰ ਨੂੰ ਦੇਣੀ ਚਾਹੀਦੀ ਸੀ। ਇਹ ਉਨ੍ਹਾਂ ਨੂੰ ਪੰਜਾਬ ਦੇ ਹਾਲਾਤ ਨੂੰ ਮੁੱਖ ਰੱਖਦੇ ਹੋਏ ਕਰਨਾ ਚਾਹੀਦਾ ਸੀ, ਪਰ ਨਹੀਂ ਕੀਤਾ ਗਿਆ ਹੈ। ਸੈਂਟਰ ਦੀ ਸਰਕਾਰ ਨੂੰ ਫਾਈਨੈਂਸ਼ਲ ਅਸਿਸਟੈਂਸ ਦੇਣ ਵਿਚ ਖੁਲ੍ਹ ਦਿਲੀ ਦਾ ਸਬੂਤ ਦੇਣਾ ਚਾਹੀਦਾ ਸੀ ਤਾਕਿ ਪੰਜਾਬ ਦੇ ਵਿਚ ਹਾਲਾਤ ਸੁਖਾਵੇਂ ਹੁੰਦੇ ਅਤੇ ਬਰਨਾਲਾ ਸਾਹਿਬ ਦੀ ਸਰਕਾਰ ਦੇ ਹੱਥ ਮਜ਼ਬੂਤ ਹੁੰਦੇ। ਇਸ ਸਦਨ ਵਿਚ ਪਿਛਲੇ ਦਿਨਾਂ ਵਿਚ ਬਰਨਾਲਾ ਸਾਹਿਬ ਨੇ ਹਾਊਸ ਵਿਚ ਕਿਹਾ ਸੀ ਕਿ ਪੰਜਾਬ ਦੀ ਜਨਤਾ

[ਕੈਪਟਨ ਕੰਵਲਜੀਤ ਸਿੰਘ]

ਅਤੇ ਹਿੰਦੁਸਤਾਨ ਦੀ ਜਨਤਾ ਗਵਾਂਢੀ ਦੇਸ਼ ਦੀਆਂ ਸਾਜ਼ਿਸ਼ਾਂ ਨੂੰ ਨਾ ਕਾਮਯਾਬ ਕਰਨ ਲਈ ਤਿਆਰ ਹੈ ਅਤੇ ਲੜਦੀ ਰਹੇਗੀ। ਇਥੇ ਡਾਕਟਰ ਸਾਹਿਬ ਨੇ ਫਰਮਾਇਆ ਹੈ ਕਿ ਪੰਜਾਬ ਦੇ ਵਿਚ ਟੈਰੋ- ਰਿਸਟ ਨੂੰ ਕਾਇਮ ਕਰਨ ਵਿਚ ਅਤੇ ਇਸ ਨੂੰ ਨਾ ਖਤਮ ਕਰਨ ਵਿਚ ਪੰਜਾਬ ਸਰਕਾਰ ਦੀ ਜ਼ਿੰਮੇ- ਵਾਰੀ ਹੈ ਪਰ ਇਸ ਜ਼ਿੰਮੇਵਾਰੀ ਤੋਂ ਸੈਂਟਰ ਦੀ ਸਰਕਾਰ ਭੱਜ ਨਹੀਂ ਸਕਦੀ ਹੈ ਅਤੇ ਜਿੰਨੀ ਜ਼ਿੰਮੇਵਾਰੀ ਪੰਜਾਬ ਸਰਕਾਰ ਦੀ ਹੈ ਉਸ ਨਾਲੋਂ ਜ਼ਿਆਦਾ ਟੈਰੋਰਿਸਟ ਨੂੰ ਖ਼ਤਮ ਕਰਨ ਦੀ ਜ਼ਿਮੇਵਾਰੀ ਸੈਂਟਰ ਦੀ ਸਰਕਾਰ ਦੀ ਹੈ ਅਤੇ ਇਸ ਟੈਰੋਰਿਜ਼ਮ ਦਾ ਟਾਕਰਾ ਕਰਨਾ ਚਾਹੀਦਾ ਹੈ। ਇਸ ਲਈ ਇਸ ਦੇ ਵਿਚ ਸਾਰੀ ਜ਼ਿੰਮੇਵਾਰੀ ਪੰਜਾਬ ਸਰਕਾਰ ਤੇ ਨਹੀਂ ਆਉਂਦੀ ਹੈ ਕਿਉਂਕਿ ਸਾਰੀ ਪਾਵਰਜ਼ ਤਾਂ ਸੈਂਟਰ ਦੀ ਸਰਕਾਰ ਕੋਲ ਹਨ ਅਤੇ ਸਾਰਾ ਪੈਸਾ ਸੈਂਟਰ ਦੀ ਸਰਕਾਰ ਪੰਜਾਬ ਵਿਚੋਂ ਲੈ ਜਾਂਦੀ ਹੈ ਅਤੇ ਸਾਡੇ ਸਾਧਨ ਬਹੁਤ ਥੋੜ੍ਹੇ ਰਹਿ ਜਾਂਦੇ ਹਨ। ਪੰਜਾਬ ਵਿਚੋਂ ਬਹੁਤ ਸਾਰੇ ਟੈਕਸਾਂ ਦਾ ਹਿੱਸਾ ਪੰਜਾਬ ਦੇ ਵਿਚੋਂ ਸੈਂਟਰ ਦੀ ਸਰਕਾਰ ਲੈ ਜਾਂਦੀ ਹੈ। ਸਾਡਾ ਰੈਵੇਨਿਊ ਬਹੁਤ ਥੋੜ੍ਹਾ ਰਹਿ ਜਾਂਦਾ ਹੈ। ਪੰਜਾਬ ਦੇ ਹਾਲਾਤ ਖਰਾਬ ਹੋਣ ਵਿਚ ਪਹਿਲਾ ਪਹਿਲੂ ਇਥੋਂ ਦੀ ਆਬਾਦੀ ਹੈ। ਪੰਜਾਬ ਦੀ ਆਬਾਦੀ ਸਾਰੇ ਦੇਸ਼ ਦੀ ਆਬਾਦੀ ਦੇ ਨਾਲੋਂ 2.5% ਹਿੱਸਾ ਹੈ ਅਤੇ ਇਸ ਪੰਜਾਬ ਵਿਚ ਮਿਹਨਤਕਸ਼ ਕਿਸਾਨ, ਮਜ਼ਦੂਰ ਅਤੇ ਹੋਰ ਤਬਕਾ ਆਉਂਦਾ ਹੈ। ਇਹ ਮਿਹਨਤਕਸ਼ ਕਿਸਾਨ ਪੰਜਾਬ ਦੇ ਵਿਚ ਖੁਸ਼ਹਾਲੀ ਚਾਹੁੰਦਾ ਹੈ ਜਦ ਕਿ ਸੈਂਟਰ ਦੀ ਸਰਕਾਰ ਸਾਡਾ ਪੈਸਾ ਇਸ ਨਾਲੋਂ ਜ਼ਿਆਦਾ ਲੈ ਜਾਂਦੀ ਹੈ। ਇਸ ਪੰਜਾਬ ਨੂੰ ਬਿਜਲੀ, ਪਾਣੀ ਵੀ ਚਾਹੀਦਾ ਹੈ। ਸਾਨੂੰ ਸਾਡੇ ਟੈਕਸ ਦੇ ਵਿਚੋਂ ਸੈਂਟਰ ਬਹੁਤ ਘੱਟ ਪੈਸੇ ਸਹਾਇਤਾ ਦੇ ਤੌਰ ਤੇ ਦਿੰਦਾ ਹੈ ਅਤੇ ਇਸ ਉਪਰ ਨਿਗਾਹ ਮਾਰਨ ਦੀ ਲੋੜ ਹੈ।

ਡਿਪਟੀ ਸਪੀਕਰ ਸਾਹਿਬ, ਕੇਂਦਰ ਦੀ ਸਰਕਾਰ ਠੀਕ ਵੰਡ ਨਹੀਂ ਕਰਦੀ । ਨੈਸ਼ਨਲ ਡੋਮੈਸਟਿਕ ਪਰੋਡਕਟ ਹੇਠ ਫੰਡ 4.7 ਫੀਸਦੀ ਸਾਡੇ ਸੂਬੇ ਨੂੰ ਦੇਣੇ ਹੁੰਦੇ ਹਨ ਪਰ 1.64 ਫੀ ਸਦੀ ਸੈਂਟਰਲ ਸਰਕਾਰ ਨੇ ਦਿੱਤੇ ਹਨ। ਸੈਂਟਰ ਵਲੋਂ ਪੰਜਾਬ ਨੂੰ ਘੱਟ ਸਹਾਇਤਾ ਮਿਲਦੀ ਹੈ। ਹਿੰਦੁਸਤਾਨ ਦੇ 14 ਰਾਜਾਂ ਵਿਚੋਂ ਸਭ ਤੋਂ ਘੱਟ ਹਿੱਸਾ ਪੰਜਾਬ ਸਰਕਾਰ ਨੂੰ ਦਿੱਤਾ ਜਾਂਦਾ ਹੈ। ਇਹ ਹਿੱਸਾ ਸਿਰਫ 1.9 ਫੀਸਦੀ ਹੈ। ਕੇਂਦਰ ਦੂਜੇ ਰਾਜਾਂ ਨੂੰ ਵੱਧ ਸਹਾਇਤਾ ਦਿੰਦੀ ਹੈ। ਨਵੇਂ ਸਾਧਨ ਪੈਦਾ ਕਰਨ ਲਈ ਰਾਜ ਸਰਕਾਰ ਕੋਸ਼ਿਸ਼ ਕਰਦੀ ਹੈ । ਨਵੇਂ ਉਦਯੋਗ ਲਗਾਉਣ ਲਈ ਪੰਜਾਬ ਨੂੰ 1.4 ਫੀਸਦੀ ਹਿੱਸਾ ਮਿਲਦਾ ਹੈ। ਡਿਪਟੀ ਸਪੀਕਰ ਸਾਹਿਬ, ਇਸ ਰਾਜ ਦੀ ਜਨਤਾ ਆਪਣੀ ਮਿਹਨਤ ਨਾਲ ਕੰਮ ਕਰਕੇ 2,000 ਕਰੋੜ ਰੁਪਿਆ ਲਗਭੱਗ ਹਰ ਸਾਲ ਸੈਂਟਰ ਦੀ ਸਰਕਾਰ ਨੂੰ ਜਮ੍ਹਾਂ ਕਰਾਉਂਦੀ । ਜਦੋਂ ਬੈਂਕਾਂ ਕੋਲੋਂ ਕਰਜ਼ੇ ਲੈਣ ਦੀ ਵਾਰੀ ਸਾਡੀ ਸਟੇਟ ਦੀ ਆਉਂਦੀ ਹੈ ਤਾਂ ਸਿਰਫ 500 ਕਰੋੜ ਰੁਪਿਆ ਦਿਤਾ ਜਾਂਦਾ ਹੈ। 1500 ਕਰੋੜ ਰੁਪਏ ਦਾ ਮਾਲੀਆ ਹਰ ਸਾਲ ਹਰ ਵਾਰ ਹਿੰਦੁਸਤਾਨ ਦੀ ਸਰਕਾਰ ਪੰਜਾਬ ਦੀ ਸਰਕਾਰ ਨੂੰ ਲੁੱਟ ਕੇ ਲੈ ਜਾਂਦੀ ਹੈ। ਇਸ ਤਰ੍ਹਾਂ ਲੁੱਟ ਖਸੁੱਟ ਪੰਜਾਬ ਦੀ ਹੁੰਦੀ ਹੈ। ਡਿਪਟੀ ਸਪੀਕਰ ਸਾਹਿਬ, ਪੰਜਾਬ ਦੇ ਐਸੇ ਹਾਲਾਤ ਪੈਦਾ ਕਰਨ ਵਿਚ ਜ਼ਿੰਮੇਵਾਰੀ ਸਾਹਮਣੇ ਬੈਠੇ ਸਾਥੀਆਂ ਦੀ ਹੈ। ਸਾਰੀ ਜ਼ਿੰਮੇਵਾਰੀ ਕਾਂਗਰਸ ਸਰਕਾਰ ਉਪਰ ਆਉਂਦੀ ਹੈ। ਜਿਸ ਕਰਕੇ ਅੱਜ ਦਾ ਨੌਜਵਾਨ ਅੱਤਵਾਦ ਦਾ ਸ਼ਿਕਾਰ ਹੋਇਆ ਹੈ ਅਤੇ ਅੱਜ ਦਾ ਨੌਜਵਾਨ ਬੇਰੁਜ਼ਗਾਰੀ ਦਾ ਸ਼ਿਕਾਰ ਹੋਇਆ ਹੈ। ਡਿਪਟੀ ਸਪੀਕਰ ਸਾਹਿਬ, ਬਿਲੋਅ ਪਾਵਰਟੀ ਲਾਈਨ ਦੇ ਸੱਜਣਾਂ ਵਾਸਤੇ ਕੋਈ ਪ੍ਰੋਗਰਾਮ ਨਹੀਂ ਹੈ। ਕੀ ਇਹ ਸਾਰੀਆਂ ਜ਼ਿੰਮੇਵਾਰੀਆਂ ਕਾਂਗਰਸ ਸਰਕਾਰ ਤੇ ਨਹੀਂ ਆਉਂਦੀਆਂ ਹਨ ? ਸੈਂਟਰ ਦੀ ਕਾਂਗਰਸ ਸਰਕਾਰ ਧਨ ਦੀ ਗਲਤ ਵੰਡ ਕਰਦੀ ਹੈ। ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡਾ ਧਿਆਨ ਪਿਛਲੇ 20-ਨੁਕਾਤੀ ਪ੍ਰੋਗਰਾਮ ਵੱਲ ਦਿਵਾਉਣਾ ਚਾਹੁੰਦਾ ਹਾਂ। ਜਦੋਂ 20-ਨੁਕਾਤੀ ਪ੍ਰੋਗਰਾਮ ਦਾ ਐਲਾਨ ਹੋਇਆ ਸੀ ਤਾਂ

ਕਿਹਾ ਗਿਆ ਸੀ ਕਿ ਇਹ ਰੈਂਡਮ ਥਾਟਸ ਔਫ ਪਰਾਈਮ ਮਨਿਸਟਰ ਹਨ । ਅੱਜ ਇਹ ਸਮਝਦੇ ਹਨ ਕਿ ਦਿੱਲੀ ਵਿਚ ਬੈਠਕੇ ਹੀ ਹਿੰਦੁਸਤਾਨ ਦੇ ਕੋਨੇ ਕੋਨੇ ਦੇ ਮਸਲਿਆਂ ਨੂੰ ਸਮਝ ਸਕਦੇ ਹਨ । ਉਥੇ ਹੀ ਇਹ ਸਾਰਾ ਹੱਲ ਲਭਿਆ ਜਾ ਸਕਦਾ ਹੈ। ਸਾਰੇ ਹਿੰਦੁਸਤਾਨ ਵਿਚ ਲੋਕ ਕੋਨੇ ਕੋਨੇ ਵਿਚ ਰਹਿੰਦੇ ਹਨ, ਜਿਨ੍ਹਾਂ ਨੂੰ ਹਰ ਗੱਲ ਦੀ ਸਮਝ ਹੈ। ਅੱਜ ਲੋੜ ਹੈ ਕਿ ਸਾਨੂੰ ਕਿਸ ਚੀਜ਼ ਨਾਲ ਸਹੂਲਤ ਮਿਲੇਗੀ। ਅੱਜ ਅਸੀਂ ਸਾਰਾ ਪ੍ਰੋਗਰਾਮ ਦਿੱਲੀ ਅਧੀਨ ਲੈ ਕੇ ਨਹੀਂ ਚਲ ਸਕਦੇ। ਡਿਪਟੀ ਸਪੀਕਰ ਸਾਹਿਬ, ਪੰਜਾਬ ਦੀ ਜਿਹੜੀ ਆਵਾਜ਼ ਹੈ, ਉਸ ਨੂੰ ਠੇਸ ਪਹੁੰਚਾਉਣ ਦੀ ਕੋਸ਼ਿਸ਼ ਕੀਤੀ ਜਾ ਰਹੀ ਹੈ। ਇਹ ਸਭ ਕੁਝ ਬੜੀ ਸੂਝ ਬੂਝ ਨਾਲ ਕੀਤਾ ਜਾ ਰਿਹਾ ਹੈ । ਇਹ ਇਕ ਸਾਜ਼ਿਸ਼ ਹੈ, ਇਹ ਇਕ ਇਨ੍ਹਾਂ ਦਾ ਪ੍ਰੋਗਰਾਮ ਹੈ। ਪੰਜਾਬ ਦੇ ਅੰਦਰ ਸਾਡੇ ਨੌਜਵਾਨਾਂ ਵਿਚ ਅਤੇ ਪੰਜਾਬ ਦੇ ਬੱਚੇ ਬੱਚੇ ਵਿਚ, ਉਨ੍ਹਾਂ ਦੇ ਦਿਲ ਵਿਚ ਇਕ ਅਵਾਜ਼ ਉਠ ਪਈ ਹੈ। ਸ਼੍ਰੋਮਣੀ ਅਕਾਲੀ ਦਲ ਨੇ ਮੰਗ ਕੀਤੀ ਹੈ ਕਿ ਹਿੰਦੁਸਤਾਨ ਦੇ ਸਾਰੇ ਸੂਬਿਆਂ ਨੂੰ ਵੱਧ ਅਧਿਕਾਰ ਸੈਂਟਰਲ ਸਰਕਾਰ ਨੂੰ ਦੇਣੇ ਚਾਹੀਦੇ ਹਨ। ਹਰ ਸੂਬਾ ਆਪਣੀ ਕਿਸਮਤ ਦਾ ਫੈਸਲਾ ਆਪ ਕਰੇ ਤਾਂਕਿ ਗਰੀਬ ਲੋਕਾਂ ਨੂੰ ਵੱਧ ਸਹਾਇਤਾ ਮਿਲ ਸਕੇ। ਹਰ ਸੂਬਾ ਖੁਦ ਵੇਖੇ ਕਿ ਕਿਥੇ ਜ਼ਿਆਦਾ ਪੈਸੇ ਦੀ ਜ਼ਰੂਰਤ ਹੈ ਔਰ ਕਿਥੇ ਘੱਟ ਪੈਸੇ ਦੀ ਜ਼ਰੂਰਤ ਹੈ। ਇਸ ਸਬੰਧੀ ਬੀ. ਜੇ. ਪੀ. ਦੀ ਪਾਰਟੀ ਨੇ ਵੀ ਆਪਣੀ ਆਵਾਜ਼ ਬੁਲੰਦ ਕੀਤੀ ਹੈ ਕਿ ਸੈਂਟਰ ਕੋਲੋਂ ਫਾਈਨੈਂਸ਼ਲ ਪਾਵਰਜ਼ ਸਟੇਟਾਂ ਨੂੰ ਹੋਰ ਮਿਲਣੀਆਂ ਚਾਹੀਦੀਆਂ ਹਨ। ਡਿਪਟੀ ਸਪੀਕਰ ਸਾਹਿਬ, ਅੱਜ ਸਾਹਮਣੇ ਬੈਠੇ ਵੀਰਾਂ ਨੂੰ 20-ਨੁਕਾਤੀ ਪ੍ਰੋਗਰਾਮ ਯਾਦ ਆ ਗਿਆ ਹੈ। ਪਹਿਲਾਂ ਇਨ੍ਹਾਂ ਨੇ ਗਰੀਬਾਂ ਦੀ ਡਟ ਕੇ ਵਿਰੋਧਤਾ ਕੀਤੀ । ਅੱਜ ਪੰਜਾਬ ਦੀ ਜਨਤਾ ਨੇ ਆਵਾਜ਼ ਬੁਲੰਦ ਕੀਤੀ। ਹੁਣ ਇਹ ਗੱਲ ਪੰਜਾਬ ਦੀ ਜਨਤਾ ਬਰਦਾਸ਼ਤ ਨਹੀਂ ਕਰੇਗੀ ਪੰਜਾਬ ਦੀ ਜਨਤਾ ਅੱਜ ਬੇਇਨਸਾਫੀ ਵਿਰੁੱਧ ਲੜਨ ਲਈ ਤਿਆਰ ਹੋ ਜਾਂਦੀ ਹੈ । ਡਿਪਟੀ ਸਪੀਕਰ ਸਾਹਿਬ, ਪੰਜਾਬ ਦੀ ਜਿਹੜੀ ਸ਼ਕਤੀ ਹੈ, ਉਸ ਨੂੰ ਹੁਣ ਰੋਕਿਆ ਨਹੀਂ ਜਾ ਸਕਦਾ। ਪੰਜਾਬ ਅੰਦਰ ਇਕ ਲਹਿਰ ਉਠ ਖੜ੍ਹੀ ਹੋਈ ਹੈ। ਇਹ ਚੀਜ਼ ਅੱਜ ਪੰਜਾਬ ਦੇ ਨੌਜਵਾਨਾਂ ਅਤੇ ਬੱਚਿਆਂ ਵਿੱਚ ਘਰ ਕਰ ਗਈ ਹੈ। ਪਿਛੇ ਡਿਪਟੀ ਸਪੀਕਰ ਸਾਹਿਬ, ਅਸੀਂ ਆਪਣੇ ਹੱਕਾਂ ਲਈ ਲੜਨ ਵਾਸਤੇ ਜੇਲ੍ਹਾਂ ਵਿਚ ਗਏ ਔਰ ਜੇਲ੍ਹਾਂ ਭਰ ਗਈਆਂ। ਮੇਰੇ ਸਾਹਮਣੇ ਬੈਠੇ ਵੀਰ ਹਮੇਸ਼ਾ ਪੰਜਾਬ ਦੀ ਵਿਰੋਧਤਾ ਕਰਦੇ ਰਹੇ ਹਨ। ਹੁਣ ਇਥੇ ਆਪੋਜ਼ੀਸ਼ਨ ਵਿਚ ਬੈਠ ਕੇ ਇਨ੍ਹਾਂ ਨੂੰ ਪੰਜਾਬ ਦੀ ਰਹਿਨੁਮਾਈ ਦੀ ਗੱਲ ਯਾਦ ਆ ਗਈ ਹੈ। ਪਹਿਲਾਂ ਪੰਜਾਬ ਅੰਦਰ ਲਾਅ ਐਂਡ ਆਰਡਰ ਦੀ ਕਿਸ ਤਰ੍ਹਾਂ ਮਿੱਟੀ ਪਲੀਤ ਕਰ ਦਿੱਤੀ ਸੀ। ਇਹ ਆਪੋਜ਼ੀਸ਼ਨ ਵਾਲੇ (ਕਾਂਗਰਸੀ ਬੈਂਚਾਂ ਵੱਲ ਇਸ਼ਾਰਾ ਕਰਕੇ) ਗੱਲਾਂ ਕਰਨ ਵਿਚ ਬਹੁਤ ਤਜ਼ਰਬੇਕਾਰ ਹਨ। ਪੰਜਾਬ ਵਿਚ ਫਿਰਕਾਪ੍ਰਸਤੀ ਦੀ ਜ਼ਹਿਰ ਫੈਲਾਉਣ ਵਾਲੇ ਅਤੇ ਫਿਰਕਾ-ਪ੍ਰਸਤੀ ਦਾ ਨਾਅਰਾ ਲਾਉਣ ਵਾਲੇ ਮੇਰੇ ਵੀਰ ਅੱਜ ਸਾਡੇ ਸਾਹਮਣੇ ਬੈਠੇ ਹਨ। ਪੰਜਾਬ ਦੀ ਇਕ ਆਵਾਜ਼ ਨੂੰ ਰੋਕਣ ਵਾਸਤੇ ਪੰਜਾਬ ਅੰਦਰ ਲਾਅ ਐਂਡ ਆਰਡਰ ਦੀ ਸਥਿਤੀ ਖਰਾਬ ਕਰ ਦਿੱਤੀ ਪੰਜਾਬ ਵਿਚ ਫਿਰ ਪੁਲਿਸ ਰਾਜ ਲਾਗੂ ਕਰ ਦਿਤਾ । ਪੁਲਿਸ ਰਾਜ ਅਧੀਨ ਪਹਿਲਾਂ ਪੁਲਿਸ ਤੇ 25 ਕਰੋੜ ਰੁਪਏ ਦਾ ਖਰਚ ਬਜਟ ਵਿਚ ਹੁੰਦਾ ਸੀ। ਇਨ੍ਹਾਂ ਨੂੰ ਕੀ ਕਹੀਏ, ਰਖਵਾਲੇ ਕਹਿ ਲਓ, ਮੇਰੇ ਕੋਲੋਂ ਕੋਈ ਸ਼ਬਦ ਨਿਕਲਦਾ ਨਹੀਂ ਹੈ। ਇਨ੍ਹਾਂ ਨੇ 25 ਕਰੋੜ ਰੁਪਏ ਦੀ ਥਾਂ ਤੇ 1984 ਵਿਚ ਪੁਲਿਸ ਤੇ 75 ਕਰੋੜ ਰੁਪਿਆ ਕਰ ਦਿਤਾ। ਜਿਹੜਾ ਡਿਪਟੀ ਸਪੀਕਰ ਸਾਹਿਬ, 50 ਕਰੋੜ ਰੁਪਿਆ ਪੰਜਾਬ ਦੀ ਗਰੀਬ ਜਨਤਾ ਤੇ ਖਰਚ ਹੋਣਾ ਸੀ, ਉਹ ਪੁਲਿਸ ਤੇ ਖਰਚ ਕਰ ਦਿੱਤਾ। ਪੰਜਾਬ ਵਿਚ ਬੜੇ ਹੀ ਤਸ਼ੱਦਦ ਅਤੇ ਜ਼ੁਲਮ ਕੀਤੇ ਗਏ। ਫਿਰਕਾਪ੍ਰਸਤੀ ਦਾ ਹਿੰਦੁਸਤਾਨ ਦੀ ਸਰਕਾਰ ਨੇ ਨਾਅਰਾ ਲਾ ਕੇ ਪੰਜਾਬ ਦੇ ਲੋਕਾਂ ਉਤੇ ਜ਼ੁਲਮ ਕੀਤੇ ਗਏ। ਪੁਲਿਸ ਨੇ ਹਜ਼ਾਰਾਂ ਹੀ ਬੇਕਸੂਰ ਲੋਕਾਂ ਨੂੰ ਮਾਰਿਆ, ਕੁੱਟਿਆ ਅਤੇ ਜੇਲ੍ਹਾਂ ਵਿਚ ਡੱਕ ਦਿਤਾ । ਡਿਪਟੀ ਸਪੀਕਰ ਸਾਹਿਬ, ਮੈਂ ਸਾਰੀ ਡੀਟੇਲ ਵਿੱਚ

[ਕੈਪਟਨ ਕੇਵਲਜੀਤ ਸਿੰਘ]

ਨਹੀਂ ਜਾਣਾ ਚਾਹੁੰਦਾ ਅਤੇ ਜੇਕਰ ਗਿਆ ਤਾਂ ਸਾਰਾ ਦਿਨ ਹੀ ਲਗ ਜਾਵੇਗਾ। ਜਿਥੇ ਕਤਲ ਹੁੰਦੇ ਸਨ, ਇਹ ਆਪੋਜ਼ੀਸ਼ਨ ਕਾਂਗਰਸ ਵਾਲੇ ਭਰਾ ਉਥੇ ਗਏ ਸਨ। ਇਹ ਕਤਲ ਰੋਕਣ ਵਾਸਤੇ ਉਥੇ ਨਹੀਂ ਗਏ ਬਲਕਿ ਉਥੇ ਉਨ੍ਹਾਂ ਨੂੰ ਲੁੱਟਣ ਲਈ ਗਏ ਸਨ। ਇਹ ਲੁੱਟਣ ਗਏ ਸੀ ਅਤੇ ਧੀਆਂ ਭੈਣਾਂ ਨੂੰ ਕਤਲ ਕਰਨ ਵਾਸਤੇ ਗਏ ਸੀ, ਉਨ੍ਹਾਂ ਦੀ ਇੱਜ਼ਤ ਲੁਟਣ ਵਾਸਤੇ ਗਏ ਸੀ। ਅੱਜ ਇਹ ਕਹਿੰਦੇ ਹਨ ਕਿ ਇਹ ਜਿਹੜਾ ਬਜਟ ਪੇਸ਼ ਹੋਇਆ ਹੈ ਇਹ ਸੋਚ ਵਿਚਾਰ ਤੋਂ ਬਿਲਕੁਲ ਨਿਰਪੱਖ ਹੈ। ਮੈਂ ਇਨ੍ਹਾਂ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਪੰਜਾਬ ਦੇ ਅੰਦਰ ਸਾਰੇ ਉਦਯੋਗ, ਵਪਾਰਕ ਢਾਂਚੇ ਨੂੰ ਠੱਪ ਕਰਨ ਦੀ ਜ਼ਿੰਮੇਵਾਰੀ ਇਨ੍ਹਾਂ ਦੇ ਸਿਰ ਉਪਰ ਨਹੀਂ, ਸਾਰੇ ਹਾਲਾਤ ਨੂੰ ਤੋੜ-ਮਰੋੜ ਕੇ ਪੰਜਾਬ ਨੂੰ ਲਾਚਾਰੀ ਦੀ ਹਾਲਤ ਵਿੱਚ ਪਹੁੰਚਾਉਣ ਦੀ ਜ਼ਿੰਮੇਵਾਰੀ ਇਨ੍ਹਾਂ ਦੇ ਸਿਰ ਉਪਰ ਨਹੀਂ ਔਰ ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਇਨ੍ਹਾਂ ਤੋਂ ਸਵਾਲ ਪੁੱਛਣਾ ਚਾਹੁੰਦਾ ਹਾਂ ਕਿ ਅੱਜ ਉਹ ਸਾਰੇ ਹਿੰਦੁਸਤਾਨ ਦੇ ਔਰ ਇਨ੍ਹਾਂ ਦੀ ਫਿਰਕਾ-ਪ੍ਰਸਤੀ ਦੇ ਸ਼ਿਕਾਰ ਹੋਏ ਉਹ ਬੇਸਹਾਰਾ ਲੋਕਾਂ ਨੂੰ ਪੰਜਾਬ ਦੇ ਅੰਦਰ ਸਾਡੀ ਸਰਕਾਰ ਨੇ, ਸਰਦਾਰ ਬਰਨਾਲਾ ਦੀ ਸਰਕਾਰ ਨੇ ਮੁੜ ਵਸਾਉਣ ਦਾ ਪ੍ਰੋਗਰਾਮ ਚਾਲੂ ਕੀਤਾ ਹੈ, ਉਨ੍ਹਾਂ ਦੇ ਜ਼ਖਮਾਂ ਤੇ ਮੱਲ੍ਹਮ ਲਾਉਣ ਦੀ ਕੋਸ਼ਿਸ਼ ਕੀਤੀ ਹੈ, ਉਨ੍ਹਾਂ ਨੂੰ ਇਸ ਦੇਸ਼ ਦੇ ਪ੍ਰੇਮ ਅਤੇ ਭਗਤੀ ਵਿਚ ਦੋਬਾਰਾ ਜੁੜਿਆ ਹੈ, ਤਾਂ ਇਨ੍ਹਾਂ ਵਲੋਂ ਇਸ਼ਾਰੇ ਉਠਾਏ ਜਾਂਦੇ ਹਨ। ਇਨ੍ਹਾਂ ਲੋਕਾਂ ਦੇ ਮੁੜ-ਵਸੇਬੇ ਵਾਸਤੇ 50 ਲੱਖ ਰੁਪਏ ਦੀ ਰਕਮ ਰੱਖ ਕੇ ਪੰਜਾਬ ਦੀ ਸਰਕਾਰ ਨੇ ਇਕ ਬੜਾ ਸ਼ਲਾਘਾ ਦਾ ਕੰਮ ਕੀਤਾ ਹੈ। ਅੱਜ ਅਤਿਵਾਦੀਆਂ ਦੀ ਬੜੀ ਚਰਚਾ ਹੋ ਰਹੀ ਹੈ, ਇਸ ਸਦਨ ਵਿੱਚ ਐਕਸਟਰੀਮਿਸਟਸ, ਟੈਰੋ-ਰਿਸਟਸ ਦੀ ਬੜੀ ਚਰਚਾ ਹੋ ਰਹੀ ਹੈ, ਲੇਕਿਨ ਡਿਪਟੀ ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ ਕਿ ਉਨ੍ਹਾਂ ਅਤਿਵਾਦੀਆਂ, ਉਨ੍ਹਾਂ ਟੈਰੋਰਿਸਟਾਂ ਵਿਚੋਂ ਇਨ੍ਹਾਂ ਮੇਰੇ ਸਾਹਮਣੇ ਬੈਠੇ ਵੀਰਾਂ ਨੂੰ ਅਲੱਗ ਨਹੀਂ ਕੀਤਾ ਜਾ ਸਕਦਾ। ਜੇ ਅਤਿਵਾਦ ਨੂੰ ਸਮਾਪਤ ਕਰਨਾ ਹੈ ਤਾਂ ਇਨ੍ਹਾਂ ਵੱਲ ਧਿਆਨ ਰੱਖ ਕੇ ਹੀ ਸਮਾਪਤ ਕੀਤਾ ਜਾ ਸਕਦਾ ਹੈ। ਜੇ ਅੱਜ ਇਨ੍ਹਾਂ ਦੇ ਜ਼ੁਲਮਾਂ ਦੇ ਸ਼ਿਕਾਰ ਹੋਏ, ਅੱਗਾਂ ਦੇ ਸ਼ਿਕਾਰ ਕਾਰਣ, ਤੋੜਫੋੜ ਕਾਰਣ ਅੱਜ ਪੰਜਾਬ ਦੀ ਵਿਗੜੀ ਹੋਈ ਵਿੱਤੀ ਹਾਲਤ ਦੇ ਉਪਰ 30 ਕਰੋੜ ਰੁਪਏ ਦਾ ਵਜ਼ਨ ਪੈ ਰਿਹਾ ਹੈ ਤਾਂ ਉਸਦੀ ਜ਼ਿੰਮੇਵਾਰੀ ਕਿਸਦੇ ਸਿਰ ਉਪਰ ਹੈ, ਇਸ ਗੱਲ ਦਾ ਵੀ ਫੈਸਲਾ ਹੋਣਾ ਚਾਹੀਦਾ ਹੈ। ਕਿਉਂਕਿ ਇਹ ਜੋ ਵੀ ਗੱਲਾਂ ਕਰਦੇ ਰਹਿੰਦੇ ਹਨ, ਕਰਦੇ ਰਹਿਣਗੇ, ਪਰ ਇਨ੍ਹਾਂ ਨੇ ਪੰਜਾਬ ਦੀ ਕਦੇ ਰਾਖੀ ਨਹੀਂ ਕੀਤੀ, ਪੰਜਾਬ ਬਾਰੇ ਸੋਚਿਆ ਕਦੇ ਕੁਝ ਨਹੀਂ। ਜੋ ਦਿੱਲੀ ਆਖਦੀ ਹੈ, ਜੋ ਦਿੱਲੀ ਕੰਨ ਵਿੱਚ ਫੂਕ ਮਾਰਕੇ ਦੇਂਦੀ ਹੈ, ਉਹ ਇਥੇ ਬੋਲਣ ਲੱਗ ਜਾਂਦੇ ਹਨ, ਇਨ੍ਹਾਂ ਨੂੰ ਨਾਂ ਦੇਸ਼ ਨਾਲ ਪਿਆਰ ਹੈ ਅਤੇ ਨਾ ਹੀ ਪੰਜਾਬ ਨਾਲ ਪਿਆਰ ਹੈ, ਇਨ੍ਹਾਂ ਨੂੰ ਪਿਆਰ ਹੈ ਆਪਣੀਆਂ ਕੁਰਸੀਆਂ ਨਾਲ ਅਤੇ ਆਪਣੀਆਂ ਗੱਲਾਂ ਨਾਲ। ਇਨ੍ਹਾਂ ਨੂੰ ਕਿਸੇ ਦੇਸ਼ ਨਾਲ, ਕਿਸੇ ਸੂਬੇ ਨਾਲ ਕੋਈ ਪਿਆਰ ਨਹੀਂ। ਅੱਜ ਕਹਿ ਦਿਤਾ ਕਿ ਇਹ ਬੜੀ ਬੇਸਮਝੀ ਨਾਲ ਇਕ ਸਟੇਟਮੈਂਟ ਤਿਆਰ ਕੀਤੀ ਹੈ, ਬਜਟ ਕੋਈ ਨਹੀਂ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਤੁਸੀਂ ਏਥੇ ਤਾਂ ਸਾਰਾ ਕੁਝ ਕਹਿ ਦਿੱਤਾ ਹੈ ਲੇਕਿਨ ਕਦੇ ਦਿੱਲੀ ਜਾ ਕੇ ਪੰਜਾਬ ਦੀ ਰਾਖੀ ਕੀਤੀ ਹੈ, ਕਦੇ ਉਥੇ ਜਾ ਕੇ ਇਹ ਗੱਲ ਕਹੀ ਹੈ ਕਿ ਪੰਜਾਬ ਨੂੰ ਵੱਧ ਤੋਂ ਵੱਧ ਸਹਾਇਤਾ ਦਿਓ, ਪੰਜਾਬ ਦੇ ਅੰਦਰ ਬਹੁਤ ਸਾਰਾ ਧਨ ਦਿਓ ਤਾਂਕਿ 5 ਸਾਲਾਂ ਦੀ ਵਿਗੜੀ ਹੋਈ ਹਾਲਤ ਨੂੰ ਪੰਜਾਬ ਸਰਕਾਰ ਕਾਬੂ ਵਿਚ ਲਿਆ ਸਕੇ, ਅਸੀਂ ਉਸਤੇ ਠੱਲ੍ਹ ਪਾ ਸਕੀਏ ਲੇਕਿਨ ਇਨ੍ਹਾਂ ਨੂੰ ਇਨ੍ਹਾਂ ਗੱਲਾਂ ਵਿਚ ਕੋਈ ਦਿਲ-ਚਸਪੀ ਨਹੀਂ। ਏਥੇ ਡਿਪਟੀ ਸਪੀਕਰ ਸਾਹਿਬ, ਚਰਚਾ ਹੋਈ ਹੈ ਕਿ 39 ਕਰੋੜ ਰੁਪਏ ਦੇ ਨਵੇਂ ਟੈਕਸ ਲਗਾਏ ਗਏ ਹਨ। ਇਹ ਪੰਜਾਬ ਸਰਕਾਰ ਦੀ ਮਰਜ਼ੀ ਨਹੀਂ ਸੀ, ਸਾਡੀ ਸਰਕਾਰ ਦੀ ਲੋਕਾਂ ਤੇ ਵਾਧੂ ਦਾ ਭਾਰ ਪਾਉਣ ਦੀ ਕੋਈ ਮਰਜ਼ੀ ਨਹੀਂ ਸੀ' ਇਹ ਮਜ਼ਬੂਰੀ ਹੈ, ਇਸ ਲਈ ਸਾਨੂੰ

ਮਜ਼ਬੂਰ ਕੀਤਾ ਗਿਆ ਹੈ ਅਤੇ ਕਿਹਾ ਗਿਆ ਹੈ ਕਿ ਟੈਕਸ ਜ਼ਰੂਰ ਲਾਉ ਔਰ ਇਸ ਗੱਲ ਦੀ ਕਾਫੀ ਚਰਚਾ ਵੀ ਹੋਈ ਹੈ। ਡਿਪਟੀ ਸਪੀਕਰ ਸਾਹਿਬ, ਟ੍ਰਿਬਿਊਨ ਅਖਬਾਰ ਵਿੱਚ ਇਕ ਰਿਪੋਰਟ ਛਪੀ ਹੈ, ਉਹ ਮੈਂ ਤੁਹਾਡੀ ਇਜਾਜ਼ਤ ਨਾਲ ਏਥੇ ਪੜ੍ਹ ਕੇ ਸੁਣਾਉਣਾ ਚਾਹੁੰਦਾ ਹਾਂ

"Observers pointed out that the decision to mobilise additional resources, especially in view of the fact that the State economy was in badshape due to the prolonged turmoil, must have been particularly hard for the Akali Government .It shows a lot of political will and courage on the part of the Government to impose additional taxes, particularly in a situation like the one obtaining in Punjab.

It was emphasised by the Finance Minister that the traumatic events of the past few years had hit the State's economic growth and adversely affected the sources of revenue."

ਇਹ ਸਰਾਸਰ ਇਨ੍ਹਾਂ ਦੀ ਜ਼ਿੰਮੇਵਾਰੀ ਹੈ। ਸਾਰੇ ਪੰਜਾਬ ਦੇ ਅੰਦਰ ਪੰਜਾਬ ਸਰਕਾਰ ਦੀ ਸ਼ਲਾਘਾ ਹੋ ਰਹੀ ਹੈ ਇਸ ਦੀ ਵਿੱਲ ਦੀ, ਇਸਦੇ ਕਰੇਜ ਦੀ ਔਰ ਇਸਦੀ ਦ੍ਰਿੜਤਾ ਦੀ ਕਿ ਇਸਨੇ ਪੰਜਾਬ ਨੂੰ ਉਪਰ ਚੁੱਕਣਾ ਹੈ, ਪੰਜਾਬ ਨੂੰ ਖੁਸ਼ਹਾਲ ਬਨਾਉਣਾ ਹੈ, ਪੰਜਾਬ ਨੂੰ ਅੱਗੇ ਲੈ ਕੇ ਜਾਣਾ ਹੈ। ਇਨ੍ਹਾਂ ਹਾਲਤਾਂ ਦੇ ਕਾਰਨ, ਇਸ ਵਿਗੜੀ ਹੋਈ ਸਥਿਤੀ ਕਾਰਨ ਔਰ ਇਸ ਸਭ ਕੁਝ ਨੂੰ ਮੁੱਖ ਰੱਖਦੇ ਹੋਏ ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਵਿੱਤ ਮੰਤਰੀ ਜੀ ਦਾ ਤਹਿਦਿਲ ਤੋਂ ਧੰਨਵਾਦ ਕਰਨਾ ਚਾਹੁੰਦਾ ਹਾਂ ਜਿਨ੍ਹਾਂ ਨੇ ਫਿਰ ਵੀ 6 ਕਰੋੜ ਰੁਪਏ ਦੀ ਪੰਜਾਬ ਦੀ ਜਨਤਾ ਨੂੰ ਰਾਹਤ ਦਿੱਤੀ ਹੈ, ਪੰਜਾਬ ਦੇ ਕਿਸਾਨ ਨੂੰ ਉਸਦੇ ਬਿਜਲੀ ਦੇ ਬਿਲਾਂ ਤੇ 1 ਰੁਪਿਆ ਫੀ ਹਾਰਸ ਪਾਵਰ ਦੀ ਜਿਹੜੀ ਰਾਹਤ ਹੋਈ, ਉਹ ਕਿਸਾਨ ਜਿਹੜਾ ਪਹਿਲਾਂ ਕੁਚਲਿਆ ਜਾ ਰਿਹਾ ਸੀ, ਉਹ ਕਿਸਾਨ ਜਿਹੜਾ ਹਿੰਦੁ-ਸਤਾਨ ਦੇ ਵਿਤਕਰੇ ਦੇ ਕਾਰਣ ਅਨਾਜ ਦੀ ਪੂਰੀ ਕੀਮਤ ਨਹੀਂ ਲੈ ਸਕਦਾ, ਉਹ ਕਿਸਾਨ ਜਿਹੜਾ ਆਪਣੇ ਦੇਸ਼ ਦੀ ਵਿਗੜੀ ਹੋਈ ਆਰਥਿਕ ਸਥਿਤੀ ਨੂੰ ਦੇਖ ਨਹੀਂ ਸਕਦਾ, ਸਾਡੀ ਸਰਕਾਰ ਨੇ ਉਸਦਾ ਵੀ ਸੋਚਿਆ, ਉਸਨੂੰ ਰਾਹਤ ਦਿੱਤੀ ਅਤੇ ਨਾਲ ਨਾਲ ਉਹ ਮੰਡੀ ਟੈਕਸ ਜਿਹੜਾ ਹੋਰ ਠੋਕ ਦਿੱਤਾ ਗਿਆ ਸੀ ਮੇਰੇ ਉਧਰ ਬੈਠੇ ਵੀਰਾਂ ਨੇ ਜਿਹੜੇ ਅੱਜ ਇਹ ਕਹਿ ਰਹੇ ਹਨ ਕਿ ਅਕਾਲੀ ਸਰਕਾਰ ਔਰ ਅਕਾਲੀ ਪਾਰਟੀ ਹਮੇਸ਼ਾ ਹੀ ਕਿਸਾਨ ਮਾਰੂ ਰਹੀ ਹੈ, ਉਸੇ ਅਕਾਲੀ ਸਰਕਾਰ ਨੇ ਆਉਣ ਸਾਰ ਹੀ ਕਿਸਾਨ ਦੇ ਉਪਰ ਲਗਿਆ ਉਹ ਮੰਡੀ ਟੈਕਸ ਹਟਾ ਦਿੱਤਾ ਬਾਵਜੂਦ ਇਸ ਚੀਜ਼ ਦੇ ਕਿ ਇਨ੍ਹਾਂ ਦੀ ਸਰਕਾਰ ਸਾਨੂੰ 380 ਕਰੋੜ ਰੁਪਏ ਦੇ ਘਾਟੇ ਦੇ ਕੇ ਗਈ। ਇਹ ਸਾਰੀਆਂ ਗੱਲਾਂ ਸਾਡੀ ਸਰਕਾਰ ਨੇ ਸਹਿਣ ਕੀਤੀਆਂ। ਮੈਂ ਆਪਣੀ ਸਰਕਾਰ ਦਾ ਅਤੇ ਖਾਸ ਕਰਕੇ ਵਿੱਤ ਮੰਤਰੀ ਜੀ ਦਾ ਧੰਨਵਾਦ ਕਰਨਾ ਚਾਹੁੰਦਾ ਹਾਂ ਜਿਨ੍ਹਾਂ ਨੇ ਇਸ ਬਜਟ ਦੇ ਅਧੀਨ 5.84 ਲੱਖ ਰੁਪਏ ਦੀ ਰਕਮ ਰਖੀ ਹੈ ਜੋ ਕਿ ਸਾਰੇ ਕੰਡੀ ਦੇ ਇਲਾਕੇ ਖਰੜ, ਰੋਪੜ, ਡੇਰਾਬਸੀ ਅਤੇ ਬਨੂੜ ਦੇ ਇਲਕਿਆਂ ਦੀ ਸਿੰਚਾਈ ਦੇ ਪ੍ਰੋਗਰਾਮ ਅਧੀਨ ਖਰਚ ਕੀਤੀ ਜਾਵੇਗੀ। ਇਹ ਉਸ ਇਲਾਕੇ ਵਿੱਚ ਗੁਰਬਤ ਵਿਚ ਰਹਿ ਰਹੇ ਲੋਕਾਂ ਦੇ ਪ੍ਰਤੀ, ਪਿਛੜੇ ਹੋਏ ਲੋਕਾਂ ਦੇ ਪ੍ਰਤੀ, ਦਬੇ ਹੋਏ ਲੋਕਾਂ ਦੇ ਪ੍ਰਤੀ, ਇਕ ਜਜ਼ਬਾਤ ਦਾ ਪ੍ਰਗਟਾਵਾ ਹੈ। ਉਨ੍ਹਾਂ ਲੋਕਾਂ ਦੇ ਘਰਾਂ ਵਿੱਚ ਪਾਣੀ ਪਹੁੰਚਾਕੇ ਅਤੇ ਖੇਤਾਂ ਵਿੱਚ ਸਾਧਨ ਪਹੁੰਚਾ ਕੇ ਉਸ ਇਲਾਕੇ ਵਿੱਚ ਇਕ ਲਹਿਰ, ਇਕ ਇਨਕਲਾਬ ਲਿਆ ਦਿੱਤਾ ਹੈ, ਜਿਸ ਨਾਲ ਉਨ੍ਹਾਂ ਲੋਕਾਂ ਵਿੱਚ ਵੀ ਖੁਸ਼ਹਾਲੀ ਆਏਗੀ, ਇਕ ਨਵਾਂ ਰੰਗ ਆਏਗਾ ਅਤੇ ਉਸ ਜਗ੍ਹਾ ਦੀ ਵੀ ਤਰੱਕੀ ਹੋਵੇਗੀ। ਮੈਂ ਇਸ ਲਈ ਖਾਸ ਕਰਕੇ ਵਿੱਤ ਮੰਤਰੀ ਜੀ ਦਾ ਧੰਨਵਾਦ ਕਰਨਾ ਚਾਹੁੰਦਾ ਹਾਂ। ਏਸੇ ਸਬੰਧ ਵਿੱਚ ਮੈਂ ਇਕ ਬੇਨਤੀ ਵੀ, ਡਿਪਟੀ ਸਪੀਕਰ ਸਾਹਿਬ, ਤੁਹਾਡੇ ਰਾਹੀਂ ਉਨ੍ਹਾਂ ਨੂੰ ਕਰਨੀ ਚਾਹੁੰਦਾ ਹਾਂ ਕਿ ਇਹ ਜਿਹੜੇ ਸਾਰੇ ਇਲਾਕਿਆਂ ਦਾ ਏਥੇ ਮੈਂ ਵਰਨਣ ਕੀਤਾ ਹੈ, ਇਹ ਬੜੇ ਪਛੜੇ ਹੋਏ ਇਲਾਕੇ ਹਨ, ਪੰਜਾਬ ਨਾਲੋਂ ਅਲੱਗ ਜਿਹੇ ਅਤੇ ਬੜੀ ਅਜੀਬੋ ਗਰੀਬ ਸਥਿਤੀ ਵਾਲੇ ਇਲਾਕੇ ਹਨ, ਇਨ੍ਹਾਂ ਵਿਚ ਕਈ ਤਰ੍ਹਾਂ ਦੀਆਂ

[ਕੈਪਟਨ ਕੰਵਲਜੀਤ ਸਿੰਘ]

ਮੁਸ਼ਕਲਾਂ ਆਉਂਦੀਆਂ ਹਨ। ਕਿਧਰੇ ਚੋ ਲਗਦੇ ਹਨ, ਸੜਕਾਂ ਦੀ ਮੁਸ਼ਕਲ ਹੈ, ਕਿਧਰੇ ਕੰਡੀ ਹੈ, ਕਿਧਰੇ ਪਹਾੜੀ ਇਲਾਕਾ ਹੈ ਅਤੇ ਕੋਈ ਖੇਤੀ ਦੇ ਸਾਧਨ ਨਹੀਂ, ਰੋਜ਼ਗਾਰੀ ਦੇ ਸਾਧਨ ਨਹੀਂ ਅਤੇ ਬੜੀ ਗੁਰਬਤ ਹੈ। ਇਸ ਲਈ ਮੈਂ ਤੁਹਾਡੇ ਰਾਹੀਂ ਵਿੱਤ-ਮੰਤਰੀ ਜੀ ਨੂੰ ਬੇਨਤੀ ਕਰਦਾ ਹਾਂ ਕਿ ਇਕ ਐਸੀ ਏਜੰਸੀ ਬਣਾਈ ਜਾਵੇ ਇਕ ਵੱਖਰੀ ਕੰਡੀ ਬੈਕਵਰਡ ਏਰੀਆਜ਼ ਦੀ ਡਿਵੈਲਪਮੈਂਟ ਵਾਸਤੇ ਏਜੰਸੀ ਸਥਾਪਿਤ ਕੀਤੀ ਜਾਵੇ ਜਿਹੜੀ ਇਨ੍ਹਾਂ ਲੋਕਾਂ ਦੀ ਖੁਸ਼ਹਾਲੀ ਵਾਸਤੇ, ਇਨ੍ਹਾਂ ਲੋਕਾਂ ਦੀਆਂ ਖਾਸ ਮੁਸ਼ਕਲਾਂ ਨੂੰ ਸਾਹਮਣੇ ਰਖ ਕੇ ਇਨ੍ਹਾਂ ਇਲਾਕਿਆਂ ਨੂੰ ਤਰੱਕੀ ਵਲ ਤੋਰ ਸਕੇ, ਖੁਸ਼ਹਾਲੀ ਦੀ ਰੋਸ਼ਨੀ ਲੋਕ ਪਾ ਸਕਣ ਅਤੇ ਉਹ ਵੀ ਪੰਜਾਬ ਦਾ ਹਿੱਸਾ ਹਨ, ਇਸ ਗੱਲ ਦਾ ਆਨੰਦ ਮਾਣ ਸਕਣ। ਮੈਨੂੰ ਆਸ ਹੈ, ਡਿਪਟੀ ਸਪੀਕਰ ਸਾਹਿਬ, ਕਿ ਇਹ ਮੇਰੀ ਬੇਨਤੀ ਪ੍ਰਵਾਨ ਕੀਤੀ ਜਾਵੇਗੀ। ਮੈਂ ਇਸ ਦੇ ਨਾਲ ਇਹ ਵੀ ਕਹਿਣਾ ਚਾਹੁੰਦਾ ਹਾਂ ਕਿ ......

**ਸ੍ਰੀ ਡਿਪਟੀ ਸਪੀਕਰ :** ਵਾਈਂਡ ਅੱਪ ਕਰੋ ਜੀ।

**ਕੈਪਟਨ ਕੰਵਲਜੀਤ ਸਿੰਘ :** ਡਿਪਟੀ ਸਪੀਕਰ ਸਾਹਿਬ, ਮੈਂ ਹੋਰ 5 ਮਿੰਟ ਲੈ ਕੇ ਸਮਾਪਤ ਕਰ ਦਿੰਦਾ ਹਾਂ। ਇਹ ਇਕ ਸਾਡਾ ਪਛੋਕੜ ਹੈ ਕਿ ਜਦੋਂ ਵੀ ਅਕਾਲੀ ਸਰਕਾਰ ਆਉਂਦੀ ਹੈ ਉਹ ਹੀ ਇਸ ਗੱਲ ਦਾ ਧਿਆਨ ਰਖਦੀ ਹੈ।

ਸਰਕਾਰੀ ਮੁਲਾਜ਼ਮਾਂ ਦੀ ਭਲਾਈ ਵਾਸਤੇ ਅਸੀਂ ਹਮੇਸ਼ਾਂ ਸੋਚਦੇ ਰਹਿੰਦੇ ਹਾਂ। ਤੀਸਰੇ ਪੇ-ਕਮਿਸ਼ਨ ਦਾ ਐਲਾਨ ਕਰਕੇ ਵਿੱਤ ਮੰਤਰੀ ਜੀ ਨੇ ਉਨ੍ਹਾਂ ਸਾਰੇ ਮੁਲਾਜ਼ਮਾਂ ਦਾ ਭਲਾ ਕੀਤਾ ਹੈ ਜਿਨ੍ਹਾਂ ਬਾਰੇ ਪਿਛਲੀ ਸਰਕਾਰ ਨੇ ਸੋਚਿਆ ਵੀ ਕੁਝ ਨਹੀਂ। ਉਨ੍ਹਾਂ ਮੁਲਾਜ਼ਮਾਂ ਨੂੰ ਹੋਰ ਸਹੂਲਤਾਂ ਦੇਣ ਵਾਸਤੇ ਇਹ ਕਮਿਸ਼ਨ ਬਿਠਾਇਆ ਗਿਆ ਹੈ। ਇਸ ਦੇ ਵਾਸਤੇ ਮੈਂ ਇਸ ਸਰਕਾਰ ਦਾ ਧੰਨਵਾਦ ਕਰਦਾ ਹਾਂ। ਇਸ ਤੋਂ ਇਲਾਵਾ ਫੋਕਲ ਪੁਆਇੰਟ ਦੀ ਜੋ ਸਕੀਮ ਹੈ, ਇਸ ਨਾਲ ਪਿੰਡਾਂ ਵਿਚ ਖੁਸ਼ਹਾਲੀ ਆਵੇਗੀ। ਹਰੀਜਨਾਂ ਦੀ ਭਲਾਈ ਵਾਸਤੇ ਡਿਪਟੀ ਸਪੀਕਰ ਸਾਹਿਬ, ਨਵੇਂ ਪ੍ਰੋਗਰਾਮ ਰੱਖੇ ਗਏ ਹਨ। ਇਕ ਨਵੀਂ ਚੀਜ਼ ਸਾਡੇ ਸਾਹਮਣੇ ਆਈ ਹੈ ਕਿ ਹਰੀਜਨਾਂ ਦੇ ਵਿਆਹ ਸ਼ਾਦੀਆਂ ਅਤੇ ਹੋਰ ਅਜਿਹੇ ਮੌਕਿਆਂ ਵਾਸਤੇ ਸਾਡੀ ਸਰਕਾਰ ਨੇ ਉਨ੍ਹਾਂ ਨੂੰ ਬਰਤਨ ਖਰੀਦ ਕੇ ਦੇਣ ਦਾ ਪ੍ਰੋਗਰਾਮ ਰਖਿਆ ਹੈ। ਸਾਡੀ ਸਰਕਾਰ ਵਚਨਬੱਧ ਹੈ ਕਿ 2-2 ਹਜ਼ਾਰ ਰੁਪਏ ਦੀ ਗ੍ਰਾਂਟ ਦੇ ਕੇ ਉਨ੍ਹਾਂ ਨੂੰ ਬਰਤਨ ਲੈ ਕੇ ਦੇਣੇ ਹਨ। ਇਹ ਕਿਵੇਂ ਕਹਿੰਦੇ ਹਨ ਕਿ ਅਸੀਂ ਗਰੀਬਾਂ ਦੀ ਭਲਾਈ ਵਾਸਤੇ ਸੋਚਦੇ ਨਹੀਂ ? ਇਸ ਤੋਂ ਅੱਗੇ ਡਿਪਟੀ ਸਪੀਕਰ ਸਾਹਿਬ, ਮੈਂ ਇਹ ਕਹਿਣ ਤੋਂ ਗੁਰੇਜ਼ ਨਹੀਂ ਕਰਾਂਗਾ ਕਿ ਜਿਹੜੇ ਸਾਡੇ ਆਵਾਜਾਈ ਦੇ ਸਾਧਨ ਹਨ ਜਿਨ੍ਹਾਂ ਵਿਚ ਪੀ.ਆਰ.ਟੀ.ਸੀ. ਅਤੇ ਪੰਜਾਬ ਰੋਡਵੇਜ਼ ਪ੍ਰਮੁੱਖ ਹਨ, ਇਨ੍ਹਾਂ ਦੇ ਕਾਰਨ ਇਸ ਸਾਲ 33 ਕਰੋੜ ਰੁਪਏ ਦਾ ਬੋਝ ਸਾਡੀ ਜਨਤਾ ਉਪਰ ਪਿਆ ਹੈ। (ਘੰਟੀ) ਡਿਪਟੀ ਸਪੀਕਰ ਸਾਹਿਬ, ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਇਹ ਬਹੁਤ ਵੱਡਾ ਭਾਰ ਹੈ ਪੰਜਾਬ ਦੀ ਜਨਤਾ ਦੇ ਉਪਰ। ਜਦ ਦੂਸਰੇ ਪ੍ਰਾਈਵੇਟ ਟ੍ਰਾਂਸਪੋਰਟਰ ਘਟੀਆ ਰੂਟਾਂ ਉਪਰ ਚਲ ਕੇ ਵੀ ਮੁਨਾਫਾ ਕਮਾ ਲੈਂਦੇ ਹਨ ਤਾਂ ਕੀ ਕਾਰਨ ਹੈ ਕਿ ਪੰਜਾਬ ਦੀਆਂ ਸਰਕਾਰੀ ਬੱਸਾਂ ਘਾਟੇ ਵਿਚ ਜਾਂਦੀਆਂ ਹਨ ? ਸਾਡੀ ਸਰਕਾਰ ਨੂੰ ਇਸ ਗੱਲ ਵੱਲ ਧਿਆਨ ਦੇਣਾ ਚਾਹੀਦਾ ਹੈ। ਮੈਂ ਇਨ੍ਹਾਂ ਸ਼ਬਦਾਂ ਨਾਲ, ਡਿਪਟੀ ਸਪੀਕਰ ਸਾਹਿਬ ਤੁਹਾਡਾ ਧੰਨਵਾਦ ਕਰਦਾ ਹਾਂ ਕਿ ਤੁਸੀਂ ਮੈਨੂੰ ਬੋਲਣ ਦਾ ਮੌਕਾ ਦਿੱਤਾ ਹੈ ਅਤੇ ਨਾਲ ਹੀ ਇਹ ਵੀ ਬੇਨਤੀ ਕਰਦਾ ਹਾਂ ਕਿ ਜਿਹੜਾ ਬਜਟ ਵਿੱਤ ਮੰਤਰੀ ਜੀ ਨੇ ਬੜੀ ਸੂਝ ਬੂਝ ਅਤੇ ਸਿਆਣਪ ਦਾ ਪ੍ਰਗਟਾਵਾ ਕਰਕੇ ਪੇਸ਼ ਕੀਤਾ ਹੈ ਅਤੇ ਜਿਸ ਨਾਲ ਬਰਨਾਲਾ ਸਾਹਿਬ ਦੀ ਸਰਕਾਰ ਨੇ ਪੰਜਾਬ ਵਿਚ ਖੁਸ਼ਹਾਲੀ ਲਿਆਉਣੀ ਹੈ ਅਤੇ ਪੰਜਾਬ ਨੂੰ ਸਾਰੇ ਦੇਸ਼ ਵਿਚ ਹੀ ਨਹੀਂ ਸਗੋਂ ਸਾਰੇ ਸੰਸਾਰ ਵਿਚ ਨੰਬਰ ਇਕ ਦੀ ਪੁਜ਼ੀਸ਼ਨ ਤੇ ਲੈ ਕੇ ਜਾਣਾ ਹੈ, ਉਸ ਬੱਜਟ ਨੂੰ ਸਾਰੇ ਹਾਊਸ ਵਲੋਂ ਪ੍ਰਵਾਨਗੀ ਦਿੱਤੀ ਜਾਵੇ

**ਸਰਦਾਰ ਸੁਖਦੇਵ ਸਿੰਘ ਢਿਲੋਂ** (ਰਾਮਪੁਰਾ ਫੂਲ) : ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡਾ ਬਹੁਤ ਮਸ਼ਕੂਰ ਹਾਂ ਕਿ ਤੁਸੀਂ ਮੈਨੂੰ ਇਸ ਬਜਟ ਤੇ ਬੋਲਣ ਦਾ ਮੌਕਾ ਦਿੱਤਾ ਹੈ। ਡਿਪਟੀ ਸਪੀਕਰ ਸਾਹਿਬ, ਮੈਂ ਇਸ ਬਜਟ ਨੂੰ 3 ਹਿੱਸਿਆਂ ਵਿਚ ਵੰਡਦਾ ਹਾਂ। ਇਹ ਜਿਹੜਾ ਬਜਟ ਇਸ ਵਾਰ ਪੇਸ਼ ਹੋਇਆ ਹੈ, ਇਹ ਬੜਾ ਬੈਲੈਂਸਡ ਬਜਟ ਹੈ। ਇਸ ਦੇ ਪਹਿਲੇ ਹਿੱਸੇ ਦਾ ਸਬੰਧ ਜੋ 1—15 ਪੰਨਿਆਂ ਵਿਚ ਦਰਜ ਹੈ, ਆਨੰਦਪੁਰ ਸਾਹਿਬ ਰੈਜ਼ੋਲੂਸ਼ਨ ਨਾਲ ਹੈ। 16 ਤੋਂ 20 ਪੰਨਿਆਂ ਤੱਕ ਦੇ ਦੂਜੇ ਹਿੱਸੇ ਨੂੰ ਜੇ ਧਿਆਨ ਨਾਲ ਪੜ੍ਹੀਏ ਤਾਂ ਪਤਾ ਲਗੇਗਾ ਕਿ ਉਸ ਦਾ ਸਬੰਧ ਪੰਜਾਬ ਅਕਾਰਡ ਨਾਲ ਹੈ। ਇਸ ਤੋਂ ਬਾਦ 20 ਤੋਂ 36-37 ਤੱਕ ਦੇ ਪੰਨਿਆਂ ਦਾ ਸਬੰਧ ਸਾਡੀ ਪਾਰਟੀ ਦੇ ਮੈਨੀਫੈਸਟੋ ਜੋ ਮੁੱਖ ਮੰਤਰੀ ਸਾਹਿਬ ਨੇ ਆਪਣੀ ਸਪੀਚ ਵਿਚ ਦਿੱਤਾ ਹੈ, ਨਾਲ ਹੈ। ਸਭ ਤੋਂ ਪਹਿਲਾਂ ਮੈਂ ਪਹਿਲੇ ਹਿੱਸੇ ਤੇ ਵਿਚਾਰ ਕਰਨਾ ਚਾਹੁੰਦਾ ਹਾਂ। ਮੈਂ ਸਭ ਤੋਂ ਪਹਿਲਾਂ ਬਰਨਾਲਾ ਸਾਹਿਬ ਦੀ ਸਰਕਾਰ ਨੂੰ, ਵਿੱਤ ਮੰਤਰੀ ਸਾਹਿਬ ਨੂੰ ਇਹ ਬੈਲੈਂਸਡ ਬਜਟ ਪੇਸ਼ ਕਰਨ ਵਾਸਤੇ ਵਧਾਈ ਪੇਸ਼ ਕਰਦਾ ਹਾਂ। ਡਿਪਟੀ ਸਪੀਕਰ ਸਾਹਿਬ, ਅੱਜ ਸਾਡੇ ਸਿਆਣੇ, ਪੁਰਾਣੇ ਐਫ.ਐਮ. ਸਾਹਿਬ ਜੋ ਸਪੀਕਰ ਵੀ ਰਹੇ ਹਨ, ਇਥੇ ਬੈਠੇ ਹੁੰਦੇ ਤਾਂ ਕੁਝ ਆਪਣੀਆਂ ਗੱਲਾਂ ਉਨ੍ਹਾਂ ਨੂੰ ਦਸਦਾ ਅਤੇ ਕੁਝ ਉਨ੍ਹਾਂ ਤੋਂ ਸੁਣਦਾ। ਉਨ੍ਹਾਂ ਦੀ ਗੈਰ-ਹਾਜ਼ਰੀ ਤੋਂ ਮੈਨੂੰ ਇਕ ਸ਼ੇਅਰ ਯਾਦ ਆ ਗਿਆ ਹੈ:—

"ਇਬਤਦਾਏ-ਇਸ਼ਕ ਦਾ ਆਲਮ ਕਹਾਂ ਹੈ ਫੈਜ਼,
ਕਸ਼ਤੀ ਮੇਰੀ ਡੁਬੋ ਕਰ ਦਰਯਾ ਹੀ ਉਤਰ ਗਯਾ।"

ਚੰਗਾ ਹੁੰਦਾ ਜੇ ਉਹ ਇਥੇ ਬੈਠੇ ਹੁੰਦੇ ਅਤੇ ਦੋ ਚਾਰ ਗੱਲਾਂ ਸੁਣ ਲੈਂਦੇ ਅਤੇ ਉਨ੍ਹਾਂ ਨੂੰ ਪਤਾ ਲਗਦਾ ਕਿ ਕਨਫਿਊਜ਼ਡ ਕੌਣ ਹੈ। ਡਿਪਟੀ ਸਪੀਕਰ ਸਾਹਿਬ, ਸਰਦਾਰ ਬਲਵੰਤ ਸਿੰਘ ਦੀ ਤਾਰੀਫ ਕਰਨ ਦੀ ਲੋੜ ਨਹੀਂ ਜਿਨ੍ਹਾਂ ਨੇ ਪੰਜਾਬ ਦੇ ਇਲੈਕਸ਼ਨਾਂ ਤੋਂ ਪਹਿਲਾਂ ਦਿੱਲੀ ਦੀ ਸਰਕਾਰ ਨਾਲ, ਪ੍ਰਧਾਨ ਮੰਤਰੀ ਨਾਲ ਪੰਜਾਬ ਅਕਾਰਡ ਸਿਰੇ ਚੜ੍ਹਾਉਣ ਵਿਚ ਅਹਿਮ ਹਿੱਸਾ ਪਾਇਆ। ਕਾਂਗਰਸ ਪਾਰਟੀ ਵਾਲੇ ਇਸ ਗੱਲ ਦਾ ਅੰਦਾਜ਼ਾ ਆਪ ਹੀ ਲਗਾ ਲੈਣ ਕਿ ਕਨਫਿਊਜ਼ਡ ਉਹ ਹਨ ਜਾਂ ਵਿੱਤ ਮੰਤਰੀ ਜੀ ਹਨ। ਉਨ੍ਹਾਂ ਦੇ ਲੀਡਰ ਸਰਦਾਰ ਗੁਰਚਰਨ ਸਿੰਘ ਨਿਹਾਲਸਿੰਘਵਾਲਾ ਖੁਦ ਕਹਿੰਦੇ ਹਨ ਕਿ ਪੰਜਾਬ ਅਕਾਰਡ ਵੇਲੇ ਦਿੱਲੀ ਵਾਲਿਆਂ ਨੇ ਸਾਨੂੰ ਪੁਛਿਆ ਤੱਕ ਨਹੀਂ। ਜਿਸ ਵੇਲੇ ਅਕਾਰਡ ਹੋਇਆ, ਸਾਨੂੰ ਤਾਂ ਉਨ੍ਹਾਂ ਨੇ ਬੁਲਾਇਆ ਤੱਕ ਨਹੀਂ। ਇਸ ਚੀਜ਼ ਤੋਂ ਕਾਂਗਰਸ ਵਾਲੇ ਆਪ ਹੀ ਅੰਦਾਜ਼ਾ ਲਗਾ ਸਕਦੇ ਹਨ ਕਿ ਕਨਫਿਊਜ਼ਡ ਉਹ ਹਨ ਜਾਂ ਐਫ.ਐਮ. ਹੈ ਜਿਸ ਨੇ ਆਪ ਪੰਜਾਬ ਦੀ ਕਿਸਮਤ ਦਾ ਫੈਸਲਾ ਕਰਵਾਇਆ। ਡਿਪਟੀ ਸਪੀਕਰ ਸਾਹਿਬ, ਮੈਂ ਐਫ.ਐਮ. ਸਾਹਿਬ ਅਤੇ ਬਰਨਾਲਾ ਸਾਹਿਬ ਦੀ ਤਾਰੀਫ ਕਰਨ ਲਈ ਖੜ੍ਹਾ ਨਹੀਂ ਹੋਇਆ, ਮੈਂ ਤਾਂ ਬਜਟ ਤੇ ਬੋਲਣ ਲਈ ਖੜ੍ਹਾ ਹੋਇਆ ਹਾਂ। ਪੰਜਾਬ ਅਕਾਰਡ ਤੋਂ ਬਾਦ ਅਤੇ ਸੰਤ ਹਰਚੰਦ ਸਿੰਘ ਲੌਂਗੋਵਾਲ ਦੀ ਸ਼ਹਾਦਤ ਤੋਂ ਬਾਦ ਬਰਨਾਲਾ ਸਾਹਿਬ ਨੂੰ ਪਾਰਟੀ ਦਾ ਐਕਟਿੰਗ ਪ੍ਰਧਾਨ ਬਣਨ ਦਾ ਮੌਕਾ ਮਿਲਿਆ। ਬੜੀ ਖੂਬਸੂਰਤੀ ਨਾਲ ਉਨ੍ਹਾਂ ਨੇ ਪਾਰਟੀ ਨੂੰ ਇਕੱਠਾ ਰਖਿਆ ਅਤੇ ਇਲੈਕਸ਼ਨਾਂ ਵਿਚ ਜਿੱਤ ਪ੍ਰਾਪਤ ਕੀਤੀ। ਉਨ੍ਹਾਂ ਦੇ ਲੀਡਰ ਬਣਨ ਵਾਸਤੇ ਮੈਂ ਸਰਦਾਰ ਪ੍ਰਕਾਸ਼ ਸਿੰਘ ਬਾਦਲ ਨੂੰ ਵੀ ਵਧਾਈ ਦੇਣੀ ਚਾਹੁੰਦਾ ਹਾਂ। ਉਨ੍ਹਾਂ ਨੇ ਉਨ੍ਹਾਂ ਦਾ ਨਾਂ ਪਰੋਪੋਜ਼ ਕਰਕੇ ਉਨ੍ਹਾਂ ਨੂੰ ਯੂਨੈਨੀਮਸਲੀ ਲੀਡਰ ਬਣਨ ਵਿਚ ਮੱਦਦ ਕੀਤੀ ਔਰ ਅੱਜ ਉਹ ਇਸ ਰਾਜ ਗੱਦੀ ਤੇ ਬਿਰਾਜਮਾਨ ਹਨ। ਕਾਂਗਰਸ ਵਾਲੇ ਆਪਣੇ ਆਪ ਬਾਰੇ ਅੰਦਾਜ਼ਾ ਆਪੇ ਹੀ ਲਗਾ ਲੈਣ ਕਿ ਉਨ੍ਹਾਂ ਦੇ ਦਿੱਲੀ ਦੇ ਲੀਡਰ ਇਨ੍ਹਾਂ ਨਾਲ ਗੱਲ ਵੀ ਕਰਨੀ ਪਸੰਦ ਨਹੀਂ ਕਰਦੇ, ਸ਼ਕਲ ਤੱਕ ਵੇਖਣੀ ਪਸੰਦ ਨਹੀਂ ਕਰਦੇ। ਇਹ ਸਰਦਾਰ ਬਲਵੰਤ ਸਿੰਘ ਨੂੰ ਕਨਫਿਊਜ਼ਡ ਕਿਵੇਂ ਕਹਿੰਦੇ ਹਨ ਜੋ ਟੀ.ਵੀ. ਤੇ ਅੱਖਰ ਅੱਖਰ ਲਿਖਦੇ ਵਿਖਾਏ ਗਏ ਹਨ। ਜਿਥੋਂ ਤੱਕ ਪੈਸੇ ਦਾ ਸਵਾਲ ਹੈ, ਉਹ

[ਸਰਦਾਰ ਸੁਖਦੇਵ ਸਿੰਘ ਢਿਲੋਂ]

ਸੈਂਟਰ ਦਾ ਜੋ ਫਾਈਨਾਂਸ ਕਮਿਸ਼ਨ ਹੈ, ਉਹ ਆਪਣੇ ਹਿਸਾਬ ਨਾਲ ਪੈਸਾ ਦਿੰਦਾ ਹੈ। ਇਸ ਸਾਲ ਦੀ ਜਿਹੜੀ ਰਿਪੋਰਟ ਹੈ ਉਸ ਦੇ ਮੁਤਾਬਿਕ ਕੁੱਲ ਵਿੱਤੀ ਵੰਡ ਵਿਚੋਂ ਪੰਜਾਬ ਦਾ ਹਿੱਸਾ ਕੇਵਲ 1.64 ਫੀ ਸਦੀ ਹੀ ਰਖਿਆ ਗਿਆ ਸੀ। ਇਹ ਕਮਿਸ਼ਨ ਇਹ ਵੇਖ ਕੇ ਪੈਸਾ ਦਿੰਦਾ ਹੈ ਕਿ ਸੂਬਾ ਅਮੀਰ ਹੈ ਜਾਂ ਗਰੀਬ । ਜੇ ਸੂਬਾ ਅਮੀਰ ਹੈ ਤਾਂ ਪੈਸਾ ਘੱਟ ਅਤੇ ਜੇ ਸੂਬਾ ਗਰੀਬ ਹੈ ਤਾਂ ਪੈਸਾ ਵੱਧ। ਜਿਹੜਾ ਸੂਬਾ ਵੱਧ ਚਾਵਲ ਪੈਦਾ ਕਰਦਾ ਹੈ, ਵੱਧ ਕਣਕ ਪੈਦਾ ਕਰਦਾ ਹੈ, ਉਸ ਦਾ ਹਿੱਸਾ ਬਿਲਕੁਲ ਘਟਾ ਕੇ 1.64 ਰਖਿਆ ਗਿਆ ਹੈ। ਜੇ ਕੋਈ ਸੂਬਾ ਨੰਗ ਭੁੱਖ ਨਾਲ ਘੁਲਦਾ ਹੋਵੇ, ਨਾ ਉਸ ਕੋਲ ਮੰਜਾ ਹੋਵੇ, ਨਾ ਬਿਸਤਰਾ, ਨਾ ਰੋਟੀ ਨਾ ਪਾਣੀ ਤਾਂ ਉਸ ਨੂੰ ਜ਼ਿਆਦਾ ਪੈਸਾ ਦਿੱਤਾ ਜਾਂਦਾ ਹੈ। ਸਾਡੀ ਪਾਰਟੀ ਨੇ ਇਸੇ ਕਰਕੇ ਆਨੰਦਪੁਰ ਸਾਹਿਬ ਦਾ ਰੈਜ਼ੋਲੂਸ਼ਨ ਪਾਸ ਕੀਤਾ ਕਿ ਸੂਬਿਆਂ ਨੂੰ ਵੱਧ ਅਖਤਿਆਰ ਦਿੱਤੇ ਜਾਣ, ਇਕੱਲੇ ਪੰਜਾਬ ਨੂੰ ਹੀ ਨਹੀਂ ਸਗੋਂ ਸਾਰੇ ਸੂਬਿਆਂ ਨੂੰ ਇਹ ਅਖਤਿਆਰ ਦਿੱਤੇ ਜਾਣ। ਅਸੀਂ ਹਿੰਦੁਸਤਾਨ ਦੇ ਅਨਾਜ ਭੰਡਾਰ ਵਿਚ ਹਿੱਸਾ ਸਭ ਤੋਂ ਵੱਧ ਪਾਉਂਦੇ ਹਾਂ ਲੇਕਿਨ ਪੈਸਾ ਸਾਨੂੰ ਮਿਲਦਾ ਹੈ ਸਾਰਿਆਂ ਨਾਲੋਂ ਘੱਟ।

ਡਿਪਟੀ ਸਪੀਕਰ ਸਾਹਿਬ, ਉਸ ਦੇ ਹਿਸਾਬ ਨਾਲ ਬਹੁਤ ਘੱਟ ਪੈਸੇ ਮਿਲੇ ਹਨ। ਗੈਡਗਿਲ ਫਾਰਮੂਲਾ ਇਹ ਸਾਰੇ ਦੇਸ਼ ਦੀ ਗੱਲ ਹੈ ਔਰ ਇਕੱਲੇ ਪੰਜਾਬ ਦੀ ਗੱਲ ਨਹੀਂ ਹੈ।

ਇਕ ਫਰਮੂਲਾ ਹੈ ਕਿ ਜਦੋਂ 60 ਫੀ ਸਦੀ ਆਬਾਦੀ ਹੋਵੇ ਤਾਂ ਉਸ ਹਿਸਾਬ ਨਾਲ ਪੈਸਾ ਮਿਲ ਜਾਂਦਾ ਹੈ। 20% ਬੈਕਵਰਡਨੈਸ ਦੇ ਹਿਸਾਬ ਨਾਲ ਪੈਸਾ ਮਿਲਦਾ ਹੈ ਔਰ 10% ਹੋਰ ਹਿਸਾਬ ਨਾਲ ਮਿਲਦਾ ਹੈ। ਪਰ ਸਾਡੀ ਸਟੇਟ ਨੂੰ ਨਾ ਆਬਾਦੀ ਦੇ ਹਿਸਾਬ ਨਾਲ ਪੈਸਾ ਮਿਲਦਾ ਹੈ ਨਾ ਹੀ ਸਾਨੂੰ ਬੈਕਵਰਡਨੈਸ ਦੇ ਹਿਸਾਬ ਨਾਲ ਪੈਸਾ ਮਿਲਦਾ ਹੈ ਔਰ ਜੇਕਰ ਕੋਈ ਸਾਨੂੰ ਤਕਲੀਫ ਹੋਵੇ ਤਾਂ ਦਿੱਲੀ ਵਾਲੇ ਸਾਡੀ ਤਕਲੀਫ ਨੂੰ ਮੰਨਦੇ ਹੀ ਨਹੀਂ ਹਨ। ਸਾਡੇ ਦਸ ਹਜ਼ਾਰ ਬੰਦੇ ਮਰੇ ਪਰ ਇਹ ਇਸ ਗੱਲ ਨੂੰ ਮੰਨਦੇ ਹੀ ਨਹੀਂ ਹਨ।

**ਸ੍ਰੀ ਬ੍ਰਿਜ ਭੂਸ਼ਣ ਮਹਿਰਾ** : ਆਨ ਏ ਪੁਆਇੰਟ ਆਫ ਆਰਡਰ। ਫਿਨਾਂਸ ਕਮਿਸ਼ਨ ਇੱਕ ਅਦਾਰਾ ਹੈ ਔਰ ਜਦੋਂ ਉਹ ਬੈਠਦਾ ਹੈ ਤਾਂ ਹਰ ਸਟੇਟ ਆਪਣਾ ਪੱਖ ਉਸ ਸਾਹਮਣੇ ਪੇਸ਼ ਕਰਦੀ ਹੈ। ਇਸ ਵੇਲੇ ਬਜਟ ਤੇ ਡਿਸਕਸ਼ਨ ਹੋ ਰਹੀ ਹੈ ਔਰ ਫਿਨਾਂਸ ਕਮਿਸ਼ਨ ਤੇ ਡਿਸਕਸ਼ਨ ਨਹੀਂ ਹੋ ਰਹੀ। ਇਨ੍ਹਾਂ ਨੂੰ ਬਜਟ ਤੇ ਬੋਲਣਾ ਚਾਹੀਦਾ ਹੈ।

**ਸਰਦਾਰ ਸੁਖਦੇਵ ਸਿੰਘ ਢਿਲੋਂ** : ਮੈਂ ਤਾਂ ਇਹ ਕਹਿ ਰਿਹਾ ਸੀ ਕਿ ਤਿੰਨ ਅਧਾਰ ਉਤੇ ਬਜਟ ਬਣਦਾ ਹੈ ਔਰ ਫਿਨਾਂਸ ਕਮਿਸ਼ਨ ਦੇ ਹਿਸਾਬ ਨਾਲ ਪੈਸਾ ਮਿਲਦਾ ਹੈ। ਵਨ ਥਰਡ ਸੈਂਟਰਲ ਗੌਰਮਿੰਟ ਨੇ ਆਪਣੀ ਡਿਸਕ੍ਰੀਸ਼ਨ ਨਾਲ ਪੈਸਾ ਦੇਣਾ ਹੁੰਦਾ ਹੈ। ਜੇਕਰ ਸਾਡਾ ਬਜਟ ਡੈਫੀਸਿਟ ਹੋਵੇ ਤਾਂ ਉਨ੍ਹਾਂ ਤੋਂ ਪੈਸਾ ਨਹੀਂ ਮਿਲਦਾ, ਜੇਕਰ ਸਾਡਾ ਅਨਾਜ ਮੁਫਤ ਵਿਕੀ ਜਾਏ ਤਾਂ ਪੈਸਾ ਨਹੀਂ ਉਨ੍ਹਾਂ ਤੋਂ ਮਿਲਦਾ। ਮੈਂ ਫਿਨਾਂਸ ਕਮਿਸ਼ਨ ਨੂੰ ਡਿਸਕਸ ਨਹੀਂ ਕਰਦਾ ਹਾਂ। ਮੈਂ ਤਾਂ ਇਹ ਕਹਿੰਦਾ ਹਾਂ ਕਿ ਵਨ ਥਰਡ ਅਮਾਊਂਟ ਸੈਂਟਰਲ ਗੌਰਮਿਟ ਨੇ ਆਪਣੀ ਡਿਸਕ੍ਰੀਸ਼ਨ ਤੇ ਰਖੀ ਹੋਈ ਹੈ। ਅਗਰ ਸਪੈਸ਼ਲ ਲੋਨ ਦੇਣੇ ਹੋਣ ਤਾਂ ਦਿੱਲੀ ਸਰਕਾਰ ਦੀ ਮਰਜ਼ੀ ਤੇ ਮਿਲਦਾ ਹੈ । ਜਦੋਂ ਦਾ ਪੰਜਾਬ ਬਣਿਆ ਹੈ ਤੁਸੀਂ ਦੇਖ ਲਓ ਦੂਜਿਆਂ ਸੂਬਿਆਂ ਨਾਲੋਂ ਦਸਵਾਂ ਹਿੱਸਾ ਵੀ ਪੰਜਾਬ ਨੂੰ ਨਹੀਂ ਮਿਲਿਆ ਹੈ। ਅਨੰਦਪੁਰ ਸਾਹਿਬ ਦੇ ਮਤੇ ਬਾਰੇ ਦਸ ਬਾਰਾਂ ਸਾਲ ਤਾਂ ਇਨ੍ਹਾਂ ਨੂੰ ਇਸ ਦਾ ਡਰ ਹੀ ਲਗਦਾ ਰਿਹਾ। ਇਹ ਸਮਝਦੇ ਰਹੇ ਕਿ ਕਿਤੇ ਸੱਪ ਦੀ ਪਟਾਰੀ ਨਾ ਖੁਲ੍ਹ ਜਾਏ ਅਤੇ ਸੱਪ ਸਾਨੂੰ ਹੀ ਲੜ ਜਾਏ। ਕਾਂਗਰਸ ਸਰਕਾਰ ਨੇ ਪਿਛਲੇ ਸਾਰੇ ਲੋਕ ਸਭਾ ਇਲੈਕਸ਼ਨਜ਼ ਆਨੰਦਪੁਰ ਸਾਹਿਬ ਦੇ ਮਤੇ ਦੇ ਅਧਾਰ ਤੇ ਹੀ ਲੜੀਆਂ। ਆਨੰਦਪੁਰ ਸਾਹਿਬ ਦੇ ਮਤੇ ਦਾ ਹਊਆ ਦਿਖਾਕੇ, ਇਸ ਨੂੰ ਅੱਤਵਾਦ ਔਰ ਵੱਖ-

ਵਾਦ ਦੀ ਸਟੇਟਮੈਂਟ ਦੱਸ ਕੇ ਲੋਕਾਂ ਵਿਚ ਫੀਅਰ ਕ੍ਰੀਏਟ ਕਰਦੇ ਰਹੇ ਔਰ ਸਚਾਈ ਵਾਲੀ ਗਲ ਤੋਂ ਲੋਕਾਂ ਨੂੰ ਦੂਰ ਰਖਦੇ ਰਹੇ। ਪਰ ਮੈਨੂੰ ਖੁਸ਼ੀ ਹੈ ਕਿ ਸੰਤ ਬਾਬਾ ਹਰਚੰਦ ਸਿੰਘ ਲੌਂਗੋਵਾਲ ਜੀ ਨੇ ਅਪਣੀ ਕਾਬਲੀਅਤ ਦਿਖਾ ਕੇ ਇਨ੍ਹਾਂ ਨਾਲ ਆਰਗੂ ਕਰਕੇ ਆਪਣਾ ਪ੍ਰਭਾਵ ਪਾਕੇ ਪੰਜਾਬ ਦਾ ਪੱਖ ਪੇਸ਼ ਕਰਕੇ ਇਸ ਆਨੰਦਪੁਰ ਸਾਹਿਬ ਦੇ ਮਤੇ ਮੁਤਾਬਿਕ ਐਗਰੀਮੈਂਟ ਕੀਤਾ। ਜਿਹੜੇ ਕਹਿੰਦੇ ਸੀ ਕਿ ਇਸ ਰੈਜ਼ੋਲਿਊਸ਼ਨ ਨੂੰ ਦੇਖਣਾ ਪਸੰਦ ਨਹੀਂ ਕਰਦੇ ਔਰ ਉਦੋਂ ਤਕ ਕੋਈ ਗਲ ਨਹੀਂ ਕੀਤੀ ਜਾਏਗੀ ਜਦੋਂ ਤਕ ਕਿ ਇਹ ਮਤੇ ਦੀ ਗਲ ਨੂੰ ਛਡਿਆ ਨਹੀਂ ਜਾਏਗਾ ਉਨ੍ਹਾਂ ਨੇ ਇਸ ਮਤੇ ਮੁਤਾਬਿਕ ਦਸਖਤ ਹੋਣ ਦੇ 10 ਮਿੰਟ ਬਾਅਦ ਇਸ ਨੂੰ ਪਾਰਲੀਮੈਂਟ ਵਿਚ ਲਹਿਰਾਇਆ ਔਰ ਸਰਕਾਰੀਆ ਕਮਿਸ਼ਨ ਨੂੰ ਰੈਫਰ ਕੀਤਾ ਗਿਆ। ਮੈਂ 18—20 ਸਾਲ ਪਹਿਲਾਂ ਦੀ ਗਲ ਕਰਦਾ ਹਾਂ ਤਾਮਿਲ ਨਾਡੂ ਵਿਚ ਇੱਕ ਰਾਜ ਮਿਨਾਰ ਕਮਿਸ਼ਨ ਬਣਿਆ ਜਿਸ ਦਾ ਮੁਖੀ ਚੀਫ ਜਸਟਿਸ ਬਣਾਇਆ ਗਿਆ ਔਰ ਉਸ ਨੂੰ ਕਿਹਾ ਗਿਆ ਕਿ ਉਹ ਅਪਣੀ ਰਾਏ ਸੈਂਟਰ-ਸਟੇਟ ਰਿਲੇਸ਼ਨਜ਼ ਤੇ ਦੇਵੇ। ਉਸ ਨੇ ਬੜੀ ਖੋਜ ਕੀਤੀ ਔਰ ਇਹ ਰਾਜ ਮੀਨਾਰ ਰਿਪੋਰਟ ਪੜ੍ਹ ਲੈਣ। ਇਹ ਆਨੰਦਪੁਰ ਸਾਹਿਬ ਦਾ ਮਤਾ ਤਾਂ ਇਨ੍ਹਾਂ ਨੂੰ 20 ਸਾਲ ਪਹਿਲਾਂ ਹੀ ਪਾਰਲੀਮੈਂਟ ਵਿਚ ਪੇਸ਼ ਕਰ ਦੇਣਾ ਚਾਹੀਦਾ ਸੀ। ਅਨਾਜ ਦੇ ਭਾਅ ਅਤੇ ਹੋਰ ਆਪਣੀ ਜਿਨਸ ਦੇ ਭਾਅ ਸਾਨੂੰ ਪੂਰੇ ਮਿਲਣੇ ਚਾਹੀਦੇ ਹਨ। ਇਨਪੁਟਸ ਦੇ ਭਾਅ ਲਈ ਸਾਨੂੰ ਗਲ ਕਰ ਸਕਣੀ ਚਾਹੀਦੀ ਹੈ। ਇਸ ਵੇਲੇ ਪੁਜ਼ੀਸ਼ਨ ਇਹ ਹੈ ਜਿਸ ਤਰ੍ਹਾਂ ਕਿ ਅਸੀਂ ਗੁਲਾਮ ਹਾਂ। ਸਾਰੇ ਦੇਸ਼ ਲਈ ਅਨਾਜ ਅਸੀਂ ਪੈਦਾ ਕਰੀਏ ਪਰ ਇਸ ਦੇ ਭਾਅ ਦਿੱਲੀ ਦੀ ਸਰਕਾਰ ਮੁਕਰਰ ਕਰੇ, ਇਹ ਕਿਥੋਂ ਤਕ ਠੀਕ ਹੈ। ਫਿਨਾਂਸ ਕਮਿਸ਼ਨ ਸਾਡੇ ਤੇ ਕੱਟ ਲਗਾ ਦਿੰਦਾ ਹੈ, ਫਿਰ ਪੈਸੇ ਸਾਨੂੰ ਕਿਥੋਂ ਮਿਲਣੇ ਹਨ। ਮੈਨੂੰ ਖੁਸ਼ੀ ਹੈ ਕਿ ਆਨੰਦਪੁਰ ਸਾਹਿਬ ਦਾ ਮਤਾ ਸਰਕਾਰੀਆ ਕਮਿਸ਼ਨ ਨੂੰ ਰੈਫਰ ਕਰ ਦਿੱਤਾ ਗਿਆ ਹੈ। ਇਹ ਇਨ੍ਹਾਂ ਨੂੰ ਮਨਜ਼ੂਰ ਕਰਨਾ ਪੈਣਾ ਹੈ। ਇਸ ਲਈ ਸਾਡੀ ਪਾਰਟੀ ਪੰਜਾਬ ਦੇ ਲੋਕਾਂ ਨਾਲ ਵਚਨਬੱਧ ਹੈ। ਇਸ ਨਾਲ ਹੀ ਪੰਜਾਬ ਦੀ ਤਰੱਕੀ ਹੋਣੀ ਹੈ। ਇਨ੍ਹਾਂ ਵੀਰਾਂ ਨੂੰ ਅਸੀਂ ਨਾਲ ਲੈ ਕੇ ਚਲਣਾ ਹੈ। ਹੁਣ ਮੈਂ ਪੰਜਾਬ ਅਕਾਰਡ ਦੀ ਗੱਲ ਕਰਦਾ ਹਾਂ। ਇਸ ਤੇ ਇਨ੍ਹਾਂ ਦੇ ਲੀਡਰ ਨੇ ਔਰ ਸਾਡੇ ਲੀਡਰ ਨੇ ਇਕ ਇਕ ਵਰਕੇ ਤੇ ਦਸਖਤ ਕੀਤੇ ਹਨ। ਇਸ ਬਾਰੇ ਪਾਰਲੀਮੈਂਟ ਵਿਚ ਇਲਾਨ ਕੀਤਾ ਗਿਆ ਹੈ ਔਰ ਮੰਨਿਆ ਕਿ ਇਨ੍ਹਾਂ ਨੂੰ ਬੁਲਾਇਆ ਨਹੀਂ ਗਿਆ। ਜਦੋਂ ਟਿਕਟਾਂ ਵੰਡੀਆਂ ਗਈਆਂ ਤਾਂ **** ਵਾਂਗੂ ਇਨ੍ਹਾਂ ਨੂੰ ਬਾਹਰ ਕੱਢ ਦਿੱਤਾ ਗਿਆ। (ਵਿਘਨ) ਇਥੇ ਇਨ੍ਹਾਂ ਨੇ ਕੋਈ ਗਲ ਨਹੀਂ ਕੀਤੀ ਕਿ ਇਹ ਇਥੇ ਇਨ੍ਹਾਂ ਨੇ ਕੋਈ ਗੱਲ ਨਹੀਂ ਕੀਤੀ ਕਿ ਇਹ ਅਕਾਰਡ ਬਾਰੇ ਸਾਥ ਦੇਣਗੇ। ਮੈਂ ਮੈਥੀਊ ਕਮਿਸ਼ਨ ਦੀ ਗਲ ਨਹੀਂ ਕਰਨਾ ਚਾਹੁੰਦਾ ਸੀ। ਪਰ ਉਸ ਬਾਰੇ ਟਰਮਜ਼ ਆਫ ਰੈਫਰੈਂਸ ਦੀ ਗੱਲ ਆਈ। ਡਾਕਟਰ ਸਾਹਿਬ ਚਲੇ ਗਏ ਹਨ। (ਆਵਾਜ਼: ਉਹ ਆ ਗਏ ਹਨ) ਬੜੀ ਮਿਹਰਬਾਨੀ ਹੈ ਉਹ ਆ ਗਏ ਹਨ। ਮੈਥੀਊ ਕਮਿਸ਼ਨ ਦੀ ਟਰਮਜ਼ ਆਫ ਰੈਫਰੈਂਸ ਬਾਰੇ ਪਰਾਈਵੇਟ ਰੈਜ਼ੋਲਿਊਸ਼ਨ ਪੇਸ਼ ਕੀਤਾ ਗਿਆ। ਚਾਹੀਦਾ ਤਾਂ ਇਹ ਸੀ ਕਿ ਇਨ੍ਹਾਂ ਦੇ ਲੀਡਰ ਉਸ ਦੀ ਹਿਮਾਇਤ ਕਰਦੇ। ਇਨ੍ਹਾਂ ਦੇ ਲੀਡਰ ਔਰ ਸਾਡੇ ਲੀਡਰ ਇਸ ਅਕਾਰਡ ਲਈ ਵਚਨਬੱਧ ਹਨ। ਇਹ ਅਕਾਰਡ ਦੇਖ ਲੈਣ ਪੜ੍ਹ ਲੈਣ ਔਰ ਜਿਨ੍ਹਾਂ ਕੋਲ ਇਹ ਨਹੀਂ ਹੈ ਮੈਂ ਉਨ੍ਹਾਂ ਨੂੰ ਇਸ ਦੀ ਕਾਪੀ ਭਿਜਵਾ ਦਿੰਦਾ ਹਾਂ। ਇਸ ਵਿਚ 'ਅਦਰ ਫੈਕਟਰਜ਼' ਵਾਲੀ ਇਕ ਗੱਲ ਪਾ ਦਿੱਤੀ ਗਈ ਸੀ। ਕਿਹਾ ਗਿਆ ਕਿ ਇਸ ਨਾਲ ਅਕਾਰਡ ਦੀ ਵੈਲੀਊ ਖਤਮ ਹੋ ਜਾਂਦੀ ਹੈ। ਪ੍ਰਾਈਮ ਮਨਿਸਟਰ ਸਾਹਿਬ ਨੇ ਬਿਆਨ ਦਿੱਤਾ ਕਿ ਇਹ ਡਰਾਫਟਿੰਗ ਐਰੱਰ ਹੈ। ਇਹ ਦੋ ਸਾਲਾਂ ਕਹਿਣ ਤੋਂ ਬਾਅਦ ਸਮਝ ਨਹੀਂ ਆਉਂਦਾ ਫਿਰ ਇਸ ਲਈ ਇਕ ਰੈਜ਼ੋਲਿਊਸ਼ਨ ਲੈ ਆਂਦਾ ਤਾਕਿ ਦਿੱਲੀ ਦੀ ਸਰਕਾਰ ਮਜ਼ਬੂਤ ਹੋ ਜਾਏ। ਇਹ ਕਹਿੰਦੇ ਹਨ ਕਿ ਤੁਹਾਡੀ ਨੀਯਤ ਸਾਫ ਨਹੀਂ ਹੈ।

*Expunged under orders of the Speaker

[ਸਰਦਾਰ ਸੁਖਦੇਵ ਸਿੰਘ ਢਿਲੋਂ]

ਡਾਕਟਰ ਸਾਹਿਬ ਨੇ ਬਹੁਤ ਜ਼ਿਕਰ ਕੀਤਾ। ਮੈਂ ਉਸ ਨੂੰ ਦੋਹਰਾਨਾ ਨਹੀਂ ਚਾਹੁੰਦਾ ਲੇਕਿਨ, ਡਿਪਟੀ ਸਪੀਕਰ ਸਾਹਿਬ, ਆਜ਼ਾਦੀ ਦੀ ਲਹਿਰ ਤੋਂ ਲੈ ਕੇ ਕੱਲ੍ਹ ਸ਼ਾਮ ਤਕ ਦਿਨ ਗਿਣ ਲਓ ਕਈ ਵਾਰੀ ਤੰਗ ਹੋ ਕੇ ਆਪਣੇ ਸਾਥੀਆਂ ਦੀ ਨਾਰਾਜ਼ਗੀ ਝਲਕੇ ਵੀ ਇਨ੍ਹਾਂ ਦੀ ਬਾਂਹ ਵਿਚ ਬਾਂਹ ਪਾਕੇ ਇਨ੍ਹਾਂ ਨੂੰ ਨਾਲ ਲਿਜਾਣ ਦੀ ਕੋਸ਼ਿਸ਼ ਕੀਤੀ ਹੈ।

ਪਰ ਇਨ੍ਹਾਂ ਵਲੋਂ ਵਫਾ ਦੀ ਗਲ ਨਹੀਂ ਹੋਈ। ਇਨ੍ਹਾਂ ਨੂੰ ਸੋਚਣਾ ਚਾਹੀਦਾ ਹੈ ਕਿ ਇਨ੍ਹਾਂ ਦਾ ਕਿਰਦਾਰ ਕੀ ਹੈ ? ਇਨ੍ਹਾਂ ਨੇ ਕਰਨਾ ਕੀ ਹੈ ? ਡਿਪਟੀ ਸਪੀਕਰ ਸਾਹਿਬ, ਜੇ ਕਿਤੇ ਕੋਈ ਛੋਟੀ ਜਿਹੀ ਮੁਲਾਜ਼ਮਤ ਤੋਂ ਕਲਰਕ , ਪਟਵਾਰੀ ਜਾਂ ਚਪੜਾਸੀ ਤੋਂ ਕੋਈ ਹਟ ਜਾਂਦਾ ਹੈ ਤਾਂ ਉਸ ਦੀ ਆਮਦਨ ਦਾ ਕੋਈ ਸਾਧਨ ਨਹੀਂ ਰਹਿੰਦਾ ਹੈ। ਇਹ ਤਾਂ ਰਾਜ ਗੱਦੀ ਤੋਂ ਹੇਠਾਂ ਲਹੇ ਹਨ। ਇਸ ਲਈ ਜੇਕਰ ਇਨ੍ਹਾਂ ਵਲੋਂ ਕੁਝ ਇਥੇ ਕਿਹਾ ਗਿਆ ਹੈ ਤਾਂ ਮੈਂ ਆਪਣੇ ਫਿਨਾਂਸ ਮਨਿਸਟਰ ਸਾਹਿਬ ਨੂੰ ਕਹਾਂਗਾ ਕਿ ਉਹ ਇਨ੍ਹਾਂ ਦਾ ਬੁਰਾ ਨਾ ਮੰਨਣ। ਇਹ ਮੇਰੇ ਬੜੇ ਮਿਹਰਬਾਨ ਦੋਸਤ ਹਨ। (ਵਿਘਨ)

**ਸਰਦਾਰ ਦਿਲਬਾਗ ਸਿੰਘ** : ਆਨ ਏ ਪੁਆਇੰਟ ਆਫ ਆਰਡਰ। ਇਹ ਜੋ ਕੁਝ ਕਹਿ ਰਹੇ ਹਨ ਇਹ ਬੜੇ * * ਕਹਿ ਰਹੇ ਹਨ। ਇਨ੍ਹਾਂ ਨੂੰ ਬਜਟ ਤੇ ਬੋਲਣਾ ਚਾਹੀਦਾ ਹੈ।

**ਸਰਦਾਰ ਸੁਖਦੇਵ ਸਿੰਘ ਢਿਲੋਂ** : ਡਿਪਟੀ ਸਪੀਕਰ ਸਾਹਿਬ, ਮੈਂ ਡਾਕਟਰ ਸਾਹਿਬ ਦਾ ਜ਼ਿਕਰ ਕਰਦਾ ਸੀ ਕਿ ਹਰ ਗਲ ਵਿਚ ਉਨ੍ਹਾਂ ਨੇ ਕੋਈ ਨਾ ਕੋਈ ਐਸੀ ਗਲ ਕਹਿਣੀ ਹੀ ਹੈ। ਇਹ ਪੰਜਾਬ ਅਕਾਰਡ ਜਿਸ ਹਿਸਾਬ ਨਾਲ ਹੋਇਆ, ਉਸ ਦਾ ਮੈਂ ਜ਼ਿਕਰ ਕਰਾਂ ਤਾਂ ਇਸ ਵਿਚ 3-4 ਗੱਲਾਂ ਆਉਂਦੀਆਂ ਹਨ। ਇਸ ਬਾਰੇ ਬਜਟ ਦੇ ਸਫਾ 15 ਤੋਂ 20 ਤੱਕ ਜ਼ਿਕਰ ਹੈ। ਉਹ ਗੱਲਾਂ ਇਹ ਹਨ :--

> Ex-gratia payment to persons affected by riots. Relief to migrants, Rehabilitation of migrants. Rehabilitation of Discharged Army Personnel. Re-integrating youth in the National Mainstream ;

ਇਨ੍ਹਾਂ 4-5 ਗੱਲਾਂ ਤੇ 5-6 ਕਰੋੜ ਰੁਪਿਆ ਲਗਾਕੇ ਬੜਾ ਯਤਨ ਕੀਤਾ ਕਿ ਉਨ੍ਹਾਂ ਨੂੰ ਹੋਰ ਠੀਕ ਕੀਤਾ ਜਾਵੇ। ਇਹ ਚੀਜ਼ ਮੈਂ ਆਪਣੇ ਕੋਲੋਂ ਨਹੀਂ ਕਹਿੰਦਾ। ਦਿੱਲੀ ਦੀ ਸਰਕਾਰ ਨੇ ਇਥੇ ਦੋ ਲਾਇਕ ਗਵਰਨਰ ਲਾਏ। ਇਕ ਪਾਂਡੇ ਜੀ ਸਨ । ਉਨ੍ਹਾਂ ਨੇ ਦਿੱਲੀ ਦੀ ਸਰਕਾਰ ਨੂੰ ਲਿਖਿਆ ਅਤੇ ਵੈਸੇ ਵੀ ਕਿਹਾ ਕਿ ਇਥੇ ਲਾਅ ਐਂਡ ਆਰਡਰ ਦੀ ਪ੍ਰਾਬਲਮ ਨਹੀਂ ਹੈ, ਪੰਜਾਬ ਦੀ ਸਮੱਸਿਆ ਪੁਲਿਟੀ-ਕਲ ਹੈ। ਸ੍ਰੀ ਅਰਜਨ ਸਿੰਘ, ਜਿਹੜੇ ਪਿਛਲੇ ਗਵਰਨਰ ਸਨ ਅਤੇ ਜਿਨ੍ਹਾਂ ਨੇ ਪੰਜਾਬ ਅਕਾਰਡ ਕਰਾਉਣ ਵਿਚ ਪੂਰਾ ਹਿੱਸਾ ਪਾਇਆ, ਕੀ ਉਹ ਬੰਦੂਕ ਲੈ ਕੇ ਗਏ ਸਨ ਜਿਹੜਾ ਉਨ੍ਹਾਂ ਨੇ ਸੈਟਲਮੈਂਟ ਕਰਕੇ ਸੰਤ ਜੀ ਅਤੇ ਰਾਜੀਵ ਗਾਂਧੀ ਦੇ ਦਸਖਤ ਕਰਾਕੇ ਇਹ ਅਕਾਰਡ ਕਰਾਇਆ। ਤੁਹਾਨੂੰ ਨਹੀਂ ਬੁਲਾ-ਇਆ, ਤੁਹਾਡੇ ਲੀਡਰ ਨੂੰ ਨਹੀਂ ਬੁਲਾਇਆ। ਉਸ ਦੇ ਬਾਅਦ ਇਲੈਕਸ਼ਨ ਹੋ ਗਏ ਅਤੇ ਫਿਰ ਇਹ ਅਕਾਲੀ ਪਾਰਟੀ ਦੀ ਸਰਕਾਰ ਬਣ ਗਈ। ਇਹ ਇਸ ਗਲ ਨੂੰ ਸਮਝਦੇ ਨਹੀਂ ਹਨ। ਇਹ ਤਾਂ ਇਸ ਗਲ ਨੂੰ ਹੀ ਲਈ ਫਿਰਦੇ ਹਨ ਕਿ ਫੌਜੀਆਂ ਦਾ ਇਹ ਕਿਉਂ ਕਰ ਦਿੱਤਾ, ਉਹ ਕਿਉਂ ਕਰ ਦਿੱਤਾ ਅਤੇ ਵਿਧਵਾਵਾਂ ਨੂੰ 2 ਇੰਚ ਦੇ ਪਜਾਮੇ ਕਿਉਂ ਪਵਾ ਦਿੱਤੇ ਹਨ । ਪ੍ਰਮਾਤਮਾ ਤੋਂ ਸਭ ਨੂੰ ਡਰਨਾ ਚਾਹੀਦਾ ਹੈ। ਡਾਕਟਰ ਸਾਹਿਬ ਮੇਰੇ ਵਰਗੇ ਸਾਧਾਰਨ ਆਦਮੀ ਹਨ। ਮੈਂ ਉਨ੍ਹਾਂ ਦੇ ਘਰ ਵੀ ਗਿਆ ਹਾਂ ਅਤੇ ਉਨ੍ਹਾਂ ਦੀ ਦੁਕਾਨ ਤੇ ਵੀ ਗਿਆ ਹਾਂ। ਦੁਕਾਨਦਾਰੀ ਪੇਸ਼ੇ ਦਾ ਸਾਰੇ ਸਤਿਕਾਰ ਕਰਦੇ ਹਨ।

---

*Expunged as ordered by the Chair.

ਇਹ * * * ਡਾਕਟਰ ਹਨ। ਇਹ ਮਰੀਜ਼ ਨੂੰ ਦੋ ਪੁੜੀਆਂ ਦੇ ਦਿੰਦੇ ਹਨ- ਮੈਂ ਇਨ੍ਹਾਂ ਦੇ ਘਰ ਵੀ ਗਿਆ ਹਾਂ। ਪ੍ਰਮਾਤਮਾ ਨੇ ਇਨ੍ਹਾਂ ਤੇ ਕਿਰਪਾ ਕੀਤੀ ਇਹ ਮੈਂਬਰ ਬਣ ਗਏ। ਫਿਰ ਡਿਪਟੀ ਸਪੀਕਰ ਬਣ ਗਏ, ਸਪੀਕਰ ਬਣ ਗਏ ਅਤੇ ਫਾਈਨੈਂਸ ਮਨਿਸਟਰ ਬਣ ਗਏ ਸਨ। ਇਹ ਪਿਛੇ ਵੀ ਇਹੋ ਜਿਹੀਆਂ ਸਟੇਟਮੈਂਟਾਂ ਦਿੰਦੇ ਰਹੇ ਹਨ। ਇਨ੍ਹਾਂ ਦਾ ਦਿਮਾਗ ਸਮਝ ਨਹੀਂ ਸਕਿਆ। ਮੈਂ ਪਹਿਲੇ ਵੀ ਇਨ੍ਹਾਂ ਨੂੰ ਕਿਹਾ ਸੀ ਕਿ ਇਹੋ ਜਿਹੀਆਂ ਗੱਲਾਂ ਨਾ ਕਰਿਆ ਕਰੋ ਅਤੇ ਪ੍ਰਮਾਤਮਾ ਤੋਂ ਡਰਿਆ ਕਰੋ। ਤੁਹਾਨੂੰ ਪਤਾ ਹੈ ਕਿ ਇਨ੍ਹਾਂ ਦੇ ਬੱਚੇ ਦੇ ਚੋਟ ਆ ਗਈ ਸੀ। ਜੇ ਦੂਜੇ ਦੇ ਘਰ ਲੱਗੇ ਤਾਂ ਬਸੰਤਰ ਪਰ ਜੇ ਆਪਣੇ ਘਰ ਲੱਗੇ ਤਾਂ ਅੱਗ ਨਜ਼ਰ ਆਉਂਦੀ ਹੈ। ਮੈਂ ਇਨ੍ਹਾਂ ਦੇ ਬੱਚੇ ਦਾ ਪਤਾ ਕਰਨ ਗਿਆ ਸੀ।

**ਸ੍ਰੀ ਬ੍ਰਿਜ ਭੂਸ਼ਨ ਮਹਿਰਾ** : ਡਿਪਟੀ ਸਪੀਕਰ ਸਾਹਿਬ, ਇਹ ਕਹਿ ਰਹੇ ਹਨ ਕਿ ਜਿਹੜਾ ਅੱਤਵਾਦ ਦੇ ਬਾਰੇ ਗੱਲ ਕਰੇਗਾ ਉਹ ਅੱਤਵਾਦ ਦਾ ਨਿਸ਼ਾਨਾ ਬਣੇਗਾ। ਇਹ ਉਸ ਗਲ ਦੀ ਪੁਸ਼ਟੀ ਕਰਦੇ ਹਨ।

**ਸਰਦਾਰ ਸੁਖਦੇਵ ਸਿੰਘ ਢਿਲੋਂ** : ਤੁਸੀਂ ਮੇਰੇ ਕੋਲ ਆ ਜਾਣਾ, ਦੱਸ ਦਿਆਂਗੇ। ਇਨ੍ਹਾਂ ਨੂੰ ਪ੍ਰਮਾਤਮਾ ਤੋਂ ਡਰ ਨਹੀਂ। 20 ਹਜ਼ਾਰ ਆਦਮੀ ਮਾਰ ਦਿੱਤੇ , ਛੋਟੇ ਛੋਟੇ ਬੱਚੇ ਭੁੰਨਕੇ ਮਾਰ ਦਿੱਤੇ। ਕੀ ਇਹ ਅਜਿਹੀਆਂ ਗੱਲਾਂ ਕਰਕੇ ਜ਼ਖਮਾਂ ਤੇ ਮਲ੍ਹਮ ਲਾ ਰਹੇ ਹਨ ? ਐਨਾ ਕੁਝ ਹੋਇਆ ਕੋਈ ਕਿਸੇ ਦੇ ਖਿਲਾਫ ਐਕਸ਼ਨ ਨਹੀਂ ਲਿਆ, ਕਿਸੇ ਤੋਂ ਰਿਕਵਰੀ ਨਹੀਂ ਕੀਤੀ, ਕਿਸੇ ਨੂੰ ਗ੍ਰਿਫਤਾਰ ਨਹੀਂ ਕੀਤਾ। ਅਸੀਂ ਅਕਾਰਡ ਦੀ ਪਹਿਲੀ ਆਈਟਮ ਨੂੰ ਲਾਗੂ ਕਰ ਰਹੇ ਹਾਂ। ਅਸੀਂ ਵਚਨਬੱਧ ਹਾਂ। ਉਸ ਅਕਾਰਡ ਤੇ ਇਨ੍ਹਾਂ ਦੇ ਲੀਡਰ ਦੇ ਦਸਖਤ ਹਨ, ਸਾਡੇ ਲੀਡਰ ਦੇ ਦਸਖਤ ਹਨ। ਪਰ ਜੇ ਕਿਸੇ ਦੀ ਕੋਈ ਗਲ ਹੀ ਨਹੀਂ ਮੰਨਣੀ ਅਤੇ ਪਿਓ ਨੂੰ ਪਿਓ ਨਹੀਂ ਮੰਨਣਾ ਤਾਂ ਅਸੀਂ ਕੀ ਕਰ ਸਕਦੇ ਹਾਂ। ਅਸੀਂ ਵਚਨਬੱਧ ਹਾਂ । ਤੁਸੀਂ ਵੀ ਕੁਝ ਕਰੋ । ਲੋਕਾਂ ਨੇ ਇਲੈਕਸ਼ਨਾਂ ਵਿਚ ਤੁਹਾਡਾ ਕੀ ਹਾਲ ਕੀਤਾ ਹੈ। ਅੱਜ ਤੁਸੀਂ ਕਿੰਨੇ ਜਿੱਤ ਕੇ ਆਏ ਹੋ। ਜੇ ਤੁਸੀਂ ਇਸੇ ਤਰ੍ਹਾਂ ਚਲਦੇ ਰਹੇ ਤਾਂ ਅਗੇ ਨੂੰ ਹੋਰ ਵੀ ਘਟ ਜਾਵੋਗੇ ਅਤੇ ਤੁਹਾਨੂੰ ਅਸੀਂ ਇਥੋਂ ਦੀ ਬਜਾਏ ਸਰਦਾਰ ਕ੍ਰਿਪਾਲ ਸਿੰਘ ਕੋਲ ਬਿਠਾਵਾਂਗੇ। (ਥੰਪਿੰਗ) ਸਾਡੀ ਪਾਰਟੀ ਅਕਾਰਡ ਦੀ ਵਚਨਬੱਧ ਹੈ। ਸਾਡੀ ਪਾਰਟੀ ਅਕਾਰਡ ਨੂੰ ਲਾਗੂ ਕਰਨ ਲਈ ਵਚਨਬੱਧ ਹੈ। ਭਾਵੇਂ ਇਹ ਪੁੱਠੇ ਹੋ ਕੇ ਲਮਕ ਜਾਣ ਪਰ ਅਸੀਂ ਪੰਜਾਬ ਅਕਾਰਡ ਨੂੰ ਲਾਗੂ ਕਰਾਉਣ ਲਈ ਲੜੀ ਜਾਣਾ ਹੈ ਅਤੇ ਅਕਾਰਡ ਨੂੰ ਲਾਗੂ ਕਰਾਉਣਾ ਹੈ। (ਥੰਪਿੰਗ)

ਡਿਪਟੀ ਸਪੀਕਰ ਸਾਹਿਬ, ਮੈਂ ਐਵੇਂ ਡਾਕਟਰ ਸਾਹਿਬ ਦੀ ਗੱਲ ਤੇ ਥੋੜ੍ਹਾ ਸਮਾਂ ਲਾ ਬੈਠਾ ਹਾਂ, ਕੋਈ ਲੋੜ ਨਹੀਂ ਸੀ। ਪਰ ਉਨ੍ਹਾਂ ਨੇ ਕੁਝ ਐਸੀਆਂ ਗਲਾਂ ਵੀ ਕੀਤੀਆਂ ਜਿਨ੍ਹਾਂ ਦਾ ਜ਼ਿਕਰ ਕਰਨਾ ਜ਼ਰੂਰੀ ਸੀ। ਕਦੇ ਆਨੰਦਪੁਰ ਸਾਹਿਬ ਰੇਜ਼ੋਲਿਊਸ਼ਨ ਦੀ ਗਲ ਹੁੰਦੀ ਹੈ ਅਤੇ ਕਦੇ ਅਕਾਰਡ ਦੀ ਗੱਲ ਹੁੰਦੀ ਹੈ। ਕੁਝ ਬੇਸਿਕ ਗੱਲਾਂ ਇਨ੍ਹਾਂ ਨੇ ਖਰਾਬ ਕੀਤੀਆਂ ਹਨ। ਇੰਸਟੀਚਿਊਸ਼ਨਜ਼ ਦਾ ਇਨ੍ਹਾਂ ਨੇ ਕੀ ਹਾਲ ਕੀਤਾ ਹੈ। ਜਿਸ ਤਰ੍ਹਾਂ ਜੁਡੀਸ਼ਰੀ ਹੈ, ਇਲੈਕਸ਼ਨ ਕਮਿਸ਼ਨ ਹੈ, ਨੈਸ਼ਨਲ ਡੀਵੈਲਪਮੈਂਟ ਕੌਂਸਿਲ ਹੈ ਅਤੇ ਹੋਰ ਇਸ ਤਰ੍ਹਾਂ ਦੇ ਕਈ ਅਦਾਰੇ ਹਨ ਉਨ੍ਹਾਂ ਦਾ ਇਨ੍ਹਾਂ ਨੇ ਕੀ ਹਾਲ ਕੀਤਾ ਹੈ ? ਮੈਂ ਕਹਿੰਦਾ ਹਾਂ ਕਿ ਤੁਸੀਂ ਪਿਛਲੇ 6 ਮਹੀਨਿਆਂ ਦੇ ਲੀਡਿੰਗ ਅਖਬਾਰ ਲੈ ਲਓ । ਸ੍ਰੀ ਕੁਲਦੀਪ ਨੱਈਅਰ ਅਤੇ ਹੋਰ ਰਾਈਟਰਜ਼ ਨੇ ਵੀ ਲਿਖਿਆ ਹੈ ਕਿ ਇਹ ਜਿਹੜੇ ਬੇਸਿਕ ਇੰਸਟੀਚਿਊਸ਼ਨਜ਼ ਹਨ ਇਨ੍ਹਾਂ ਦਾ ਕਾਫੀ ਨੁਕਸਾਨ ਹੋਇਆ ਹੈ। ਆਪਣੀ ਕੁਰਸੀ ਕਾਇਮ ਰੱਖਣ ਵਾਸਤੇ ਇਹ ਇਸ ਤਰ੍ਹਾਂ ਕਰਦੇ ਹਨ। ਫਿਰ *** ਪਰਚਾਰ ਕਰਦੇ ਹਨ। ਕਦੇ ਆਨੰਦਪੁਰ ਸਾਹਿਬ ਦੇ ਮਤੇ ਦੀ

**Expunged under the orders of the Hon. Speaker

[ਸਰਦਾਰ ਸੁਖਦੇਵ ਸਿਘ ਢਿੱਲੋਂ]

ਗੱਲ ਕਰਦੇ ਹਨ ਅਤੇ ਕਦੇ ਗਰੀਬੀ ਦੂਰ ਕਰਨ ਦੀ ਗੱਲ ਕਰਦੇ ਹਨ ।ਫਿਰ ਰਾਜਿਆਂ ਦੇ ਭੱਤੇ ਬੰਦ ਕਰਨ ਦੀ ਗੱਲ ਕਰਦੇ ਹਨ । ਜਦ ਇਨ੍ਹਾਂ ਨੇ ਰਾਜਿਆਂ ਦੇ ਭੱਤੇ ਬੰਦ ਕਰਕੇ ਵੋਟਾਂ ਲਈਆਂ ਸਨ ਤਾਂ ਉਸ ਸਮੇਂ ਇਨ੍ਹਾਂ ਨੇ 39 ਰਾਜਿਆਂ ਨੂੰ ਟਿਕਟ ਦਿੱਤੇ ਸਨ ਅਤੇ 17 ਰਾਜੇ ਉਸ ਵੇਲੇ ਐਮ.ਪੀ. ਬਣੇ ਸਨ। ਫਿਰ ਇਨ੍ਹਾਂ ਨੇ ਆਨੰਦਪੁਰ ਸਾਹਿਬ ਦੇ ਮਤੇ ਦੇ ਖਿਲਾਫ ਕਹਿ ਕੇ ਲੋਕਾਂ ਕੋਲੋਂ ਵੋਟਾਂ ਲਈਆਂ। ਆਨੰਦਪੁਰ ਸਾਹਿਬ ਦੇ ਮਤੇ ਨੂੰ ਪਾਰਲੀਮੈਂਟ ਵਿਚ ਲੈ ਆਏ ਅਤੇ ਫਿਰ ਕਹਿਣ ਲਗੇ ਕਿ ਇਸ ਵਿਚ ਤਾਂ ਕੁਝ ਨਹੀਂ ਹੈ। ਇਹ ਨੈਸ਼ਨਲ ਇੰਟਰੈਸਟ ਨੂੰ ਅੱਗੇ ਨਹੀਂ ਰੱਖਦੇ। ਇਨ੍ਹਾਂ ਨੂੰ ਨੈਸ਼ਨਲ ਇੰਟਰੈਸਟ ਅੱਗੇ ਰੱਖਣਾ ਚਾਹੀਦਾ ਹੈ ਪਰ ਇਹ ਤਾਂ ਆਪਣੀਆਂ ਕੁਰਸੀਆਂ ਬਾਰੇ ਸੋਚਦੇ ਹਨ । ਇਕ ਗੱਲ ਮੈਂ ਕਹਿ ਦੇਣਾ ਚਾਹੁੰਦਾ ਹਾਂ ਕਿ ਸਾਡੀ ਪਾਰਟੀ ਨੂੰ ਇਸ ਕੁਰਸੀ ਨਾਲ ਲਗਾਵ ਨਹੀਂ ਹੈ। ਪੰਜਾਬ ਦਾ ਅਕਾਰਡ ਕਾਗਜ਼ ਦਾ ਟੁਕੜਾ ਨਹੀਂ ਹੈ। ਇਸ ਦੇ ਪਿਛੇ ਕੁਰਬਾਨੀਆਂ ਦਾ ਇਤਿਹਾਸ ਹੈ। 3 ਲੱਖ ਬੰਦਿਆਂ ਨੇ ਗ੍ਰਿਫ਼ਤਾਰੀਆਂ ਦਿੱਤੀਆਂ। ਕਿੰਨੇ ਬੰਦਿਆਂ ਨੇ ਸ਼ਹਾਦਤ ਦਿੱਤੀ। ਪਰ ਇਨ੍ਹਾਂ ਨੇ ਇਕ ਨਵੀਂ ਗੱਲ ਕਰ ਦਿੱਤੀ ਕਿ ਜਿਹੜਾ ਕੋਈ ਦਾੜ੍ਹੀ, ਮੁੱਛ ਕੇਸਾਂ ਵਾਲਾ ਆਦਮੀ ਸੀ ਉਸ ਸਿੱਖ ਨੂੰ ਏਸ਼ੀਅਨ ਗੇਮਜ਼ ਵਿਚ ਦਿੱਲੀ ਨਹੀਂ ਜਾਣ ਦਿਤਾ ਗਿਆ। ਇਸ ਤਰ੍ਹਾਂ ਇਹ ਕਰਦੇ ਰਹੇ ਹਨ। ਪੰਜਾਬ ਅਕਾਰਡ ਉਨ੍ਹਾਂ ਗੱਲਾਂ ਵਿਚੋਂ ਨਿਕਲਿਆ ਅਕਾਰਡ ਹੈ। ਇਸ ਨੂੰ ਅੱਜ ਇਹ ਕਾਗਜ਼ ਦਾ ਟੁਕੜਾ ਕਹਿੰਦੇ ਹਨ। ਅਸੀਂ ਕਹਿੰਦੇ ਹਾਂ ਕਿ ਇਸ ਅਕਾਰਡ ਨੂੰ ਲਾਗੂ ਕਰਾਉਣ ਲਈ ਤੁਸੀਂ ਸਾਡੇ ਨਾਲ ਰਲੋ, ਸਾਡਾ ਸਾਥ ਦਿਓ। ਅਸੀਂ ਇਥੇ ਰੈਜ਼ੋਲਿਊਸ਼ਨ ਲਿਆਂਦਾ ਅਤੇ ਕਿਹਾ ਕਿ ਅਸੀਂ ਰਲ ਕੇ ਕਹੀਏ ਕਿ ਪੰਜਾਬ ਅਕਾਰਡ ਲਾਗੂ ਕੀਤਾ ਜਾਵੇ। ਅਕਾਰਡ ਦੀ ਸਭ ਤੋਂ ਪਹਿਲੀ ਆਈਟਮ ਅਸੀਂ ਲਾਗੂ ਕਰ ਰਹੇ ਹਾਂ। ਅਸੀਂ ਲੋਕਾਂ ਨਾਲ ਵਚਨਬੱਧ ਹਾਂ। ਅਸੀਂ ਕਿਹਾ ਕਿ ਦਿੱਲੀ ਦੀ ਸਰਕਾਰ ਨੂੰ ਕਹੋ ਕਿ ਇਸ ਅਕਾਰਡ ਨੂੰ ਲਾਗੂ ਕਰੋ। ਪਹਿਲਾਂ ਤਾਂ ਇਹ ਮੰਨ ਗਏ ਪਰ ਪਤਾ ਨਹੀਂ ਫਿਰ ਕੀ ਹੋ ਗਿਆ । ਜਿਹੜਾ ਇਥੇ ਰੈਜ਼ੋਲਿਊਸ਼ਨ ਪਾਸ, ਕੀਤਾ ਗਿਆ ਉਸ ਉਤੇ ਹੋਰਨਾਂ ਤੋਂ ਇਲਾਵਾ ਸਰਦਾਰ ਕ੍ਰਿਪਾਲ ਸਿੰਘ ਦੇ ਵੀ ਦਸਖਤ ਹਨ । ਉਹ ਖੜੇ ਹੋਕੇ ਪੜ੍ਹਨ ਲਗ ਗਏ । ਇਨ੍ਹਾਂ ਨੂੰ ਪਤਾ ਨਹੀਂ ਕੀ ਬਹਾਨਾ ਚਾਹੀਦਾ ਸੀ ਭੱਜਣ ਲਈ, ਇਹ ਉਠ ਭੱਜੇ। ਮੈਂ ਬਰਨਾਲਾ ਸਾਹਿਬ ਦੀ ਦਾਦ ਦਿੰਦਾ ਹਾਂ ਉਨ੍ਹਾਂ ਨੇ ਬਰਨਾਲਾ ਸਾਹਿਬ ਨੂੰ ਕਿਹਾ ਕਿ ਤੁਸੀਂ ਮੂਵ ਕਰੋ ਪਰ ਬਰਨਾਲਾ ਸਾਹਿਬ ਨੇ ਕਿਹਾ ਕਿ ਤੁਸੀਂ ਕਰ ਲਓ। ਫਿਰ ਗੁਰਚਰਨ ਸਿੰਘ ਅਤੇ ਗੁਪਤਾ ਜੀ ਖੜੇ ਹੋ ਗਏ। ਉਨ੍ਹਾਂ ਨੇ ਕੋਈ ਤਿਆਰੀ ਨਹੀਂ ਸੀ ਕੀਤੀ। ਪਾਰਟੀ ਦਾ ਬਹਾਨਾ ਸੀ ਕਿ ਭੱਜ ਜਾਣਾ ਹੈ ਅਤੇ ਇਹ ਅਕਾਰਡ ਲਾਗੂ ਨਾ ਹੋ ਜਾਵੇ ਅਤੇ ਪੰਜਾਬ ਦੀ ਤਰੱਕੀ ਰੁਕੀ ਰਹੇ। ਜਿਨ੍ਹਾਂ ਲੋਕਾਂ ਨੇ ਇਨ੍ਹਾਂ ਨੂੰ ਵੋਟਾਂ ਪਾਈਆਂ ਹਨ ਉਨ੍ਹਾਂ ਨਾਲ ਇਨ੍ਹਾਂ ਨੂੰ ਪਿਆਰ ਨਹੀਂ ਹੈ। ਇਨ੍ਹਾਂ ਨੂੰ ਕੁਰਸੀ ਪਿਆਰੀ ਹੈ। ਇਹ ਅਕਾਲੀ ਪਾਰਟੀ ਕੁਰਸੀ ਦੀ ਪਰਵਾਹ ਨਹੀਂ ਕਰਦੀ। ਇਹ ਅਕਾਰਡ ਸ਼ਹਾਦਤਾਂ ਦੇ ਕੇ ਬਣਿਆ ਹੈ। ਫੌਜੀਆਂ ਨੂੰ ਵਸਾਉਣ ਦੀ ਗੱਲ ਹੈ, ਉਜੜਿਆਂ ਨੂੰ ਵਸਾਉਣ ਦੀ ਗੱਲ ਹੈ। ਇਸ ਨੂੰ ਜ਼ਰਾ ਪੜ੍ਹਕੇ ਦੇਖੋ। ਅਸੀਂ ਇਥੇ ਸਿਰਫ 45 ਰੁਪਏ ਡੀ.ਏ. ਲੈਣ ਵਾਸਤੇ ਨਹੀਂ ਆਏ। ਮੈਨੂੰ ਕਹਿਣ ਦੀ ਲੋੜ ਨਹੀਂ ਸੀ, ਇਹ ਬੜੇ ਸਮਝਦਾਰ ਹਨ ਲੇਕਿਨ ਪਤਾ ਨਹੀਂ ਹੈ ਕੀ ਹੋ ਗਿਆ ਹੈ। ਜੇ ਕੋਈ ਚਪੜਾਸੀ ਤੋਂ ਹੱਟ ਜਾਏ ਤਾਂ ਉਸ ਦਾ ਵੀ ਦਿਮਾਗ ਹਿੱਲ ਜਾਂਦਾ ਹੈ। ਪਤਾ ਨਹੀਂ ਇਸ ਤਰ੍ਹਾਂ ਕਿਉਂ ਮਹਿਸੂਸ ਹੋ ਰਿਹਾ ਹੈ ਇਨ੍ਹਾਂ ਨੂੰ। ਮੈਂ ਤੁਹਾਨੂੰ ਪੰਜਾਬ ਅਕਾਰਡ ਦੀਆਂ ਕੁਝ ਬੇਨਤੀਆਂ ਕੀਤੀਆਂ ਸੀ ਅਤੇ ਉਸ ਦੇ ਲਈ ਮੈਂ ਦੱਸਿਆ ਸੀ ਕਿ ਅਸੀਂ ਵਚਨਬੱਧ ਹਾਂ।

11.52 A.M. | (ਇਸ ਸਮੇਂ ਪੰਡਿਤ ਮੋਹਨ ਲਾਲ, ਮੈਂਬਰ, ਪੈਨਲ ਆਫ਼ ਚੇਅਰਮੈਨ, ਨੇ ਪ੍ਰਧਾਨਗੀ ਦੀ ਕੁਰਸੀ ਸੰਭਾਲੀ।)

ਮੈਂ ਮੈਥੋਉ ਕਮਿਸ਼ਨ ਦਾ ਵੀ, ਚੇਅਰਮੈਨ ਸਾਹਿਬ, ਥੋੜ੍ਹਾ ਜਿਹਾ ਜ਼ਿਕਰ ਕੀਤਾ ਸੀ ਕਿ ਉਸ ਦਾ ਸਭ ਤੋਂ ਪਹਿਲਾਂ ਹਿੱਸਾ ਲਾਗੂ ਹੋਣਾ ਸੀ 26 ਜਨਵਰੀ, 1986 ਨੂੰ ਚੰਡੀਗੜ੍ਹ ਪੰਜਾਬ ਨੂੰ ਦੇ ਕੇ। ਉਸ ਦੇ ਲਈ ਮੈਥਿਊ ਕਮਿਸ਼ਨ ਬਣਾਇਆ ਗਿਆ। ਉਸ ਕਮਿਸ਼ਨ ਬਣਨ ਦਾ ਅਸੀਂ ਸਵਾਗਤ ਕੀਤਾ, ਸਾਰਿਆਂ ਨੇ ਇਸ ਦਾ ਸਵਾਗਤ ਕੀਤਾ। ਜੋ ਕਮਿਸ਼ਨ ਬਣਿਆ ਉਸ ਲਈ ਤਿੰਨ ਵਾਰੀ ਐਕਸਟੈਂਨਸ਼ਨ ਲਈ ਗਈ। ਇਹ ਅਸੀਂ ਨਹੀਂ, ਦਿੱਲੀ ਦੀ ਸਰਕਾਰ ਨੇ ਲਈ। ਪਹਿਲੀ ਵਾਰੀ ਕਿਹਾ ਗਿਆ ਕਿ ਹੋਮ ਮਨਿਸਟਰ ਸਾਹਿਬ ਬਾਹਰ ਗਏ ਹਨ ਔਰ ਦੂਸਰੀ ਵਾਰੀ ਕਹਿ ਦਿੱਤਾ ਕਿ ਪ੍ਰਾਈਮ ਮਨਿਸਟਰ ਸਾਹਿਬ ਪਾਸ ਵਿਹਲ ਨਹੀਂ, ਤੀਸਰੀ ਵਾਰੀ ਹੋਰ ਕੋਈ ਗਲ ਕਹੀ ਗਈ ਅਤੇ ਕਹਿ ਦਿੱਤਾ ਕਿ ਕਮਿਸ਼ਨ ਦੇ ਚੇਅਰਮੈਨ ਜੱਜ ਸਾਹਿਬ ਬੁਢੇ ਹਨ ਉਹ ਮਹੀਨਾ ਡੇਢ ਮਹੀਨੇ ਵਾਸਤੇ ਕੇਰਲਾ ਜਾ ਰਹੇ ਹਨ। ਐਕਸਟੈਂਨਸ਼ਨ ਦੇ ਦਿੱਤੀ, ਅਸੀਂ ਮਹਿਸੂਸ ਨਹੀਂ ਕੀਤਾ। ਐਨ ਅਖ਼ੀਰਲੇ ਦਿਨ ਉਨ੍ਹਾਂ ਨੇ ਇਕ ਨਵਾਂ ਬੰਬ ਸੁੱਟ ਦਿੱਤਾ। ਕਹਿ ਦਿੱਤਾ ਕਿ ਕੰਦੂ ਖੇੜਾ ਅਤੇ ਨਾਲ ਲਗਦੇ ਪਿੰਡਾਂ ਦੇ ਸੈਨਸਿਜ਼ ਕਰਵਾਉਣੇ ਹਨ ਮੈਂਨੂੰ ਕੋਈ ਇਤਰਾਜ਼ ਨਹੀਂ, ਅਸੀਂ ਉਥੋਂ ਜਿੱਤ ਕੇ ਆਏ ਹਾਂ। ਚੇਅਰ-ਮੈਨ ਸਾਹਿਬ, ਆਜ਼ਾਦੀ ਤੋਂ ਬਾਅਦ 5-6 ਕਮਿਸ਼ਨ ਬਣੇ ਹਨ ਔਰ ਕਿਸੇ ਵੀ ਕਮਿਸ਼ਨ ਨੇ ਆਪ ਦਾ ਰਿਕਾਰਡ ਬਣਾ ਕੇ ਕੋਈ ਫੈਸਲਾ ਨਹੀਂ ਕੀਤਾ। ਜੋ ਕੁੱਝ ਫਾਈਲ ਦੇ ਅੰਦਰ ਹੁੰਦਾ ਹੈ, ਜੋ ਰਿਕਾਰਡ ਹੁੰਦਾ ਹੈ ਉਸ ਦੇ ਆਧਾਰ ਤੇ ਫੈਸਲਾ ਕੀਤਾ ਜਾਂਦਾ ਹੈ ਔਰ ਫੈਸਲਾ ਸੁਣਾਉਣ ਵਾਸਤੇ ਵੀ ਇਸ ਦਾ 2 ਵਾਰੀ ਜ਼ਿਕਰ ਕੀਤਾ ਹੈ ਕਿ ਜੇ ਕੰਦੂ ਖੇੜਾ ਪਿੰਡ ਪੰਜਾਬੀ ਬੋਲਦਾ ਨਿਕਲ ਆਇਆ ਤਾਂ ਅਗਲੀ ਗਲ ਨਹੀਂ ਸੋਚਦੇ। ਅਸੀਂ ਕਿਹਾ ਕਿ ਇਕੱਲੇ ਕੰਦੂ ਖੇੜਾ ਦਾ ਹੀ ਸੈਨਸਿਜ਼ ਕਰਵਾ ਲਓ। ਕੰਦੂ ਖੇੜਾ ਸ਼ੁਰੂ ਤੋਂ ਪੰਜਾਬੀ ਬੋਲਦਾ ਇਲਾਕਾ ਮੰਨਿਆਂ ਗਿਆ ਹੈ। ਆਜ਼ਾਦੀ ਤੋਂ ਬਾਅਦ ਔਰ ਇਸ ਤੋਂ ਪਹਿਲਾਂ ਵੀ ਕਈ ਵਾਰੀ ਲੋਕਾਂ ਨੇ ਆਪਣੀ ਲੈਂਗੂਏਜ ਪੰਜਾਬੀ ਲਿਖਵਾਈ ਹੈ। ਜਦੋਂ ਉਥੇ ਹੁਣ ਸੈਨਸਿਜ਼ ਕਰਵਾਈ ਗਈ ਤਾਂ ਉਥੇ ਹਰਿਆਣੇ ਵਾਲੇ ਪਹੁੰਚ ਗਏ ਔਰ ਉਥੇ ਜੋ ਗੁੰਡਾਗਰਦੀ ਹੋਈ ਹਰਿਆਣਾ ਵਲੋਂ, ਉਹ ਉਥੇ ਸ਼ਰਾਬ ਦੇ ਟੱਬ ਲੈ ਆਏ, ਇਹ ਇਧਰ ਸਾਹਮਣੇ ਬੈਠੇ ਵੀਰ ਤਾਂ ਉਥੇ ਨਹੀਂ ਪਹੁੰਚੇ, ਜੇ ਉਹ ਉਥੇ ਜਾਂਦੇ ਤਾਂ ਇਨ੍ਹਾਂ ਨੂੰ ਪਤਾ ਲਗਦਾ ਕਿ ਉਥੇ ਕੀ ਕੁੱਝ ਹੋਇਆ ਹੈ ਅਤੇ ਉਥੇ ਇਸ ਤਰ੍ਹਾਂ ਲਗਦਾ ਸੀ ਕਿ ਪਤਾ ਨਹੀਂ ਕੀ ਹੋ ਜਾਣਾ ਹੈ। ਕਦੇ ਉਨ੍ਹਾਂ ਦਾ ਕੋਈ ਵਜ਼ੀਰ ਪਿੰਡ ਵਿਚ ਆ ਜਾਂਦਾ, ਉਸ ਨੂੰ ਬਾਹਰ ਛੱਡ ਕੇ ਆਉਂਦੇ ਤਾਂ ਉਹ ਫਿਰ ਕਿਸੇ ਹੋਰ ਪਾਸੇ ਤੋਂ ਆ ਜਾਂਦਾ। ਕਿਸੇ ਤੇ ਝੂਠੇ ਪਰਚੇ ਦਰਜ ਕਰਵਾਏ ਅਤੇ ਕਿਸੇ ਤੇ ਕੀ ਕਰ ਦਿੱਤਾ। ਉਨ੍ਹਾਂ ਵਲੋਂ ਇਤਨਾ ਕੁੱਝ ਹੋਣ ਦੇ ਬਾਵਜੂਦ ਵੀ ਫੈਸਲਾ ਸਾਡੇ ਹੱਕ ਵਿਚ ਹੋਇਆ। ਕਮਿਸ਼ਨ ਨੇ ਕਿਹਾ ਕਿ ਕੰਦੂ ਖੇੜਾ ਪੰਜਾਬੀ ਬੋਲਦਾ ਇਲਾਕਾ ਹੈ ਅਤੇ ਇਸ ਪਾਸੇ ਤੋਂ ਕੋਈ ਪਿੰਡ ਹਰਿਆਣਾ ਨੂੰ ਨਹੀਂ ਜਾ ਸਕਦਾ। ਇਸ ਦੇ ਲਈ ਹੋਰ ਕਮਿਸ਼ਨ ਬਣਾਉਣ ਦੀ ਉਸ ਨੇ ਗਲ ਕਹੀ ਪਰ 2 ਮਹੀਨੇ ਹੋ ਗਏ ਤਕਰੀਬਨ ਹਾਲੀ ਕੋਈ ਕਮਿਸ਼ਨ ਨਹੀਂ ਬਣਾਇਆ ਗਿਆ। ਇਸ ਲਈ ਮੈਂ ਇਨ੍ਹਾਂ ਵੀਰਾਂ ਨੂੰ ਕਹਾਂਗਾ ਕਿ ਤੁਹਾਡਾ ਦਿਲੀ ਆਉਣ ਜਾਣ ਹੈ ਔਰ ਤੁਸੀਂ ਪ੍ਰਾਈਮ ਮਨਿਸਟਰ ਸਾਹਿਬ ਨੂੰ ਮਿਲ ਕੇ ਆਪਣੀਆਂ ਤਕਲੀਫਾਂ ਦੱਸੀਆਂ ਵੀ ਹਨ ਪਰ ਜੋ ਅਸਲ ਮਕਸਦ ਦੀ ਗੱਲ ਸੀ ਉਸ ਲਈ ਵੀ ਕੋਈ ਗੱਲ ਕਰ ਆਉਂਦੇ ਔਰ ਅੱਜ ਹਾਊਸ ਵਿੱਚ ਆ ਕੇ ਦੱਸਦੇ ਕਿ ਅਸੀਂ ਇਹ ਕਹਿ ਕੇ ਆਏ ਹਾਂ ਅਤੇ ਉਹ ਮੰਨ ਗਏ ਹਨ। ਪਰ ਇਸ ਗੱਲ ਦਾ ਕੋਈ ਜ਼ਿਕਰ ਨਹੀਂ ਕੀਤਾ ਗਿਆ। ਚੇਅਰਮੈਨ ਸਾਹਿਬ, ਮੈਂ ਉਨ੍ਹਾਂ ਦਾ ਸਤਿਕਾਰ ਕਰਦਾ ਹਾਂ ਜਿਹੜੇ ਸਾਡੇ ਨਾਲ ਦੇ ਸੂਬੇ ਦੇ ਮੁੱਖ ਮੰਤਰੀ ਹਨ, ਚੌਧਰੀ ਭਜਨ ਲਾਲ। ਪੋਲੀਟੀਕਲੀ ਤਾਂ ਉਨ੍ਹਾਂ ਦੇ ਸਤਿਕਾਰ ਵਾਲੀ ਕੋਈ ਗੱਲ ਨਹੀਂ ਹੈ ਕਿਉਂਕਿ ਸ਼ੁਰੂ ਤੋਂ ਹੀ ਉਨ੍ਹਾਂ ਨੂੰ ਨਾ ਤਾਂ ਆਪਣੀ ਕਿਸੇ ਪਾਰਟੀ ਨਾਲ, ਨਾ ਕਿਸੇ ਲੀਡਰ ਨਾਲ, ਨਾ ਆਪਣੇ ਪਰੀਵਾਰ ਨਾਲ ਅਤੇ ਨਾ ਆਪਣੇ ਸੂਬੇ ਨਾਲ ਹਮਦਰਦੀ ਹੈ।

**Mr. Chairman** : Kindly do not discuss the Chief Minister of another State. Kindly avoid this.

**ਸਰਦਾਰ ਸੁਖਦੇਵ ਸਿੰਘ ਢਿਲੋਂ** : ਮੈਂ ਤਾਂ ਅਵਾਇਡ ਕਰ ਦਿੰਦਾ ਹਾਂ ਪਰ ਡਾਕਟਰ ਕੇਵਲ ਕ੍ਰਿਸ਼ਨ ਜੀ ਹਰਿਆਣੇ ਦੀ ਗਲ ਕੋਈ ਜ਼ਿਆਦਾ ਹੀ ਕਰ ਗਏ ਹਨ, ਉਨ੍ਹਾਂ ਨੂੰ ਤਾਂ ਤੁਸੀਂ ਸਮਝਾਇਆ ਨਹੀਂ। ਜੇ ਹਰਿਆਣਾ ਦਾ ਚੀਫ਼ ਮਨਿਸਟਰ ਇਤਨਾ ਕੁਝ ਬੋਲ ਰਿਹਾ ਹੈ ਤਾਂ ਸਾਨੂੰ ਵੀ ਉਸ ਦੇ ਬਾਰੇ ਕੋਈ ਗੱਲ ਕਰਨੀ ਹੀ ਪਵੇਗੀ। ਅਕਾਰਡ ਦੇ ਖਿਲਾਫ਼ ਉਹ ਇਤਨਾ ਕੁੱਝ ਕਹਿੰਦਾ ਹੈ ਤਾਂ ਸਾਨੂੰ ਉਸ ਦੇ ਬਾਰੇ ਕੋਈ ਨਾ ਕੋਈ ਤਾਂ ਗਲ ਕਰਨੀ ਹੀ ਪਵੇਗੀ। ਚੇਅਰਮੈਨ ਸਾਹਿਬ, ਜਦੋਂ ਮਾਰਚ ਹੋਇਆ ਸੀ ਤਾਂ ਉਸ ਦੇ ਵਿੱਚ ਕੋਈ 30 ਹਜ਼ਾਰ ਦੇ ਕਰੀਬ ਬੰਦੇ ਸਨ। ਜਦੋਂ ਅਨਆਫ਼ੀਸ਼ਲੀ ਉਸ ਨੂੰ ਪੁਛਿਆ ਗਿਆ ਤਾਂ ਉਸ ਨੇ ਕਿਹਾ ਕਿ 15 ਹਜ਼ਾਰ ਬੰਦੇ ਤਾਂ ਆਪਣੇ ਸਨ। ਜਿਹੜੇ ਟਰੱਕ ਭੇਜੇ ਗਏ ਉਨ੍ਹਾਂ ਵਿਚ ਅੱਧੇ ਟਰੱਕ ਆਪਣੇ ਸਨ। ਜੇ ਉਹ ਪੰਜਾਬ ਦੇ ਅਕਾਰਡ ਦੇ ਖਿਲਾਫ਼ ਇਸ ਤਰ੍ਹਾਂ ਦੀਆਂ ਗੱਲਾਂ ਕਰਦੇ ਹਨ ਤਾਂ ਇਸਦੇ ਲਈ ਫਿਰ ਮੈਂ ਵੀ ਗਲ ਕਰਾਂਗਾ, ਸਾਡੀ ਪਾਰਟੀ ਵੀ ਗਲਾਂ ਕਰੇਗੀ।

**Mr. Chairman** : The Rules do not permit.

**ਸਰਦਾਰ ਸੁਖਦੇਵ ਸਿੰਘ ਢਿਲੋਂ** : ਤੁਸੀਂ ਮੈਨੂੰ ਆਪਣੀ ਗੱਲ ਕਹਿਣ ਦੀ ਇਜਾਜ਼ਤ ਦਿਓ। ਪਿਛਲੀ ਵਾਰੀ ਮੈਨੂੰ ਪਤਾ ਹੈ ਕਿ ਮੈਂ ਕੋਈ ਗੱਲ ਕਹੀ ਸੀ, ਉਹ ਗਲ ਸੱਚੀ ਸੀ ਪਰ ਫਿਰ ਵੀ ਮੈਂ ਉਹ ਵਿਦਡਰਾਅ ਕਰ ਲੈਂਦਾ ਹਾਂ। ਮੈਨੂੰ ਆਪਣੀ ਗੱਲ ਕਹਿਣ ਦਾ ਮੌਕਾ ਦਿਓ। ਇਹ ਇਕ ਐਸਾ ਡਾਕੂਮੈਂਟ ਹੈ ਜਿਹੜਾ ਇੰਟਰ-ਸਟੇਟ ਰਿਲੇਟਿਡ ਹੈ, ਇਸ ਕਰਕੇ ਇਸ ਦਾ ਜ਼ਿਕਰ ਆਉਣਾ ਬੜਾ ਜ਼ਰੂਰੀ ਹੈ।

**ਸ਼੍ਰੀ ਸਭਾਪਤੀ** : ਡਾਕੂਮੈਂਟ ਨੂੰ ਡਿਸਕੱਸ ਕਰਨਾ ਇਕ ਵੱਖਰੀ ਗੱਲ ਹੈ ਲੇਕਿਨ ਇਹ ਪ੍ਰੋਵੀਜਨ ਨਹੀਂ ਕਿ ਦੂਸਰੀ ਸਟੇਟ ਦੇ ਚੀਫ ਮਨਿਸਟਰ ਨੂੰ ਇਥੇ ਡਿਸਕੱਸ ਕੀਤਾ ਜਾਵੇ ਜਿਹੜਾ ਇਥੇ ਹਾਜ਼ਿਰ ਨਹੀਂ ਹੈ। ਇਹ ਰੂਲਜ਼ ਅਲਾਓ ਨਹੀਂ ਕਰਦੇ।

**ਸਰਦਾਰ ਸੁਖਦੇਵ ਸਿੰਘ ਢਿਲੋਂ** : ਜਿਵੇਂ ਤੁਸੀਂ ਕਹਿੰਦੇ ਹੋ। ਤੁਸੀਂ ਸੀਨੀਅਰ ਮੈਂਬਰ ਹੋ। ਜੇ ਤੁਹਾਨੂੰ ਉਨ੍ਹਾਂ ਦੇ ਇਖਲਾਕ ਨਾਲ ਹਮਦਰਦੀ ਹੈ, ਉਨ੍ਹਾਂ ਦੇ ਕਾਰੋਬਾਰ ਨਾਲ ਹਮਦਰਦੀ ਹੈ ਤਾਂ ਮੈਂ ਕੁੱਝ ਨਹੀਂ ਕਹਿੰਦਾ।

**Shri Brij Bhushan Mehra:** Do not cast aspersion on the Chair. You should accept it.

**Mr. Chairman** : Please do not address each other. Please address the Chair.

**ਸਰਦਾਰ ਸੁਖਦੇਵ ਸਿੰਘ ਢਿਲੋਂ** : ਮੈਂ ਤਾਂ ਤਿੰਨ ਵਾਰੀ ਸਰ ਕਹਿੰਦਾ ਹਾਂ। ਮੈਂ ਜੋ ਪਿਛਲੀ ਵਾਰੀ ਲਫਜ਼ ਕਹੇ ਸੀ, ਜੋ ਸੱਚੇ ਸੀ, ਉਹ ਵੀ ਵਿਦਡਰਾਅ ਕਰ ਲਏ।

ਸਰ, ਮੈਂ ਇਨ੍ਹਾਂ ਨੂੰ ਤੁਹਾਡੇ ਰਾਹੀਂ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਇਹ ਸਪੀਕਰ ਰਹੇ ਹਨ, ਇਨ੍ਹਾਂ ਨੂੰ ਰੂਲਜ਼ ਦਾ ਹੀ ਨਹੀਂ ਪਤਾ। ਪਹਿਲਾਂ ਉਠ ਕੇ ਪੁਆਇੰਟ ਆਫ਼ ਆਰਡਰ ਦੀ ਮੰਗ ਕਰੀਦੀ ਹੈ, ਜੇ ਇਜਾਜ਼ਤ ਮਿਲ ਜਾਏ ਫਿਰ ਆਪਣੀ ਗਲ ਕਹੋ। ਐਵੇਂ ਸ਼ਕਲ ਦੇਖ ਕੇ ਹੀ ਕਹਿ ਦੇਈਏ। (ਹਾਸਾ) ਇਕ ਬੁਢਾ ਹੋ ਗਿਆ ਹੈ, ਟੁਰ ਨਹੀਂ ਸਕਦਾ ਉਸ ਨੂੰ ਜਰਨੈਲ ਨਹੀਂ ਕਹਿ ਸਕਦੇ। ਮੈਂ ਪਿਛਲੀ ਵਾਰੀ ਦੀ ਵੀ ਗੱਲ ਵਿਦਡਰਾਅ ਕਰ ਲਈ। ਮੂੰਹ ਵਿਚੋਂ ਨਿਕਲ ਗਈ ਸੱਚੀ ਗਲ।

ਹੁਣ ਮੈਂ ਪੰਜਾਬ ਦੀ ਡਿਵੈਲਪਮੈਂਟ ਦੀ ਗਲ ਕਰਦਾ ਹਾਂ, ਹੁਣ ਤਾਂ ਮੰਨਣਗੇ। ਜਦੋਂ ਦੀ ਇਹ ਬਰਨਾਲਾ ਸਾਹਿਬ ਦੀ ਸਰਕਾਰ ਆਈ ਹੈ ਇਸ ਨੇ ਪੰਜਾਬ ਦੀ ਤਰੱਕੀ ਵਾਸਤੇ ਬਹੁਤ ਸਾਰੇ ਕੰਮ ਕੀਤੇ ਹਨ। ਜਦੋਂ ਤੋਂ ਆਜ਼ਾਦੀ ਮਿਲੀ ਹੈ ਇਸ ਸੂਬੇ ਵਿੱਚ ਇਤਨੇ ਟਾਈਮ ਵਿੱਚ ਇਤਨੀਆਂ ਸ਼ੂਗਰ ਮਿਲਾਂ ਨਹੀਂ ਆਈਆਂ ਜਿਤਨੀਆਂ ਇਸ ਸਰਕਾਰ ਨੇ ਆ ਕੇ ਲਾਈਆਂ ਹਨ। ਕਿਸੇ ਸੂਬੇ ਦੀ ਸਰਕਾਰ ਇਤਨੀਆਂ ਸ਼ੂਗਰ ਮਿਲਾਂ ਇਤਨੇ ਥੋੜੇ ਅਰਸੇ ਵਿੱਚ ਨਹੀਂ ਲਾ ਸਕਦੀ। ਇਹ ਸਾਡੀ ਸਰਕਾਰ ਹੀ ਹੈ ਜਿਸ ਨੇ ਵੱਡੀਆਂ ਵੱਡੀਆਂ ਸ਼ੂਗਰ ਮਿਲਾਂ ਠੀਕ ਕਰਕੇ ਚਲਾਈਆਂ ਔਰ 4–5 ਹੋਰ ਲੈ ਆਏ ਜਿਨ੍ਹਾਂ ਦੇ ਲਗਣ ਨਾਲ ਪੰਜਾਬ ਦੇ ਲੋਕਾਂ ਨੂੰ ਮਦਦ ਹੋਵੇਗੀ। ਸਪਿੰਨਿੰਗ ਮਿਲਾਂ ਦੀ ਹਾਲਤ ਦੇਖ ਲਓ ਕਿ 4–5 ਮਿਲਾਂ ਟੁੱਟੀਆਂ ਭੱਜੀਆਂ ਬੰਦ ਪਈਆਂ ਸਨ। ਉਹ ਵੀ ਚਲਵਾਈਆਂ। ਇਸ ਦੇ ਵਿਚ ਪਹਿਲਾਂ ਬਹੁਤ ਸਕੈਂਡਲ ਸੀ। ਉਹ ਅਸੀਂ ਮਿਲਾਂ ਚਲਵਾਈਆਂ ਅਤੇ 2 ਮਿਲਾਂ ਦੀ ਹੋਰ ਗਲ ਚਲ ਰਹੀ ਹੈ। ਜੇ ਮੈਂ ਸਕੈਂਡਲ ਦੀ ਗਲ ਕਰਾਂਗਾ ਤਾਂ ਫਿਰ ਤੁਸੀਂ ਬੁਰਾ ਮੰਨਾਓਗੇ। ਬਠਿੰਡਾ ਸਪਿੰਨਿੰਗ ਮਿਲ ਦੇ ਬਾਰੇ ਸਦਨ ਵਿਚ ਜਦੋਂ ਗੱਲ ਆਈ ਤਾਂ ਉਸ ਵੇਲੇ ਇਨ੍ਹਾਂ ਦੇ ਫਾਈਨਾਂਸ ਮਨਿਸਟਰ ਸਾਹਿਬ ਨੇ ਆਪ ਮੰਨਿਆਂ ਕਿ ਸਾਢੇ ਤਿੰਨ ਕਰੋੜ ਰੁਪਿਆ ਘੱਟ ਗਿਆ। ਉਹ ਮਹਾਂਪੁਰਸ਼ ਜਿਨ੍ਹਾਂ ਦਾ ਨਾਮ ਸੀ ਮੈਂ ਜੇਕਰ ਉਨ੍ਹਾਂ ਦਾ ਜ਼ਿਕਰ ਕੀਤਾ ਤਾਂ ਤੁਸੀਂ ਕਟਾ ਦੇਣਾ ਹੈ। ਦੋ ਮਹਾਂਪੁਰਸ਼ ਸਨ ਮੈਂ ਨਾਮ ਨਹੀਂ ਲਵਾਂਗਾ ਸਾਢੇ ਤਿੰਨ ਕਰੋੜ ਰੁਪਿਆ ਉਪਰੋਂ ਉਪਰੋਂ ਮਲਾਈ ਲਾਹ ਕੇ ਖਾ ਗਏ। ਮੈਨੂੰ ਆਪ ਦਸਿਆ ਹੈ ਕਿ ਵੈਸੇ ਤਾਂ ਉਹ 10 ਕਰੋੜ ਰੁਪਿਆ ਖਾਹ ਗਏ। ਚਾਹੇ ਕੋਈ ਖਾਦੀ ਬੋਰਡ ਵਿਚੋਂ ਖਾ ਗਿਆ ਚਾਹੇ ਕੋਈ ਸਪਿਨਿੰਗ ਮਿਲਜ਼ ਵਿਚੋਂ ਖਾ ਗਿਆ, ਪਰ ਯਕੀਨ ਰਖੋ ਅਸੀਂ ਛੱਡਣਾ ਕਿਸੇ ਨੂੰ ਕੋਈ ਨਹੀਂ। ਜੇਕਰ ਕਿਸੇ ਕੋਲ ਨਹੀਂ ਹਨ ਉਹ ਆਕੇ ਦੱਸ ਦੇਵੇ ਅਸੀਂ ਥੋਹੜੇ ਥੋਹੜੇ ਕਰਕੇ ਲੈ ਲਵਾਂਗੇ। ਇਸ ਤਰ੍ਹਾਂ ਕਿਸ ਤਰ੍ਹਾਂ ਕੋਈ ਪੰਜਾਬ ਦੇ ਖਜ਼ਾਨੇ ਵਿਚੋਂ ਖਾ ਜਾਏਗਾ ਇਹ ਲੋਕਾਂ ਦਾ ਸਾਂਝਾ ਪੈਸਾ ਹੈ, ਇਹ ਦੇਣਾ ਪਏਗਾ। ਕਹੀਏ ਕੀ ਕਿਤੇ ਕਮਿਸ਼ਨ ਦੀ ਗੱਲ ਨਹੀਂ ਕਰਨ ਦਿੰਦੇ ਕਿਤੇ ਕੋਈ ਹੋਰ ਗਲ ਨਹੀਂ ਕਰਨ ਦਿੰਦੇ। ਟੈਕਸ ਲਾਓ ਤਾਂ ਰੌਲਾ ਪਾਉਂਦੇ ਹਨ। ਮੈਨੂੰ ਅਫ਼ਸੋਸ ਹੈ ਕਿ 70 ਕਰੋੜ ਛਡਿਆ ਹੈ ਅਤੇ 39 ਕਰੋੜ ਦੇ ਟੈਕਸ ਲਗਾਏ ਹਨ। ਐਡੀ ਵੱਡੀ ਸਕੀਮ ਲਿਆਂਦੀ ਹੈ, ਚਾਹੇ ਮੰਗ ਕੇ ਲਿਆਏ ਹਾਂ ਪਰ ਪੰਜਾਬ ਦੇ ਭਲੇ ਵਾਸਤੇ ਸਭ ਕੁੱਝ ਕੀਤਾ ਹੈ। ਇਨ੍ਹਾਂ ਦੀ ਸਮਝ ਵਿਚ ਹੀ ਕੋਈ ਗਲ ਨਹੀਂ ਆਉਂਦੀ, ਇਨ੍ਹਾਂ ਨੂੰ ਕੋਈ ਬੁਲਾਉਂਦਾ ਵੀ ਨਹੀਂ ਹੈ। ਰਾਜੀਵ ਸਾਹਿਬ ਨੇ ਕਿਸੇ ਨੂੰ ਨਹੀਂ ਬੁਲਾ-ਇਆ, ਇਨ੍ਹਾਂ ਦੀ ਕਿਸੇ ਦੀ ਸਲਾਹ ਨਹੀਂ ਲਈ। ਸਰਦਾਰ ਗੁਰਚਰਨ ਸਿੰਘ ਨਿਹਾਲ ਸਿੰਘ ਵਾਲਾ ਚਾਹੇ ਗਰਮੀ ਵਿਚ ਹੀ ਗਲ ਕਰ ਗਏ ਪਰ, ਉਹ ਕਹਿ ਗਏ ਕਿ ਉਨ੍ਹਾਂ ਨੂੰ ਤਾਂ ਉਧਰ ਮੂੰਹ ਹੀ ਨਹੀਂ ਕਰਨ ਦਿੱਤਾ, ਅਸੀਂ ਤਾਂ ਪੰਜਾਬ ਅਕਾਰਡ ਲਈ ਗਲ ਕਰਨ ਲਈ ਤਿਆਰ ਹਾਂ ਪਰ ਸਾਡੇ ਨਾਲ ਗਲ ਹੀ ਨਹੀਂ ਕੋਈ ਕਰਦਾ। ਚੇਅਰਮੈਨ ਸਾਹਿਬ, ਮੈਂ ਤੁਹਾਡਾ ਸਤਿਕਾਰ ਕਰਦਾ ਹਾਂ ਮੈਂ ਤੁਹਾਡੇ ਸਾਹਮਣੇ ਫੋਕਲ ਪੁਆਇੰਟਾਂ ਦੀ ਗਲ ਕਰਨ ਲਗਾ ਹਾਂ। ਫੋਕਲ ਪੁਆਇੰਟ ਪਿੰਡਾਂ ਵਿਚ ਬਣਾਉਣ ਲਈ ਬਾਦਲ ਸਾਹਿਬ ਜਦੋਂ ਪਿੰਡਾਂ ਦੇ ਦੌਰੇ ਤੇ ਗਏ ਸਨ ਤਾਂ ਉਹ ਕਲੱਬਾਂ ਵਿੱਚ ਡਾਂਸ ਦੇਖ ਕੇ ਵਾਪਸ ਨਹੀਂ ਮੁੜ ਆਏ ਸਨ। ਉਹ ਖੇਤਾਂ ਵਿਚ ਗਏ ਸਨ। ਇਨ੍ਹਾਂ ਦੀ ਮਨਿਸਟਰੀ ਦੇ ਇਕ ਵਜ਼ੀਰ ਸਨ, ਉਦੋਂ ਡਾਕਟਰ ਸਾਹਿਬ ਵੀ ਸਨ, ਮੈਂ ਸੱਬਸਟਾਂਟਿਵ ਮੋਸ਼ਨ ਲਿਆਂਦੀ ਸੀ, ਪਰ ਇਨ੍ਹਾਂ ਦੇ ਕਹਿਣ ਤੇ ਵਾਪਸ ਲੈ ਲਈ ਸੀ। ਉਸ ਤਰ੍ਹਾਂ ਦੀ ਗਲ ਨਹੀਂ ਸੀ। ਬਾਦਲ ਸਾਹਿਬ ਪਿੰਡ ਪਿੰਡ ਵਿੱਚ ਜਾ ਕੇ ਆਏ, ਘਰਾਂ ਵਿਚ ਜਾ ਕੇ ਆਏ ਸਨ ਔਰ ਦੇਖ ਕੇ ਆਏ ਸਨ ਕਿ ਕਿਸ ਤਰ੍ਹਾਂ ਤਰੱਕੀ ਹੁੰਦੀ ਹੈ' ਅਗਰ ਫੋਕਲ ਪੁਆਇੰਟ ਚਾਲੂ ਹੋ ਜਾਣ। ਬਾਦਲ ਸਾਹਿਬ ਨੇ ਆਪਣੀ ਸਰਕਾਰ ਵੇਲੇ ਕਾਫ਼ੀ ਕੰਮ ਚਾਲੂ ਕਰ ਦਿੱਤਾ ਸੀ ਪਰ ਆਉਣ ਵਾਲੀ ਸਰਕਾਰ ਨੇ ਬਿਲਕੁਲ ਜਿੰਦਾ ਹੀ ਲਾ ਦਿੱਤਾ ਔਰ ਪੂਰੀ ਤਰਾਂ ਬੰਦ ਕਰਨ ਦੀ ਕੋਸ਼ਿਸ਼ ਕੀਤੀ ਜਿਸ ਤਰ੍ਹਾਂ ਪੁਟ ਕੇ ਘਰ ਲਿਜਾਣੇ ਹੋਣ। ਹੁਣ ਫਿਰ ਸਾਡੀ ਸਰਕਾਰ

[ਸਰਦਾਰ ਸੁਖਦੇਵ ਸਿੰਘ ਢਿਲੋਂ]
ਆਈ ਹੈ ਅਤੇ ਇਸ ਨੇ ਫੋਕਲ ਪੁਆਇੰਟਸ ਚਾਲੂ ਕਰਨ ਦਾ ਤਹੱਈਆ ਕੀਤਾ ਹੈ ਔਰ 500 ਫੋਕਲ ਪੁਆਇੰਟ ਲਾਉਣ ਲਈ ਵਚਨਬੱਧ ਹੈ।

ਹੁਣ ਮੈਂ ਇਰੀਗੇਸ਼ਨ ਦੇ ਬਾਰੇ ਕੁਝ ਬੇਨਤੀ ਕਰਾਂਗਾ। ਵੈਸੇ ਸਰਦਾਰ ਬਲਵੰਤ ਸਿੰਘ ਜੀ ਕੱਲ੍ਹ ਸਾਰੀ ਡਿਟੇਲਜ਼ ਦੱਸੀਆਂ ਸਨ ਅਗਰ ਮੈਂ ਸਾਰੀ ਚੀਜ਼ ਰਿਪੀਟ ਕਰਾਂ ਤਾਂ ਬਹੁਤੀ ਚੰਗੀ ਗਲ ਨਹੀਂ ਅਸੀਂ ਖਾਲੇ ਪੱਕੇ ਕਰਨ ਦਾ ਕੰਮ, ਕੱਸੀਆਂ ਪੱਕੀਆਂ ਕਰਨ ਦਾ ਕੰਮ ਸ਼ੁਰੂ ਕਰਨ ਲਈ ਪਰੋਵੀਜ਼ਨ ਕੀਤਾ ਹੈ। ਥੀਨ ਡੈਮ ਦੀ ਗਲ ਹੈ, ਇਸ ਲਈ 75 ਕਰੋੜ ਰੁਪਿਆ ਰਖਿਆ ਹੈ ਇਸ ਵਿਚ ਅਤੇ ਅਗਲੇ ਪਲਾਨ ਵਿਚ 500 ਕਰੋੜ ਰੁਪਿਆ ਰਖਿਆ ਹੈ ਤਾਕਿ ਇਸ ਨੂੰ ਮੁਕੰਮਲ ਕਰਕੇ ਫਾਇਦਾ ਉਠਾ ਸਕੀਏ। (ਥੰਪਿੰਗ) ਸੌ ਕਰੋੜ ਰੁਪਿਆ ਕਿੰਨੇ ਚਿਰ ਦਾ ਪਾਕਿਸਤਾਨ ਨੂੰ ਦਿੱਤਾ ਹੋਇਆ ਹੈ। ਮੈਂ 1970 ਵਿਚ ਮੈਂਬਰ ਸੀ ਉਦੋਂ ਦਾ ਸੁਣਦਾ ਆ ਰਿਹਾ ਹਾਂ ਕਿ ਸੈਂਕਸ਼ਨ ਆ ਗਈ ਹੈ। ਕਦੇ 8 ਕਰੋੜ ਰੁਪਿਆ ਰਖ ਦਿੱਤਾ, ਕਦੇ ਦਸ ਕਰੋੜ ਰੁਪਿਆ ਰਖ ਦਿਤਾ ਗਿਆ, ਪਤਾ ਨਹੀਂ ਉਹ ਕਿਥੇ ਖਰਚ ਹੁੰਦਾ ਰਿਹਾ। ਕੋਈ ਨਕਸ਼ਾ ਤਕ ਨਹੀਂ ਬਣਿਆ। ਇਹ ਤਾਂ ਅਕਾਲੀ ਸਰਕਾਰ ਨੇ ਪਿਛਲੀ ਬਾਦਲ ਸਰਕਾਰ ਨੇ ਉੱਦਮ ਕਰਕੇ ਇਸ ਦਾ ਕੰਮ ਸ਼ੁਰੂ ਕਰਵਾਇਆ ਸੀ। ਅੱਜ ਇੰਨਾਂ ਰੁਪਿਆ ਲਾ ਕੇ ਥੀਨ ਡੈਮ ਮੁਕੰਮਲ ਕਰਨਾ ਹੈ ਤਾਂਕਿ ਪੰਜਾਬ ਦਾ ਭਲਾ ਹੋ ਸਕੇ।

ਹੁਣ ਮੈਂ ਬਿਜਲੀ, ਪਾਵਰ ਅਤੇ ਪਾਣੀ ਦੇ ਮੁਤੱਲਕ ਗਲ ਕਰਾਂਗਾ। ਬਿਜਲੀ ਦੀ ਗੱਲ ਹੈ ਪਤਾ ਨਹੀਂ ਤਾਂ ਇਨ੍ਹਾਂ ਨੂੰ ਹਿਸਾਬ ਕਿਤਾਬ ਨਹੀਂ ਕਰਨਾ ਆਉਂਦਾ ਜਾਂ ਇਹ ਸਪਿੰਨਿੰਗ ਮਿਲ ਵਾਲਾ ਸਾਢੇ ਤਿੰਨ ਕਰੋੜ ਰੁਪਿਆ ਵੰਡਣ ਲਈ ਹਿਸਾਬ ਕਿਤਾਬ ਕਰਦੇ ਰਹੇ ਸੋਚਦੇ ਰਹੇ ਕਿ ਇਹ ਸਾਢੇ ਤਿੰਨ ਕਰੋੜ ਰੁਪਏ ਕਿਵੇਂ ਵੰਡੀਏ ਇਹ ਪੰਜਾਬ ਨੂੰ ਸਿਰਫ ਸਾਰੇ ਦਿਨ ਵਿਚ ਤਿੰਨ ਤਿੰਨ ਘੰਟੇ ਬਿਜਲੀ ਦਿੰਦੇ ਸਨ। ਸਾਡੀ ਸਾਰੀ ਬਿਜਲੀ ਦਿੱਲੀ ਨੂੰ ਚਲੀ ਗਈ ਜਾਂ ਯੂ.ਪੀ. ਨੂੰ ਚਲੀ ਗਈ। ਕਦੇ ਛੋਟੇ ਵੱਡੇ ਭਾਈ ਬਣ ਗਏ ਕਦੇ ਕਹਿ ਦਿੱਤਾ ਕਿ ਦਿੱਲੀ ਖੂਬਸੂਰਤ ਸ਼ਹਿਰ ਹੈ। ਠੀਕ ਹੈ, ਖੂਬਸੂਰਤ ਸ਼ਹਿਰ ਹੋਵੇਗਾ ਖੂਬਸੂਰਤ ਬੰਦੇ ਰਹਿੰਦੇ ਹੋਣੇਗੇ ਪਰ ਆਪਣੇ ਬੱਚਿਆਂ ਦੇ ਮੂੰਹ ਵਿਚੋਂ ਰੋਟੀ ਕੱਢ ਕੇ ਕਿਸੇ ਨੂੰ ਕੋਈ ਨਹੀਂ ਦਿੰਦਾ। ਔਰ ਨਾ ਹੀ ਇਹ ਸਿਆਣਪ ਹੈ। ਅਸੀਂ ਹਿਸਾਬ ਕਿਤਾਬ ਕਰਕੇ ਸਾਰੀ ਬਿਜਲੀ ਵਾਪਸ ਲੈ ਲਈ ਔਰ ਹੁਣ 24 ਘੰਟੇ ਬਿਜਲੀ ਪੰਜਾਬ ਨੂੰ ਮਿਲ ਰਹੀ ਹੈ। ਅੱਗੇ ਟਿਊਬਵੈੱਲਜ਼ ਦੇ ਕੋਈ ਕੁਨੈਕਸ਼ਨਜ਼ ਨਹੀਂ ਸੀ ਮਿਲਦੇ। ਇਹ ਪਹਿਲੀ ਵਾਰੀ ਹੈ ਕਿ 50,000 ਟਿਊਬਵੈਲਜ਼ ਦੇ ਕੁਨੈਕਸ਼ਨਜ਼ ਦੇਣੇ ਹਨ (ਥੰਪਿੰਗ) 10,000 ਇੰਡਸਟਰੀਅਲ ਕੁਨੈਕਸ਼ਨਜ਼ ਦੇਣੇ ਹਨ। ਅਗਲੇ ਪਲਾਨ ਵਿਚ ਤਕਰੀਬਨ 50% ਰੁਪਿਆ ਇਲੈਕਟ੍ਰਿਸਿਟੀ ਪ੍ਰੋਡੱਕਸ਼ਨ ਤੇ ਲਾ ਰਹੇ ਹਾਂ। ਉਸ ਨਾਲ ਹੀ ਇੰਡਸਟਰੀ ਲਗਣੀ ਹੈ, ਉਸ ਨਾਲ ਹੀ ਬਾਕੀ ਕਾਰੋਬਾਰ ਹੋਣੇ ਹਨ, ਲੋਕਾਂ ਨੇ ਸਿੰਜਾਈ ਕਰਨੀ ਹੈ। ਮੈਂ ਵਧਾਈ ਦਿੰਦਾ ਹਾਂ ਕਿ ਸਾਡੇ ਦੋਸਤਾਂ ਨੇ ਅੱਛਾ ਕੰਮ ਕੀਤਾ।

ਚੇਅਰਮੈਨ ਸਾਹਿਬ, ਹੁਣ ਮੈਂ ਇੰਡਸਟਰੀ ਦੀ ਗੱਲ ਜ਼ਰੂਰ ਕਰਨੀ ਚਾਹਾਂਗਾ, ਕਿਉਂਕਿ ਸਾਡੇ ਜਿਹੜੇ ਫਾਇਨਾਂਸ ਮਨਿਸਟਰ ਹਨ ਉਨ੍ਹਾਂ ਕੋਲ ਇੰਡਸਟਰੀ ਵੀ ਹੈ। ਕਈ ਜਗ੍ਹਾ ਤੇ ਸਾਰਾ ਰਿਕਾਰਡ ਟੁੱਟ ਜਾਂਦਾ ਹੈ ਤੁਸੀਂ ਕਹਿੰਦੇ ਹੋ ਕਿ ਜ਼ਿਕਰ ਨਾ ਕਰੋ, ਜੇਕਰ ਜ਼ਿਕਰ ਨਾ ਕਰੀਏ ਤਾਂ ਫਿਰ ਇਥੇ ਆਉਂਦੇ ਹੀ ਕੀ ਕਰਨ ਹਾਂ। ਤੁਸੀਂ ਕਈ ਵਾਰੀ ਪੀ.ਐਸ.ਆਈ.ਡੀ.ਸੀ. ਦਾ ਨਾਂ ਸੁਣਿਆ ਹੋਣਾ ਹੈ। ਮੈਂ ਦਸਦਾ ਹਾਂ ਕਿ ਪੀ.ਐਸ.ਆਈ.ਡੀ.ਸੀ. ਨੂੰ ਪਿਛਲੇ 20 ਸਾਲਾਂ ਵਿਚ ਕਿੰਨਾਂ ਰੁਪਿਆ ਦਿੱਤਾ ਸਿਰਫ 273 ਕਰੋੜ ਰੁਪਿਆ। ਪਰ ਸਾਡੀ ਇਸ ਸਰਕਾਰ ਨੇ ਕਿੰਨਾਂ ਦਿੱਤਾ, ਮੈਂ ਤੁਹਾਡੇ ਰਾਹੀਂ ਕਹਿੰਦਾ ਹਾਂ ਕਿ

ਇਹ ਘਬਰਾ ਕੇ ਕਿਤੇ ਪੁਆਇੰਟ ਆਫ ਆਰਡਰ ਤੇ ਨਾ ਖੜੇ ਹੋ ਜਾਣ, ਪੰਜ ਮਹੀਨਿਆਂ ਵਿਚ 500 ਕਰੋੜ ਦੇ ਪ੍ਰੋਜੈਕਟ ਸ਼ੁਰੂ ਕਰਨੇ ਹਨ। ਚੇਅਰਮੈਨ ਸਾਹਿਬ, ਇਹ ਪੜ੍ਹੇ ਲਿਖੇ ਹਨ ਕਦੇ ਇਨ੍ਹਾਂ ਨੇ ਇਕਨਾਮਿਕ ਟਾਈਮ ਪੜ੍ਹਿਆ ਹੈ, ਜਿਸ ਵਿਚ ਇੰਡਸਟਰੀ ਦਾ ਸਾਰਾ ਖਾਕਾ ਆਉਂਦਾ ਹੈ। ਉਸ ਨੂੰ ਜਦੋਂ ਵੀ ਪੜ੍ਹਦੇ ਸੀ ਤਾਂ ਸਾਡਾ ਨਾਂ ਹੇਠਲੇ ਪਾਸੇ ਤੋਂ ਕਦੇ ਨੰਬਰ 2 ਤੇ, ਕਦੇ 1 ਤੇ , ਕਦੇ 3 ਤੇ ਰਹਿੰਦਾ ਸੀ। ਜਦੋਂ ਕਿਤੇ ਤੀਜੇ ਨੰਬਰ ਤੇ ਨਾਂ ਆਉਂਦਾ ਸੀ ਤਾਂ ਇਹ ਬੜੇ ਖੁਸ਼ ਹੁੰਦੇ ਸਨ। ਪਰ ਐਤਕੀ ਕੀ ਪੁੰਜ਼ੀਸ਼ਨ ਹੈ ਇਹ ਇਕਨਾਮਿਕ ਟਾਈਮ ਤਿੰਨ ਮਹੀਨਿਆਂ ਦਾ ਆਉਂਦਾ ਹੈ, ਉਸ ਵਿਚ ਦਿੱਤਾਂ ਹੈ ਸਾਡਾ ਚੌਥਾ ਨੰਬਰ ਹੈ। ਇੰਨਾਂ ਜਿਹਾ ਸੂਬਾ ਹੈ। ਪਹਿਲਾਂ ਗੁਜਰਾਤ ਦਾ ਸੂਬਾ ਹੈ, ਫਿਰ ਮਹਾਰਾਸ਼ਟਰ ਦਾ ਔਰ ਚੌਥਾ ਨੰਬਰ ਸਾਡਾ ਹੈ। ਇਸ ਲਈ ਮੈਂ ਰੋਸ ਪ੍ਰਗਟ ਕਰਨਾ ਚਾਹੁੰਦਾ ਹਾਂ ਸੈਂਟਰ ਸਰਕਾਰ ਨੂੰ ਕਿ ਯੂ.ਪੀ. ਦਾ ਇਲਾਕਾ ਹੈ ਉਸ ਨੂੰ ਸਾਰੇ ਵੱਡੇ ਵੱਡੇ ਲਾਇਸੰਸ ਦਿਤੇ ਜਾ ਰਹੇ ਹਨ ਇਹ ਕਹਿ ਕੇ ਕਿ ਇਹ ਹਿੱਲੀ ਏਰੀਆ ਹੈ ਪਰ ਸਾਡੇ ਵੀ ਤਾਂ ਹਿੱਲੀ ਏਰੀਆ ਹੈ। ਯੂ.ਪੀ. ਹੈ, ਹਿਮਾਚਲ ਹੈ ਔਰ ਫਿਰ ਅਗੇ ਸਾਡੇ ਸਾਰੀਆਂ ਸ਼ਿਵਾਲਿਕ ਦੀਆਂ ਪਹਾੜੀਆਂ ਸ਼ੁਰੂ ਹੋ ਜਾਂਦੀਆਂ ਹਨ। ਉਨ੍ਹਾਂ ਲਈ ਤਾਂ ਇੰਡਸਟਰੀ ਵਾਸਤੇ ਇੰਨੇ ਕੰਨਸੈਸ਼ਨਜ਼ ਮਿਲ ਰਹੇ ਹਨ ਕਿ ਜੇਕਰ ਇੰਡਸਟਰੀ ਨੂੰ ਹੱਥ ਲਾ ਦਿਉ ਤਾਂ ਕੋਠੀ ਤਾਂ ਐਵੇਂ ਹੀ ਬਣ ਜਾਂਦੀ ਹੈ, ਪੈਸਾ ਕੋਲੋਂ ਲਾਉਣ ਦੀ ਲੋੜ ਨਹੀਂ। ਲਾਇਸੰਸ ਬਿਜਲੀ, ਰੁਪਿਆ ਸਭ ਕੁੱਝ ਮਿਲ ਜਾਂਦਾ ਹੈ। ਇਹ ਮੇਰੇ ਸਾਥੀ ਬੈਠੇ ਹਨ। ਇਹ ਦੱਸ ਦੇਣ ਕਿ ਪਿਛਲੇ 30 ਸਾਲਾਂ ਵਿਚ ਕੋਈ ਹੈਵੀ ਇੰਡਸਟਰੀ ਇਨ੍ਹਾਂ ਨੇ ਲਿਆਂਦੀ ਹੋਵੇ। ਇਹ ਰਾਜੀਵ ਗਾਂਧੀ ਨੂੰ ਲੈ ਕੇ ਆਏ ਸ਼ਾਇਦ ਕੋਈ ਇਲੈਕਸ਼ਨ ਜਿੱਤ ਜਾਈਏ। ਅਸੀਂ ਤਾਂ ਕਹਿੰਦੇ ਹਾਂ ਕਿ ਆਏ, ਰੋਜ਼ ਆਏ ਅਸੀਂ ਤਾਂ ਖੁਸ਼ ਹਾਂ ਕੋਈ ਚੀਜ਼ ਦੇ ਕੇ ਜਾਏ। ਉਹ ਆਏ ਔਰ ਕਪੂਰਥਲੇ ਵਿਚ 200 ਕਰੋੜ ਰੁਪਏ ਦੀ ਰੇਲਵੇ ਕੋਚ ਫੈਕਟਰੀ ਲਾਉਣ ਲਈ ਅਨਾਊਂਸ ਕਰ ਗਏ। ਪਰ ਹੁਣ ਕੰਮ ਖੜ ਗਿਆ। ਜਿਸ ਤਰ੍ਹਾਂ ਅਕਾਰਡ ਵਾਸਤੇ ਜ਼ੋਰ ਲਾਉਣਾ ਪੈ ਰਿਹਾ ਹੈ ਇਸੇ ਤਰ੍ਹਾਂ ਉਸ ਫੈਕਟਰੀ ਵਾਸਤੇ ਕਰਨਾ ਪਏਗਾ। ਚੇਅਰਮੈਨ ਸਾਹਿਬ ਮੈਂ ਤੁਹਾਡੇ ਰਾਹੀਂ ਤੁਹਾਡੀ ਪਾਰਟੀ ਦੇ ਬੰਦਿਆਂ ਨੂੰ ਕਹਿੰਦਾ ਹਾਂ ਕਿ ਜਿਥੇ ਪੰਜਾਬ ਦੇ ਚੰਗੇ ਕੰਮ ਹੋਣ ਉਥੇ ਤਾਂ ਅਸੀਂ ਸਾਰੀਆਂ ਛੋਟੀਆਂ ਛੋਟੀਆਂ ਗਲਾਂ ਭੁਲ ਕੇ ਇਕੱਠੇ ਰਹੀਏ ਐਵੇਂ ਨਾ ਛੋਟੀਆਂ ਛੋਟੀਆਂ ਗੱਲਾਂ ਵਿਚ ਪਏ ਰਹੀਏ। ਤੁਸੀਂ ਤਾਂ ਸਾਡੇ ਨਾਲ ਬੰਨ੍ਹੇ ਗਏ ਜਿਵੇਂ ਗਡੇ ਨਾਲ ਕੱਟਾ ਬੰਨ੍ਹਿਆ ਜਾਂਦਾ ਹੈ। ਤੁਸੀਂ ਅਕਾਰਡ ਕਰਕੇ ਸਾਡੇ ਨਾਲ ਹੀ ਬੰਨ੍ਹੇ ਗਏ। ਮੈਂ ਸਤਿਕਾਰਯੋਗ ਰਾਜੀਵ ਗਾਂਧੀ ਦੀ ਗਲ ਕੀਤੀ ਹੈ ਪਰ ਜੇਕਰ ਕੋਈ ਗੰਦੀ ਗੱਲ ਕੀਤੀ ਹੋਵੇ ਤਾਂ ਇਹ * * * ਵਾਂਗ ਸੁੱਟ ਦੇਣ। ਚੇਅਰਮੈਨ ਸਾਹਿਬ ਮੈਂ ਪੀ.ਐਸ.ਆਈ.ਡੀ.ਸੀ. ਦੀ ਗਲ ਕੀਤੀ ਹੈ।

**ਸ੍ਰੀ ਸਭਾਪਤੀ** : ਕਿਰਪਾ ਕਰਕੇ ਵਾਈਂਡ ਅੱਪ ਕਰਨ ਦੀ ਕੋਸ਼ਿਸ਼ ਕਰੋ।

**ਸਰਦਾਰ ਸੁਖਦੇਵ ਸਿੰਘ ਢਿਲੋਂ** : ਮੈਂ ਵਾਈਂਡ ਅੱਪ ਕਰਨ ਦਾ ਯਤਨ ਕਰ ਰਿਹਾ ਹਾਂ। ਤੁਹਾਡੀ ਪਾਰਟੀ ਵਾਲੇ ਚੁੱਪ ਕਰਕੇ ਬੈਠ ਗਏ ਮੈਂ ਉਨ੍ਹਾਂ ਨੂੰ......

**ਸ੍ਰੀ ਬਾਲਮੁਕੰਦ ਸ਼ਰਮਾ** : * * * *

**ਸ੍ਰੀ ਸਭਾਪਤੀ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

**ਸਰਦਾਰ ਸੁਖਦੇਵ ਸਿੰਘ ਢਿਲੋਂ** : ਮੈਂ ਇਨ੍ਹਾਂ ਦਾ ਸਤਿਕਾਰ ਕਰਦਾ ਹਾਂ, 'ਰਾਜ ਕਰੇਗਾ ਖਾਲਸਾ' ਇੰਨਾਂ ਤਾਂ ਠੀਕ ਹੋ ਗਿਆ, ਮੈਂ ਇਨ੍ਹਾਂ ਨੂੰ ਟਾਈਮ ਵੀ ਦੱਸ ਦਿਆਂ........

---

*Expunged under the orders of the hon. Speaker.

ਸ੍ਰੀ ਸਭਾਪਤੀ : ਛੱਡੋ ਜੀ ਤੁਸੀਂ।

**ਸਰਦਾਰ ਸੁਖਦੇਵ ਸਿੰਘ ਢਿੱਲੋਂ** : ਚੇਅਰਮੈਨ ਸਾਹਿਬ, ਮੈਂ ਹੁਣ ਬਜਟ ਬਾਰੇ ਕੁਝ ਕਹਿਣਾ ਚਾਹੁੰਦਾ ਹਾਂ। 10 ਕਰੋੜ ਰੁਪਿਆ ਜੱਟਾਂ ਨੂੰ ਛੱਡ ਦਿੱਤਾ, 3½ ਕਰੋੜ ਰੁਪਿਆ ਸ਼ਹਿਰਾਂ ਵਾਲਿਆਂ ਨੂੰ ਛੱਡ ਦਿੱਤਾ, 26 ਕਰੋੜ ਰੁਪਿਆ ਜਜ਼ੀਆ ਜਿਹੜਾ ਕਿ ਇਨ੍ਹਾਂ ਨੇ ਚਾਵਲਾਂ ਆਦਿ ਤੇ ਲਾਇਆ ਸੀ ਉਹ 26 ਕਰੋੜ ਰੁਪਿਆ ਛੱਡ ਦਿੱਤਾ ਔਰ 31 ਕਰੋੜ ਰੁਪਿਆ ਹੋਰ ਛੱਡ ਦਿੱਤਾ ਜਿਹੜਾ ਇਹ ਬੋਨਸ ਦਾ ਐਲਾਨ ਕਰਨ ਨਾਲ ਮੰਨ ਕੇ ਗਏ ਹਨ। ਅਸੀਂ ਮੰਨਦੇ ਹਾਂ ਕਿ ਜਿਵੇਂ ਇਹ ਰੇਲਵੇ ਪਰੋਜੈਕਟ ਦਾ ਐਲਾਨ ਕਰ ਕੇ ਗਏ ਹਨ, ਇਸੇ ਤਰ੍ਹਾਂ ਬੋਨਸ ਦਾ ਵੀ ਇਹ ਐਲਾਨ ਕਰ ਗਏ ਸਨ, ਉਹ 31 ਕਰੋੜ ਰੁਪਿਆ ਵੀ ਅਸੀਂ ਹੀ ਦਿੱਤਾ ਹੈ। ਇਹ ਸਾਰਾ ਮਿਲਾ ਕੇ ਕੋਈ 70–72 ਕਰੋੜ ਰੁਪਿਆ ਬਣਦਾ ਹੈ ਜਿਹੜਾ ਕਿ ਛੱਡਿਆ ਗਿਆ ਹੈ। ਔਰ 45 ਕਰੋੜ ਦਾ ਟੈਕਸ ਲਾਇਆ ਗਿਆ ਹੈ ਔਰ ਇਹ ਟੈਕਸ ਕੋਈ ਆਟੇ ਤੇ ਨਹੀਂ ਲਾਇਆ, ਕੋਈ ਦਾਲ, ਗੁੜ ਤੇ ਨਹੀਂ ਲਾਇਆ ਉਹ ਟੈਕਸ ਲਾਇਆ ਹੈ ਵੱਡੀ ਇੰਡਸਟਰੀ ਵਾਲਿਆਂ ਤੇ। (ਵਿਘਨ) ਠੀਕ ਹੈ ਤੁਹਾਡੇ ਲਿਹਾਜ਼ ਨਾਲ। ਪਰ ਅਸੀਂ ਗਰੀਬਾਂ ਦੇ ਭਲੇ ਦਾ ਕੰਮ ਕੀਤਾ ਹੈ, ਗਰੀਬਾਂ ਦੇ ਭਲੇ ਦੀ ਗਲ ਸੋਚੀ ਹੈ। ਇਸ ਲਈ ਮੈਂ ਕਹਿੰਦਾ ਹਾਂ ਕਿ ਇਹ ਬਜਟ ਬੜਾ ਬੈਲੰਸਡ ਬਜਟ ਹੈ, ਨਫੀਸ ਬਜਟ ਹੈ। ਇਸ ਵਿਚ ਆਨੰਦਪੁਰ ਸਾਹਿਬ ਦਾ ਇਤਿਹਾਸ ਵੀ ਆਇਆ ਹੈ, ਮੈਨੀਫੈਸਟੋ ਵਿਚ ਜੋ ਲੋਕਾਂ ਨਾਲ ਵਾਇਦੇ ਕੀਤੇ ਸਨ ਉਹ ਪੂਰੇ ਕੀਤੇ ਹਨ (ਵਿਘਨ) ਆਨੰਦਪੁਰ ਸਾਹਿਬ ਦਾ ਇਹ ਮਤਾ (ਕਾਪੀ ਵਿਖਾਉਂਦੇ ਹੋਏ) ਜਿਸ ਨੂੰ ਪ੍ਰਾਈਮ ਮਨਿਸਟਰ ਸਾਹਿਬ ਨੇ ਰਖਿਆ ਸੀ। ਇਹ ਬੜਾ ਚੰਗਾ ਬਜਟ ਹੈ । ਮੈਂ ਇਸਦਾ ਸਮਰਥਨ ਕਰਦਾ ਹਾਂ ਔਰ ਇਸ ਨੂੰ ਪਾਸ ਕਰਨਾ ਚਾਹੀਦਾ ਹੈ।

**ਸ੍ਰੀ ਬ੍ਰਿਜ ਭੂਸ਼ਨ ਮਹਿਰਾ** (ਅੰਮ੍ਰਿਤਸਰ ਉੱਤਰੀ) : ਚੇਅਰਮੈਨ ਸਾਹਿਬ, ਮੈਂ ਤੁਹਾਡਾ ਬੜਾ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਬੋਲਣ ਦਾ ਮੌਕਾ ਦਿੱਤਾ ਹੈ। ਸਰਦਾਰ ਬਲਵੰਤ ਸਿੰਘ ਜੀ ਬੜੇ ਸਫਲ ਉਦਯੋਗਪਤੀ ਹਨ, ਫਿਨਾਂਸ ਨੂੰ ਚੰਗੀ ਤਰ੍ਹਾਂ ਸਮਝਦੇ ਹਨ। ਦੇਸ਼ ਦੇ ਫਿਨਾਂਸ ਨੂੰ ਔਰ ਬਾਹਰ ਦੇ ਫਿਨਾਂਸ ਨੂੰ ਸਮਝਣ ਵਾਸਤੇ ਬੜਾ ਬਰਾਡ ਮਾਈਂਡ ਰਖਦੇ ਹਨ। ਮੈਨੂੰ ਉਮੀਦ ਸੀ ਕਿ ਇਹ ਇਨ੍ਹਾਂ ਦਾ ਪਹਿਲਾ ਬਜਟ ਹੈ ਔਰ ਇਹ ਪੰਜਾਬ ਦੀ ਅਰਥ ਵਿਵਸਥਾ ਦੇ ਮੁਤਅੱਲਕ ਇਕ ਇਹੋ ਜਿਹਾ ਡਾਕੂਮੈਂਟ ਦੇਣਗੇ ਕਿ ਜਿਸ ਨਾਲ ਪੰਜਾਬ ਦੇ ਸਾਰੇ ਮਸਲੇ ਹਲ ਹੋਣਗੇ। ਲੇਕਿਨ ਮੈਂ ਨਿਰਾਸ਼ ਹੋਇਆ ਹਾਂ। ਮੈਂ ਐਜ਼ ਏ ਮੈਂਬਰ ਪਹਿਲੀ ਵਾਰ ਇਸ ਨੂੰ ਵੇਖਣ ਲਗਾ ਸੀ। ਜਿਥੇ ਕਿ ਬਿਮਾਰੀ ਹੈ ਉਥੇ ਹੱਥ ਨਹੀਂ ਔਰ ਜਿਥੇ ਇਲਾਜ ਚਾਹੀਦਾ ਹੈ ਉਥੇ ਇਲਾਜ ਨਹੀਂ। ਜਿਹੜਾ ਇਨ੍ਹਾਂ ਨੇ ਟੈਕਸ ਲਾਇਆ ਹੈ ਇਹ ਟੈਕਸ ਢਿਲੋਂ ਸਾਹਿਬ ਤਾਂ ਕਹਿੰਦੇ ਹਨ ਕਿ ਇਹ ਟੈਕਸ ਅਮੀਰਾਂ ਤੇ ਹੈ। ਪਤਾ ਨਹੀਂ ਇਨ੍ਹਾਂ ਦੀ ਮਿਆਰ ਕਿਹੜੀ ਹੈ ਪਰ ਮੈਂ ਕਹਿੰਦਾ ਹਾਂ ਕਿ ਇਹ ਟੈਕਸ ਹਰ ਪੰਜਾਬ ਦੇ ਵਾਸੀ ਤੇ ਹੈ, ਹਰ ਆਦਮੀ ਨੂੰ ਇਹ ਟੈਕਸ ਦੇਣਾ ਪਵੇਗਾ। ਮੈਂ ਆਂਕੜਿਆਂ ਦੇ ਹਿਸਾਬ ਨਾਲ ਤਾਂ ਬਾਅਦ ਵਿਚ ਦੱਸਾਂ-ਗਾ ਲੇਕਿਨ ਮੈਂ ਇਥੇ ਇਹ ਗਲ ਕਹਿਣਾ ਚਾਹੁੰਦਾ ਹਾਂ ਕਿ ਇਨ੍ਹਾਂ ਨੇ ਆਪਣੀ ਬਜਟ ਸਪੀਚ ਦੇ ਪਹਿਲੇ ਸਫੇ ਤੇ ਹੀ ਇਹ ਲਿਖਿਆ ਹੈ ਕਿ—

"Seen in this overall background of economic stagnation and physical imbalances of a State with an active international border, the Government of Punjab has to fight the battle against the forces of disintegration on behalf of the entire nation. Punjab has thus become a special situation State qualifying for special financial accommodation and assistance by the Centre."

ਚੇਅਰਮੈਨ ਸਾਹਿਬ, ਅਗਰ ਬਾਰਡਰ ਸਟੇਟ ਵੇਖੀਏ ਤਾਂ 22 ਹਿੰਦੁਸਤਾਨ ਦੀਆਂ ਬਾਰਡਰ ਸਟੇਟਾਂ ਹੀ ਹਨ। ਮੀਜ਼ੋਰਮ, ਨਾਗਾਲੈਂਡ, ਅਰੁਣਾਚਲ ਪ੍ਰਦੇਸ਼, ਬਰਮਾ ਨਾਲ ਲਗਦਾ ਹੈ, ਅਸਾਮ ਬੰਗਲਾ ਦੇਸ਼

ਨਾਲ ਲਗਦਾ ਹੈ, ਵੈਸਟ ਬੰਗਾਲ ਬੰਗਲਾ ਦੇਸ਼ ਨਾਲ ਲਗਦਾ ਹੈ, ਜੰਮੂ ਕਸ਼ਮੀਰ ਪਾਕਿਸਤਾਨ ਤੇ ਚੀਨ ਨਾਲ ਲਗਦਾ ਹੈ, ਪੰਜਾਬ ਪਾਕਿਸਤਾਨ ਨਾਲ ਲਗਦਾ ਹੈ, ਰਾਜਸਥਾਨ ਨਾਲ ਪਾਕਿਸਤਾਨ ਲਗਦਾ ਹੈ, ਗੁਜਰਾਤ ਨਾਲ ਪਾਕਿਸਤਾਨ ਲਗਦਾ ਹੈ ਔਰ ਇਸੇ ਤਰ੍ਹਾਂ ਤਾਮਿਲਨਾਡੂ ਨਾਲ ਸਿਲੋਨ ਲਗਦਾ ਹੈ। ਇਨ੍ਹਾਂ ਨੇ ਕਿਹਾ ਹੈ ਕਿ ਪੰਜਾਬ ਇੰਟਰਨੈਸ਼ਨਲ ਬਾਰਡਰ ਹੋਣ ਕਰਕੇ ਫੁਟਪਾਊ ਤਾਕਤਾਂ ਵਿਰੁੱਧ ਲੜਾਈ ਲੜਨੀ ਹੋਵੇਗੀ। (ਵਿਘਨ) ਮੈਂ ਕਹਿੰਦਾ ਹਾਂ ਕਿ ਪੰਜਾਬ ਦਾ ਹਰ ਨੌਜਵਾਨ, ਪੰਜਾਬ ਦਾ ਹਰ ਦੇਸ਼ ਭਗਤ ਉਸ ਦੁਸ਼ਮਣ ਦੀਆਂ ਅੱਖਾਂ ਨੋਚ ਦੇਵੇਗਾ, ਉਸ ਦਾ ਸਿਰ ਕਲਮ ਕਰ ਦੇਵੇਗਾ ਜੋ ਪੰਜਾਬ ਦੇ ਅਮਨ ਨੂੰ ਭੰਗ ਕਰੇਗਾ। ਪਰ ਪੰਜਾਬ ਦੇ ਅਮਨ ਪੰਜਾਬ ਦੀ ਤਰੱਕੀ ਦਾ ਤੁਅੱਲਕ ਇਸ ਵੇਲੇ ਕਿਸ ਚੀਜ਼ ਨਾਲ ਜੁੜਿਆ ਹੋਇਆ ਹੈ ? ਉਹ ਹੈ ਲਾਅ ਐਂਡ ਆਰਡਰ ਦੀ ਸਿਚੂਏਸ਼ਨ ਨਾਲ। ਅੱਜ ਚਿੰਤਾ ਦਾ ਸਮਾਂ ਇਹ ਬਣ ਗਿਆ ਹੈ। ਢਿੱਲੋਂ ਸਾਹਿਬ ਨੇ ਆਪਣੀ ਸਪੀਚ ਵਿਚ ਨਵੰਬਰ, 1984 ਦੀਆਂ ਗਲਾਂ ਕੀਤੀਆਂ ਹਨ। ਮੈਂ ਕਹਿੰਦਾ ਹਾਂ ਕਿ ਉਸ ਵੇਲੇ 1984 ਦੇ ਵਾਕਏ ਨਾਲ ਹਰ ਹਿੰਦੁਸਤਾਨੀ ਦਾ ਸਿਰ ਝੁਕ ਜਾਂਦਾ ਹੈ। ਬਾਰ ਬਾਰ ਉਸ ਦਾ ਜ਼ਿਕਰ ਕਰਨਾ ਠੀਕ ਨਹੀਂ। ਉਸਦਾ ਸਾਡੇ ਦਿਲਾਂ ਵਿਚ ਦਰਦ ਹੈ। ਸਾਡੇ ਦਿਲ ਵੀ ਬਹੁਤ ਦੁਖੀ ਹਨ ਲੇਕਿਨ ਬਾਰ ਬਾਰ ਉਨ੍ਹਾਂ ਗੱਲਾਂ ਨੂੰ ਦੁਹਰਾਉਣਾ ਠੀਕ ਨਹੀਂ। ਅੱਜ ਅਸੀਂ ਵੇਖਣਾ ਇਹ ਹੈ ਕਿ ਸਤੰਬਰ, 1985 ਵਿਚ ਚੋਣਾਂ ਹੋਣ ਤੋਂ ਬਾਅਦ, ਪੰਜਾਬ ਵਿਚ ਹਕੂਮਤ ਸੰਭਾਲਣ ਤੋਂ ਬਾਅਦ ਕੀ ਹਾਲਾਤ ਸੁਧਰੇ ਹਨ। ਪਹਿਲੇ ਜੇ ਕੋਈ ਕਿਸੇ ਦੇ ਦਰਵਾਜ਼ੇ ਤੇ ਜਾ ਕੇ ਦਸਤਕ ਦਿੰਦਾ ਸੀ ਤਾਂ ਉਸ ਘਰ ਦਾ ਮਾਲਕ ਖੁਸ਼ ਹੁੰਦਾ ਸੀ ਕਿ ਕੋਈ ਉਸ ਦਾ ਪ੍ਰੇਮੀ ਆਇਆ ਹੈ ਅਤੇ ਬੜੀ ਖੁਸ਼ੀ ਨਾਲ ਦਰਵਾਜ਼ਾ ਖੋਲ੍ਹਦਾ ਸੀ। ਲੇਕਿਨ ਜੇ ਕੋਈ ਅੱਜ ਦਸਤਕ ਦਿੰਦਾ ਹੈ ਤਾਂ ਮਾਲਕ ਅੰਦਰਲੇ ਕਮਰੇ ਵਿਚ ਜਾ ਵੜਦਾ ਹੈ ਅਤੇ ਛੁਪ ਕੇ ਵੇਖਦਾ ਹੈ ਕਿ ਕਿਹੜਾ ਕਾਤਲ ਆਇਆ ਹੈ। ਇਹੋ ਜਿਹੇ ਹਾਲਾਤ ਪੰਜਾਬ ਦੇ ਹੋ ਗਏ ਹਨ। ਜਿਹੜੀ ਪੁਲਿਸ ਨੇ ਅਤਿਵਾਦ ਨੂੰ ਕਾਬੂ ਕਰਨਾ ਸੀ ਉਹ ਅਤਿਵਾਦ ਅੱਜ ਪੁਲਿਸ ਨੂੰ ਕਾਬੂ ਕਰ ਰਿਹਾ ਹੈ। ਅੱਜ ਪੁਲਿਸ ਅਤਿਵਾਦ ਦੇ ਮਗਰ ਨਹੀਂ ਬਲਕਿ ਅਤਿਵਾਦ ਪੁਲਿਸ ਦੇ ਮਗਰ ਹੈ। ਅੱਜ ਪੁਲਿਸ ਅਤਿਵਾਦ ਦੀ ਹਾਈਡ ਆਊਟ ਵਿਚ ਨਹੀਂ ਬਲਕਿ ਅਤਿਵਾਦ ਪੁਲਿਸ ਦੀ ਹਾਈਡ ਆਊਟ ਵਿਚ ਹੈ। ਇਹੋ ਜਿਹੀ ਹਾਲਤ ਪੰਜਾਬ ਦੀ ਬਣੀ ਹੋਈ ਹੈ। ਜਿਹੜਾ ਕਪੂਰਥਲੇ ਵਾਕਿਆ ਹੋਇਆ ਹੈ 48 ਘੰਟੇ ਬਾਅਦ ਉਹੀ ਜੀਪ ਇਕ ਮਨਿਸਟਰ ਦੇ ਰਿਸ਼ਤੇਦਾਰ ਪੁਲਿਸ ਇੰਸਪੈਕਟਰ ਦਾ ਘਰ ਜਾ ਕੇ ਜਲਾਵੇ ਔਰ 2 ਘੰਟੇ ਉਥੇ ਖੜੀ ਰਹੇ ਪਰ ਕੋਈ ਫੜਿਆ ਨਾ ਜਾ ਸਕੇ, ਮੈਂ ਸਮਝਦਾ ਹਾਂ ਕਿ ਇਹੋ ਜਿਹੀ ਹਾਲਤ ਹਿੰਦੁਸਤਾਨ ਦੇ ਵਿਚ ਕਿਤੇ ਵੀ ਨਹੀਂ ਹੋ ਸਕਦੀ। ਅੱਜ ਪੰਜਾਬ ਦੇ ਆਮ ਲੋਕ ਘਬਰਾਏ ਹੋਏ ਹਨ। ਮੈਂ ਸਮਝਦਾ ਹਾਂ ਕਿ ਇਹ ਅਕਾਲੀ ਸਰਕਾਰ ਦੀ ਜ਼ਿੰਮੇਵਾਰੀ ਹੈ ਲਾਅ ਐਂਡ ਆਰਡਰ ਨੂੰ ਸੰਭਾਲਣ ਦੀ। ਜੇ ਲਾਅ ਐਂਡ ਆਰਡਰ ਠੀਕ ਨਹੀਂ ਤਾਂ ਕੋਈ ਡਿਵੈਲਪਮੈਂਟ ਨਹੀਂ ਹੋ ਸਕੇਗੀ। ਜੋ ਲਾਅ ਐਂਡ ਆਰਡਰ ਦੀ ਅੱਜ ਹਾਲਤ ਹੈ ਉਹ 35 ਸਾਲ ਪਿਛੇ ਹਿੰਦੁਸਤਾਨ ਦੀ ਕਿਸੇ ਵੀ ਸਟੇਟ ਵਿਚ ਹੀ ਨਹੀਂ ਬਲਕਿ ਦੁਨੀਆਂ ਦੇ ਕਿਸੇ ਮੁਲਕ ਵਿਚ ਵੀ ਇਹੋ ਜਿਹੀ ਵਿਵਸਥਾ ਨਹੀਂ ਹੋਈ ਹੋਵੇਗੀ। ਸਾਡੇ ਚੀਫ਼ ਮਨਿਸਟਰ ਸਾਹਿਬ ਇਸ ਵਾਸਤੇ ਵੱਖ ਵੱਖ ਗੱਲਾਂ ਕਹਿੰਦੇ ਹਨ। ਇਕ ਵਾਰ ਉਨ੍ਹਾਂ ਨੇ ਕਿਹਾ ਕਿ ਪਾਕਿਸਤਾਨ ਤੋਂ ਟਰੇਂਡ ਆਦਮੀ ਆ ਕੇ ਇਹ ਕਰਦੇ ਹਨ। ਫਿਰ 2-3 ਦਿਨਾਂ ਬਾਅਦ ਇਸੇ ਸਦਨ ਵਿਚ ਉਨ੍ਹਾਂ ਨੇ ਇਹ ਸਟੇਟਮੈਂਟ ਦਿੱਤੀ ਹਿੰਦੁਸਤਾਨ ਦੇ ਬਾਕੀ ਹਿੱਸਿਆਂ ਵਿਚ ਜਿੰਨਾਂ ਚਿਰ ਸਿੱਖ ਸੁਰਖਿਅਤ ਮਹਿਸੂਸ ਨਹੀਂ ਕਰਦਾ ਉਨੀ ਦੇਰ ਤਕ ਹਾਲਾਤ ਠੀਕ ਨਹੀਂ ਹੋ ਸਕਦੇ। ਮੈਂ ਕਹਿੰਦਾ ਹਾਂ ਕਿ ਅਗਰ ਹਿੰਦੁਸਤਾਨ ਦੇ ਵਿਚ ਕਿਸੇ ਵੀ ਹਿੱਸੇ ਵਿਚ ਅਜਿਹਾ ਵਾਕਿਆ ਹੋਇਆ ਹੋਵੇ, ਨਵੰਬਰ ਰਾਇਟਸ ਨੂੰ ਛੱਡ ਕੇ, ਕਿਸੇ

[ਸ੍ਰੀ ਬ੍ਰਿਜ ਭੂਸ਼ਨ ਮਹਿਰਾ]
ਸਿੱਖ ਤੇ ਹਮਲਾ ਹੋਇਆ ਹੋਵੇ ਤਾਂ ਅਸੀਂ ਸੈਂਟਰ ਦੀ ਸਰਕਾਰ ਨਾਲ ਇਹ ਮਾਮਲਾ ਟੇਕ ਅਪ ਕਰ ਲਵਾਂਗੇ ਲੇਕਿਨ ਜਿਹੜਾ ਸਮਾਂ ਬੀਤਿਆ ਹੈ ਉਸ ਨੂੰ ਹੁਣ ਇਸਕੇਪਰੂਟ ਨਹੀਂ ਦੇਣਾ ਚਾਹੀਦਾ। ਮੈਂ ਸਮਝਦਾ ਹਾਂ ਕਿ ਇਹ ਕਹਿ ਕੇ ਆਪਣੀ ਜ਼ਿੰਮੇਵਾਰੀ ਤੋਂ ਇਹ ਨਹੀਂ ਬਚ ਸਕਦੇ। ਉਨ੍ਹਾਂ ਦੀ ਬੜੀ ਸੂਖਸ਼ਮ ਆਤਮਾ ਹੈ, ਉਨ੍ਹਾਂ ਦੀ ਆਤਮਾ ਤੇ ਬੋਝ ਹੋਣਾ ਚਾਹੀਦਾ ਹੈ ਕਿ ਜਿਹੜੇ ਆਦਮੀ ਕਤਲ ਹੋ ਰਹੇ ਹਨ, ਉਹ ਸਾਡੇ ਭਾਈ ਹਨ। ਔਰ ਅਗਰ ਅਕਾਲੀ ਸਰਕਾਰ ਇਸ ਵਲ ਧਿਆਨ ਦੇਵੇਗੀ ਤਾਂ ਹੀ ਇਹ ਅਤਿਵਾਦ ਖਤਮ ਹੋ ਸਕਦਾ ਹੈ ਨਹੀਂ ਤਾਂ ਨਹੀਂ ਹੋ ਸਕਦਾ ਔਰ ਪੰਜਾਬ ਦੀ ਤਰੱਕੀ ਨਹੀਂ ਹੋ ਸਕਦੀ। ਇਕ ਗੱਲ ਮੈਂ ਸਰਦਾਰ ਬਲਵੰਤ ਸਿੰਘ ਨੂੰ ਕਹਾਂਗਾ.. ...

**Mr. Chairman** : Please address the Chair.

**ਸ੍ਰੀ ਬ੍ਰਿਜ ਭੂਸ਼ਨ ਮਹਿਰਾ** : ਚੇਅਰਮੈਨ ਸਾਹਿਬ, ਮੈਂ ਤੁਹਾਡੇ ਰਾਹੀਂ ਵਿੱਤ ਮੰਤਰੀ ਸਾਹਿਬ ਦਾ ਧਿਆਨ ਦਿਵਾਉਣਾ ਚਾਹੁੰਦਾ ਹਾਂ ਸੈਂਟਰ ਸਰਕਾਰ ਨੇ ਜੋ ਡਾਕੂਮੈਂਟ ਆਨ ਇਨਸਟੀਚਿਊਟ ਆਫ਼ ਪਬਲਿਕ ਫਿਨਾਂਸ ਰਲੀਜ਼ ਕੀਤਾ ਹੈ ਉਸ ਵਿਚ ਦਸਿਆ ਗਿਆ ਹੈ ਕਿ ਹਿੰਦੁਸਤਾਨ ਵਿਚ ਕਰ ਦੀ ਚੋਰੀ ਕਿੰਨੀ ਹੁੰਦੀ ਹੈ ਔਰ ਕਿੰਨੀ ਪੈਰਲਲ ਇਕੋਨਮੀ ਇਸ ਵੇਲੇ ਦੇਸ਼ ਵਿਚ ਚਲ ਰਹੀ ਹੈ। ਇਹ ਸੈਂਟਰ ਦੀ ਸਰਕਾਰ ਨੇ ਇਕ ਨਵੀਂ ਚੀਜ਼ ਦਿੱਤੀ ਹੈ ਅਤੇ ਇਸ ਨਾਲ ਟੈਕਸ ਚੋਰੀ ਦੀ ਸ਼ਿਕਾਇਤਾਂ ਵਿਚ ਕਾਫੀ ਕਮੀ ਆਈ ਹੈ। ਇਸ ਤੋਂ ਇਲਾਵਾ ਇਸ ਦੇ ਵਿਚ ਇਹ ਗੱਲ ਵੀ ਕੀਤੀ ਹੈ ਐਡਮਨਿਸ-ਟ੍ਰੇਸ਼ਨ ਵਿਚ, ਵੇਰਵੇ ਸਹਿਤ ਦਸਿਆ ਜਾਵੇ ਕਿ ਕਿੰਨੀ ਚੋਰੀ ਹੁੰਦੀ ਹੈ 5 ਹਜ਼ਾਰ ਜਾਂ 7 ਹਜ਼ਾਰ ਕਰੋੜ ਦੀ। ਜਿਹੜਾ ਟੈਕਸ ਸਟ੍ਰੱਕਚਰ ਦਿੱਤਾ ਹੈ ਉਸ ਨਾਲ 22% ਟੈਕਸ ਕੁਲੈਕਸ਼ਨ ਵੱਧ ਗਈ ਹੈ।

ਚੇਅਰਮੈਨ ਸਾਹਿਬ, ਟੈਕਸ ਦੀ ਗੱਲ ਹੈ। ਇਨ੍ਹਾਂ ਦੇ ਹਿਸਾਬ ਨਾਲ 824 ਕਰੋੜ ਰੁਪਏ ਟਾਰਗੇਟ ਦੀ ਗਲ ਹੈ। ਸੈਂਟਰ ਸਰਕਾਰ ਅਤੇ ਪੰਜਾਬ ਸਰਕਾਰ ਦੇ ਹਾਲਾਤ ਤਕਰੀਬਨ ਇਕੋ ਕਿਸਮ ਦੇ ਸਨ। ਚੇਅਰਮੈਨ ਸਾਹਿਬ, ਸੈਂਟਰ ਸਰਕਾਰ ਨੇ ਨਵਾਂ ਤਰੀਕਾ ਟੈਕਸ ਵਸੂਲਨ ਦਾ ਵਰਤਿਆ ਹੈ। ਇਸ ਚੀਜ਼ ਨਾਲ ਸੈਂਟਰਲ ਸਰਕਾਰ ਨੂੰ 22% ਦਾ ਫਾਈਦਾ ਹੋਇਆ ਹੈ। ਇਸ ਤਰ੍ਹਾਂ, ਚੇਅਰਮੈਨ ਸਾਹਿਬ, ਪੰਜਾਬ ਸਰਕਾਰ ਟੈਕਸ ਦਾ ਤਰੀਕਾ ਵਰਤਕੇ 150 ਕਰੋੜ ਰੁਪਿਆ ਵਧਾ ਸਕਦੀ ਸੀ। ਸਾਰਾ ਪੰਜਾਬ ਦਾ ਘਾਟਾ ਹੀ ਇਸੇ ਗੱਲ ਤੋਂ ਪੂਰਾ ਹੋ ਜਾਣਾ ਸੀ। ਕੋਈ ਵੀ ਸਰਕਾਰ ਹੋਵੇ, ਭਾਵੇਂ ਅਕਾਲੀਆਂ ਦੀ ਸਰਕਾਰ ਹੋਵੇ ਜਾਂ ਕਾਂਗਰਸ ਦੀ ਸਰਕਾਰ ਹੋਵੇ, ਜਿਹੜੀਆਂ ਕੁਰੀਤੀਆਂ ਹਨ, ਜਿਸ ਕਰਕੇ ਪੰਜਾਬ ਦੇ ਲੋਕ ਉਨ੍ਹਾਂ ਕੁਰੀਤੀਆਂ ਕਰਕੇ ਸ਼ਿਕਾਰ ਹੁੰਦੇ ਹਨ, ਉਨ੍ਹਾਂ ਵਾਸਤੇ ਪੰਜਾਬ ਸਰਕਾਰ ਨੇ ਲੜਨਾ ਹੁੰਦਾ ਹੈ। ਜੇਕਰ ਗੌਰਮਿੰਟ ਇਸ ਗੱਲ ਦਾ ਧਿਆਨ ਦਿੰਦੀ ਔਰ ਟੈਕਸ ਦਾ ਸੈਂਟਰਲ ਗੌਰ-ਮਿੰਟ ਵਾਲਾ ਤਰੀਕਾ ਅਖਤਿਆਰ ਕਰਦੀ ਤਾਂ 75 ਕਰੋੜ ਰੁਪਿਆ ਮਿਲ ਜਾਂਦਾ ਅਤੇ ਹੋਰ ਕੋਈ ਨਵਾਂ ਟੈਕਸ ਲਗਾਉਣ ਦੀ ਜ਼ਰੂਰਤ ਪੰਜਾਬ ਦੇ ਲੋਕਾਂ ਉਤੇ ਨਾ ਪੈਂਦੀ। ਟੈਕਸ ਦੇ ਸਟਰੈਕਚਰ ਨੂੰ ਰੈਸ਼ਨੇ-ਲਾਈਜ਼ ਕਰ ਦਿਤਾ। ਮੈਂ ਚੇਅਰਮੈਨ ਸਾਹਿਬ ਮਿਸਾਲ ਦੇ ਤੌਰ ਤੇ ਦੱਸਣਾ ਚਾਹੁੰਦਾ ਹਾਂ ਕਿ ਪੈਸੰਜਰ ਟੈਕਸ ਲੈਣ ਦਾ ਤਰੀਕਾ ਇਹ ਜਿਹਾ ਰਖਿਆ ਹੈ, ਜਿਸ ਨਾਲ ਚੋਰੀ ਹੋਣ ਦੀ ਬਹੁਤ ਗੁੰਜਾਇਸ਼ ਹੈ। ਹਾਲਾਤ ਐਸੇ ਹਨ ਕਿ ਪੈਸੰਜਰ ਟੈਕਸ ਦੀਆਂ ਟਿਕਟਾਂ ਛੇ-ਛੇ ਮਹੀਨੇ ਨਹੀਂ ਮਿਲਦੀਆਂ। ਸਿਰਫ਼ ਕਾਗਜ਼ਾਂ ਵਿਚ ਹੀ ਲਿਖਿਆ ਜਾਂਦਾ ਹੈ। ਕਾਂਗਰਸ ਸਰਕਾਰ ਨੇ ਪੈਸੰਜਰ ਟੈਕਸ ਸਬੰਧੀ ਇਕ ਮੂਵ ਚਾਲੂ ਕੀਤੀ ਸੀ, ਜਿਸ ਨਾਲ ਚੋਰੀ ਨਹੀਂ ਸੀ ਹੋ ਸਕਦੀ। ਅਗਰ ਪੈਸੰਜਰ ਟੈਕਸ ਕਪੈਸਿਟੀ ਬੇਸਿਜ਼ ਤੇ ਲਗਾ ਦਿੱਤਾ ਜਾਂਦਾ ਹੈ, ਜਿਸ ਤਰ੍ਹਾਂ ਜੰਮੂ ਅਤੇ ਕਸ਼ਮੀਰ ਵਿਚ ਲਗਿਆ ਹੋਇਆ ਹੈ ਤਾਂ ਚੋਰੀ ਦੀ ਕੋਈ ਸੰਭਾਵਨਾ ਨਹੀਂ ਰਹਿੰਦੀ। ਫਿਰ ਨਾ ਹੀ ਇੰਸਪੈਕਟਰ ਦੀ ਜ਼ਰੂਰਤ ਹੈ ਅਤੇ ਨਾਂ ਹੀ

ਈ.ਟੀ.ਓ. ਦੀ ਜ਼ਰੂਰਤ ਹੈ ਅਤੇ ਨਾ ਹੀ ਕਿਸੇ ਨੂੰ ਟਰਾਂਸਪੋਰਟ ਦਫਤਰਾਂ ਵਿਚ ਧਕੇ ਖਾਣੇ ਪੈਣਗੇ। ਇਹੋ ਜਿਹੇ ਚੰਗੇ ਕਦਮ ਪੰਜਾਬ ਸਰਕਾਰ ਨੂੰ ਉਠਾਉਣੇ ਚਾਹੀਦੇ ਹਨ। ਬਜਟ ਵਿਚ ਚੇਅਰਮੈਨ ਸਾਹਿਬ, ਇਹੋ ਜਿਹੀਆਂ ਗੱਲਾਂ ਬੜੀ ਖੂਬਸੂਰਤੀ ਨਾਲ ਪੇਸ਼ ਕਰਨੀਆਂ ਚਾਹੀਦੀਆਂ ਸਨ।

ਐਡਮਨਿਸਟਰੇਸ਼ਨ, ਚੇਅਰਮੈਨ ਸਾਹਿਬ, ਬੜੀ ਖਰਾਬ ਹੈ। ਮੈਂ ਬਜਟ ਸਪੀਚ ਸਾਰੀ ਪੜ੍ਹੀ ਹੈ। ਇਹ ਬਜਟ ਵਿਚ ਕਹਿੰਦੇ ਹਨ ਕਿ 16% ਖਰਚਾ ਐਡਮਨਿਸਟਰੇਸ਼ਨ ਤੇ ਵਧ ਰਿਹਾ ਹੈ। 13% ਰੈਵੇਨਿਊ ਵਿਚ ਇਨਕਰੀਜ਼ ਹੋਈ ਹੈ। ਅਸੀਂ ਰੈਵੇਨਿਊ ਟੈਕਸ ਲਗਾ ਕੇ ਵੱਧ ਟੈਕਸ ਲੋਕਾਂ ਕੋਲੋਂ ਲੈ ਰਹੇ ਹਾਂ ਪਰ 16% ਉਨ੍ਹਾਂ ਤੇ ਅਨਪਰੋਡੱਕਟਿਵ ਅਸੀਂ ਖਰਚਾ ਕਰ ਰਹੇ ਹਾਂ। ਇਸ ਨਾਲ ਪੰਜਾਬ ਦਾ ਕੀ ਭਲਾ ਹੋਣਾ ਹੈ। ਇਸ ਤਰੀਕੇ ਨਾਲ ਇਹ ਪੰਜਾਬ ਦੇ ਲੋਕਾਂ ਦਾ ਭਲਾ ਨਹੀਂ ਕਰ ਰਹੇ। ਇਸ ਤਰੀਕੇ ਨਾਲ ਇਹ ਪੰਜਾਬ ਦੀ ਸਹੀ ਸਹਾਇਤਾ ਨਹੀਂ ਕਰ ਸਕਦੇ। ਚੇਅਰਮੈਨ ਸਾਹਿਬ, ਇਨ੍ਹਾਂ ਨੇ ਇਥੇ ਇਕ ਹੋਰ ਮਿਸਾਲ ਦਿੱਤੀ ਹੈ ਕਿ ਇਰੀਗੇਸ਼ਨ ਡਿਪਾਰਟਮੈਂਟ ਕੋਲੋਂ 13 ਕਰੋੜ ਰੁਪਏ ਇੱਕਠੇ ਕਰਨੇ ਹਨ ਔਰ 29 ਕਰੋੜ ਰੁਪਿਆ ਖਰਚ ਕਰਨਾ ਹੈ। ਮੈਂ ਇਨ੍ਹਾਂ ਨੂੰ ਇਸ ਗੱਲ ਦੀ ਦਾਦ ਦਿੰਦਾ ਹਾਂ। ਇਨ੍ਹਾਂ ਨੂੰ ਐਡਮਨਿਸਟਰੇਸ਼ਨ ਨੂੰ ਇੰਪਰੂਵ ਕਰਨਾ ਚਾਹੀਦਾ ਹੈ। ਇਹ ਸਰਕਾਰ ਪੰਜਾਬ ਦੇ ਲੋਕਾਂ ਨਾਲ ਧੋਖਾ ਕਰ ਰਹੀ ਹੈ। ਇਨ੍ਹਾਂ ਨੇ ਇਥੇ ਬਜਟ ਵਿਚ ਹੋਰ ਕਿਹਾ ਹੈ ਕਿ ਪੰਜਾਬ ਦੀ ਆਰਥਿਕ ਅਵਸਥਾ ਬਹੁਤ ਮਾੜੀ ਹੈ। ਇਨ੍ਹਾਂ ਨੇ ਬਜਟ ਵਿਚ ਦਸਿਆ ਹੈ ਕਿ ਜਿਹੜੀਆਂ ਇੰਟਰਸਟੇਟ ਲਾਇ-ਬਿਲਿਟੀਜ਼ ਹਨ, ਉਹ ਸਿਰਫ 29 ਕਰੋੜ ਰੁਪਏ ਦੀਆਂ ਹਨ ਪਰ ਜਿਹੜਾ ਅਸੀਂ ਲੋਨ ਲੈ ਰਹੇ ਹਾਂ, ਉਹ ਵਧ ਕੇ 158 ਕਰੋੜ ਰੁਪਿਆ ਹੋ ਜਾਵੇਗਾ। ਇਸ ਦਾ ਮਤਲਬ ਹੈ ਕਿ ਇਹ ਸਾਰਾ ਰੁਪਿਆ ਗਰੀਬਾਂ ਤੋਂ ਇਕੱਠਾ ਕਰਕੇ ਵਾਪਿਸ ਕੀਤਾ ਜਾਵੇਗਾ। ਇਹ ਬਿਲਕੁਲ ਤਸੱਲੀਬਖਸ਼ ਨਹੀਂ ਹੈ। ਇਹ ਠੀਕ ਨਹੀਂ ਹੈ। ਇਸ ਗੱਲ ਵੱਲ, ਚੇਅਰਮੈਨ ਸਾਹਿਬ, ਜ਼ਰੂਰ ਧਿਆਨ ਦੇਣਾ ਚਾਹੀਦਾ ਹੈ।

ਚੇਅਰਮੈਨ ਸਾਹਿਬ, ਸਭ ਤੋਂ ਅਹਿਮ ਥੀਨ ਡੈਮ ਦਾ ਪ੍ਰਾਜੈਕਟ ਹੈ। ਪੰਜਾਬ ਇਸ ਵੇਲੇ ਐਸੇ ਜਜ਼ਬਾਤ ਵਿਚ ਰੁਝਿਆ ਹੋਇਆ ਹੈ। ਹਰ ਸਰਕਾਰ ਨੇ ਇਸ ਥੀਨ ਡੈਮ ਨੂੰ ਅੱਗੇ ਲੈ ਜਾਣ ਦੀ ਕੋਸ਼ਿਸ਼ ਕੀਤੀ ਹੈ। ਸ੍ਰੀ ਰਾਜੀਵ ਗਾਂਧੀ, ਪ੍ਰਾਈਮ ਮਨਿਸਟਰ ਸਾਹਿਬ, ਨੇ ਇਸ ਗੱਲ ਦਾ ਵਾਅਦਾ ਕੀਤਾ ਸੀ ਕਿ ਇਸ ਡੈਮ ਨੂੰ ਪ੍ਰਾਇਰਿਟੀ ਸਭ ਤੋਂ ਪਹਿਲਾਂ ਦਿਤੀ ਜਾਵੇਗੀ। ਅੱਜ ਵੀ ਅਖਬਾਰਾਂ ਵਿਚ ਲਿਖਿਆ ਹੈ ਕਿ ਗਲੋਬਲ ਟੈਂਡਰਜ਼ ਫਾਰ ਥੀਨ ਡੈਮ ਲਈ ਇਨਵਾਈਟ ਕੀਤੇ ਜਾ ਰਹੇ ਹਨ। ਇਹ ਇਲਜ਼ਾਮ ਠੀਕ ਨਹੀਂ ਹੈ। ਇਹ ਗੈਰ ਜ਼ਿੰਮੇਵਾਰ ਆਦਮੀ ਲਗਦਾ ਹੈ। ਮੈਨੂੰ ਯਕੀਨ ਹੈ ਕਿ ਇਹ ਇਲਜ਼ਾਮ ਗਲਤ ਹੋਵੇਗਾ। ਇਹ ਆਲ ਇੰਡੀਆ ਇੰਜੀਨੀਅਰ ਫੋਰਮ ਦਾ ਪ੍ਰੈਜ਼ੀਡੈਂਟ ਹੈ। ਇਸ ਭਰਮ ਨੂੰ ਕਲੀ-ਅਰ ਕਰਨਾ ਹੈ। ਚੇਅਰਮੈਨ ਸਾਹਿਬ, ਕੋਈ ਵੀ ਆਦਮੀ ਜੇਕਰ ਮਹਾਤਮਾ ਗਾਂਧੀ ਜੀ ਤੇ ਇਲਜ਼ਾਮ ਲਗਾ ਦਿੰਦਾ ਹੈ ਤਾਂ ਉਸ ਦਾ ਜਵਾਬ ਠੋਕਵਾਂ ਦੇਣਾ ਚਾਹੀਦਾ ਹੈ। ਇਸ ਬਾਰੇ ਮੈਂਬਰ ਸਾਹਿਬਾਨ ਨੇ ਕੁਐਸ਼ਚਨ ਵੀ ਕੀਤਾ ਸੀ। ਮੈਂ ਚੇਅਰਮੈਨ ਸਾਹਿਬ, ਮਹਿਸੂਸ ਕਰਦਾ ਹਾਂ ਕਿ ਥੀਨ ਡੈਮ ਦਾ ਜਿਹੜਾ ਪ੍ਰਾਜੈਕਟ ਹੈ, ਉਸ ਨੂੰ ਇਸ ਲਈ ਸਲਾਹ ਦੇਣ ਵਾਸਤੇ ਹਾਊਸ ਦੇ ਮੈਂਬਰਾਂ ਦੀ ਇਕ ਕਮੇਟੀ ਬਣਾਉਣੀ ਚਾਹੀਦੀ ਹੈ। ਜਿਹੜੀ ਇਹ ਕਮੇਟੀ ਬਣੇ, ਉਹ ਸਭ ਪਹਿਲੂਆਂ ਨੂੰ ਵੇਖ ਕੇ ਆਪਣੀ ਸਲਾਹ ਦੇਵੇ ਸਾਨੂੰ ਡੈਮ ਲਈ ਮਿਲਕੇ ਇਕ ਜੁੱਟ ਹੋ ਕੇ ਕੰਮ ਕਰਨਾ ਚਾਹੀਦਾ ਹੈ। ਜੇਕਰ ਚੇਅਰਮੈਨ ਸਾਹਿਬ, ਥੀਨ ਡੈਮ ਲਈ ਪੈਸੇ ਦੀ ਘਾਟ ਆਵੇ, ਫਿਰ ਸਾਨੂੰ ਸੈਂਟਰ ਸਰਕਾਰ ਦੀ ਨਵੀਂ ਬਾਂਡਜ਼ ਦੀ ਸਕੀਮ ਅਨੁਸਾਰ ਲੋਕਾਂ ਕੋਲੋਂ ਪੈਸੇ ਲੈਣੇ ਚਾਹੀਦੇ ਹਨ। ਸੈਂਟਰਲ ਸਰਕਾਰ ਲੋਕਾਂ ਨੂੰ ਬਾਂਡਜ਼ ਇਸ਼ੂ ਕਰ ਰਹੀ ਹੈ। ਇਸ ਸਕੀਮ ਵੱਲ ਪੰਜਾਬ ਸਰਕਾਰ ਨੂੰ ਧਿਆਨ ਦੇਣਾ ਚਾਹੀਦਾ ਹੈ। (ਥੰਪਿੰਗ) ਇਥੇ ਵੀ ਬਾਂਡਜ਼ ਇਸ਼ੂ ਕੀਤੇ ਜਾਣੇ ਚਾਹੀਦੇ ਹਨ। ਇਥੇ ਇਕ ਗੱਲ ਹਾਊਸ ਵਿਚ ਕਹੀ ਗਈ ਹੈ ਕਿ

[ਸ੍ਰੀ ਬ੍ਰਿਜ ਭੂਸ਼ਨ ਮਹਿਰਾ]

ਪੰਜਾਬ ਸਰਕਾਰ 2,000 ਕਰੋੜ ਰੁਪਏ ਸੈਂਟਰ ਸਰਕਾਰ ਨੂੰ ਦਿੰਦੀ ਹੈ ਅਤੇ 500 ਕਰੋੜ ਰੁਪਿਆ ਫਿਰ ਸੈਂਟਰ ਵਾਲੇ ਪੰਜਾਬ ਨੂੰ ਦਿੰਦੇ ਹਨ। ਚੇਅਰਮੈਨ ਸਾਹਿਬ, ਲੋਕਾਂ ਕੋਲ ਸਰਪਲਸ ਰੁਪਿਆ ਪਿਆ ਹੈ। ਉਹ ਰੁਪਿਆ ਬੈਂਕਾਂ ਵਿਚ ਸਭ ਤੋਂ ਵੱਧ ਜਮ੍ਹਾਂ ਕਰਕੇ ਸਿਕਿਉਰਿਟੀ ਮਹਿਸੂਸ ਕਰਦੇ ਹਨ।

ਜੇ ਅਸੀਂ ਇਹੋ ਜਿਹੇ ਸਾਧਨ ਲੋਕਾਂ ਨੂੰ ਦਈਏ ਤਾਕਿ ਲੋਕ ਬੈਂਕਾਂ ਵਿੱਚ ਪੈਸਾ ਜਮ੍ਹਾਂ ਨਾ ਕਰਾਉਣ ਤਾਂ ਜਿਹੜਾ 1500 ਕਰੋੜ ਜਾਂ 2000 ਕਰੋੜ ਰੁਪਿਆ ਪੰਜਾਬ ਵਿੱਚ ਸਰਪਲਸ ਪਿਆ ਹੈ, ਉਹ ਜੇ ਅਸੀਂ ਥੀਨ ਡੈਮ ਲਈ ਬੌਂਡ ਇਸ਼ੂ ਕਰੀਏ ਤਾਂ ਮਾਇਆ ਦਾ ਘਾਟਾ ਨਹੀਂ ਪਿਆ, ਮਾਇਆ ਆਏਗੀ। ਪੰਜਾਬ ਦੇ ਲੋਕ ਬੈਂਕਾਂ ਵਿੱਚ ਪੈਸਾ ਜਮ੍ਹਾਂ ਨਹੀਂ ਕਰਾਉਣਗੇ ਬਲਕਿ ਸਰਦਾਰ ਬਲਵੰਤ ਸਿੰਘ ਦੇ ਖਜ਼ਾਨੇ ਵਿੱਚ ਜਮ੍ਹਾਂ ਕਰਾਉਣਗੇ। ਇਹ ਗੱਲ ਬੜੀ ਧਿਆਨ ਯੋਗ ਹੈ। ਮੈਂ ਸਮਝਦਾ ਹਾਂ ਕਿ ਜਿਸ ਵੇਲੇ ਬੌਂਡਜ਼ ਦਾ ਯੁਗ ਚਲਿਆ ਹੋਇਆ ਹੈ ਸਾਰੇ ਹਿੰਦੁਸਤਾਨ ਵਿੱਚ ਬੌਂਡਜ਼ ਗੂੰਜ ਰਹੇ ਹਨ, ਸਾਡੇ ਵਿੱਤ ਮੰਤਰੀ ਸਾਹਿਬ ਵੀ ਜਿਹੜੇ ਬੜੇ ਲੇਟੈਸਟ ਫਾਈਨਾਂਸ ਦੇ ਮਾਹਿਰ ਹਨ, ਇਹ ਗੱਲ ਕਿਉਂ ਇਨ੍ਹਾਂ ਦੇ ਧਿਆਨ ਵਿਚੋਂ ਰਹਿ ਗਈ।

**ਸਿਖਿਆ ਮੰਤਰੀ** (ਬੈਠੇ ਬੈਠੇ): ਬੌਂਡਜ਼ ਤਾਂ ਲੈ ਲਈਏ ਪਰ ਇਨ੍ਹਾਂ ਦਾ ਹਿੱਸਾ ਤਾਂ ਦਿੱਲੀ ਵਾਲਿਆਂ ਨੇ ਹੀ ਲੈ ਜਾਣਾ ਹੈ।

**ਵਿੱਤ ਮੰਤਰੀ:** (ਬੈਠੇ ਬੈਠੇ): ਮੈਂ ਇਸ ਦਾ ਜਵਾਬ ਦਿਆਂਗਾ।

**ਸ੍ਰੀ ਬ੍ਰਿਜ ਭੂਸ਼ਨ ਮਹਿਰਾ:** ਇਨ੍ਹਾਂ ਨੇ ਪੰਜਾਬ ਸਟੇਟ ਇੰਡਸਟਰੀਅਲ ਡਿਵੈਲਪਮੈਂਟ ਕਾਰਪੋਰੇਸ਼ਨ ਬਾਰੇ ਗੱਲ ਕਹੀ ਅਤੇ ਕਿਹਾ ਕਿ 5 ਮਹੀਨਿਆਂ ਵਿੱਚ 500 ਕਰੋੜ ਰੁਪਿਆ ਦਿੱਤਾ ਗਿਆ ਹੈ। ਸ਼ਾਇਦ ਅਜੇ ਇਨ੍ਹਾਂ ਸਕੀਮਾਂ ਦੇ ਨੀਂਹ-ਪੱਥਰ ਹੀ ਰਖੇ ਗਏ ਹਨ ਅਤੇ ਜਿਹੜਾ ਖਰਚ ਆਇਆ ਹੈ ਉਹ ਸ਼ਾਇਦ ਲੱਖਾਂ ਵਿੱਚ ਹੀ ਨਾ ਆਇਆ ਹੋਵੇ। ਪਰ ਮੈਂ ਇਹ ਕਹਿੰਦਾ ਹਾਂ ਕਿ ਇਹ ਜਿਹੜੀਆਂ ਸਕੀਮਾਂ ਹਨ, ਇਹ ਜਿਹੜੇ ਲਾਈਸੈਂਸ ਹਨ ਇਹ ਪਿਛਲੀਆਂ ਸਰਕਾਰਾਂ ਨੇ ਲਏ ਹੋਏ ਸਨ। ਇਹ ਅੱਜ ਨਹੀਂ ਲਏ ਗਏ। ਇਹ ਇਕ ਕਾਂਟੀਨੂਅਸ ਪ੍ਰਾਸੈਸ ਹੈ। ਲਾਈਸੈਂਸ ਲੈਣ ਵਿਚ ਕੋਈ ਵਕਤ ਲਗਦਾ ਹੈ, ਲੈਟਰ ਆਫ਼ ਇੰਟੈਂਟ ਲੈਣ ਵਿਚ ਕੋਈ ਵਕਤ ਲਗਦਾ ਹੈ, ਇਹ ਸਾਰਾ ਇਕ ਪ੍ਰਾਸੈਸ ਹੈ। ਅੱਜ ਜਿਸ ਵੇਲੇ ਅਕਾਲੀ ਸਰਕਾਰ ਆਈ ਤਾਂ ਲਾਈਸੈਂਸਾਂ ਦੀ ਉਥੇ ਧਾੜ ਲੱਗੀ ਹੋਈ ਸੀ ਜਿਹੜੇ ਪਿਛਲੀ ਸਰਕਾਰ ਨੇ ਲਏ ਹੋਏ ਸਨ। ਏਥੇ ਇੰਡਸਟਰੀਅਲਾਈਜ਼ੇਸ਼ਨ ਪੰਜਾਬ ਦੀ ਹੁੰਦੀ ਹੀ ਰਹੀ ਹੈ। ਇਨ੍ਹਾਂ ਨੇ ਕਿਹਾ ਹੈ ਕਿ 2 ਖੰਡ ਮਿਲਾਂ ਸ਼ੁਰੂ ਹੋ ਗਈਆਂ ਹਨ। ਇਕ ਸ਼ਾਇਦ ਪਟਿਆਲਾ ਵਿਚ ਕਿਹਾ ਹੈ ਅਤੇ ਇਕ ਜਗ੍ਹਾ ਹੋਰ ਕਹੀ ਹੈ। ਖੰਡ ਮਿਲਾਂ ਨੂੰ ਚਾਲੂ ਕਰਨ ਤੋਂ ਪਹਿਲਾਂ 3 ਸਾਲ ਦਾ ਪੀਰੀਅਡ ਤਾਂ ਰਜਿਸਟਰੇਸ਼ਨ ਲਈ ਹੀ ਚਾਹੀਦਾ ਹੈ। ਇਹ ਤਾਂ ਪਹਿਲਾਂ ਹੀ ਲੱਗੀਆਂ ਹੋਈਆਂ ਸਨ, ਇਨ੍ਹਾਂ ਨੇ ਤਾਂ ਆ ਕੇ ਬਟਨ ਦਬਾਇਆ ਹੈ। ਇਨ੍ਹਾਂ ਨੂੰ ਸਿਰਫ ਬਟਨ ਦਬਾਉਣ ਦਾ ਹੀ ਸ਼ਹਿ ਜਾਂਦਾ ਹੈ। ਇਨ੍ਹਾਂ ਨੂੰ ਪੂਰਾ ਸ਼ਹਿ ਉਸ ਵੇਲੇ ਦੇਵਾਂਗੇ ਜੇ ਇਹ ਆਪਣੇ ਪੀਰੀਅਡ ਵਿਚ ਕੋਈ ਨਵੀਂ ਆਈਟਮ ਚੁੱਕਣ, ਕੋਈ ਇਨੀਸ਼ੀਏਟਿਵ ਲੈਣ, ਕੋਈ ਪਲਾਂਨ ਬਨਾਉਣ ਅਤੇ ਫੇਰ ਉਸਨੂੰ ਮੁਕੰਮਲ ਵੀ ਕਰਨ ਅਸੀਂ ਫੇਰ ਇਨ੍ਹਾਂ ਨੂੰ ਸ਼ਾਬਾਸ਼ ਦੇਵਾਂਗੇ। ਇਹ ਗੱਲ ਕਹਿਣੀ ਠੀਕ ਹੋਵੇ ਕਿ ਸ਼ਿਕਾਰ ਕਿਸੇ ਨੇ ਕੀਤਾ ਹੈ ਅਤੇ ਖਾਣ ਇਹ ਆ ਬੈਠੇ। ਇਸ ਲਈ ਇਨ੍ਹਾਂ ਨੂੰ ਕੋਈ ਸ਼ਹਿ ਦੇਣਾ ਠੀਕ ਨਹੀਂ ਹੈ।

**ਸਰਦਾਰ ਬਲਦੇਵ ਸਿੰਘ ਖਿਆਲਾ** (ਬੈਠੇ ਬੈਠੇ): ਅਤਿਵਾਦ ਵੀ ਅਸੀਂ ਪੈਦਾ ਕੀਤਾ ਹੈ ਅਤੇ ਬਟਨ ਇਨ੍ਹਾਂ ਨੇ ਦਬਾਇਆ ਹੈ।

**ਸ੍ਰੀ ਬ੍ਰਿਜ ਭੂਸ਼ਨ ਮਹਿਰਾ** : ਅਸੀਂ ਹੈਲਦੀ ਪਾਲੀਟਿਕਸ ਦੇ ਮੁਦੱਈ ਹਾਂ। ਏਥੇ ਤੁਹਾਡਾ ਮੇਰਾ ਕੋਈ ਸਵਾਲ ਨਹੀਂ ਹੋਣਾ ਚਾਹੀਦਾ। ਪੰਜਾਬ ਅੱਗੇ ਵਧੇਗਾ ਅਤੇ ਇਸ ਗੱਲ ਦਾ ਉਨਾਂ ਹੀ ਫ਼ਖਰ ਅਕਾਲੀ ਪਾਰਟੀ ਨੂੰ ਹੈ, ਉਨਾਂ ਹੀ ਫਖਰ ਕਾਂਗਰਸ ਨੂੰ ਅਤੇ ਬੀ.ਜੇ.ਪੀ. ਨੂੰ ਹੈ। ਅਸੀਂ ਕੋਈ ਕੰਸ-ਟਰੱਕਟਿਵ ਕ੍ਰਿਟਿਸਿਜ਼ਮ ਕਰੀਏ। ਪਾਲੀਟਿਕਸ ਵਿੱਚ ਗਾਲ੍ਹਾਂ ਕੱਢਣ ਦੀ ਕੋਈ ਥਾਂ ਨਹੀਂ। ਸਾਨੂੰ ਡਿਸਕਸ਼ਨ ਦੀ ਪੱਧਰ ਨੂੰ ਇਸ ਸਦਨ ਵਿੱਚ, ਇਸ ਪਵਿੱਤਰ ਸਦਨ ਵਿੱਚ ਉਚਾ ਕਰਨਾ ਚਾਹੀਦਾ ਹੈ। ਏਥੇ ਕਟਾਕਸ਼ ਕਰ ਦੇਣਾ ਕਿ ਇਸ ਤਰ੍ਹਾਂ ਹੋਇਆ, ਇਹ ਗੱਲ ਫਲਾਣੇ ਨੂੰ ਆਖੀ, ਇਹ ਕੋਈ ਹੈਲਦੀ ਥੌਟ ਨਹੀਂ ਹਨ। ਅਸੀਂ ਦੋਸਤੋ ਪੰਜਾਬ ਦੇ ਬੜੇ ਬੜੇ ਚੰਗੇ ਪਾਲੀਟੀਸ਼ਨ ਇਥੇ ਇਕੱਠੇ ਹੋਏ ਹਨ, ਪਾਲੀਟਿਕਸ ਦਾ ਨਿਚੋੜ ਇਥੇ ਬੈਠਾ ਹੋਇਆ ਹੈ। ਅਸੀਂ ਪੰਜਾਬ ਨੂੰ ਇਕ ਦਿਸ਼ਾ ਦੇਣੀ ਹੈ। ਜੋ ਅਸੀਂ ਸਦਨ ਵਿਚ ਕਰਦੇ ਹਾਂ, ਉਹੀ ਗੱਲ ਬਾਹਰ ਜਾਂਦੀ ਹੈ। ਜੇ ਅਸੀਂ ਠੀਕ ਗੱਲਾਂ ਕਰਾਂਗੇ, ਜੇ ਅਸੀਂ ਆਈਡੀਆਲੋਜੀ ਤੇ ਬਹਿਸ ਕਰਾਂਗੇ, ਜੇ ਪਾਲਿਸੀ ਤੇ ਬਹਿਸ ਕਰਾਂਗੇ ਤਾਂ ਲੋਕ ਵੀ ਉਸ ਢੰਗ ਨਾਲ ਅਸਰ ਲੈਣਗੇ। ਜੇ ਅਸੀਂ ਇਕ ਦੂਜੇ ਨੂੰ ਗਾਲ੍ਹਾਂ ਕੱਢੀਆਂ, ਪਾਲਿਸੀ ਅਤੇ ਆਈਡੀ-ਆਲੋਜੀ ਨੂੰ ਛੱਡ ਦਿਤਾ ਤਾਂ ਲੋਕ ਕੀ ਅਸਰ ਲੈਣਗੇ। ਸੋ, ਮੈਂ ਇਹ ਬੇਨਤੀ ਕਰਾਂਗਾ ਕਿ ਇਸ ਸਦਨ ਦਾ ਲੈਵਲ ਆਫ ਡਿਸਕਸ਼ਨ ਉੱਚਾ ਕਰੀਏ।

ਇੰਡਸਟਰੀਅਲ ਡਿਵੈਲਪਮੈਂਟ ਕਾਰਪੋਰੇਸ਼ਨ ਪੰਜਾਬ ਦੀ ਬੜਾ ਚੰਗਾ ਕੰਮ ਕਰ ਰਹੀ ਹੈ ਜੇ ਪੰਜਾਬ ਦੀ ਇੰਡਸਟਰੀਅਲਾਈਜ਼ੇਸ਼ਨ ਵੱਲ ਝਾਤੀ ਮਾਰੀਏ ਤਾਂ ਇਸ ਕਾਰਪੋਰੇਸ਼ਨ ਦਾ ਬੜਾ ਵੱਡਾ ਹਿੱਸਾ ਉਸ ਵਿਚ ਆਉਂਦਾ ਹੈ, ਇਸ ਦਾ ਯੋਗਦਾਨ ਹੈ ਅਤੇ ਪ੍ਰੋਤਸਾਹਨ ਹੈ ਕਿਉਂਕਿ ਇਹ ਇੰਡਸਟਰੀ ਨੂੰ ਪ੍ਰਮੋਟ ਕਰਦੇ ਹਨ, ਨਵੀਂ ਇੰਡਸਟਰੀ ਨੂੰ ਲੈ ਕੇ ਆਏ ਹਨ। ਮੈਂ ਵਿੱਤ ਮੰਤਰੀ ਨੂੰ ਇਸ ਗੱਲ ਦੀ ਥੋੜ੍ਹੀ ਵਧਾਈ ਦੇਵਾਂਗਾ।

**ਸਰਦਾਰ ਬਲਦੇਵ ਸਿੰਘ ਮਾਨ** (ਬੈਠੇ ਬੈਠੇ) : ਪੂਰੀ ਵਧਾਈ ਦਿਓ।

**ਸ੍ਰੀ ਬ੍ਰਿਜ ਭੂਸ਼ਨ ਮਹਿਰਾ** : ਇੰਡਸਟਰੀ ਦੇ ਮੁਤੱਲਕ ਜਿਹੜੇ ਇਨ੍ਹਾਂ ਨੇ ਪ੍ਰੋਤਸਾਹਨ ਦਿੱਤੇ ਹਨ, ਨਵੇਂ ਸਾਧਨ ਜੁਟਾਏ ਹਨ, ਮੈਨੂੰ ਯਕੀਨ ਹੈ ਕਿ ਪੰਜਾਬ ਦੇ ਇੰਡਸਟਰੀਅਲਿਸਟ, ਪੰਜਾਬ ਦੇ ਇੰਟਰਪਰੀਨਿਓਰ ਉਸਦਾ ਪੂਰਾ ਫਾਇਦਾ ਉਠਾਉਣਗੇ ਔਰ ਉਨ੍ਹਾਂ ਸਾਧਨਾਂ ਤੋਂ ਫਾਇਦਾ ਉਠਾ ਕੇ ਪੰਜਾਬ ਨੂੰ ਜ਼ਿਆਦਾ ਖੁਸ਼ਹਾਲ ਬਨਾਉਣਗੇ। ਇਕ ਗੱਲ ਮੈਂ ਇਸ ਦੇ ਮੁਤੱਲਕ ਕਹਿਣੀ ਚਾਹੁੰਦਾ ਹਾਂ ਕਿ ਇਨ੍ਹਾਂ ਨੇ ਇੰਟਰਸਟ-ਫਰੀ ਲੋਨ ਪ੍ਰੋਵਾਈਡ ਕੀਤੇ ਹਨ ਨਵੀਆਂ ਇੰਡਸਟਰੀਆਂ ਵਾਸਤੇ ਅਤੇ ਉਨ੍ਹਾਂ ਇੰਡਸਟਰੀਆਂ ਵਾਸਤੇ ਜਿਹੜੀਆਂ ਸਬਸਟਾਂਸ਼ੀਅਲ ਐਕਸਟੈਨਸ਼ਨ ਕਰਨ। ਇਸ ਲਈ ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਸਰਕਾਰ ਨੂੰ ਇੰਟਰਸਟ-ਫਰੀ ਲੋਨ ਸਿਰਫ ਨਵੀਆਂ ਇੰਡਸਟਰੀਆਂ ਲਈ ਮਹਿਦੂਦ ਕਰ ਦੇਣਾ ਚਾਹੀਦਾ ਹੈ। ਜਿਸ ਵੇਲੇ ਅਸੀਂ ਸਬਸਟਾਂਸ਼ੀਅਲ ਐਕਸਟੇਂਸ਼ਨ ਵਾਲੀਆਂ ਇੰਡਸ-ਟਰੀਆਂ ਵਿੱਚ ਰਖਦੇ ਹਾਂ ਤਾਂ ਇਸ ਦੇ ਵਿਚ ਅਫਸਰ ਸ਼ਾਹੀ ਨੂੰ ਤੋੜ ਮਰੋੜ ਕਰਨ ਦੇ ਬੜੇ ਚਾਂਸ ਮਿਲ ਜਾਂਦੇ ਹਨ ਅਤੇ ਉਹ ਲੋਨਜ਼ ਦਾ ਗਲਤ ਤਰੀਕੇ ਨਾਲ ਨਿਪਟਾਰਾ ਕਰਦੇ ਹਨ। ਇਸ ਦਾ ਪੂਰਾ ਪੱਖ ਇਹ ਹੈ ਕਿ ਅਸੀਂ ਚਾਹੁੰਦੇ ਹਾਂ ਕਿ ਪੰਜਾਬ ਵਿੱਚ ਨਵੇਂ ਉਦਯੋਗ ਹੋਣ, ਨਵੇਂ ਉਦਯੋਗਾਂ ਨੂੰ ਅਸੀਂ ਪ੍ਰੋਤਸਾਹਨ ਦੇਣਾ ਹੈ। ਜਿਹੜੀ ਇਕ ਵਾਰੀ ਇੰਡਸਟਰੀ ਲੱਗ ਗਈ, ਉਹ ਲੱਗ ਗਈ। ਉਨ੍ਹਾਂ ਕੋਲ ਤਾਂ ਫਾਈਨਾਂਸ ਬੈਂਕਾਂ ਦੇ ਵੀ ਹੁੰਦੇ ਹਨ, ਉਨ੍ਹਾਂ ਨੂੰ 5—10 ਸਾਲ ਬਾਅਦ ਇੰਟਰਸਟ-ਫਰੀ ਲੋਨ ਦੀ ਕੋਈ ਜ਼ਰੂਰਤ ਨਹੀਂ ਹੁੰਦੀ। ਨਾਲ ਹੀ ਉਨ੍ਹਾਂ ਨੂੰ ਬੈਂਕ ਵੀ ਲੋਨ ਦੇ ਦੇਂਦੇ ਹਨ। ਇਹ ਗੱਲ ਮੇਰੀ ਜ਼ਰੂਰ ਮੰਨ ਲੈਣੀ ਚਾਹੀਦੀ ਹੈ।

[ਸ੍ਰੀ ਬ੍ਰਿਜ ਭੂਸ਼ਨ ਮਹਿਰਾ]

ਇਕ ਗੱਲ ਹੋਰ ਵਿੱਤ ਮੰਤਰੀ ਜੀ ਨੇ ਏਥੇ ਦੱਸੀ ਹੈ ਕਿ ਨਵੀਆਂ ਮਾਰਕੀਟਾਂ ਬਨਾਉਣੀਆਂ ਹਨ। ਮੇਰੀ ਗੱਲ ਗਲਤ ਭਾਵ ਨਾਲ ਨਾ ਲੈਣਾ, ਪਰ ਜਿਹੜੇ ਉਜੜੇ ਹੋਏ ਲੋਕ ਆਏ ਹਨ, ਉਨ੍ਹਾਂ ਦੇ ਵਸੇਬੇ ਵਾਸਤੇ ਵਖਰੀਆਂ ਮਾਰਕੀਟਾਂ ਬਨਾਉਣੀਆਂ ਹਨ, ਇਹ ਗੱਲ ਸੰਭਾਵਿਕ ਤੌਰ ਤੇ ਗਲਤ ਹੋਵੇਗੀ ਅਤੇ ਮਾਨਸਿਕ ਤੌਰ ਤੇ ਗਲਤ ਹੋਵੇਗੀ। ਚੇਅਰਮੈਨ ਸਾਹਿਬ, ਜਿਹੜੇ ਵਿਚਾਰੇ ਉਧਰੋਂ ਉਜੜ ਕੇ ਆਏ ਹਨ, ਬਦਕਿਸਮਤ ਆਦਮੀ ਉਜੜ ਕੇ ਆਏ ਹਨ, ਉਨ੍ਹਾਂ ਨੂੰ ਪੰਜਾਬ ਦੀ ਜ਼ਿੰਦਗੀ ਵਿੱਚ ਐਂਟਰਟੇਨ ਕਰਨਾ ਹੈ। ਉਨ੍ਹਾਂ ਵਿਚ ਇਹ ਫੀਲਿੰਗ ਨਹੀਂ ਰਹਿਣ ਦੇਣੀ ਕਿ ਉਹ ਸਾਡੇ ਨਾਲੋਂ ਵੱਖ ਹਨ। ਅਗਰ ਵਖਰੀਆਂ ਮਾਰਕੀਟਾਂ ਅਤੇ ਕਲੋਨੀਆਂ ਬਨਾਉਣਗੇ ਤਾਂ ਤੁਸੀਂ ਕਦੇ ਵੀ ਉਨ੍ਹਾਂ ਵਿੱਚ ਇਮੋਸ਼ਨਲ ਇੰਟੈਗਰੇਸ਼ਨ ਨਹੀਂ ਲਿਆ ਸਕੋਗੇ।

**ਕੁੱਝ ਆਵਾਜ਼ਾਂ** : ਉਨ੍ਹਾਂ ਦੀ ਰਾਖੀ ਵੀ ਤਾਂ ਕਰੋ।

**ਸ੍ਰੀ ਬ੍ਰਿਜ ਭੂਸ਼ਨ ਮਹਿਰਾ** : ਰਾਖੀ ਵੀ ਜ਼ਰੂਰ ਕਰਾਂਗੇ। ਪਰ ਇਸ ਗੱਲ ਨਾਲ ਉਨ੍ਹਾਂ ਦਾ ਮਨ ਹਮੇਸ਼ਾ ਕੁਰੇਦਿਆ ਰਹੇਗਾ। ਇਸ ਲਈ ਅਸੀਂ ਇਹ ਗੱਲ ਚਾਹੁੰਦੇ ਹਾਂ ਕਿ ਇਹ ਜਿਹੜੀ ਵੀ ਕਿਸੇ ਕਿਸਮ ਦੀ ਕੋਈ ਮਾਰਕੀਟ ਜਾਂ ਕਾਲੋਨੀ ਬਨਾਉਣੀ ਹੈ ਉਹ ਸਾਂਝੀ ਹੋਵੇ ਨਹੀਂ ਤਾਂ ਇਹ ਗੱਲ ਅਸੂਲੀ ਤੌਰ ਤੇ ਗਲਤ ਹੋਵੇਗੀ, ਇਕ ਗਲਤ ਪ੍ਰਥਾ ਹੋਵੇਗੀ।

ਹੁਣ ਮੈਂ ਸਰਵਿਸ ਵਾਲੇ ਪਾਸੇ ਆਉਣਾ ਚਾਹੁੰਦਾ ਹਾਂ। ਇਨ੍ਹਾਂ ਨੇ ਅੱਜ ਸਿਲੈਕਸ਼ਨ ਬੋਰਡ ਜਿਹੜਾ ਹੈ, ਉਹ ਖਤਮ ਕਰ ਦਿੱਤਾ ਹੈ। ਡਾਕਟਰ ਕੇਵਲ ਕ੍ਰਿਸ਼ਨ ਨੇ ਇਸ਼ਾਰਾ ਕੀਤਾ ਤਾਂ ਇਨ੍ਹਾਂ ਨੇ ਕਿਹਾ ਕਿ ਕੋਈ ਰਿਟਨ ਇਨਸਟਰੱਕਸ਼ਨਜ਼ ਨਹੀਂ, ਜ਼ਬਾਨੀ ਇੰਸਟਰੱਕਸ਼ਨਜ਼ ਹਨ। ਉਹ ਆਦਮੀ ਨਾ ਲਓ ਜਿਹੜੇ ਜੇਲ੍ਹਾਂ ਕੱਟ ਕੇ ਆਏ ਹਨ। ਸਰਵਿਸ ਵਿੱਚ ਰੂਲਜ਼ ਰੈਗੂਲੇਸ਼ਨਜ਼ ਦੇ ਅਨੁਸਾਰ ਮੈਰਿਟ ਤੇ ਬੰਦੇ ਆਉਣੇ ਚਾਹੀਦੇ ਹਨ। ਜੇ ਸਰਵਿਸਿਜ਼ ਪੰਜਾਬ ਦੀਆਂ ਢਿਲੀਆਂ ਹੋ ਗਈਆਂ, ਤਾਂ ਸਾਡੀ ਤੁਹਾਡੀ ਸਾਰਿਆਂ ਦੀ ਕੀਤੀ ਹੋਈ ਮਿਹਨਤ ਕਿਸੇ ਕੰਮ ਨਹੀਂ ਆਵੇਗੀ।

ਤੁਸੀਂ ਜੇ ਕੋਈ ਰਿਜ਼ਰਵੇਸ਼ਨ ਕਰਨੀ ਹੈ ਤਾਂ ਜੋ ਤੁਹਾਡਾ ਕਾਨੂੰਨ ਕਹਿੰਦਾ ਹੈ, ਕਾਇਦਾ ਕਹਿੰਦਾ ਹੈ, ਉਸ ਦੇ ਮੁਤਾਬਿਕ ਬੇਸ਼ੱਕ ਕਰੋ ਲੇਕਿਨ ਡੀ.ਸੀਜ਼ ਨੂੰ ਇਹ ਗੱਲ ਕਹਿ ਦੇਣੀ ਕਿ ਸਾਰੇ ਰੂਲਜ਼, ਸਾਰੇ ਕਾਇਦੇ ਭੁਲ ਜਾਓ, ਉਮਰ ਦਾ ਖਿਆਲ ਨਾ ਕਰੋ, ਐਜੂਕੇਸ਼ਨ ਦਾ ਖਿਆਲ ਨਾ ਕਰੋ, ਇਹ ਚੀਜ਼ ਠੀਕ ਨਹੀਂ ਹੈ। ਆਉਣ ਵਾਲਾ ਸਮਾਂ ਪੰਜਾਬ ਸਰਕਾਰ ਦੀ ਇਸ ਗਲਤੀ ਨੂੰ ਕਦੇ ਮੁਆਫ ਨਹੀਂ ਕਰੇਗਾ। ਇਹ ਚੀਜ਼ ਬਿਲਕੁਲ ਨਹੀਂ ਹੋਣੀ ਚਾਹੀਦੀ। ਜੇ ਹੋਵੇਗੀ ਤਾਂ ਅਸੀਂ ਇਸ ਨੂੰ ਰਿਜ਼ਿਸਟ ਕਰਾਂਗੇ (ਅਪੋਜ਼ੀਸ਼ਨ ਵਲੋਂ ਥੰਪਿੰਗ)। ਅੱਜ ਜਿਸ ਤਰ੍ਹਾਂ ਡਾਕਟਰ ਕੇਵਲ ਕ੍ਰਿਸ਼ਨ ਜੀ ਨੇ ਅੰਕੜੇ ਦੱਸੇ, 2 ਲੱਖ 30 ਹਜ਼ਾਰ ਆਦਮੀ ਅਨਇੰਪਲਾਇਡ ਹਨ, ਉਹ 55 ਸਾਲ ਦੀ ਉਮਰ ਤੱਕ ਆਸ ਲਗਾਈ ਬੈਠੇ ਹਨ ਕਿ ਸਾਨੂੰ ਨੌਕਰੀ ਮਿਲੇਗੀ। ਅੱਜ ਉਨ੍ਹਾਂ ਨੂੰ ਅਸੀਂ ਕੀ ਕਹੀਏ ਕਿ ਤੁਹਾਡੇ ਵਾਸਤੇ ਦਰਵਾਜ਼ੇ ਬੰਦ ਕਰ ਦਿੱਤੇ ਗਏ ਹਨ? ਚੇਅਰਮੈਨ ਸਾਹਿਬ, ਜੇ ਇਹ ਇਸ ਤਰ੍ਹਾਂ ਨਾਲ ਭਰਤੀ ਕਰਨਗੇ ਤਾਂ ਇਹ ਬਿਲਕੁਲ ਅਨਕਾਂਸਟੀਚਿਊਸ਼ਨਲ ਵੱਲ ਗੱਲ ਹੋਵੇਗੀ। ਇਹ ਆਪਣੀ ਮਰਜ਼ੀ ਨਾਲ ਕੋਈ ਕਾਨੂੰਨ ਤੋੜ ਮਰੋੜ ਨਹੀਂ ਸਕਦੇ। ਇਸ ਤੋਂ ਇਲਾਵਾ ਇਨ੍ਹਾਂ ਨੇ ਇਸ ਗੱਲ ਦਾ ਬੜਾ ਗੌਰਵ ਲਿਆ ਹੈ ਅਤੇ ਬੜੀ ਪ੍ਰਸ਼ੰਸਾ ਲੈਣ ਦੀ ਕੋਸ਼ਸ਼ ਕੀਤੀ ਹੈ ਕਿ ਇਲੈਕਟ੍ਰਿਸਿਟੀ ਤੇ ਕੱਟ ਨਹੀਂ ਹੈ। ਇਹ ਗੱਲ ਸਿਰਫ ਕਾਗਜ਼ਾਂ ਉਪਰ ਹੀ ਹੈ। ਮੈਂ ਅੰਮ੍ਰਿਤਸਰ ਦਾ ਵਾਸੀ ਹਾਂ ਅਤੇ ਮੇਰੀ ਛੋਟੀ ਜਿਹੀ ਇਕ ਫੈਕਟਰੀ ਵੀ ਹੈ। ਮੈਨੂੰ ਪਤਾ ਹੈ ਕਿ ਸਿਵਾਏ ਇਸ ਮਹੀਨੇ ਦੇ, 4-4 ਘੰਟੇ ਕੱਟ ਰਹੀ ਹੈ। ਇਹ ਕਿਵੇਂ ਕਹਿੰਦੇ ਹਨ ਕਿ ਇਲੈਕਟ੍ਰੀਸਿਟੀ ਦੀ ਕੱਟ ਨਹੀਂ ਹੈ? ਤੁਸੀਂ

ਪਿਛਲੇ 5 ਮਹੀਨਿਆਂ ਦੇ ਅੰਕੜੇ ਵੇਖ ਲਵੋ। ਇਲੈਕਟ੍ਰਿਸਿਟੀ ਕੱਟ ਇਨ੍ਹਾਂ 5 ਮਹੀਨਿਆਂ ਦੇ ਦੌਰਾਨ ਜ਼ਿਆਦਾ ਰਹੀ ਹੈ। ਇਹ ਠੀਕ ਹੈ ਕਿ ਅੱਜ 15 ਦਿਨ ਤੋਂ ਇਸ ਮਹੀਨੇ ਵਿਚ ਕੋਈ ਕੱਟ ਨਹੀਂ ਰਹੀ। ਪਿਛਲੀ ਸਰਕਾਰ ਨੂੰ ਇਸ ਗੱਲ ਦਾ ਮਾਣ ਹੈ ਕਿ ਜਿੰਨੀ ਇਲੈਕਟ੍ਰਿਸਿਟੀ ਉਨ੍ਹਾਂ ਨੇ ਪੈਦਾ ਕੀਤੀ, ਉਤਨੀ ਨਾ ਪਹਿਲਾਂ ਕਦੀ ਹੋਈ ਹੈ ਅਤੇ ਨਾ ਹੀ ਇਨ੍ਹਾਂ ਨੇ ਕਰ ਸਕਣੀ ਹੈ। (ਆਪੋਜ਼ੀਸ਼ਨ ਵਲੋਂ ਥੰਪਿੰਗ)। ਅਖੀਰ ਵਿਚ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਅਗਰ ਟੈਕਸਾਂ ਦੀ ਚੋਰੀ ਰੋਕਣ ਵਲ ਕੋਈ ਕਦਮ ਚੁਕਦੇ ਤਾਂ ਟੈਕਸ ਲਾਉਣ ਦੀ ਕੋਈ ਲੋੜ ਨਹੀਂ ਸੀ ਪੈਣੀ। ਇਹ ਜਿਹੜਾ ਗਰੀਬਾਂ ਤੇ ਬੋਝ ਪਾਇਆ ਗਿਆ ਹੈ ਟੈਕਸ ਲਗਾ ਕੇ, ਇਸ ਦੀ ਕੋਈ ਲੋੜ ਨਹੀਂ ਸੀ ਪੈਣੀ। ਇਨ੍ਹਾਂ ਲਫਜ਼ਾਂ ਨਾਲ ਮੈਂ ਇਸ ਬਜਟ ਦੀ ਵਿਰੋਧਤਾ ਕਰਦਾ ਹਾਂ।

12-45 p.m. (ਇਸ ਸਮੇਂ ਸ਼੍ਰੀ ਡਿਪਟੀ ਸਪੀਕਰ ਨੇ ਪ੍ਰਧਾਨਗੀ ਦੀ ਕੁਰਸੀ ਸੰਭਾਲੀ।)

**ਸਰਦਾਰ ਦਲੀਪ ਸਿੰਘ ਪਾਂਧੀ** (ਅਮਲੋਹ, ਐਸ ਸੀ.): ਡਿਪਟੀ ਸਪੀਕਰ ਸਾਹਿਬ, ਇਹ ਬੜਾ ਅਹਿਮ ਮਾਮਲਾ ਵਿਚਾਰਿਆ ਜਾ ਰਿਹਾ ਹੈ। ਪੰਜਾਬ ਦੀ ਕਿਸਮਤ ਦਾ ਸਵਾਲ ਚਲ ਰਿਹਾ ਹੈ। ਕਿਸਮਤ ਵਿਗਾੜਨ ਵਾਲੇ ਸੱਜਣ ਇਧਰ (ਆਪੋਜ਼ੀਸ਼ਨ ਵੱਲ ਇਸ਼ਾਰਾ) ਅਤੇ ਸੰਵਾਰਨ ਵਾਲੇ ਸੱਜਣ ਇਧਰ (ਅਕਾਲੀ ਪਾਰਟੀ ਵੱਲ ਇਸ਼ਾਰਾ) ਬੈਠੇ ਹਨ (ਥੰਪਿੰਗ)। ਮਰਵਾਉਣ ਵਾਲੇ ਇਧਰ, ਮਾਰਨ ਵਾਲੇ ਇਧਰ (ਕਾਂਗਰਸ ਪਾਰਟੀ ਵੱਲ ਇਸ਼ਾਰਾ) ਅਤੇ ਬਚਾਉਣ ਵਾਲੇ ਇਧਰ (ਅਕਾਲੀ ਪਾਰਟੀ ਵੱਲ ਇਸ਼ਾਰਾ) ਬੈਠੇ ਹਨ। ਇਹ ਸਰਟੀਫਿਕੇਟ ਪੰਜਾਬ ਦੀ ਜਨਤਾ ਨੇ ਦਿੱਤਾ ਹੈ। ਇਤਿਹਾਸ ਸਾਹਮਣੇ ਹੈ ਕਿ ਗੱਲਾਂ ਕਰਨੀਆਂ ਬਹੁਤ ਸੌਖੀਆਂ ਹਨ ਪਰ ਪੁਗਾਉਣੀਆਂ ਬਹੁਤ ਔਖੀਆਂ ਹਨ। ਸਰਦਾਰ ਭਗਤ ਸਿੰਘ ਨੇ ਵੀ ਇਹੀ ਗੱਲ ਕਹੀ ਸੀ। ਜਦੋਂ ਜੈਤੋਂ ਦਾ ਮੋਰਚਾ ਲਗਾ ਸੀ ਤਾਂ ਸ਼ਾਂਤਮਈ ਮੋਰਚੇ ਵਾਲਿਆਂ ਨੂੰ ਪਿੰਡਾਂ ਵਾਲੇ ਦੁੱਧ ਚਾਹ ਦੀ ਸੇਵਾ ਕਰਨਾ ਚਾਹੁੰਦੇ ਸੀ। ਉਸ ਵਕਤ ਦੀ ਸਰਕਾਰ ਨਹੀਂ ਸੀ ਚਾਹੁੰਦੀ ਕਿ ਇਹ ਮੋਰਚਾ ਚੱਲੇ। ਉਸ ਨੇ ਲਾਠੀਆਂ ਚਲਾਈਆਂ, ਗੋਲੀਆਂ ਚਲਾਈਆਂ। ਉਸ ਲੜਕੇ ਦੇ ਮਨ ਤੇ ਬੜਾ ਅਸਰ ਹੋਇਆ ਕਿ ਇਹ ਸਰਕਾਰ ਕਿੰਨੀ ਜ਼ਾਲਮ ਸਰਕਾਰ ਹੈ ਕਿ ਨਾਨ-ਵਾਇਲੈਂਟ ਮੋਰਚੇ, ਜਿਸ ਨੂੰ ਕਿ ਮਹਾਤਮਾ ਗਾਂਧੀ ਨੇ ਵੀ ਸਲਾਹਿਆ ਸੀ, ਉਤੇ ਗੋਲੀਆਂ ਚਲਾਈਆਂ। ਉਨ੍ਹਾਂ ਨੇ ਕਿਹਾ—

"ਸੇਵਾ ਦੇਸ਼ ਦੀ ਜ਼ਿੰਦੜੀਏ ਬਹੁਤ ਔਖੀ,
ਗੱਲਾਂ ਕਰਨੀਆਂ ਢੇਰ ਸੁਖੱਲੀਆਂ ਨੇ।
ਜਿਨ੍ਹਾਂ ਦੇਸ਼ ਪਿਆਰ ਦੀ ਸਹੁੰ ਚੁੱਕੀ,
ਉਨ੍ਹਾਂ ਲੱਖ ਮੁਸੀਬਤਾਂ ਝੱਲੀਆਂ ਨੇ॥"

ਇਥੇ ਗੱਲ ਚਲ ਰਹੀ ਸੀ ਕਿ ਬਾਹਰ ਤੋਂ ਆਏ ਦੰਗਾ-ਪੀੜਤਾਂ ਨੂੰ ਸਹੂਲਤਾਂ ਕਿਉਂ ਦਿੱਤੀਆਂ ਜਾ ਰਹੀਆਂ ਹਨ। ਜਿਹੜੇ ਲੋਕ ਬਾਹਰੋਂ ਆਏ ਹਨ, ਉਹ ਹੋਰ ਕਿਥੇ ਜਾਣ? ਉਨ੍ਹਾਂ ਤੇ ਐਨੇ ਜ਼ੁਲਮ ਹੋਏ। ਬੱਚਿਆਂ ਦੀਆਂ ਅੱਖਾਂ ਦੇ ਸਾਹਮਣੇ ਉਨ੍ਹਾਂ ਦੀਆਂ ਮਾਵਾਂ ਨੂੰ ਭੈਣਾਂ ਨੂੰ ਮਾਰਿਆ ਕੁੱਟਿਆ ਅਤੇ ਬੇਪਤੀ ਕੀਤੀ ਗਈ। ਜਿਹੜਾ ਬੀਜ ਇਨ੍ਹਾਂ ਨੇ ਬੀਜਿਆ ਹੈ, ਇਸ ਦੇ ਸਿੱਟੇ ਬੜੇ ਭਿਆਨਕ ਨਿਕਲਣਗੇ। ਉਹ ਵਿਡੋਜ਼ ਕਿਸ ਤਰ੍ਹਾਂ ਗੁਜ਼ਾਰਾ ਕਰਨਗੀਆਂ। ਇਕ ਗੰਗਾਨਗਰ ਦੀ ਇਕੋ ਹੀ ਫੈਮਿਲੀ ਦੀਆਂ 21 ਵਿਡੋਜ਼ ਹੋਈਆਂ। (ਸ਼ੇਮ, ਸ਼ੇਮ ਦੀਆਂ ਆਵਾਜ਼ਾਂ)। ਉਨ੍ਹਾਂ ਤੇ ਐਨਾ ਜ਼ੁਲਮ ਕੀਤਾ ਗਿਆ। ਜੇ ਉਨ੍ਹਾਂ ਨੂੰ ਰਿਲੀਫ ਨਾ ਦੇਈਏ ਤਾਂ ਉਹ ਕਿਥੇ ਜਾਣ? ਮੈਜਾਰਿਟੀ ਨੇ ਮਿਨਾਰਿਟੀ ਤੇ ਜ਼ੁਲਮ ਕੀਤਾ।

[ਸਰਦਾਰ ਦਲੀਪ ਸਿੰਘ ਪਾਂਧੀ]

ਪਹਿਲਾਂ ਇਹ ਕਿਸੇ ਹੋਰ ਮਿਨਾਰਟੀ ਤੇ ਜ਼ੁਲਮ ਕਰਦੇ ਸੀ, ਉਨ੍ਹਾਂ ਨੇ ਤਾਂ ਪਾਕਿਸਤਾਨ ਬਣਵਾ ਲਿਆ। ਹੁਣ ਇਹ ਸਾਡੇ ਤੇ ਜ਼ੁਲਮ ਕਰਦੇ ਹਨ। ਅਸੀਂ ਹਿੰਦੁਸਤਾਨ ਵਿਚ ਸਿਰਫ 1.89 ਫੀ ਸਦੀ ਹਾਂ। ਸਾਡੀ ਗਿਣਤੀ 2 ਫੀ ਸਦੀ ਤੋਂ ਵੀ ਘਟ ਹੈ। ਅਸੀਂ ਕੀ ਗੁਨਾਹ ਕਰ ਲਿਆ ਹੈ? ਗੁਰੂ ਗੋਬਿੰਦ ਸਿੰਘ ਬਾਰੇ ਵੀ ਕਈ ਗੱਲਾਂ ਕਹੀਆਂ ਜਾਂਦੀਆਂ ਹਨ, ਪਰ ਉਨ੍ਹਾਂ ਨੇ ਕੀ ਮਾੜਾ ਕੰਮ ਕੀਤਾ। ਗੁਰੂ ਗੋਬਿੰਦ ਸਿੰਘ ਬਾਰੇ ਬੁਲ੍ਹੇ ਸ਼ਾਹ ਨੇ ਕਿਹਾ ਸੀ :—

"ਨਾ ਬਾਤ ਕਰੂੰ ਮੈਂ ਜਬ ਕੀ, ਨਾ ਬਾਤ ਕਰੂੰ ਮੈਂ ਤਬ ਕੀ।
ਬਾਤ ਕਰੂ ਮੈਂ ਅਬ ਕੀ।
ਅਗਰ ਨਾ ਹੋਤੇ ਗੁਰੂ ਗੋਬਿੰਦ ਸਿੰਘ ਤੋ ਸੁੰਨਤ ਹੋਤੀ ਸਬਕੀ।"

ਉਨ੍ਹਾਂ ਦੀ ਤਾਂ ਸਾਡੇ ਤੇ ਬੜੀ ਮਿਹਰਬਾਨੀ ਹੈ। ਉਨ੍ਹਾਂ ਤੋਂ ਪਹਿਲਾਂ ਗਜ਼ਨੀ ਵਿਚੋਂ ਹਮਲਾਆਵਰ ਆਉਂਦੇ ਸੀ ਅਤੇ ਸਭ ਕੁਝ ਲੁਟ ਖੋਹ ਕੇ ਲੈ ਜਾਂਦੇ ਸੀ। ਮੰਦਰ ਢਾਹ ਜਾਂਦੇ ਸੀ। ਸਾਡੇ ਪੰਜਾਬ ਦੀ ਜਨਤਾ ਨੇ ਪੰਜਾਬ ਦੇ ਗਭਰੂਆਂ ਨੇ, ਸਾਡੇ ਜਵਾਨਾਂ ਨੇ ਉਨ੍ਹਾਂ ਦੀ ਰਕਸ਼ਾ ਕੀਤੀ। ਹੁਣ ਉਨ੍ਹਾ ਜਵਾਨਾਂ ਤੇ ਹੀ ਜ਼ੁਲਮ ਕੀਤੇ ਜਾ ਰਹੇ ਹਨ। ਸਾਡੇ ਮੈਂਬਰਾਂ ਨੂੰ ਯਾਦ ਹੋਣਾ ਹੈ ਕਿ ਜਦੋਂ ਅਸੀਂ 1977 ਵਿਚ ਕਸ਼ਮੀਰ ਗਏ ਸੀ ਤਾਂ ਅੱਜ ਦਾ ਪ੍ਰਧਾਨ ਮੰਤਰੀ ਉਸ ਵਕਤ ਪਾਇਲਟ ਸੀ। ਅੱਜ ਉਹ ਪ੍ਰਧਾਨ ਮੰਤਰੀ ਬਣਿਆ ਬੈਠਾ ਹੈ। ਇਥੇ ਇਕੋ ਹੀ ਘਰ ਦਾ ਰਾਜ ਚਲ ਰਿਹਾ ਹੈ। ਡਿਪਟੀ ਸਪੀਕਰ ਸਾਹਿਬ, ਮੈਂ ਨਾ ਤਾਂ ਪ੍ਰਾਈਮ ਮਨਿਸਟਰ ਦਾ ਮੁੰਡਾ ਹਾਂ ਅਤੇ ਨਾ ਪ੍ਰਾਈਮ ਮਨਿਸਟਰ ਦਾ ਦੋਹਤਾ ਹਾਂ। ਲੋਕ ਆਪਣਾ ਫਾਇਦਾ ਵੇਖ ਕੇ ਕੰਮ ਕਰਦੇ ਹਨ। ਕਦੀ ਲੋਕ ਮੇਨਕਾ ਗਾਂਧੀ ਅਤੇ ਸੰਜੇ ਗਾਂਧੀ ਦੀਆਂ ਘੋੜੀਆਂ ਗਾਇਆ ਕਰਦੇ ਸਨ। ਜਦੋਂ ਸੰਜੇ ਗਾਂਧੀ ਮਰ ਗਿਆ ਤਾਂ ਇੰਦਰਾ ਗਾਂਧੀ ਨੇ ਆਪਣੀ ਨੂੰਹ ਵੀ ਕੱਢ ਕੇ ਬਾਹਰ ਸੁੱਟ ਦਿੱਤੀ (ਸ਼ੋਰ) ਦੂਸਰੇ ਨੇ ਇਕ ਹੋਰ ਮੁਲਕ ਦੀ ਕੁੜੀ ਨਾਲ ਵਿਆਹ ਕਰ ਲਿਆ। ਇਥੇ ਇਕ ਪੁਰਖਾ ਰਾਜਵਾੜਾ ਚਲ ਰਿਹਾ ਹੈ।

ਇਹ ਕੋਈ ਡੈਮੋਕ੍ਰੇਟਿਕ ਸਿਸਟਮ ਹੈ? ਨਵੇਂ ਮੁੰਡੇ ਰਾਹੁਲ ਔਰ ਪ੍ਰੀਅੰਕਾ ਦੀ ਪੂਜਾ ਹੋਣ ਲਗ ਗਈ ਹੈ। (ਵਿਘਨ) They are not going to the school.

ਇਹ ਹਾਲਾਤ ਕ੍ਰੀਏਟ ਕੀਤੇ ਗਏ ਹਨ। ਇਨ੍ਹਾਂ ਨੇ ਬੰਗਲਾ ਦੇਸ਼ ਬਣਾਇਆ, ਇਨ੍ਹਾਂ ਨੇ ਪਾਕਿਸ-ਤਾਨ ਬਣਾਇਆ, ਪੰਜਾਬੀ ਸੂਬਾ ਅਧੂਰਾ ਬਣਾਇਆ ਔਰ ਹੁਣ ਇਹ ਖਾਲਿਸਤਾਨ ਬਨਾਉਣਗੇ। ਸਿੱਖ ਕਿੰਨੇ ਦਲੇਰ ਹਨ। ਇਹ ਕਮਿਊਨਲ ਨਹੀਂ ਹਨ। ਅਸੀਂ ਸੈਕੂਲਰ ਹਾਂ। ਗੁਰੂ ਗੋਬਿੰਦ ਸਿੰਘ ਦੀ ਫੌਜ ਵਿਚ ਸਭ ਧਰਮਾਂ ਦੇ ਲੋਕ ਸਨ। ਕਿਤਾਬ 'ਸਿੱਖ ਇਨਕਲਾਬ' ਪੜ੍ਹ ਲਓ। ਉਸ ਵਿਚ ਲਿਖਿਆ ਹੈ ਕਿ ਗੁਰੂ ਸਾਹਿਬ ਨੇ ਸਾਰੇ ਧਰਮਾਂ ਦੀ ਮੁਸਲਮਾਨ, ਹਿੰਦੂ ਸਭ ਦੀ ਰੱਖਿਆ ਕੀਤੀ। ਗੁਰੂ ਤੇਗ ਬਹਾਦਰ ਨੇ ਕਿਸ ਦੀ ਰਖਸ਼ਾ ਕੀਤੀ? ਕਸ਼ਮੀਰ ਵਿਚ ਇਨ੍ਹਾਂ ਨੇ ਹਿੰਦੂਆਂ ਦੀ ਰਖਸ਼ਾ ਕੀਤੀ। ਕਸ਼ਮੀਰ ਵਿਚ ਉਸ ਵੇਲੇ ਬਰਾਹਮਣ ਲੋਕ ਚੀਕਾਂ ਮਾਰ ਰਹੇ ਸਨ, ਗੁਰੂ ਸਾਹਿਬ ਨੇ ਉਨ੍ਹਾਂ ਦੀ ਰਖਸ਼ਾ ਕੀਤੀ। ਤਾਮਲ ਨਾਡੂ ਵਿਚ ਲੋਕ ਭੁੱਖੇ ਮਰ ਰਹੇ ਹਨ। ਨੈਸ਼ਨਲ ਪ੍ਰੋਗਰਾਮ ਇਸ ਪਾਰਟੀ ਕੋਲ ਹੈ ਨਹੀਂ। ਇਹ ਤਾਂ ਕੁਰਸੀ ਤੇ ਬੈਠਣਾ ਚਾਹੁੰਦੇ ਹਨ ਤੇ ਉਥੇ ਬੈਠ ਕੇ ਲੁੱਟ ਮਾਰ ਸ਼ੁਰੂ ਕਰ ਦਿੰਦੇ ਹਨ ਫਿਰ ਕਮਿਊਨੇ-ਲਿਜ਼ਮ ਫੈਲਾਉਂਦੇ ਹਨ। ਇਨ੍ਹਾਂ ਨੇ ਫੈਮਿਲੀ ਪਲੈਨਿੰਗ ਕਿਸ ਤਰ੍ਹਾਂ ਨਾਲ ਚਲਾਈ। ਇਨ੍ਹਾਂ ਦਾ ਲੀਡਰ ਪ੍ਰਧਾਨ ਮੰਤਰੀ ਦਾ ਮੁੰਡਾ ਸੀ। ਉਹ ਮਰ ਗਿਆ। ਉਸ ਵੇਲੇ ਲੋਕਾਂ ਦੀਆਂ [ ** ]

*Expunged under the orders of the hon. Speaker.

ਕਰਾਈਆਂ ਗਈਆਂ, ਲੋਕਾਂ ਨੂੰ [**] ਕਰਾਇਆ ਗਿਆ। ਖੈਰ ਉਸ ਨੂੰ ਕਾਫੀ ਸਜ਼ਾ ਮਿਲ ਗਈ, ਉਹ ਇਥੋਂ ਚਲਾ ਗਿਆ। ਉਨ੍ਹਾਂ ਨੂੰ ਕਿਸੇ ਹਿਸਾਬ ਨਾਲ [**] ਕੀਤਾ ਗਿਆ, ਡਾਂਗਾਂ ਨਾਲ [**] ਨਹੀਂ ਕੀਤਾ ਗਿਆ। ਚਾਹੇ ਕੋਈ ਬੁਢਾ ਮਿਲਿਆ ਚਾਹੇ ਕੋਈ ਬੁਢੀ ਮਿਲੀ, ਛੋਟਾ ਵੱਡਾ ਸਭ ਨੂੰ [**] ਕਰ ਦਿੱਤਾ ਗਿਆ। ਸਾਨੂੰ ਜੇਲ੍ਹਾਂ ਵਿਚ ਸੁੱਟ ਦਿੱਤਾ ਗਿਆ (ਵਿਘਨ) ਕਈਆਂ ਨੂੰ ਮਾਰ ਦਿੱਤਾ ਗਿਆ। ਬਲੀਊ ਓਪਰੇਸ਼ਨ ਵਿਚ ਨਿੱਕੇ ਨਿੱਕੇ ਮੁੰਡਿਆਂ ਨੂੰ ਪਕੜ ਪਕੜ ਕੇ ਜੇਲ੍ਹਾਂ ਵਿਚ ਦੇ ਦਿੱਤਾ ਗਿਆ। ਬਾਅਦ ਵਿਚ ਸੁਪਰੀਮ ਕੋਰਟ ਨੇ ਉਨ੍ਹਾਂ ਨੂੰ ਛਡਿਆ। ਪਟਿਆਲਾ ਦੇ ਸੈਸ਼ਨ ਜੱਜ ਦੀ ਰਿਪੋਰਟ ਹੈ, ਤੁਸੀਂ ਦੇਖ ਸਕਦੇ ਹੋ। ਦੂਬੇ ਕਮਿਸ਼ਨ ਦੀ ਰਿਪੋਰਟ ਇਨ੍ਹਾਂ ਦੀਆਂ ਕਰਤੂਤਾਂ ਨੰਗੀਆਂ ਕਰਦੀ ਹੈ। ਇਨ੍ਹਾਂ ਨੇ ਪ੍ਰਧਾਨ ਬਣਾਇਆ, ਕਾਂਗਰਸ ਦਾ ਬੰਦਾ ਸੀ। ਉਸ ਦਾ ਜੂਡੀਸ਼ਲ ਕਮਿਸ਼ਨ ਦੇ ਸਾਹਮਣੇ ਬਿਆਨ ਹੈ। ਹੋਰ ਕਿਸੇ ਬਾਰੇ ਜੁਡੀਸ਼ਲ ਕੋਰਟ ਦਾ ਫੈਸਲਾ ਆ ਜਾਵੇ ਤਾਂ ਇਹ ਕਾਰਵਾਈ ਕਰਦੇ ਹਨ। ਪਰ ਇਸ ਕੇਸ ਵਿਚ ਕੋਈ ਕਾਰਵਾਈ ਨਹੀਂ ਕੀਤੀ ਗਈ। (ਵਿਘਨ)

(Shri Om Parkash Gupta while sitting was interrupting Sardar Dalip Singh Pandhi)

Do not speak otherwise I will have to say something against you.

ਮੈਂ ਅਰਜ਼ ਕਰਨਾ ਚਾਹੁੰਦਾ ਹਾਂ ਕਿ ਸਰਕਾਰ ਕੋਲ ਪੈਸੇ ਨਹੀਂ ਹਨ। ਬੜੇ ਮਸਲੇ ਹਨ ਜਿਵੇਂ ਕਿ ਸੜਕਾਂ ਨਹੀਂ ਹਨ। ਪੈਸੇ ਤੋਂ ਬਗੈਰ ਨਾ ਸੜਕਾਂ ਬਣ ਸਕਦੀਆਂ ਹਨ, ਨਾ ਸਕੂਲ ਬਣ ਸਕਦੇ ਹਨ, ਨਾ ਹੀ ਧਰਮਸ਼ਾਲਾਵਾਂ ਬਣ ਸਕਦੀਆਂ ਹਨ ਔਰ ਨਾ ਹੀ ਕੋਈ ਹੋਰ ਕੰਮ ਹੋ ਸਕਦਾ ਹੈ। ਇਨ੍ਹਾਂ ਦਾ ਅਸੂਲ ਹੈ ਕਿ ਕੈਂਚੀ ਚਲਾਓ ਔਰ ਉਸ ਨੂੰ ਖਤਮ ਕਰੋ। ਧੱਕੇ ਨਾਲ ਲੋਕਾਂ ਨੂੰ ਪਕੜ ਲਿਆ ਜਾਂਦਾ ਰਿਹਾ ਹੈ। ਸਟੇਟ ਵਿਚ ਕਈ ਪਰਾਬਲਮਜ਼ ਹਨ, ਇਨ੍ਹਾਂ ਨੂੰ ਸਾਡੇ ਨਾਲ ਸਹਿਯੋਗ ਦੇਣਾ ਚਾਹੀਦਾ ਹੈ। ਇਹ ਪੰਜਾਬ ਦੀ ਪਵਿੱਤਰ ਧਰਤੀ ਹੈ, ਇਹ ਰਿਸ਼ੀਆਂ ਮੁਨੀਆਂ ਦੀ ਪਵਿੱਤਰ ਧਰਤੀ ਹੈ। ਇਥੇ ਹਰ ਕੰਮ ਲਈ ਸਹਿਯੋਗ ਦੇਣਾ ਚਾਹੀਦਾ ਹੈ ਔਰ ਇਸ ਨੂੰ ਖਿਲਵਾੜ ਨਹੀਂ ਬਨਾਉਣਾ ਚਾਹੀਦਾ ਹੈ। ਇਹ ਬਾਰਡਰ ਸਟੇਟ ਹੈ। 'ਜੀਉ ਅਤੇ ਜੀਣ ਦਿਉ' ਇਸ ਅਸੂਲ ਤੇ ਚਲਣਾ ਚਾਹੀਦਾ ਹੈ। ਜੇਕਰ ਕੋਈ ਇਥੇ ਇੰਡਸਟਰੀ ਚਲਾਉਣਾ ਚਾਹੁੰਦਾ ਹੈ ਤਾਂ ਸੈਂਟਰ ਦੀ ਸਰਕਾਰ ਉਸ ਲਈ ਪ੍ਰਵਾਨਗੀ ਨਹੀਂ ਦਿੰਦੀ ਹੈ। ਜੇਕਰ ਸੈਂਟਰ ਤੋਂ ਕਰਜ਼ਾ ਮੰਗਦੇ ਹਾਂ ਤਾਂ ਉਹ ਕਹਿ ਦਿੰਦੇ ਹਨ ਕਿ ਅਸੀਂ ਅਮੀਰ ਹਾਂ ਇਸ ਲਈ ਕਰਜ਼ਾ ਨਹੀਂ ਦਿੱਤਾ ਜਾ ਸਕਦਾ ਹੈ। ਅਸੀਂ ਕੰਮ ਕਰਦੇ ਹਾਂ ਅਤੇ ਇਥੋਂ ਦੇ ਲੋਕ ਮਿਹਨਤੀ ਹਨ। ਰੇਲਵੇ ਔਰ ਐਕਸਾਈਜ਼ ਆਦਿ ਵਿਚ ਅਸੀਂ ਕਿੰਨੀ ਰਕਮ ਦਿੰਦੇ ਹਾਂ। ਅਸੀਂ ਸੈਂਟਰ ਦੀ ਸਰਕਾਰ ਤੋਂ ਅਸਿਸਟੈਂਸ ਮੰਗੀ ਪਰ ਉਹ ਸਾਨੂੰ ਅਮੀਰ ਕਹਿ ਕੇ ਨਾਂਹ ਕਰ ਦਿੰਦੇ ਹਨ। ਅਸੀਂ ਉਨ੍ਹਾਂ ਨੂੰ ਕਿਹਾ ਕਿ ਐਕਸਾਈਜ਼ ਔਰ ਰੇਲਵੇ ਆਦਿ ਵਿਚ ਅਸੀਂ ਸੈਂਟਰ ਨੂੰ ਕਿੰਨੇ ਪੈਸੇ ਦਿੰਦੇ ਹਾਂ ਉਸ ਦੇ ਮੁਤਾਬਿਕ ਸਾਨੂੰ ਪੈਸੇ ਦੇਣੇ ਚਾਹੀਦੇ ਹਨ। ਆਨੰਦਪੁਰ ਸਾਹਿਬ ਦੇ ਮਤੇ ਅਨੁਸਾਰ ਚਾਰ ਮਹਿਕਮਿਆਂ ਦੇ ਅਧਿਕਾਰ ਸੈਂਟਰ ਨੂੰ ਦੇ ਕੇ ਬਾਕੀ ਦੇ ਸਾਰੇ ਅਧਿਕਾਰ ਸਟੇਟਸ ਨੂੰ ਹੋਣੇ ਚਾਹੀਦੇ ਹਨ ਤਾਕਿ ਅਸੀਂ ਆਪਣੇ ਤਰੀਕੇ ਨਾਲ ਸਟੇਟ ਦੀ ਤਰੱਕੀ ਕਰ ਸਕੀਏ। ਅਪਲਾਇ-ਮੈਂਟ ਅਤੇ ਹੋਰ ਕੰਮਾਂ ਲਈ ਸਾਨੂੰ ਦਿੱਲੀ ਦੀ ਸਰਕਾਰ ਮਗਰ ਦੌੜਣਾ ਪੈਂਦਾ ਹੈ। ਇਨ੍ਹਾਂ ਦੇ ਗੁੱਸੇ ਔਰ ਵਿਤਕਰੇ ਨੇ ਰੀਜਨਲ ਪਾਰਟੀਆਂ ਨੂੰ ਤਾਕਤ ਦਿੱਤੀ ਹੈ। ਆਂਧਰਾ ਪ੍ਰਦੇਸ਼, ਆਸਾਮ ਔਰ ਪੰਜਾਬ ਵਿਚ ਰੀਜਨਲ ਪਾਰਟੀਆਂ ਨੇ ਤਾਕਤ ਪਕੜੀ ਹੈ। ਹੁਣ ਹਰਿਆਣਾ ਵੀ ਇਨ੍ਹਾਂ ਤੋਂ ਖੁਸ ਰਿਹਾ ਹੈ। ਕਸ਼ਮੀਰ ਵੀ ਇਨ੍ਹਾਂ ਤੋਂ ਖੁਸ ਰਿਹਾ ਹੈ। ਕਸ਼ਮੀਰ ਵੀ ਇਨ੍ਹਾਂ ਦੀ ਮਿਹਰਬਾਨੀ ਨਾਲ ਇਨ੍ਹਾਂ ਕੋਲੋਂ ਖਿਸ-ਕਦਾ ਜਾ ਰਿਹਾ ਹੈ। ਕਸ਼ਮੀਰ ਦੀ ਧਰਤੀ ਤੇ ਇਹ ਪੈਰ ਰਖ ਕੇ ਦਿਖਾਉਣ। ਜੋ ਬੀਜ ਇਨ੍ਹਾਂ ਨੇ ਬੋਏ ਹਨ ਕਮਿਊਨਲਜ਼ਿਮ ਦੇ ਉਸਦਾ ਫਲ ਇਨ੍ਹਾਂ ਨੂੰ ਮਿਲਣਾ ਹੈ। ਕਸ਼ਮੀਰ ਤੇ ਇਨ੍ਹਾਂ ਦੇ ਪ੍ਰਧਾਨ ਮੰਤਰੀ ਪਲੈਬੇਸਾਈਟ ਕਰਾਉਣਾ ਮੰਨ ਗਏ ਸੀ। ਉਹ ਕਹਿੰਦੇ ਹਨ ਸਾਡਾ ਗਵਾਂਢੀ ਵੋਟਾਂ ਪਵਾਕੇ ਦੇਖ ਲਏ

*Expunged under the orders of the hon. Speaker.

[ਸਰਦਾਰ ਦਲੀਪ ਸਿੰਘ ਪਾਂਧੀ]

ਬੱਚਾ ਬੱਚਾ ਸਾਡੇ ਹੱਕ ਵਿਚ ਹੈ। ਦਿੱਲੀ ਦੀ ਸਰਕਾਰ ਵਿਚ ਪਿਛਲੇ 40 ਸਾਲਾਂ ਤੋਂ ਇਹ ਲੋਕ ਬੈਠੇ ਹੋਏ ਹਨ। ਇਹ [** ] ਬੋਲ ਬੋਲ ਕੇ ਉਥੇ ਬੈਠੇ ਹੋਏ ਹਨ। [**] ਕਰਕੇ, [** ] ਕਰਕੇ ਇਹ ਲੋਕ ਸੈਂਟਰ ਦੀ ਸਰਕਾਰ ਵਿਚ ਬੈਠੇ ਹੋਏ ਹਨ। ਇਹ ਰਾਜ ਗੱਦੀ ਤੇ ਬੈਠੇ ਹੋਏ ਹਨ ਅਤੇ ਗਰੀਬੀ ਇਨ੍ਹਾਂ ਦੇ ਰਾਜ ਵਿਚ ਕਿੰਨੀ ਵਧ ਗਈ ਹੈ। ਲੋਕ ਗਰੀਬੀ ਦੀ ਲਾਈਨ ਤੋਂ ਥੱਲੇ ਚਲੇ ਗਏ ਹਨ। ਜਿਸ ਕਰਕੇ ਲੇਬਰ ਭੁੱਖੀ ਮਰਦੀ ਇਧਰ ਆ ਰਹੀ ਹੈ। ਕੇਰਲਾ ਵਿਚ ਆਂਧਰਾ ਪ੍ਰਦੇਸ਼ ਵਿਚ ਤਾਮਲ ਨਾਡੋ ਵਿਚ ਲੋਕ ਬਹੁਤ ਗਰੀਬ ਹਨ। ਇਹ ਆਪਣੀਆਂ ਕੋਠੀਆਂ ਵਿਚ ਐਸ਼ ਕਰਦੇ ਹਨ, ਜਹਾਜ਼ਾਂ ਵਿਚ ਸਫਰ ਕਰਦੇ ਹਨ ਅਤੇ ਗਰੀਬ ਲੋਕਾਂ ਲਈ ਕੋਈ ਪਲੈਨਿੰਗ ਨਹੀਂ ਕਰਦੇ। ਇਨ੍ਹਾਂ ਨੂੰ ਸਜ਼ਾ ਮਿਲੇਗੀ। ਲੋਕ ਸੋਚ ਰਹੇ ਹਨ ਆਉਣ ਵਾਲੀ ਜਨਰੇਸ਼ਨ ਇਨ੍ਹਾਂ ਨੂੰ ਸਜ਼ਾ ਦੇਵੇਗੀ। ਸੰਤ ਜੀ ਦੀ ਸ਼ਹੀਦੀ ਕਰਾਈ ਗਈ। ਸਜ਼ਾ ਤਾਂ ਇਨ੍ਹਾਂ ਨੂੰ ਮਿਲੇਗੀ। ਇਨ੍ਹਾਂ ਦੀ ਪ੍ਰੋਟੈਕਸ਼ਨ ਵਿਚ ਇੱਕ ਨੇਤਾ ਮਰ ਗਿਆ। ਕੰਸਾਲੀਡੇਸ਼ਨ ਐਕਟ ਅਧੀਨ ਸੈਕਸ਼ਨ 42 ਥਲੇ ਅਧਿਕਾਰ ਹਨ। 100 ਸਾਲ ਪੁਰਾਣੇ ਕੇਸਾਂ ਦੇ ਫੈਸਲੇ ਹੋ ਸਕਦੇ ਹਨ। ਇੱਕ ਅਫਸਰ ਨੇ ਧਾਂਧਲੀ ਪਾਈ ਸੀ, ਉਹ ਹੁਣ ਰਿਟਾਇਰ ਹੋ ਗਿਆ ਹੈ। ਇਸ ਰੂਲ ਦੀ ਅਮੈਂਡਮੈਂਟ ਹੋਣੀ ਚਾਹੀਦੀ ਹੈ। ਪੰਚਾਇਤਾਂ ਜ਼ਮੀਨਾਂ ਨੂੰ ਵੰਡਣਾ ਚਾਹੁੰਦੀਆਂ ਹਨ। 1971 ਵਿਚ ਸਰਦਾਰ ਭਗਤ ਸਿੰਘ, ਅੱਜ ਸਾਡੇ ਕੋਲ ਨਹੀਂ ਹਨ, ਸ਼ਡਿਊਲਡ ਕਾਸਟਸ ਕਾਰਪੋਰੇਸ਼ਨ ਲਈ ਉਨ੍ਹਾਂ ਨੇ ਐਕਟ ਬਣਾਕੇ ਦਿੱਤਾ ਸੀ। ਸਾਡੀ ਸਰਕਾਰ ਨੇ ਇਸ ਸਾਲ 25,885 ਨੂੰ ਕਰਜ਼ਾ ਦਿੱਤਾ ਹੈ ਔਰ ਇਸ ਲਈ 12.17 ਕਰੋੜ ਰੁਪਿਆ ਦਿੱਤਾ ਹੈ। 1979 ਤੋਂ ਲੈ ਕੇ ਹੁਣ ਤਕ 53.51 ਕਰੋੜ ਰੁਪਿਆ ਇਸ ਕਾਰਪੋਰੇਸ਼ਨ ਨੂੰ ਦਿੱਤਾ ਹੈ। 30 ਕਰੋੜ ਦੀ ਪ੍ਰੋਵੀਜ਼ਨ ਹੈ। ਇਹ ਸਾਰਾ ਰੁਪਿਆ ਕਾਰਪੋਰੇਸ਼ਨ ਨੂੰ ਦਿਓ ਅਤੇ ਉਸ ਰਾਹੀਂ ਲੋਕਾਂ ਨੂੰ ਪੈਸਾ ਮਿਲੇ। ਬੈਂਕਾਂ ਰਾਹੀਂ ਇਹ ਰੁਪਿਆ ਨਹੀਂ ਮਿਲਣਾ ਚਾਹੀਦਾ ਹੈ। ਬੈਂਕਾਂ ਮਗਰ ਚੱਕਰ ਲਗਾਉਣ ਦੀ ਲੋੜ ਨਹੀਂ ਪੈਣੀ ਚਾਹੀਦੀ ਹੈ। ਉਨ੍ਹਾਂ ਨੂੰ ਰਿਜ਼ਰਵ ਬੈਂਕ ਦੀ ਹਦਾਇਤ ਹੈ। ਇਹ ਕਾਰਪੋਰੇਸ਼ਨ ਬਣਾਈ ਹੈ ਔਰ ਉਹ ਵੀ ਸਾਡੀ ਪਾਰਟੀ ਨੇ ਬਣਾਈ ਹੈ।

ਮੈਂ ਐਫ.ਅਮ. ਸਾਹਿਬ ਨੂੰ ਕਹਾਂਗਾ ਕਿ ਉਹ 15 ਕਰੋੜ ਰੁਪਿਆ ਕਾਰਪੋਰੇਸ਼ਨ ਨੂੰ ਦੇਣ ਤਾਕਿ ਉਹ ਗਰੀਬ ਜਨਤਾ ਦਾ ਭਲਾ ਕਰ ਸਕਣ। ਇਹ ਆਪ ਤਾਂ ਗਰੀਬਾਂ ਲਈ ਕੁਝ ਕਰ ਨਹੀਂ ਸਕੇ ਪਰ ਇਥੇ ਇਸ ਤਰ੍ਹਾਂ ਦੀਆਂ ਗੱਲਾਂ ਕਰਦੇ ਹਨ। ਇਹ ਇਕ ਕਿਤਾਬ ਹੈ, ਇਹ ਨਹਿਰੂ ਤੇ ਲਿਖੀ ਹੋਈ ਹੈ। ਨਹਿਰੂ ਪ੍ਰਾਈਮ ਮਨਿਸਟਰ ਸਨ ਅਤੇ ਨੇਕ ਆਦਮੀ ਸਨ। ਉਹ ਮਰ ਗਏ। ਹਿੰਦੂ ਸਕਸੇਸ਼ਨ ਐਕਟ, 1956 ਵਿਚ ਹੋਂਦ ਵਿਚ ਆਇਆ ਜਦ-ਕਿ ਲੇਟ ਪ੍ਰਾਈਮ ਮਨਿਸਟਰ ਦੀ ਸ਼ਾਦੀ ਉਸ ਐਕਟ ਤੋਂ ਪਹਿਲਾਂ ਹੋਈ। ਇਸ ਕਰਕੇ ਇਹ ਦੋਵੇਂ ਮੁੰਡੇ ਸੰਜੇ ਗਾਂਧੀ ਅਤੇ ਰਾਜੀਵ ਗਾਂਧੀ। They are**.

**ਪ੍ਰੋਫੈਸਰ ਕੁਮਾਰੀ ਸੁਸ਼ੀਲ ਮਹਾਜਨ :** ਪੁਆਇੰਟ ਆਫ ਆਰਡਰ, ਸਰ। ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਪਾਂਧੀ ਜੀ ਨੂੰ ਪੁੱਛਣਾ ਚਾਹੁੰਦੀ ਹਾਂ ਕਿ ਉਹ ਜੋ ਕੁਝ ਬੋਲ ਰਹੇ ਹਨ, ਕੀ ਉਹ ਹਾਊਸ ਦੀ ਪਵਿੱਤਰਤਾ ਨੂੰ ਕਾਇਮ ਰੱਖ ਸਕਦੇ ਹਨ ?

---

*Expunged under the orders of the Hon. Speaker.

**ਸਰਦਾਰ ਦਲੀਪ ਸਿੰਘ ਪਾਂਧੀ** : ਇਹ ਜਿਹੜੀ ਬੈਕਫਿਨਕੋ ਹੈ, ਇਹ ਬੈਕਵਰਡ ਕਲਾਸਿਜ਼ ਨਾਲ ਸਬੰਧ ਰੱਖਦੀ ਹੈ। ਇਸ ਦੇ ਰਾਹੀਂ ਪਛੜੀਆਂ ਸ਼੍ਰੇਣੀਆਂ ਦੇ ਲੋਕਾਂ ਨੂੰ ਹੋਰ ਕਰਜ਼ੇ ਦੇਣੇ ਚਾਹੀਦੇ ਹਨ। ਇਸ ਲਈ 10 ਕਰੋੜ ਰੁਪਿਆ ਕਰਨਾ ਚਾਹੀਦਾ ਹੈ, ਬਲਕਿ ਹੋਰ ਦੇਣਾ ਚਾਹੀਦਾ ਹੈ।

**ਸ੍ਰੀ ਓਮ ਪ੍ਰਕਾਸ਼ ਗੁਪਤਾ** : ਪੁਆਇੰਟ ਆਫ ਆਰਡਰ, ਸਰ। ਡਿਪਟੀ ਸਪੀਕਰ ਸਾਹਿਬ......

**Sardar Dalip Singh Pandhi**: Have you allowed Mr. Gupta ?

**Shri Om Parkash Gupta**: You have allowed me ਡਿਪਟੀ ਸਪੀਕਰ ਸਾਹਿਬ, ਇਹ ਜੋ ਕੁੱਝ ਬੋਲ ਰਹੇ ਹਨ, ਅਸੀਂ ਸੁਣੀ ਜਾ ਰਹੇ ਹਾਂ। ਅਸੀਂ ਕੋਈ ਮੰਦਾ ਲਫਜ਼ ਬਰਦਾਸ਼ਤ ਨਹੀਂ ਕਰਾਂਗੇ। ਉਨ੍ਹਾਂ ਨੇ ** ਲਫਜ਼ ਵਰਤਿਆ ਹੈ, ਉਹ ਕੱਢ ਦੇਣਾ ਚਾਹੀਦਾ ਹੈ। ਇਹ ਲਫਜ਼ ਉਨ੍ਹਾਂ ਨੂੰ ਵਿਦਡਰਾ ਕਰਨਾ ਚਾਹੀਦਾ ਹੈ।

**ਸ੍ਰੀ ਡਿਪਟੀ ਸਪੀਕਰ** : ਪਾਂਧੀ ਜੀ, ਤੁਸੀਂ ਇਹ ਲਫਜ਼ ਵਿਦਡਰਾਅ ਕਰੋ।

**ਸਰਦਾਰ ਦਲੀਪ ਸਿੰਘ ਪਾਂਧੀ** : ਮਹਿੰਗਾਈ ਬਹੁਤ ਵੱਧ ਗਈ ਹੈ।

**ਸ੍ਰੀ ਓਮ ਪ੍ਰਕਾਸ਼ ਗੁਪਤਾ** : ** ਲਫਜ਼ ਐਕਸਪੰਜ ਹੋਣਾ ਚਾਹੀਦਾ ਹੈ।

**ਡਾਕਟਰ ਕੇਵਲ ਕ੍ਰਿਸ਼ਨ** : ** ਲਫਜ਼ ਐਕਮਪੰਜ ਹੋਣਾ ਚਾਹੀਦਾ ਹੈ।

**ਸ੍ਰੀ ਡਿਪਟੀ ਸਪੀਕਰ** : ਇਹ ਲਫ਼ਜ਼ ਐਕਸਪੰਜ ਕੀਤਾ ਜਾਂਦਾ ਹੈ।

**ਸਰਦਾਰ ਦਲੀਪ ਸਿੰਘ ਪਾਂਧੀ** : ਮੇਰੇ ਕੋਲ ਕਿਤਾਬ ਨਹੀਂ ਹੈ, ਮੈਂ ਲਾਇਬ੍ਰੇਰੀ ਵਿਚੋਂ ਲਿਆ ਕੇ ਦੱਸਾਂਗਾ। ਤੇਲ ਮਹਿੰਗਾ ਕੀਤਾ ਇਸ ਤੇ ਐਜੀਟੇਸ਼ਨ ਹੋਈ। ਕੀਮਤਾਂ ਬਹੁਤ ਵੱਧ ਗਈਆਂ ਹਨ। ਸਾਡੀ ਸਰਕਾਰ ਨੇ ਵੀ ਕਰ ਲਾਇਆ ਹੈ। ਡੀਜ਼ਲ ਅਤੇ ਤੇਲ ਸਸਤਾ ਕਰਨਾ ਚਾਹੀਦਾ ਹੈ। ਇਹ ਕਰ ਵੀ ਵਾਪਿਸ ਲੈਣਾ ਚਾਹੀਦਾ ਹੈ। ਅੱਜ ਕੀ ਹਾਲਤ ਹੈ ਕਿ ਜੁਡੀਸ਼ਲ ਪੇਪਰ 25 ਪੈਸੇ, 50 ਪੈਸੇ, 1 ਰੁਪਏ ਦਾ, 3 ਰੁਪਏ, 5 ਰੁਪਏ ਅਤੇ 10 ਰੁਪਏ ਆਦਿ ਦੇ ਨਹੀਂ ਮਿਲਦੇ। ਮੈਂ ਦਲੀਲ ਦਿਆਂਗਾ ਕਿ ਕੈਸ਼ ਸਰਟੀਫੀਕੇਟ ਜਾਰੀ ਕਰ ਦੇਣੇ ਚਾਹੀਦੇ ਹਨ। ਇਹ ਟੀਓ. ਜਾਰੀ ਕਰ ਸਕਦਾ ਹੈ। ਮੈਂ ਇਹ ਅਰਜ਼ ਕਰਨੀ ਚਾਹੁੰਦਾ ਹਾਂ ਕਿ ਇਨ੍ਹਾਂ ਸਾਰੇ ਕੰਮਾਂ ਦੇ ਜ਼ਿਮੇਵਾਰ ਇਹ ਬੈਠੇ ਹਨ। ਇਨ੍ਹਾਂ ਨੇ ਸਾਰੇ ਹੀ ਦੇਸ਼ ਵਿਚ ਘਾਟਾ ਲਿਆਂਦਾ। ਇਨ੍ਹਾਂ ਨੇ ਹਰ ਇਕ ਚੀਜ਼ ਵਿਚ ਘਾਟਾ ਲਿਆਂਦਾ। ਇਨ੍ਹਾਂ ਨੇ ਕਰੈਕਟਰ ਅਤੇ ਈਮਾਨਦਾਰੀ ਵਿਚ ਘਾਟਾ ਲਿਆਂਦਾ। ਇਹ ਬੇਈਮਾਨੀ ਤੇ ਤੁਲੇ ਹੋਏ ਹਨ। ਸਚਾਈ ਤੋਂ ਇਹ ਝੇਪਦੇ ਹਨ। ਇਹ ਜਿਹੜਾ ਕਿਤਾਬ ਦਾ ਮੈਂ ਦੱਸਿਆ ਹੈ ਉਸ ਬਾਰੇ ਇਹ ਜੋ ਇਸ ਤਰ੍ਹਾਂ ਗੱਲਾਂ ਕਰਦੇ ਹਨ, ਇਹ ਉਸ ਵਿਚ ਕੁਰੈਕਸ਼ਨ ਕਰਾਉਣ। ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਸਟੇਟ ਦੇ ਜੋ ਹਾਲਾਤ ਹਨ ਉਨ੍ਹਾਂ ਵਿਚ ਇਨ੍ਹਾਂ ਦਾ ਤੁਆਵਨ ਹੈ। ਪੀ. ਡਬਲਯੂ. ਡੀ. ਦੀਆਂ ਸੜਕਾਂ ਹਨ, ਉਹ ਵੀ ਬਣਾਉਣੀਆਂ ਚਾਹੀਦੀਆਂ ਹਨ। ਮੈਂ ਇਥੇ ਕਹਿਣਾ ਚਾਹੁੰਦਾ ਹਾਂ ਕਿ ਇਸ ਸਦਨ ਦੇ ਮੈਂਬਰ ਸਾਹਿਬਾਨ ਦੀ ਅਫਸਰ ਸਾਹਿਬਾਨ ਪਰਵਾਹ ਨਹੀਂ ਕਰਦੇ। ਅਸੂਲ ਤਾਂ ਇਹ ਹੈ ਕਿ ਜਦ ਕਿਸੇ ਮੈਂਬਰ ਦੀ ਚਿੱਠੀ ਆਵੇ ਤਾਂ ਉਸ ਦਾ ਜਵਾਬ ਭੇਜਿਆ ਜਾਵੇ, ਉਸ ਨੂੰ ਐਕਨਾਲੇਜ ਕਰਨ ਪਰ ਨਹੀਂ ਕਰਦੇ। ਇਸ ਬਾਰੇ ਸਰਕਾਰ ਦੀਆਂ ਹਦਾਇਤਾਂ ਹਨ, ਉਹ ਅਫਸਰਾਂ ਤੇ ਲਾਗੂ ਹੋਣੀਆਂ ਚਾਹੀਦੀਆਂ ਹਨ। ਭਾਵੇਂ ਆਪੋਜ਼ੀਸ਼ਨ ਦਾ ਮੈਂਬਰ ਹੋਵੇ ਜਾਂ ਕਿਸੇ ਵੀ

*Expunged as ordered by the Chair.

[ਸਰਦਾਰ ਦਲੀਪ ਸਿੰਘ ਪਾਂਧੀ]

ਪਾਰਟੀ ਦਾ ਮੈਂਬਰ ਹੋਵੇ, ਇਸ ਸਦਨ ਦੇ ਮੈਂਬਰ ਦੀ ਜੇ ਕੋਈ ਚਿੱਠੀ ਆਵੇ ਤਾਂ ਅਫਸਰ ਸਾਹਿਬਾਨ ਨੂੰ ਉਸ ਦਾ ਜਵਾਬ ਦੇਣਾ ਚਾਹੀਦਾ ਹੈ। ਇਹ ਜਿਹੜੇ ਸਾਹਮਣੇ ਬੈਠੇ ਹਨ ਇਨ੍ਹਾਂ ਦਾ ਇਕ ਅਫਸਰ ਸਪੈਸ਼ਲ ਹੋਮ ਸੈਕਟਰੀ ਸੀ। ਉਹ ਸਾਡੀ ਸ਼੍ਰੇਣੀ ਨਾਲ ਸਬੰਧਤ ਸੀ ਅਤੇ ਉਸ ਦਾ ਨਾਮ ਅਜੀਤ ਕੁਮਾਰ ਸੀ। ਸਰਦਾਰ ਸੁਖਜਿੰਦਰ ਸਿੰਘ ਜਦੋਂ ਐਨ.ਐਸ.ਏ. ਅਧੀਨ ਅੰਦਰ ਸਨ ਤਾਂ ਉਨ੍ਹਾਂ ਨੇ ਰਿੱਟ ਕੀਤੀ ਸੀ ਅਤੇ ਉਸ ਦਾ ਫੈਸਲਾ ਲੈਣ ਵਾਸਤੇ ਮੈਂ ਉਨ੍ਹਾਂ ਕੋਲ ਗਿਆ ਸੀ। ਉਹ ਕਾਪੀ ਨਹੀਂ ਦਿੱਤੀ ਗਈ। ਪਰ ਇਹ ਮੈਂਬਰਜ਼ ਦਾ ਅਧਿਕਾਰ ਹੈ, ਉਨ੍ਹਾਂ ਦਾ ਪ੍ਰਿਵਿਲਜ ਹੈ ਜਦ ਕੋਈ ਚਿੱਠੀ ਲਿਖੀ ਜਾਵੇ ਭਾਵੇਂ ਵਜ਼ੀਰ ਸਾਹਿਬ ਨੂੰ ਲਿਖੀ ਜਾਵੇ, ਪ੍ਰਾਈਮ ਮਨਿਸਟਰ ਨੂੰ ਲਿਖੀ ਜਾਵੇ ਅਤੇ ਭਾਵੇਂ ਅਫਸਰ ਨੂੰ ਲਿਖੀ ਜਾਵੇ ਤਾਂ ਉਸ ਦਾ ਜਵਾਬ ਦਿਤਾ ਜਾਵੇ ਪਰ ਅਫਸਰ ਪਰਵਾਹ ਨਹੀਂ ਕਰਦੇ ਕਿਉਂਕਿ ਕਾਂਗਰਸ ਵਾਲੇ ਤਾਂ ਚਿੱਠੀਆਂ ਲਿਖਦੇ ਨਹੀਂ ਹਨ। ਇਨ੍ਹਾਂ ਦੀ ਹਾਲਤ ਹੀ ਕੁੱਝ ਐਸੀ ਹੈ। ਮੈਨੂੰ ਇਨ੍ਹਾਂ ਦੇ ਇਕ ਪੁਰਾਣੇ ਮੈਂਬਰ ਨੇ ਦੱਸਿਆ, ਮੈਂ ਉਸ ਦਾ ਨਾਮ ਨਹੀਂ ਲੈਂਦਾ ਉਸ ਨੇ ਦੱਸਿਆ ਕਿ ਇਹ ਕਿਸ ਤਰ੍ਹਾਂ ਹਜ਼ਾਰਾਂ ਲੱਖਾਂ ਰੁਪਏ ਖਰਚ ਕਰਦੇ ਰਹੇ ਹਨ। ਇਨ੍ਹਾਂ ਦੇ ਚੀਫ਼ ਮਨਿਸਟਰ ਕਈ ਲੱਖਾਂ ਰੁਪਿਆ ਖਰਚ ਕਰਦੇ ਸੀ ਉਹ ਇਸ ਲਈ ਕਿ ਉਥੇ ਦਿੱਲੀ ਵਿਖੇ ਲਾਬੀ ਬਣਾਉਣੀ ਹੈ। ਪੀਅਨ ਨੂੰ ਪੈਸੇ ਦਿੰਦੇ ਸਨ ਅਤੇ ਚੌਕੀਦਾਰ ਨੂੰ ਪੈਸੇ ਪੇ ਕਰਦੇ ਸਨ। ਪ੍ਰਾਈਮ ਮਨਿਸਟਰ ਦੇ ਹਾਊਸ ਵਿਚ ਇਨ੍ਹਾਂ ਨੇ ਬੰਦੇ ਲਾਏ ਹੋਏ ਸੀ ਜਿਹੜੇ ਇਨ੍ਹਾਂ ਦੇ ਵਿਰੋਧੀਆਂ ਦੀ ਖਬਰ ਰੱਖਦੇ ਸਨ। ਇਨ੍ਹਾਂ ਨੂੰ ਜੁਰਅਤ ਨਹੀਂ ਪੈਂਦੀ ਪ੍ਰਾਈਮ ਮਨਿਸਟਰ ਨਾਲ ਕੋਈ ਗੱਲ ਕਰਨ ਦੀ। ਅਜਿਹੀਆਂ ਇਨ੍ਹਾਂ ਦੀਆਂ ਗੱਲਾਂ ਕਾਰਣ ਇਨ੍ਹਾਂ ਦੀ ਚਿੱਠੀ ਦਾ ਕੋਈ ਜਵਾਬ ਨਹੀਂ ਦਿੰਦੇ। ਮੇਰੀ ਚਿੱਠੀ ਦਾ ਜਵਾਬ ਦੇਣਾ ਤਾਂ ਇਕ ਪਾਸੇ ਰਿਹਾ, ਮੇਰਾ ਪਾਸਪੋਰਟ ਜ਼ਬਤ ਕਰ ਲਿਆ। ਅਸੀਂ ਪਾਕਿਸਤਾਨ ਗੁਰਦੁਆਰੇ ਮੱਥਾ ਟੇਕਣ ਜਾਣਾ ਸੀ। ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਮੈਂਬਰਾਂ ਦਾ ਪ੍ਰਿਵਿਲਜ ਹੈ, ਉਨ੍ਹਾਂ ਦਾ ਇਹ ਪ੍ਰਿ-ਵਿਲਿਜ ਨਹੀਂ ਖੋਹਣਾ ਚਾਹੀਦਾ। ਮੈਂ ਅਰਜ਼ ਕਰ ਰਿਹਾ ਸੀ ਕਿ ਸਪੈਸ਼ਲ ਹੋਮ ਸੈਕਟਰੀ ਨੇ ਮੈਨੂੰ ਇਜਾਜ਼ਤ ਨਹੀਂ ਦਿੱਤੀ। ਮੈਂ ਕਾਪੀ ਮੰਗੀ ਪਰ ਉਹ ਕਾਪੀ ਨਹੀਂ ਦਿੱਤੀ ਗਈ। ਉਸ ਦੇ ਤਹਿਤ ਮੈਂ ਰਿਟ ਕਰਨੀ ਚਾਹੁੰਦਾ ਸੀ। ਚਿੱਠੀ ਲਿਖੀ ਪਰ ਕੋਈ ਜਵਾਬ ਨਹੀਂ ਦਿੱਤਾ। ਅਫਸਰ ਪਰਵਾਹ ਨਹੀਂ ਕਰਦੇ। ਮੈਂ ਅਰਜ਼ ਕਰਾਂਗਾ ਕਿ ਇਸ ਸਿਸਟਮ ਨੂੰ ਸੁਧਾਰਨਾ ਪਵੇਗਾ। ਇਸੇ ਕਰਕੇ ਅਨੰਦਪੁਰ ਸਾਹਿਬ ਦੇ ਮਤੇ ਦਾ ਜ਼ਿਕਰ ਕੀਤਾ ਹੈ ਤਾਕਿ ਸਟੇਟਸ ਨੂੰ ਵੱਧ ਅਧਿਕਾਰ ਹੋਣ। ਅਸੀਂ ਆਈ.ਏ.ਐਸ. ਅਫਸਰਾਂ ਨੂੰ ਕੁੱਝ ਨਹੀਂ ਕਰ ਸਕਦੇ। ਬਿਊਰੋਕਰੇਸੀ ਸੈਟ ਅੱਪ ਹੋ ਗਈ ਹੈ, ਉਹ ਕੁੱਝ ਆਦਮੀ ਕਬਜ਼ਾ ਕਰਕੇ ਬੈਠ ਗਏ ਹਨ। ਉਹ ਕੰਮ ਨਹੀਂ ਚੱਲਣ ਦਿੰਦੇ। ਜੇ ਕਿਸੇ ਨੂੰ ਗੁਰਦਾਸਪੁਰ, ਅੰਮ੍ਰਿਤਸਰ ਬਦਲਿਆ ਜਾਂਦਾ ਹੈ ਤਾਂ ਤਕਲੀਫ ਹੁੰਦੀ ਹੈ। ਇਸ ਤਰ੍ਹਾਂ ਹੁੰਦਾ ਹੈ ਜਿਵੇਂ ਉਹ ਮਰਨ ਵਾਲੇ ਹੁੰਦੇ ਹਨ। ਸਟੇਟ ਦਾ ਇੰਟਰੈਸਟ ਨਹੀਂ ਰਿਹਾ। ਅਫਸਰਸ਼ਾਹੀ ਵਿਚ ਸਟੇਟ ਦਾ ਇੰਟਰੈਸਟ ਨਹੀਂ ਹੈ। ਉਹ ਪਰਵਾਹ ਨਹੀਂ ਕਰਦੇ। ਉਨ੍ਹਾਂ ਨੂੰ ਇਸ ਪਾਸੇ ਤੋਂ ਵਰਜਣਾ ਚਾਹੀਦਾ ਹੈ ਅਤੇ ਲੋਕਾਂ ਨੂੰ ਇਨਸਾਫ ਦੇਣਾ ਚਾਹੀਦਾ ਹੈ। ਸੀ.ਐਮ. ਸਾਹਿਬ ਬੜੇ ਇਨਸਾਫ ਪਸੰਦ ਹਨ। ਉਹ ਜੁਡੀਸ਼ਲ ਮਾਈਂਡਡ ਹਨ। ਉਹ ਠੀਕ ਕਰ ਰਹੇ ਹਨ। ਪਰ ਕੁੱਝ ਆਦਮੀ ਐਸੇ ਹਨ ਜਿਹੜੇ ਸ਼ਰਾਰਤ ਕਰਕੇ ਰੌਲਾ ਪੁਆ ਦਿੰਦੇ ਹਨ। ਇਨ੍ਹਾਂ ਨੇ ਆਪਣੇ ਰਾਜ ਵਿਚ ਕੀ ਕੀਤਾ? ਡਾਕਟਰ ਸਾਹਿਬ ਇਸ ਵੇਲੇ ਹਾਊਸ ਵਿਚ ਨਹੀਂ ਹਨ। ਇਨ੍ਹਾਂ ਨੇ ਆਪਣੇ ਰਾਜ ਵਿੱਚ ਯੈਲੋ ਕਾਰਡ ਦੇ ਦਿੱਤੇ। ਯੈਲੋ ਦਾ ਮਤਲਬ ਹੈ ਪੀਲੇ, ਇਨ੍ਹਾਂ ਨੇ ਲੋਕਾਂ ਨੂੰ ਪੀਲੇ ਕਾਰਡ ਦੇ ਦਿੱਤੇ ਜਿਸ ਦੇ ਵਾਸਤੇ ਕਈਆ ਨੇ [**] ਬੋਲਿਆ। ਮੈਂ ਕਹਿ ਸਕਦਾ ਹਾਂ ਕਿ 300 ਰੁਪਏ ਆਮਦਨੀ ਬਹੁਤ ਘੱਟ ਲੋਕਾਂ ਦੀ ਹੋਵੇਗੀ। ਇਸ ਤਰ੍ਹਾਂ ਲੋਕਾਂ ਨੇ [**] ਬੋਲ ਕੇ ਕਾਰਡ ਬਣਵਾਏ। ਔਰ ਕਾਰਡ ਦੀ ਇਕ ਐਸੀ ਗਲਤ ਰਵਾਇਤ ਚਲਾ ਦਿੱਤੀ ਹੁਣ ਵੀ ਪਿੰਡਾਂ

*Expunged under the orders of the Hon. Speaker.

ਵਿੱਚ ਸਾਨੂੰ ਲੋਕੀਂ ਕਹਿੰਦੇ ਹਨ ਕਿ ਸਾਨੂੰ ਪੀਲੇ ਕਾਰਡ ਦਿਓ। ਨਾ ਕੁਝ ਦੇਣਾ, ਨਾ ਦਿਵਾਉਣਾ, ਐਵੇਂ ਕਾਰਡ ਜੇਬ ਵਿੱਚ ਪਾਈ ਤੁਰੀ ਫਿਰੋ। ਫਿਰ 20-ਪੁਆਇੰਟ ਪ੍ਰੋਗਰਾਮ ਬੜਾ ਜ਼ੋਰ ਨਾਲ ਕਹਿੰਦੇ ਹਨ ਕਿ 20-ਪੁਆਇੰਟ ਪ੍ਰੋਗਰਾਮ, 20-ਪੁਆਇੰਟ ਪ੍ਰੋਗਰਾਮ, 20-ਪੁਆਇੰਟ ਪ੍ਰੋਗਰਾਮ। ਟੀ. ਵੀ. ਰੇਡੀਓ ਅਤੇ ਹਰ ਥਾਂ ਤੇ ਇਸ ਗਲ ਦਾ ਪ੍ਰਚਾਰ ਕੀਤਾ ਗਿਆ ਕਿ 20-ਪੁਆਇੰਟ ਪ੍ਰੋਗਰਾਮ। ਜਦੋ ਇਨ੍ਹਾਂ ਪੁਆਇੰਟਾਂ ਵਿੱਚ ਕੁੱਝ ਨਾ ਹੋਇਆ ਤਾਂ ਅਸੀਂ ਕਿਹਾ ਕਿ ਇਹ ਵਾਪਸ ਲਓ। ਕੋਈ ਇਹੋ ਜਿਹਾ ਪੁਆਇੰਟ ਜਾਂ ਪ੍ਰੋਗਰਾਮ ਦਿਓ ਜਿਸ ਦੇ ਨਾਲ ਲੋਕਾਂ ਨੂੰ ਇਕਨਾਮੀਕਲੀ ਰਿਲੀਫ਼ ਮਿਲੇ। ਖਾਣ ਨੂੰ ਕੁੱਝ ਦੇਣਾ ਨਹੀਂ ਤਾਂ ਇਨ੍ਹਾਂ ਪੁਆਇੰਟਾਂ ਦਾ ਕੀ ਫਾਇਦਾ ਹੈ। ਕਿਸੇ ਨੂੰ ਕੋਈ ਪੁਆਇੰਟ ਦਾ ਮਤਲਬ ਹੀ ਨਹੀਂ ਪਤਾ। ਪੀਲੇ ਕਾਰਡ ਜੇਬਾਂ ਵਿੱਚ ਪਾਈ ਫਿਰੋ। ਇਕ ਸਰਵੇ ਕਰਵਾਇਆ ਗਿਆ ਅਤੇ ਲੋਕਾਂ ਨੂੰ ਕਹਿ ਦਿੱਤਾ ਕਿ ਅਸੀਂ ਤੁਹਾਡੇ ਵਾਸਤੇ ਇਹ ਕਰਨਾ ਹੈ, ਅਸੀਂ ਤੁਹਾਡੇ ਵਾਸਤੇ ਉਹ ਕਰਨਾ ਹੈ। ਜਿਵੇਂ ਸ਼ਡਿਊਲਡ ਕਾਸਟਸ ਨੂੰ ਪਹਿਲਾਂ ਕਹਿੰਦੇ ਸੀ ਕਿ ਉਹ ਦੇਖ ਜੱਟ ਦੀ ਜ਼ਮੀਨ ਹੈ, ਮੈਨੂੰ ਬੱਸ ਜਿੱਤ ਲੈਣ ਦੇ ਪਰਸੋਂ ਤੈਨੂੰ ਜ਼ਮੀਨ ਦਾ ਅਧਿਕਾਰ ਦੇ ਦੇਣਾ ਹੈ। ਇਤਨਾ ਅਰਸਾ ਇਹ ਇਸ ਤਰ੍ਹਾਂ ਦੀਆਂ ਜ਼ਮੀਨਾਂ ਹੀ ਵੰਡਦੇ ਰਹੇ ਔਰ ਕਹਿੰਦੇ ਰਹੇ ਕਿ ਤੈਨੂੰ ਅਮੀਰ ਬਣਾ ਦੇਣਾ ਹੈ ਪਰ ਮੈਂ ਦੱਸਣਾ ਚਾਹੁੰਦਾ ਹਾਂ ਕਿ ਹੁਣ ਸਾਡੇ ਲੋਕਾਂ ਨੂੰ ਸੂਝ ਆ ਗਈ ਹੈ। ਹੁਣ ਸ਼ਡਿਊਲਡ ਕਾਸਟਸ ਤੁਹਾਡੇ ਨਾਲੋਂ ਜ਼ਿਆਦਾ ਜਿੱਤ ਕੇ ਆਏ ਹਨ। (ਥੰਪਿੰਗ) ਤੁਹਾਡਾ ਬਾਈਕਾਟ ਹੋਵੇਗਾ। ਇਸ ਤਰ੍ਹਾਂ ਦੀਆਂ ਡਿਪਟੀ ਸਪੀਕਰ ਸਾਹਿਬ, ਇਹ ਗਲਾਂ ਕਰਦੇ ਹਨ। ਅਸੀਂ ਫਰੀਦਕੋਟ ਵੋਟਾਂ ਦੇ ਸਿਲਸਿਲੇ ਵਿੱਚ ਗਏ ਉਥੇ ਦੇਖਿਆ ਕਿ ਇਨ੍ਹਾਂ ਨੇ (ਕਾਂਗਰਸ ਪਾਰਟੀ ਵਲ ਇਸ਼ਾਰਾ) ਮੰਡੀਆਂ ਲਾਈਆਂ ਹੋਈਆਂ ਸਨ ਕਿ ਤੈਨੂੰ ਇਤਨੇ ਪੈਸੇ ਦਿਆਂਗੇ, ਤੈਨੂੰ ਇਤਨੇ ਪੈਸੇ ਦਿਆਂਗੇ। ਅਸੀਂ ਇਹ ਬਿਮਾਰੀ ਹੀ ਮੁਕਾ ਦਿੱਤੀ ਹੈ। ਅਸੀਂ ਸ਼ਡਿਊਲਡ ਕਾਸਟਸ ਵਾਸਤੇ ਹੁਣ ਬਹੁਤ ਕੁੱਝ ਕੀਤਾ ਹੈ। ਜਦੋਂ ਪਹਿਲਾਂ ਸਾਡੀ ਸਰਕਾਰ ਸੀ ਤਾਂ ਅਸੀਂ ਸ਼ਡਿਊਲਡ ਕਾਸਟਸ ਵਾਸਤੇ ਬਹੁਤ ਕੁੱਝ ਕੀਤਾ ਸੀ। ਉਨ੍ਹਾਂ ਲੋਕਾਂ ਵਾਸਤੇ ਧਰਮਸ਼ਾਲਾਵਾਂ ਬਣਾਈਆਂ ਸਨ, ਹੋਰ ਉਨ੍ਹਾਂ ਦੇ ਕੰਮ ਕੀਤੇ ਸਨ। ਪਹਿਲਾਂ ਰਕਮ ਥੋੜੀ ਸੀ ਫਿਰ ਸਾਡੀ ਸਰਕਾਰ ਨੇ ਇਹ ਰਕਮ ਬੜਾਈ। ਇਹ ਰਕਮ 15 ਹਜ਼ਾਰ ਕੀਤੀ। ਅਸੀਂ ਹੀ 15 ਹਜ਼ਾਰ ਕੀਤੀ ਹੈ, ਤੁਸੀਂ ਕੁਝ ਨਹੀਂ ਕੀਤਾ ਅਸੀਂ 20 ਹਜ਼ਾਰ ਰੁਪਏ ਕਰਾਂਗੇ, 25 ਹਜ਼ਾਰ ਰੁਪਏ ਵੀ ਕਰਾਂਗੇ। ਅਸੀਂ ਹੋਰ ਰਕਮ ਵਧਾਵਾਂਗੇ। ਤੁਸੀਂ ਤਾਂ (ਕਾਂਗਰਸ ਪਾਰਟੀ ਵੱਲ ਇਸ਼ਾਰਾ) ਸ਼ਡਿਊਲਡ ਕਾਸਟਸ ਨੂੰ ਨਫ਼ਰਤ ਕਰਦੇ ਸੀ, ਮੰਦਰਾਂ ਵਿੱਚ ਜਾਣ ਨਹੀਂ ਸੀ ਦਿੰਦੇ। ਇਹ ਇਕ ਹਰਮੰਦਰ ਸਾਹਿਬ ਹੀ ਹੈ ਜਿਸ ਦੇ ਚਾਰੇ ਦਰਵਾਜ਼ੇ ਖੁਲ੍ਹੇ ਹਨ ਅਤੇ ਉਥੇ ਕੋਈ ਵੀ ਜਾ ਸਕਦਾ ਹੈ। (ਥੰਪਿੰਗ) ਤੁਸੀਂ ਤਾਂ ਉਥੇ ਅੰਮ੍ਰਿਤਸਰ ਵਿੱਚ ਮੰਦਰ ਤੇ ਕਬਜ਼ਾ ਕਰ ਲਿਆ। ਬਾਲਮੀਕ ਨੇ ਰਮਾਇਣ ਲਿਖੀ ਔਰ ਉਸ ਦਾ ਮੰਦਰ ਹੈ ਔਰ ਤੁਸੀਂ ਉਸ ਤੇ ਕਬਜ਼ਾ ਕਰੀ ਬੈਠੇ ਹੋ। ਉਥੇ ਮੰਦਰ ਦਾ ਤੁਸੀਂ ਕਬਜ਼ਾ ਹੀ ਨਹੀਂ ਦਿੰਦੇ। ਜਿਸ ਪਾਰਟੀ ਵਿੱਚ ਨਫ਼ਰਤ ਦੀ ਗਲ ਹੋਵੇ, ਉਹ ਪਾਰਟੀ ਅੱਜ ਵੀ ਮਰੀ ਤੇ ਕੱਲ ਵੀ ਮਰੀ। ਇਸ ਲਈ ਮੈਂ ਕਹਿਣਾ ਚਾਹੁੰਦਾ ਹਾਂ ਕਿ ਤੁਸੀਂ ਇਸ ਸਰਕਾਰ ਨੂੰ ਕੋਆਪਰੇਟ ਕਰੋ, ਵਾਕ ਆਊਟ ਬੰਦ ਕਰੋ, ਬਾਹਾਂ ਖੜੀਆਂ ਕਰਕੇ ਸਾਡੇ ਨਾਲ ਹੱਥ ਨਾਲ ਹੱਥ ਵਟਾਓ। ਚੰਡੀਗੜ੍ਹ ਪੰਜਾਬ ਨੂੰ ਮਿਲੇ, ਪਾਣੀ ਦਾ ਮਸਲਾ ਹੱਲ ਹੋਵੇ, ਤੁਸੀਂ ਦਿੱਲੀ ਜਾ ਕੇ ਦਿੱਲੀ ਦੀ ਸਰਕਾਰ ਨੂੰ ਕਹੋ। ਤੁਹਾਡਾ ਵੀ ਅਧਿਕਾਰ ਹੈ ? ਮਾਫ਼ ਕਰਨਾ ਮੈਂ ਲੀਗਲ ਮਾਈਂਡਿਡ ਵੀ ਹਾਂ। ਮੈਂ ਅਰਜ਼ ਕਰਨੀ ਚਾਹੁੰਦਾਂ ਹਾਂ ਕਿ ਮੈਥਿਊ ਕਮਿਸ਼ਨ ਅਕਾਰਡ ਦੇ ਤਹਿਤ ਬੈਠਾ ਹੈ। The Mathew Commission could not find out any areas to be given to Haryana ਕਮਿਸ਼ਨ ਨੇ ਆਪਣਾ ਫੈਸਲਾ ਦੇ ਦਿੱਤਾ। ਹਰਿਆਣੇ ਵਾਲੇ ਕਹਿੰਦੇ ਹਨ ਕਿ ਸਾਈਮਲਟੇਨੀਅਸਲੀ ਜਿੰਨਾਂ ਚਿਰ ਹਰਿਆਣੇ ਨੂੰ ਪਿੰਡ ਨਹੀਂ ਦਿੱਤੇ ਜਾਂਦੇ ਚੰਡੀਗੜ੍ਹ ਪੰਜਾਬ ਨੂੰ ਨਹੀਂ ਦਿਤਾ ਜਾ ਸਕਦਾ। ਜਿਵੇਂ ਗੱਡੇ ਨਾਲ

[ਸਰਦਾਰ ਦਲੀਪ ਸਿੰਘ ਪਾਂਧੀ]

ਕੱਟਾ ਬੰਨ੍ਹ ਦਿੱਤਾ। ਕੋਈ ਕਾਨੂੰਨ ਨਹੀਂ। ਕਾਊਂਟਰ ਕਲੇਮ ਹਨ। ਹਰਿਆਣੇ ਨੂੰ ਅਧਿਕਾਰ ਹੈ ਕੱਲ੍ਹ ਨੂੰ ਉਹ ਅੰਮ੍ਰਿਤਸਰ ਮੰਗ ਲਵੇਗਾ, ਅਸੀਂ ਕਰਨਾਲ ਮੰਗ ਲਵਾਂਗੇ ਜਾਂ ਕੋਈ ਹੋਰ ਮੰਗ ਲਵਾਂਗੇ। ਇਨ੍ਹਾਂ ਨੇ ਉਕਸਾਹਟ ਦੀ ਗਲ ਕੀਤੀ ਹੈ। ਚੰਡੀਗੜ੍ਹ ਪੰਜਾਬ ਨੂੰ ਨਾ ਦੇ ਕੇ ਇਨ੍ਹਾਂ ਨੇ ਪੰਜਾਬ ਨਾਲ [**] ਕੀਤਾ ਹੈ। ਹਮੇਸ਼ਾਂ ਹੀ ਇਨ੍ਹਾਂ ਨੇ ਸਾਡੇ ਨਾਲ ਧੋਖਾ ਕੀਤਾ ਹੈ। ਮਾਸਟਰ ਤਾਰਾ ਸਿੰਘ ਜੀ ਨਾਲ [**] ਕੀਤਾ, ਸੰਤ ਫਤਹਿ ਸਿੰਘ ਜੀ ਨਾਲ [**] ਕੀਤਾ। ਕਿਹਾ ਕਿ 1970 ਵਿੱਚ ਚੰਡੀਗੜ੍ਹ ਦੇਵਾਂਗੇ ਪੰਜਾਬ ਨੂੰ ਪਰ ਹਾਲੀ ਤਕ ਚੰਡੀਗੜ੍ਹ ਨਹੀਂ ਦਿੱਤਾ। ਸੰਤ ਲੌਂਗੋਵਾਲ ਜੀ ਨਾਲ ਅਕਾਰਡ ਕੀਤਾ ਅਤੇ ਅਕਾਰਡ ਵਿੱਚ ਕਿਹਾ ਕਿ 26 ਜਨਵਰੀ ਨੂੰ ਚੰਡੀਗੜ੍ਹ ਪੰਜਾਬ ਨੂੰ ਦਿੱਤਾ ਜਾਵੇਗਾ। ਇਥੋਂ ਤਕ ਕੇ ਕਾਰਡ ਵੀ ਛੱਪ ਗਏ ਪਰ ਦਿੱਤੇ ਨਹੀਂ। ਜਦੋਂ ਤੁਸੀਂ ਸਮਝੌਤਾ ਕੀਤਾ ਹੈ ਤਾਂ ਉਸ ਨੂੰ ਲਾਗੂ ਕਰੋ। ਚੰਡੀਗੜ੍ਹ ਪੰਜਾਬ ਨੂੰ ਫੌਰੀ ਤੌਰ ਤੇ ਦਿਓ। ਮੁਆਫ਼ ਕਰਨਾ, ਆਪਣੇ ਆਪਣੇ ਖਿਆਲ ਹਨ। ਮੇਰਾ ਆਪਣਾ ਖਿਆਲ ਹੈ। ਚੰਡੀਗੜ੍ਹ ਇਕ ਵਾਈਟ ਐਲੀਫੈਂਟ ਹੈ। ਅਸੀਂ ਆਪਣੀਆਂ ਸੜਕਾਂ ਤਾਂ ਬਣਾ ਨਹੀਂ ਸਕਦੇ, ਆਪਣੇ ਸਕੂਲ ਤਾਂ ਬਣਾ ਨਹੀਂ ਸਕਦੇ। ਹੋਰ ਤਾਂ ਹੋਰ ਇਥੇ ਵਿਧਾਇਕ ਵੀ ਹੋਰ ਤਰ੍ਹਾਂ ਦੇ ਆ ਜਾਣਗੇ। ਲੇਕਿਨ ਇਹ ਇਕ ਵੱਕਾਰ ਦਾ ਸਵਾਲ ਬਣ ਗਿਆ ਹੈ। ਚੰਡੀਗੜ੍ਹ ਪੰਜਾਬ ਨੂੰ ਦੇਣਾ ਚਾਹੀਦਾ ਸੀ ਪਰ ਨਹੀਂ ਦਿੱਤਾ। ਫਿਰ ਇਹ ਬਾਰਡਰ ਸਟੇਟ ਹੈ, ਇਸ ਨੂੰ ਪਾਣੀ ਨਹੀਂ ਦਿੰਦੇ, ਬਿਜਲੀ ਨਹੀਂ ਦਿੰਦੇ। ਜੇ ਥੀਨ ਡੈਮ 10—15 ਸਾਲ ਪਹਿਲਾਂ ਬਣਾਇਆ ਜਾਂਦਾ ਤਾਂ ਇਸ ਤੇ ਪੈਸਾ ਵੀ ਘੱਟ ਲਗਦਾ। 1970 ਵਿਚ ਇਹ ਪ੍ਰੋਜੈਕਟ ਬਣਨਾ ਸੀ। 100 ਕਰੋੜ ਰੁਪਿਆ ਪਾਕਿਸਤਾਨ ਨੂੰ ਦੇ ਦਿੱਤਾ ਔਰ ਇਕ ਇੰਚ ਵੀ ਪਾਣੀ ਨਹੀਂ ਸੀ ਉਪਰ ਜਾ ਸਕਦਾ ਲੇਕਿਨ ਕਦੋਂ ਮੁੰਡਾ ਜੰਮੇਗਾ ਅਤੇ ਕਦੋਂ ਵਿਆਹ ਹੋਵੇਗਾ।

**Mr. Deputy Speaker :** Wind up please.

**ਸਰਦਾਰ ਦਲੀਪ ਸਿੰਘ ਪਾਂਧੀ :** ਸੂਬੇ ਦੀ ਡਿਵੈਲਪਮੈਂਟ ਨਹੀਂ ਹੋਈ, ਇਨ੍ਹਾਂ ਦੇ ਰਾਜ ਵਿਚ ਬੇਰੁਜ਼ਗਾਰੀ ਵੱਧੀ ਹੈ, ਮੁੰਡੇ ਬੇਕਾਰ ਫਿਰਦੇ ਹਨ। ਇਨ੍ਹਾਂ ਦੇ ਜ਼ਮਾਨੇ ਵਿੱਚ ਹਰ ਗਲ ਵਾਸਤੇ ਸੌਦੇ ਹੁੰਦੇ ਰਹੇ ਹਨ। ਇਸੇ ਕਰਕੇ ਸਾਡੀ ਸਰਕਾਰ ਨੇ ਐਸ.ਐਸ.ਐਸ. ਬੋਰਡ ਤੋੜ ਦਿੱਤਾ ਹੈ। ਉਥੇ ਵੀ ਸੌਦੇ ਹੁੰਦੇ ਰਹੇ। ਛੋਟੀਆਂ ਛੋਟੀਆਂ ਪੋਸਟਾਂ ਵਾਸਤੇ ਸੌਦੇ ਬਾਜ਼ੀ ਹੁੰਦੀ ਰਹੀ। ਇਕ ਇਨ੍ਹਾਂ ਦੀ ਪਾਰਟੀ (ਕਾਂਗਰਸ ਪਾਰਟੀ ਵੱਲ ਇਸ਼ਾਰਾ) ਦਾ ਇਕ ਮੈਂਬਰ ਸੀ, ਸੌਦੇ ਕਰਦਾ ਰਿਹਾ ਜੇਬ ਵਿੱਚ ਪੈਸੇ ਪਾ ਲਏ ਔਰ ਹੁਣ ਮੋੜਦਾ ਨਹੀਂ, ਰਾਮਪੁਰਾ ਫੂਲ ਵਿਚ ਜਾ ਕੇ ਬੈਠ ਗਿਆ। ਉਸ ਦਾ ਪਤਾ ਨਹੀਂ ਲੜਕੀ ਜਾਂ ਲੜਕੇ ਦਾ ਵਿਆਹ ਹੋਇਆ। ਉਸ ਵਿੱਚ ਕਿੰਨਾਂ ਤਾਂ ਸੋਨਾ ਪਾਇਆ ਗਿਆ। ਲੋਕਾਂ ਤੋਂ ਪੈਸੇ ਲੁੱਟ ਲਏ, ਇਤਨਾ ਜ਼ੁਲਮ ਕੀਤਾ, ਨੌਕਰੀਆਂ ਨਹੀਂ ਦਿੱਤੀਆਂ। ਇਸ ਸਰਕਾਰ ਨੂੰ ਐਸ.ਐਸ.ਐਸ. ਬੋਰਡ ਇਸੇ ਕਰਕੇ ਤੋੜਨਾ ਪਿਆ। ਇਨ੍ਹਾਂ ਦੀ ਸਰਕਾਰ ਵੇਲੇ ਬਹੁਤ ਕੁਝ ਹੋਇਆ ਹੈ ਔਰ ਦਿੱਲੀ ਵਿੱਚ ਵੀ ਹੋ ਰਿਹਾ ਹੈ। ਸਪਾਇੰਗ ਦੀ ਗਲ ਆ ਗਈ। ਇਹ ਕਿੰਨਾਂ ਮਾਮਲਾ ਸੀਰੀਅਸ ਹੈ। ਆਪਣੇ ਮੁਲਕ ਨਾਲ [**] ਕੀਤੀ ਗਈ। 2 ਮਨਿਸਟਰ ਲਏ ਗਏ। ਲੋਕ ਸਭਾ ਦੇ ਸਪੀਕਰ ਸਾਹਿਬ ਦੀ ਫੋਟੋ ਹੈ ਪਰ ਉਹ ਡਿਨਾਈ ਕਰ ਰਹੇ ਹਨ। ਇਕ ਕੇ.ਵੀ. ਕਿਤਾਬ ਛੱਪੀ ਹੈ ਉਸ ਦੇ ਵਿਚ ਉਸ ਨੇ ਰੈਫਰੈਂਸ ਦਿੱਤਾ ਹੈ। ਜਿਹੜੇ ਮੁਲਕ ਨਾਲ [**] ਕਰਦੇ ਹਨ ਉਨ੍ਹਾਂ ਨੂੰ ਕੌਣ ਮੁਆਫ਼ ਕਰੇਗਾ। ਇਤਨਾ

**Expunged under the orders of the Hon Speaker.

ਜ਼ੁਲਮ ਹੋ ਰਿਹਾ ਹੈ। ਇਸ ਪਾਰਟੀ (ਕਾਂਗਰਸ ਪਾਰਟੀ ਵਲ ਇਸ਼ਾਰਾ) ਦੇ ਕਿੰਨੇ ਹੀ ਆਦਮੀ ਸ਼ਾਮਲ ਹਨ, ਸਪੀਕਰ ਸ਼ਾਮਲ ਹੈ ਜਿਹੜਾ ਐਤਕੀ ਰਾਜਿਸਥਾਨ ਸਟੇਟ ਤੋਂ ਜਿੱਤ ਕੇ ਗਿਆ ਹੈ। ਉਥੇ ਇਸ ਤਰ੍ਹਾਂ ਦੀ ਪੱਗ ਬੰਨ੍ਹ ਲਈ ਔਰ ਪਹਿਰਾਵਾ ਪਾ ਲਿਆ ਕਿ ਸ਼ਾਇਦ ਮੈਂ ਰਾਜਿਸਥਾਨੀ ਹੀ ਹਾਂ। ਅੱਜ ਆਪਣੀ ਸਟੇਟ ਦੀ ਗਲ ਕਰਦਾ ਹੈ ਕਿ ਇਹ ਸਲਾਟਰ ਹਾਊਸ ਬਣ ਗਿਆ ਹੈ। ਉਸ ਵਕਤ ਇਹ ਕਿਥੇ ਗਏ ਸਨ ਜਦੋਂ ਇਥੇ ਬਲਿਊ ਸਟਾਰ ਓਪਰੇਸ਼ਨ ਹੋਇਆ ਸੀ। ਉਸ ਵਕਤ ਇਹ ਕਿਧਰ ਗਏ ਸਨ ਜਦੋਂ ਦਿੱਲੀ ਵਿੱਚ ਅਤੇ ਦੂਸਰੀਆਂ ਥਾਵਾਂ ਤੇ ਬੰਦਿਆਂ ਨੂੰ ਕੋਲ ਖਲੋ ਕੇ ਮਰਵਾਇਆ ਗਿਆ ਸੀ, ਕੁੜੀਆਂ ਮਰਵਾਈਆਂ ਗਈਆਂ ਸਨ, ਬੱਚੇ ਮਰਵਾਏ ਗਏ ਸਨ ਅਤੇ ਉਨ੍ਹਾਂ ਦੇ ਗਲਿਆਂ ਵਿੱਚ ਟਾਇਰ ਪਾਏ ਗਏ ਸਨ। ਉਸ ਵਕਤ ਇਹ ਕਿਥੇ ਸਨ।

**Mr. Deputy Speaker**: Windup please.

**ਸਰਦਾਰ ਦਲੀਪ ਸਿੰਘ** ਪਾਂਧੀ: ਇਨ੍ਹਾਂ ਨੇ ਮੁਲਕ ਦਾ ਸਤਿਆਨਾਸ ਕਰ ਦਿੱਤਾ ਹੈ। ਕੋਈ ਦੇਸ਼ ਦਾ ਪੈਸਾ ਨਹੀਂ ਛੱਡਿਆ। ਮੁਲਕ ਦਾ ਕਚੂਮਰ ਕੱਢ ਦਿੱਤਾ ਹੈ।

ਡਿਪਟੀ ਸਪੀਕਰ ਸਾਹਿਬ, ਹੁਣ ਮੈਂ ਅਰਜ਼ ਕਰਨੀ ਚਾਹਾਂਗਾ ਕਿ ਜਿਹੜੀ ਅਫ਼ਸਰ ਸ਼ਾਹੀ ਹੈ ਉਹ ਮਨਮਾਨੀਆਂ ਕਰਦੀ ਹੈ। ਅਸੀਂ ਉਨ੍ਹਾਂ ਦੀਆਂ ਮਨਮਾਨੀਆਂ ਵਿੱਚ ਰੁਕਾਵਟ ਪਾਵਾਂਗੇ। ਤੁਹਾਡੇ ਟਾਈਮ ਤੇ ਉਨ੍ਹਾਂ ਨੂੰ ਛੁਟੀ ਸੀ ਜੋ ਮਰਜ਼ੀ ਕਰਨ। ਕਿਸੇ ਨੂੰ ਗੋਲੀ ਮਾਰ ਕੇ ਮਾਰ ਦੇਣ ਔਰ ਐਨਕਾਊਂਟਰ ਵਿਚ ਮਰਿਆ ਦਿਖਾ ਦੇਣ। ਜਿੰਨੇ ਐਨਕਾਊਂਟਰਜ਼ ਵਿਚ ਮਰੇ ਹਨ ਉਨ੍ਹਾਂ ਸਾਰਿਆਂ ਦੀ ਕਾਪੀ ਅੱਜੇ ਸਦਨ ਵਿਚ ਨਹੀਂ ਆਈ, ਉਹ ਆ ਜਾਏ ਤੁਹਾਨੂੰ ਪਤਾ ਲਗ ਜਾਏਗਾ ਕਿ ਕਿਸ ਤਰ੍ਹਾਂ ਜੇਲ੍ਹਾਂ ਵਿਚ ਮਾਰ ਕੇ ਐਨਕਾਊਂਟਰ ਦਿਖਾ ਦਿੱਤੇ ਗਏ। ਬਹੁਤ ਕੁੱਝ ਬੇਇਮਾਨੀਆਂ ਕੀਤੀਆਂ, ਸਭ ਕੁੱਝ ਕੀਤਾ। ਮੈਂ ਸੀ.ਐਮ. ਸਾਹਿਬ ਨੂੰ ਬੇਨਤੀ ਕਰਾਂਗਾ ਕਿ ਸਾਡੇ ਮੈਨੀਫੈਸਟੋ ਵਿਚ ਹੈ ਕਿ ਪੰਜ ਹਜ਼ਾਰ ਤਕ ਕਰਜ਼ਿਆ ਵਿਚ ਛੋਟ ਦਿਆਂਗੇ। ਉਹ ਲਕੀਰ ਅਜੇ ਮਾਹੀ ਨਹੀਂ ਉਹ ਮਾਰ ਦਿਓ ਅਸੀਂ ਆਪਣੇ ਇਲੈਕਸ਼ਨ ਦੇ ਮੈਨੀਫੈਸਟੋ ਵਿਚ ਕਿਹਾ ਸੀ।

ਦੂਸਰੇ ਕੋਈ ਛੋਟ ਮੰਗ ਰਹੇ ਹਨ ਇਕ ਦੋ ਪਰਸੈਂਟ ਦੀ ਸਰਚਾਰਜ ਦੀ ਉਹ ਦੇ ਦੇਣੀ ਚਾਹੀਦੀ ਹੈ। ਜਿਹੜੇ ਇਮਾਨਦਾਰ ਦੁਕਾਨਦਾਰ ਹਨ ਉਹ ਕਹਿੰਦੇ ਹਨ ਕਿ ਅਸੀਂ ਪੂਰਾ ਟੈਕਸ ਦਿਆਂਗੇ ਚਾਹੇ ਘਾਟਾ ਪੈ ਜਾਏ। ਠੀਕ ਹੈ ਸਾਰੇ ਦੁਕਾਨਦਾਰ ਇਮਾਨਦਾਰ ਨਹੀਂ ਹੁੰਦੇ। ਪਰ ਜੇ ਜਾਇਜ਼ ਲਗੇ ਤਾਂ ਜ਼ਰੂਰ ਦੇ ਦੇਣੀ ਚਾਹੀਦੀ ਹੈ। ਜਨਰਲ ਸੇਲਜ਼ ਐਕਟ, 1948 ਦਾ ਹੈ ਉਸ ਦੀ 21ਵੀਂ ਕਲਾਜ਼ ਹੈ। ਉਸ ਦੀਆਂ ਪਾਵਰਜ਼ ਸਿਰਫ਼ ਕਮਿਸ਼ਨਰ ਕੋਲ ਹੀ ਹਨ। ਜਿਹੜੇ ਟੈਕਸਿਜ਼ ਦੇ ਬਕਾਇਆ ਹਨ ਉਹ ਲੁਧਿਆਣਾ, ਜਲੰਧਰ ਦੇ ਬੜੇ ਬੜੇ ਇੰਡਸਟਰੀਅਲਿਸਟਾਂ ਜਾਂ ਵਪਾਰੀਆਂ ਕੋਲ ਹਨ, ਉਹ ਦੇਣ ਵਿਚ ਨਹੀਂ ਆਉਂਦੇ। ਪੀ.ਏ.ਸੀ. ਦੀ ਰਿਪੋਰਟ ਵਿਚ ਵੀ ਉਨ੍ਹਾਂ ਦੇ ਰੈਫਰੈਂਸਿਜ਼ ਆਉਂਦੇ ਰਹਿੰਦੇ ਹਨ ਅਸੀਂ ਦੇਖਦੇ ਹਾਂ। ਬੜੇ ਬੜੇ ਪੁਰਾਣੇ ਕੇਸਿਜ਼ ਹੁੰਦੇ ਹਨ। ਇਕ ਹੀ ਸਾਰਾ ਕਮਿਸ਼ਨ ਹੈ ਉਹ ਸਾਰੇ ਕੇਸਿਜ਼ ਨਬੇੜ ਨਹੀਂ ਸਕਦਾ। ਕਈ ਵਾਰੀ ਉਹ ਜਾਣ ਬੁਝ ਕੇ ਕੁੱਝ ਫਾਈਲਾਂ ਮੰਗਵਾ ਲੈਂਦਾ ਹੈ ਅਤੇ ਉਹ ਕਈ ਕਈ ਸਾਲ ਪਈਆਂ ਰਹਿੰਦੀਆਂ ਹਨ, ਇਤਨੇ ਨੂੰ ਸਰਕਾਰਾਂ ਬਦਲ ਜਾਂਦੀਆਂ ਹਨ ਔਰ ਸਰਕਾਰ ਦਾ ਪੈਸਾ ਨਹੀਂ ਆਉਂਦਾ। ਇਸ ਲਈ ਇਹ ਜਿਹੜੀਆਂ ਪਾਵਰਜ਼ ਹਨ ਹੋਰ ਅਫਸਰਾਂ ਨੂੰ ਦੇਣੀਆਂ ਚਾਹੀਦੀਆਂ ਹਨ। ਇਹ ਜਿਹੜੇ ਟੈਕਸਿਜ਼ ਇਵੇਜ਼ਨ ਦੇ ਕੇਸਿਜ਼ ਹਨ, ਇਨ੍ਹਾਂ ਨੂੰ ਰੋਕਿਆ ਜਾਵੇ ਅਤੇ ਟੈਕਸ ਸਖਤੀ ਨਾਲ ਵਸੂਲਿਆ ਜਾਵੇ। ਅਗਰ ਉਹ ਪੈਸਾ ਸਟੇਟ ਦੇ ਖਜ਼ਾਨੇ ਵਿਚ ਆਵੇਗਾ ਤਾਂ ਹੀ ਸਟੇਟ ਦੀ ਭਲਾਈ ਲਈ ਖਰਚ ਹੋਵੇਗਾ। ਇਸ ਦੇ ਨਾਲ ਹੀ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਜਿਹੜੇ ਟਰੇਡਰਜ਼ ਹਨ ਉਨ੍ਹਾਂ ਨੂੰ ਰਿਟਰਨਜ਼ ਦੇ ਨਾਲ ਇਕ 'ਸੀ' ਫਾਰਮ

[ਸਰਦਾਰ ਦਲੀਪ ਸਿੰਘ ਪਾਂਧੀ]

ਹੁੰਦਾ ਹੈ ਉਹ ਲਾਉਣਾ ਪੈਂਦਾ ਹੈ। ਇਹ ਲਾਅ ਪ੍ਰੋਵਾਈਡ ਕਰਦਾ ਹੈ, ਪਰ ਉਹ ਨਹੀਂ ਲਗਾਉਂਦੇ। ਇਹ ਲਵਾਉਣਾ ਚਾਹੀਦਾ ਹੈ। (ਘੰਟੀ) ਕਿਉਂਕਿ ਅਸੈਸਿੰਗ ਅਥਾਰਿਟੀਜ਼ ਨੂੰ ਉਨ੍ਹਾਂ ਬਿਨਾਂ ਬੜੀ ਤਕਲੀਫ ਹੁੰਦੀ ਹੈ। ਇਹ ਨਹੀਂ ਸਨ ਲਗਵਾਉਂਦੇ ਕਿਉਂਕਿ ਫ਼ਾਇਲ ਹੀ ਦਾਖਲ ਦਫਤਰ ਕਰਾ ਦਿੰਦੇ ਸਨ ਅਤੇ ਇਸ ਤਰ੍ਹਾਂ ਖਜ਼ਾਨਾ ਲੁਟਾਈ ਜਾਂਦੇ ਸਨ। ਜਿਹੜੀ ਕਾਨੂੰਨ ਦੀ ਮੰਗ ਹੈ ਉਹ ਤਾਂ ਲਵਾਉਣੀ ਚਾਹੀਦੀ ਹੈ।

ਡਿਪਟੀ ਸਪੀਕਰ ਸਾਹਿਬ, ਇਕ ਮੈਂ ਇਹ ਵੀ ਕਹਾਂਗਾ ਕਿ ਡਰੇਨੇਜ ਸਿਸਟਮ ਵਿਚ ਇੰਪਰੂਵ-ਮੈਂਟ ਕਰਨੀ ਚਾਹੀਦੀ ਹੈ। (ਘੰਟੀ)

ਬਸ ਜੀ ਡਿਪਟੀ ਸਪੀਕਰ ਸਾਹਿਬ, ਮੈਂ ਇਕ ਬੇਨਤੀ ਸਾਰੇ ਮੈਂਬਰ ਸਾਹਿਬਾਨ ਬਾਰੇ ਕਰਨੀ ਹੈ। ਜੋ ਸਹੂਲਤਾਂ ਹਰਿਆਣਾ ਵਿਚ ਐਮ.ਐਲ.ਏ. ਸਾਹਿਬਾਨ ਨੂੰ ਦਿੱਤੀਆਂ ਜਾ ਰਹੀਆਂ ਹਨ ਉਹ ਦੇਖ ਲਵੋ ਪੰਜਾਬ ਦੇ ਐਮ.ਐਲ.ਏਜ਼ ਨੂੰ ਵੀ ਦਿੱਤੀਆਂ ਜਾਣੀਆਂ ਚਾਹੀਦੀਆਂ ਹਨ। ਉਨ੍ਹਾਂ ਦੇ ਜਿਹੜੇ ਐਕਸ ਐਮ.ਐਲ.ਏਜ਼ ਹਨ ਉਹ ਗੱਡੀਆਂ ਤੇ ਬੱਸਾਂ ਤੇ ਜਾ ਰਹੇ ਹਨ। ਸਾਡੇ ਇਕ ਐਮ.ਐਲ.ਏ. ਫਰੀਦ ਕੋਟ ਦੀ ਬੀਬੀ ਹੈ, ਉਹ ਇਲੈਕਸ਼ਨ ਜਿੱਤ ਗਈ ਸੀ, ਪਰ ਉਹ ਹਾਊਸ ਵਿਚ ਨਹੀਂ ਸੀ ਆ ਸਕੀ, ਉਸ ਨੂੰ ਵੀ ਬਾਕੀ ਐਕਸ ਐਮ.ਐਲ.ਏਜ਼ ਵਾਂਗ ਸਹੂਲਤਾਂ ਦੇਣੀਆਂ ਚਾਹੀਦੀਆਂ ਹਨ। ਕਈ ਮੈਂਬਰ ਸਾਹਿਬਾਨ ਨੇ ਕਿਹਾ ਹੈ ਕਿ ਕੀਮਤਾਂ ਬਹੁਤ ਵੱਧ ਗਈਆਂ ਹਨ, ਜੇਕਰ ਅਸੀਂ ਐਮ.ਐਲ.ਏਜ਼ ਦਾ ਧਿਆਨ ਵਧੀਆ ਕੀਮਤਾਂ ਅਨੁਸਾਰ ਨਹੀਂ ਰਖਾਂਗੇ ਤਾਂ ਕਿਵੇਂ ਇਮਾਨਦਾਰ ਰਹਿ ਸਕਾਂਗੇ। ਦੂਸਰੇ ਪਾਰਲੀਆਮੈਂਟ ਵਿਚ ਕੋਈ ਸੀ.ਏ., ਟੀ.ਏ. , ਦੀਆਂ ਸਹੂਲਤਾਂ ਹਨ ਉਨ੍ਹਾਂ ਦੇ ਮੁਤਾਬਕ ਇਥੇ ਕਰ ਦੇਣਾ ਚਾਹੀਦਾ ਹੈ। ਇਥੇ ਹੁਣ ਟੈਲੀਫੋਨ ਦਾ 4,800 ਰੁਪਿਆ ਮਿਲਦਾ ਹੈ। ਤੁਸੀਂ ਵੀ, ਡਿਪਟੀ ਸਪੀਕਰ ਸਾਹਿਬ, ਗੁਰਦਾਸਪੁਰ ਤੋਂ ਹੋ। ਦੋ ਕਾਲਾਂ ਬੁਕ ਕਰਾਈਏ ਤਾਂ ਪੈਸੇ ਮੁਕ ਜਾਂਦੇ ਹਨ। ਮੇਰੀ ਸੁਜੈਸ਼ਨ ਹੈ ਕਿ ਜਿੰਨੀਆਂ ਕਾਲਾਂ ਹੋਣ, ਮਨਿਸਟਰਾਂ ਵਾਂਗ ਐਮ.ਐਲ.ਏਜ਼ ਨੂੰ ਵੀ ਪੈਸੇ ਮਿਲ ਜਾਣੇ ਚਾਹੀਦੇ ਹਨ। ਇਕ ਤਾਂ ਇਸ ਦੇ ਨਾਲ ਵਜ਼ੀਰੀਆਂ ਮਗਰ ਬਹੁਤੇ ਨਹੀਂ ਫਿਰਨਗੇ। ਦੂਸਰੇ ਕਨਵੇਂਐਂਸ ਦਾ ਹੈ। ਅਗਰ ਐਮ.ਐਲ.ਏ. ਬਣਿਆ ਹੈ ਤਾਂ ਉਸ ਨੇ ਆਪਣੀ ਕੰਸਟੀਚਿਊਐਂਸੀ ਵਿਚ ਜਾਣਾ ਹੈ , ਡਿਸਟ੍ਰਿਕਟ ਲੇਵਲ ਤੇ ਬੜੀਆਂ ਗੱਡੀਆਂ ਹਨ, ਚਾਹੇ ਡੀ.ਸੀ. ਦੇਵੇ ਜੁਆਇੰਟ ਪੂਲ ਵਿਚੋਂ ਗੱਡੀ ਜਾਂ ਸਰਕਾਰ ਉਥੇ ਪ੍ਰੋਵਾਈਡ ਕਰੇ, ਇਹ ਸਹੂਲਤ ਜ਼ਰੂਰ ਦੇਣੀ ਚਾਹੀਦੀ ਹੈ। ਮਹਿੰਗਾਈ ਵੱਧ ਗਈ ਹੈ ਜਿਹੜੇ ਕਲਾਸ ਥਰੀ ਅਤੇ ਫੋਰ ਵਿਚ ਹਨ ਉਨ੍ਹਾਂ ਨੂੰ ਚੰਗੀ ਤਨਖਾਹ ਮਿਲਣੀ ਚਾਹੀਦੀ ਹੈ। ਸਾਨੂੰ ਇਸ ਗਲ ਦਾ ਕਰੈਡਿਟ ਜਾਂਦਾ ਹੈ ਕਿ ਅਸੀਂ ਹੀ ਉਨ੍ਹਾਂ ਲਈ ਪੇ ਕਮਿਸ਼ਨ ਬਣਾਉਂਦੇ ਹਾਂ ਅਤੇ ਉਨ੍ਹਾਂ ਦੀਆਂ ਤਨਖਾਹਾਂ ਵਿਚ ਵਾਧਾ ਕਰਦੇ ਹਾਂ। ਸਾਡੇ ਵਿੱਤ ਮੰਤਰੀ ਨੂੰ ਪਤਾ ਹੈ ਕਿ ਸਾਡੇ ਇਹ ਮੈਨੀਫੈਸਟੋ ਵਿਚ ਵੀ ਸੀ ਕਿ ਅਸੀਂ ਮੁਲਾਜ਼ਮਾਂ ਦੀਆ ਤਨਖਾਹਾਂ ਵਿਚ ਵਾਧਾ ਕਰਾਂਗੇ। ਉਹ ਕਮਿਸ਼ਨ ਅਨਾਊਂਸ ਕਰ ਦਿੱਤਾ ਹੈ, ਅੱਛੀ ਗੱਲ ਹੈ। ਕਈ ਐਸੇ ਮੁਲਾਜ਼ਮ ਹਨ ਜਿਨ੍ਹਾਂ ਨੂੰ ਸਰਦੀ ਦੀਆਂ ਵਰਦੀਆਂ ਹਾਲੇ ਤਕ ਨਹੀਂ ਮਿਲੀਆਂ, ਉਨ੍ਹਾਂ ਨੂੰ ਮਿਲਣੀਆਂ ਚਾਹੀਦੀਆਂ ਹਨ। ਇਹ ਠੀਕ ਹੈ ਕਿ ਸਾਰਾ ਕੁਝ ਪੈਸੇ ਨਾਲ ਹੀ ਹੁੰਦਾ ਹੈ। ਪੈਸੇ ਖਜ਼ਾਨੇ ਵਿਚ ਇਨ੍ਹਾਂ ਨੇ ਛੱਡੇ ਨਹੀਂ, ਟੈਕਸ ਲਾ ਨਹੀਂ ਸਕਦੇ, ਸਟੇਟ ਦੇ ਰਿਸੋਰਸਿਜ਼ ਹੈ ਨਹੀਂ। ਇਸ ਦੇ ਬਾਰੇ ਸੋਚਣਾ ਚਾਹੀਦਾ ਹੈ। ਪਿੰਡਾਂ ਦੇ ਚੌਕੀਦਾਰ ਹਨ ਉਨ੍ਹਾਂ ਦੀਆਂ ਤਨਖਾਹਾਂ ਬਹੁਤ ਘੱਟ ਹਨ ਪੁਰਾਣੇ ਜ਼ਮਾਨੇ ਤੋਂ ਚਲੇ ਆਉਂਦੇ ਹਨ। ਉਦੋਂ ਚਕੌਤੇ ਸਨ। (ਘੰਟੀ) ਬਸ ਜੀ ਮੈਂ ਖ਼ਤਮ ਕਰਨ ਲਗਾ ਹਾਂ ਸਿਰਫ ਇਹ ਗਲ ਕਹਿ ਕੇ ਕਿ ਇਸ ਬਜਟ ਨੂੰ ਸਰਬਸੰਮਤੀ ਨਾਲ ਪਾਸ ਕਰਨਾ ਚਾਹੀਦਾ ਹੈ। ਬਾਕੀ ਕਾਂਗਰਸੀ ਭਰਾਵਾਂ ਨੂੰ ਖੜੇ ਹੋ ਕੇ ਕੰਨਾਂ ਨੂੰ ਹੱਥ ਲਾ ਕੇ ਮੁਆਫ਼ੀ ਮੰਗਣੀ ਚਾਹੀਦੀ ਹੈ। ਇਹ ਕਹਿਣ ਕਿ "ਅੱਗੇ ਨੂੰ ਕੋਈ ਜ਼ਿਆਦਤੀ ਨਹੀਂ ਕਰਾਂਗੇ, ਕਿਸੇ ਨੂੰ ਦਿੱਲੀ ਵਿਚ

ਨਹੀਂ ਮਰਵਾਵਾਂਗੇ ਜਿੰਨੇ ਹਾਜਰ ਹਨ ਉਹ ਤਾਂ ਅੱਜ ਹੀ ਖੜੇ ਹੋ ਜਾਣ, ਪੰਜਾਬ ਸਰਕਾਰ ਨੂੰ ਪੂਰਾ ਕੁਆਪਰੇਸ਼ਨ ਦੇਵਾਂਗੇ ਗਲਤ ਸਪੀਚਾਂ ਨਹੀਂ ਕਰਾਂਗੇ। ਇਨ੍ਹਾਂ ਸ਼ਬਦਾਂ ਨਾਲ, ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡਾ ਧੰਨਵਾਦ ਕਰਦਾ ਹਾਂ।

**ਸ੍ਰੀ ਹੰਸ ਰਾਜ ਆਰੀਆ** (ਬਲੁਆਣਾ, ਐਸ.ਸੀ.) : ਅੱਜ ਨੌਵੀਂ ਪੰਜਾਬ ਵਿਧਾਨ ਸਭਾ ਵਿਚ ਮੈਨੂੰ ਬੋਲਣ ਦਾ ਸਮਾਂ ਦਿੱਤਾ ਹੈ, ਮੈਂ ਡਿਪਟੀ ਸਪੀਕਰ ਸਾਹਿਬ, ਤੁਹਾਡਾ ਧੰਨਵਾਦੀ ਹਾਂ। ਪੰਜਾਬ ਦੇ ਵਿੱਤ ਮੰਤਰੀ ਸਰਦਾਰ ਬਲਵੰਤ ਸਿੰਘ ਜੀ ਨੇ ਜਿਹੜਾ ਬੱਜਟ ਪੇਸ਼ ਕੀਤਾ ਹੈ, ਉਸ ਤੇ ਮੈਂ ਆਪਣੇ ਵਿਚਾਰ ਪ੍ਰਗਟ ਕਰਨ ਲਗਾ ਹਾਂ। (ਵਿਘਨ) ਵਿੱਤ ਮੰਤਰੀ ਸਾਹਿਬ ਆਪਣੀ ਬੱਜਟ ਸਪੀਚ ਪੇਸ਼ ਕਰਨ ਲਗਿਆਂ, ਅਤੇ ਉਸ ਤੋਂ ਪਹਿਲਾਂ ਵੀ ਕਈ ਵਾਰੀ ਕਹਿ ਚੁਕੇ ਹਨ, ਇਹ ਕਿਹਾ ਸੀ ਕਿ ਉਹ ਇਕ ਕਰ ਛੋੜ ਕੇ ਦੂਜੇ ਕਰ ਲਗਾ ਰਹੇ ਹਨ ਲੇਕਿਨ ਉਨ੍ਹਾਂ ਦਾ ਬਜਟ ਤੇ ਕੋਈ ਅਸਰ ਨਹੀਂ ਹੋਵੇਗਾ। ਉਹ ਜਦੋਂ ਬਜਟ ਤੇ ਬੋਲ ਰਹੇ ਸਨ ਕਿਸ ਤਰ੍ਹਾਂ ਲਗਦਾ ਸੀ ਕਿ ਉਹ ਸਿਰਫ਼ ਅਕਾਲੀਦਲ ਦੇ ਪ੍ਰਧਾਨ ਬੋਲ ਰਹੇ ਹਨ। ਬਜਟ ਵਿਚ ਜੋ ਸਮੱਸਿਆਵਾਂ ਹਾਊਸ ਅੱਗੇ ਰਖਣੀਆਂ ਸਨ ਜਾਂ ਅਮਾਊਂਟ ਉਨ੍ਹਾਂ ਲਈ ਰਖਣਾ ਸੀ ਉਹ ਨਹੀਂ ਰਖਿਆ ਗਿਆ ਬਲਕਿ ਉਨ੍ਹਾਂ ਨੇ ਆਪਣੇ ਅਕਾਲੀ ਦਲ ਦੀ ਸਾਰੀ ਨੀਤੀ ਰਖੀ ਹੈ। ਹੋਰ ਵੀ ਉਨ੍ਹਾਂ ਦੇ ਜਿਹੜੇ ਸੱਜਣ ਬੋਲੇ ਹਨ ਉਹ ਕਦੇ ਜਵਾਹਰ ਲਾਲ ਨਹਿਰੂ ਨੂੰ ਕਦੇ ਇੰਦਰਾ ਗਾਂਧੀ ਨੂੰ ਅਤੇ ਕਦੇ ਅੱਜ ਦੇ ਪ੍ਰਧਾਨ ਮੰਤਰੀ ਨੂੰ ਬਹੁਤ ਕੁੱਝ ਗਲਤ ਬੋਲਦੇ ਰਹੇ। ਮੈਂ ਅਕਾਰਡ ਤੋਂ ਗਲ ਸ਼ੁਰੂ ਕਰਦਾ ਹਾਂ। ਸੰਤ ਜੀ ਜਦੋਂ ਅਕਾਰਡ ਕਰਨ ਵਾਸਤੇ ਦਿੱਲੀ ਪਹੁੰਚੇ ਤਾਂ ਉਨ੍ਹਾਂ ਨੇ ਜਾਂਦੇ ਹੀ ਇਹ ਕਿਹਾ ਕਿ ਸ਼ਹਿਜ਼ਾਦਾ, ਮੈਨੂੰ ਤੇਰੀ ਮਾਂ ਦੇ ਮਰਨ ਦਾ ਬੜਾ ਅਫ਼ਸੋਸ ਹੈ, ਮੈਂ ਅਖ਼ਬਾਰਾਂ ਵਿਚ ਪੜ੍ਹਿਆ ਸੀ। ਅਗਰ ਮੈਂ ਬਾਹਰ ਹੁੰਦਾ ਤਾਂ ਅਫ਼ਸੋਸ ਵਾਸਤੇ ਉਦੋਂ ਆਉਂਦਾ, ਪਰ ਮੈਂ ਜੇਲ੍ਹ ਵਿਚ ਸੀ। ਲੇਕਿਨ ਰਾਜੀਵ ਗਾਂਧੀ ਜੀ ਨੇ ਵੀ ਐਸਾ ਅੱਛਾ ਜਵਾਬ ਦਿੱਤਾ ਕਿ ਤੁਸੀਂ ਮੇਰੇ ਕੋਲ ਆਏ ਹੋ ਮੈਂ ਤੁਹਾਨੂੰ ਕਿਸੇ ਗਲੋਂ ਹੇਠਾਂ ਨਹੀਂ ਹੋਣ ਦਿਆਂਗਾ। ਕਿੰਨਾਂ ਅੱਛਾ ਮਾਹੌਲ ਹੈ। ਅਕਾਰਡ ਲਾਗੂ ਹੋਇਆ। ਸ਼ਰਤਾਂ ਲਾਗੂ ਹੋਈਆਂ (ਅਵਾਜ਼ਾਂ: ਲਾਗੂ ਨਹੀਂ ਹੋਇਆ) ਠੀਕ ਹੈ ਅਕਾਰਡ ਹੋਇਆ। ਅਕਾਰਡ ਵਿਚ ਜੋ ਸ਼ਰਤਾਂ ਹਨ ਉਹ ਸਾਰੀਆਂ ਨੂੰ ਲਾਗੂ ਕਰਨ ਵਾਸਤੇ ਸਾਡੀ ਪਾਰਟੀ ਦੇ ਡਿਪਟੀ ਲੀਡਰ ਪੰਡਿਤ ਮੋਹਨ ਲਾਲ ਨੇ ਆਪਣੇ ਵਿਚਾਰ ਪ੍ਰਗਟ ਕੀਤੇ। ਉਸ ਦੀ ਸਰਾਹਨਾ ਕੀਤੀ ਗਈ ਕਿ ਪੰਜਾਬ ਦਾ ਅਕਾਰਡ ਲਾਗੂ ਹੋਣਾ ਚਾਹੀਦਾ ਹੈ ਲੇਕਿਨ ਲਾਗੂ ਕਰਨ ਵਿਚ ਸਾਰੀਆਂ ਤਰਫਾਂ ਤੋਂ ਰੁਕਾਵਟਾਂ ਪਾਈਆਂ ਜਾ ਰਹੀਆਂ ਹਨ ਜੋ ਕਿ ਨਹੀਂ ਪਾਉਣੀਆਂ ਚਾਹੀਦੀਆਂ। ਇਕ ਪਾਸੇ ਤਾਂ ਅਕਾਰਡ ਨੂੰ ਲਾਗੂ ਕਰਨ ਲਈ ਕਹਿੰਦੇ ਹਨ ਦੂਜੇ ਪਾਸੇ ਕਹਿੰਦੇ ਹਨ ਕਿ ਨਹਿਰ ਖੋਦਣ ਦਾ ਸੁਆਲ ਹੀ ਪੈਦਾ ਨਹੀਂ ਹੁੰਦਾ। ਇਹ ਰੁਕਾਵਟ ਨਹੀਂ ਤਾਂ ਹੋਰ ਕੀ ਹੈ ? ਬੱਜਟ ਵਿਚ ਹਰੀਜਨਾਂ ਦੀ ਭਲਾਈ ਵਾਸਤੇ ਕੋਈ ਮੱਦ ਨਹੀਂ ਰਖੀ ਗਈ। (ਵਿਘਨ)।

**Mr. Deputy Speaker :** The House stands adjourned till 9.00 A.M. on Thursday, the 13th March, 1986.

*1.30 P.M. | *(The Sabha then adjourned till* 9.00 *A.M. on Thursday, the 13th March,* 1986)

21740/P.V.S.—Govt. Press, Chd.

| | |
|---|---|
| ਮਿਸਲ ਰਿਕਾਰਡ ਕੀਤੀ ਗਈ ਅਤੇ ਉਸ ਦਾ ਸੰਭਾਲ ਸਮਾਂ<br>'A' 'B' or 'C' proceedings in which the file was recorded and its retention period | |
| ਕੀ ਕੇਸ ਸਬੰਧੀ ਨੋਟ ਸ਼ਾਖਾ/ਸੈਕਸ਼ਨ ਦੀ ਨੋਟ ਬੁੱਕ ਵਿਚ ਰੱਖਿਆ ਹੋਇਆ ਹੈ ਜਾਂ ਨਹੀਂ<br>Whether note regarding case has been kept in the Branch/Sectional Note Book or not | |
| ਸਬੰਧਤ ਸਹਾਇਕ ਦੇ ਹਸਤਾਖਰ<br>Initials of the concerned Assistant | |
| ਰਿਕਾਰਡਰ ਦੇ ਹਸਤਾਖਰ<br>Initials of the Recorder | |

| ਪਿਛਲੇ ਹਵਾਲੇ<br>Previous References | ਬਾਅਦ ਦੇ ਹਵਾਲੇ<br>Later References |
|---|---|
| | |